ੴ



ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦਾ

# ਸਾਹਿਤਕ ਇਤਿਹਾਸ

ਡਾ: ਤਾਰਨ ਸਿੰਘ
ਐੱਮ. ਏ., ਪੀ-ਐਚ. ਡੀ.




ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ

# ਸ੍ਰੀ ਗੁਰੂ ਅਰਜਨ ਦੇਵ
# ਸਿਮਰਤੀ ਗ੍ਰੰਥ

ਪਰਤਛਿ ਰਿਦੈ ਗੁਰ ਅਰਜੁਨ ਕੈ,
ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥

## ਇਸੇ ਕਲਮ ਤੋਂ

੧. ਗੁਰੂ ਨਾਨਕ : ਚਿੰਤਨ ਤੇ ਕਲਾ
੨. ਪੰਜਾਬੀ ਸਾਹਿਤ ਦੇ ਮੁੱਢਲੇ ਸੋਮੇ
੩. ਪੰਜਾਬੀ ਸਾਹਿਤ ਤੇ ਸਾਹਿਤਕਾਰ
੪. ਭਗਤੀ ਤੇ ਸ਼ਕਤੀ
੫. ਬਾਰਹਮਾਹਾ ਦਰਪਣ
੬. ਸਹਜ ਤੇ ਅਨੰਦ
੭. ਨੇਮ ਤੇ ਪ੍ਰੇਮ

# ਭੂਮਿਕਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤ੍ਰਤਾ ਮਿਤੀ ੭—੭—੧੯੬੩ ਦੇ ਮਤਾ ਨੰ: ੬੩੯ ਦੀ ਨਕਲ :—

ਡਾਕਟਰ ਤਾਰਨ ਸਿੰਘ ਜੀ ਪੀ-ਐਚ. ਡੀ. ਪ੍ਰੋਫੈਸਰ, ਖਾਲਸਾ ਕਾਲਜ, ਅੰਮ੍ਰਿਤਸਰ ਦੀ ਪਤ੍ਰਿਕਾ ਮਿਤੀ ੬—੬—੬੩ ਜਿਸ ਰਾਹੀਂ ਉਨ੍ਹਾਂ ਲਿਖਿਆ ਹੈ ਕਿ ਉਨ੍ਹਾਂ ਵਲੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ੪੦੦ ਸਾਲਾ ਜਯੰਤੀ ਦੇ ਸੰਬੰਧ ਵਿਚ ਰਚਿਤ ਪੁਸਤਕ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ" ਦਾ ਖਰੜਾ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪ੍ਰਕਾਸ਼ਤ ਕਰਨ ਲਈ ਦੇਣ ਵਾਸਤੇ ਤਿਆਰ ਹਨ, ਸਣੇ ਇਸ ਬਾਰੇ ਅੰਤ੍ਰਿੰਗ ਕਮੇਟੀ ਦਾ ਮਤਾ ਨੰ: ੮੮੬ ਮਿਤੀ ੧੪—੬—੬੩ ਪੇਸ਼ ਹੋ ਕੇ ਵੀਚਾਰ ਉਪਰੰਤ ਪ੍ਰਵਾਨ ਹੋਇਆ ਕਿ ਇਹ ਪੁਸਤਕ ਗੁਰਮਤ ਲਿਟਰੇਚਰ ਵਿਭਾਗ ਵਲੋਂ ਪ੍ਰਕਾਸ਼ਤ ਕਰਨ ਦੀ ਮਨਜ਼ੂਰੀ ਦਿਤੀ ਜਾਂਦੀ ਹੈ।

(ਸਹੀ) ਸੁਜਾਨ ਸਿੰਘ
ਸਕੱਤ੍ਰ,
ਸ਼੍ਰੋ: ਗੁ: ਪ੍ਰ: ਕਮੇਟੀ,
ਸ੍ਰੀ ਅੰਮ੍ਰਿਤਸਰ ਜੀ

# ਤੱਤਕਰਾ

ਭੂਮਿਕਾ ੫
ਮੁਖਬੰਧ ੯
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਾਵਿ ਪਰੰਪਰਾ ੩੦

## ਭਾਗ ਪਹਿਲਾ

ਸ਼ੇਖ਼ ਫ਼ਰੀਦ ਜੀ ੧੩੩
ਜੈਦੇਵ ਜੀ ੧੫੧
ਤ੍ਰਿਲੋਚਨ ਜੀ ੧੫੩
ਨਾਮਦੇਵ ਜੀ ੧੫੬
ਸਧਨਾ ਜੀ ੧੭੩
ਬੇਣੀ ਜੀ ੧੭੪
ਰਾਮਾਨੰਦ ਜੀ ੧੭੬
ਕਬੀਰ ਜੀ ੧੭੭
ਰਵਿਦਾਸ ਜੀ ੨੧੩
ਧੀਪਾ ਜੀ ੨੨੭
ਸੈਣ ਜੀ ੨੨੮
ਧੰਨਾ ਜੀ ੨੨੯
ਭੀਖਨ ਜੀ ੨੩੧
ਪਰਮਾਨੰਦ ਜੀ ੨੩੨
ਸੂਰਦਾਸ ਜੀ ੨੩੩

## ਭਾਗ ਦੂਜਾ

ਗੁਰੂ ਨਾਨਕ ਦੇਵ ਜੀ ੨੩੭
ਗੁਰੂ ਅੰਗਦ ਦੇਵ ਜੀ ੩੧੦
ਗੁਰੂ ਅਮਰ ਦਾਸ ਜੀ ੩੨੩

ਗੁਰੂ ਰਾਮ ਦਾਸ ਜੀ ੩੫੯
ਗੁਰੂ ਅਰਜਨ ਦੇਵ ਜੀ ੩੯੧
ਗੁਰੂ ਤੇਗ ਬਹਾਦਰ ਜੀ ੪੩੩

## ਭਾਗ ਤੀਜਾ

ਭਾਈ ਮਰਦਾਨਾ ਜੀ ੪੫੩
ਬਾਬਾ ਸੁੰਦਰ ਦਾਸ ਜੀ ੪੫੭
ਰਾਇ ਬਲਵੰਡਿ ਤਥਾ ਸਤਾ ਡੂਮਿ ੪੬੦
ਕੱਲਸਹਾਰ ੪੬੯
ਜਾਲਪ ੪੭੫
ਕੀਰਤ ੪੭੬
ਭਿੱਖਾ ੪੭੭
ਸੱਲ੍ਹ ੪੭੭
ਭਲ੍ਹ ੪੭੮
ਨਲ੍ਹ ੪੭੮
ਗਯੰਦ ੪੮੧
ਮਥੁਰਾ ੪੮੨
ਬਲ੍ਹ ੪੮੪
ਹਰਿਬੰਸ ੪੮੫

—o—

੧ਓ



## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦਾ

# ਸਾਹਿਤਕ ਇਤਿਹਾਸ

ਡਾ: ਤਾਰਨ ਸਿੰਘ
ਐਮ. ਏ., ਪੀ-ਐਚ. ਡੀ.



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ

# ਮੁਖਬੰਧ

## ੧.

ਗੁਰੂ ਸਾਹਿਬਾਨ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਦੀ ਮਹਾਨਤਾ ਬਾਰੇ ਦਿਤੇ ਸੰਕੇਤਾਂ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੧੭੦੮ ਈ: ਵਿਚ ਸਪਸ਼ਟ ਰੂਪ ਵਿਚ ਸਾਦਰ ਕੀਤੇ ਹੁਕਮ ਅਨੁਸਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਿਖ ਪਰਗਟ-ਗੁਰੂ-ਰੂਪ ਮੰਨਦੇ ਹਨ :—

> ਆਗਿਆ ਭਈ ਅਕਾਲ ਕੀ, ਤਬਹੀ ਚਲਾਇਓ ਪੰਥ ।
> ਸਭ ਸਿਖਨ ਕਉ ਹੁਕਮ ਹੈ, ਗੁਰੂ ਮਾਨਿਓ ਗ੍ਰੰਥ ।
> ਗੁਰੂ ਗ੍ਰੰਥ ਜੀ ਮਾਨੀਓ, ਪ੍ਰਗਟ ਗੁਰਾਂ ਕੀ ਦੇਹ ।
> ਜੋ ਪ੍ਰਭ ਕਉ ਮਿਲਬੋ ਚਹੇ, ਖੋਜਿ ਸ਼ਬਦ ਮਹਿ ਲੇਹ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ, ਇਸ ਦੇ ਸੰਪਾਦਕ, ਗੁਰੂ ਅਰਜਨ ਦੇਵ ਜੀ ਨੇ ਵਿਸ਼ਵ ਲਈ ਕਲਿਆਨਕਾਰੀ ਹੋਣ ਵਿਚ ਮੰਨੀ ਹੈ । ਆਪ ਨੇ ਮੁੰਦਾਵਣੀ (Epilogue) ਵਿਚ ਇਸ ਪਰਕਾਰ ਕਹਿਆ ਹੈ :—

**ਮੁੰਦਾਵਣੀ ਮਹਲਾ ੫**

> ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥
> ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ॥
> ਜੇ ਕੋ ਖਾਵੈ ਜੇਕੋ ਭੁੰਚੈ, ਤਿਸ ਕਾ ਹੋਇ ਉਧਾਰੋ ॥
> ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿਧਾਰੋ ॥
> ਤਮ ਸੰਸਾਰੁ ਚਰਨ ਲਗਿ ਤਰੀਐ, ਸਭੁ ਨਾਨਕ ਬ੍ਰਹਮ ਪਸਾਰੋ ॥

ਇਸ ਮਹਾਨ ਗ੍ਰੰਥ (ਥਾਲ) ਵਿਚ ਸਚਾਈ (ਸਤੁ), ਸਬਰ-ਸਾਦਗੀ (ਸੰਤੋਖੁ) ਤੇ ਅੰਮ੍ਰਿਤ ਮਈ ਨਾਮ, ਜੋ ਸਾਰੇ ਸੰਸਾਰ ਦਾ ਆਸਰਾ ਹਨ, ਰਖੇ ਹਨ । ਜੋ ਕੋਈ ਇਸ ਗ੍ਰੰਥ ਦਾ ਵਿਚਾਰ ਕਰੇਗਾ (ਖਾਵੈ) ਤੇ ਇਹਨਾਂ ਵਿਚਾਰਾਂ ਨੂੰ ਆਪਣੇ ਜੀਵਨ ਵਿਚ ਪਚਾ ਕੇ ਵਰਤੇਗਾ (ਭੁੰਚੈ), ਉਸ ਦੀ ਕਲਿਆਨ ਹੋਵੇਗੀ । ਇਸ ਮਹਾਨ ਗ੍ਰੰਥ ਵਿਚ ਜੋ ਵਸਤੂ-ਵਿਚਾਰ ਹੈ, ਉਸ ਨੂੰ

ਤਿਆਗ ਕੇ ਜੀਵਨ ਬਿਤਾਣਾ ਸੰਭਵ ਨਹੀਂ ਹੈ—ਇਹ ਤੇ ਹਿਰਦੇ ਵਿਚ ਸਦਾ ਸੰਭਾਲ ਕੇ ਰਖਣ ਵਾਲੀ ਚੀਜ਼ ਹੈ। ਅੰਧੇਰੇ ਵਿਚ ਭੱਟਕਦਾ ਸੰਸਾਰ, ਇਸ ਮਹਾਨ ਗ੍ਰੰਥ ਦੀ ਚਰਣੀ ਲਗ ਕੇ ਕਲਿਆਨ ਨੂੰ ਪਰਾਪਤ ਹੋ ਸਕਦਾ ਹੈ। ਇਸ ਗ੍ਰੰਥ ਦਾ ਵਡਾ ਉਪਦੇਸ਼ ਇਹ ਹੈ ਕਿ ਪਰਮਾਤਮਾ ਸਾਰੇ ਰੂਪਾਂ ਵਿਚ ਤੇ ਸਾਰੀ ਥਾਈਂ ਵਿਆਪਕ ਹੈ।

ਕਈ ਪੱਖਾਂ ਤੋਂ ਤੇ ਇਸ ਗ੍ਰੰਥ ਦੀ ਮਹਾਨਤਾ ਅਨੁਪਮ ਹੈ। ਇਸ ਵਿਚ ੧੨ਵੀਂ ਸੱਦੀ (ਸ਼ੇਖ਼ ਫ਼ਰੀਦ ਜੀ ਦਾ ਜਨਮ ੧੧੭੩ ਈ: ਤੇ ਜੈਦੇਵ ਜੀ ਦਾ ਜਨਮ ੧੧੭੦ ਈ:) ਤੋਂ ਲੈ ਕੇ ੧੭ਵੀਂ ਸਦੀ (ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ੧੬੭੫ ਈ:)–ਪੰਜ ਸਦੀਆਂ–ਵਿਚ ਸਾਰੇ ਭਾਰਤ ਵਿਚ ਹੋਏ ਤੇਈ ਪ੍ਰਸਿਧ ਪ੍ਰਭੂ-ਪ੍ਰੇਮ, ਦੇਸ਼-ਪ੍ਰੇਮ ਤੇ ਮਾਨਵ-ਪ੍ਰੇਮ ਵਿਚ ਗੜੂੰਦ ਹੋਏ, ਹਰ ਵਰਣ-ਆਸ਼ਰਮ, ਜਾਤਿ-ਪਾਤਿ ਤੇ ਧਰਮ ਵਿਚੋਂ ਉਠੇ, ਰੂਹ ਦੀ ਉੱਚਤਮ ਅਵਸਥਾ ਵਿਚ ਟਿਕੇ ਮਹਾਨ ਪੁਰਸ਼ਾਂ ਦੀ ਰਚਨਾ ਸ਼ਾਮਲ ਹੈ। (ਜੈਦੇਵ ਜੀ ਅਤੇ ਸ਼ੇਖ ਫ਼ਰੀਦ ਜੀ ਇਸ ਸੰਗ੍ਰਹਿਤ ਗ੍ਰੰਥ ਦੇ ਪਹਿਲੇ ਅਰਸ਼ੀ-ਕਵੀ ਹਨ ਅਤੇ ਗੁਰੂ ਤੇਗ ਬਹਾਦਰ ਜੀ ਅੰਤਲੇ। ਇਹਨਾਂ ਪੰਜ ਸਦੀਆਂ ਵਿਚ, ਥੋੜੇ ਬਹੁਤ ਅੰਤਰ ਨਾਲ, ਭਾਰਤ ਦੇ ਹਰ ਭਾਗ ਵਿਚ ਚਲ ਰਹੀ ਭਗਤੀ ਲਹਿਰ ਦੇ ਪਰਮੁਖ ਪ੍ਰਤੀਨਿਧ ਹੋਏ ਹਨ ਜਿਵੇਂ ਕਿ ਮਹਾਰਾਸ਼ਟਰ ਵਿਚ ਨਾਮ ਦੇਵ ਤੇ ਤ੍ਰਿਲੋਚਨ ਜੀ, ਬੰਗਾਲ ਵਿਚ ਜੈਦੇਵ ਜੀ, ਉਤਰ ਪ੍ਰਦੇਸ਼ ਵਿਚ ਰਾਮਾ ਨੰਦ, ਕਬੀਰ, ਰਵਿਦਾਸ, ਪੀਪਾ ਆਦਿ ਜੀ, ਪੰਜਾਬ ਵਿਚ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਆਦਿ ਤੇ ਧੰਨਾ, ਸਦਨਾ, ਸੈਣ ਆਦਿ ਭਿੰਨ ਭਿੰਨ ਹੋਰ ਪ੍ਰਾਂਤਾਂ ਵਿਚ। ਇਸ 'ਇਤਿਹਾਸ' ਵਿਚ ਇਹਨਾਂ ਤੇਈ ਭਗਤਾਂ ਦੀਆਂ ਜੀਵਨੀਆਂ, ਪ੍ਰਤਿਭਾ, ਰਚਨਾ, ਵਿਚਾਰਧਾਰਾ ਅਤੇ ਕਾਵਿਕਲਾ ਤੇ ਵਿਚਾਰ ਕੀਤਾ ਗਇਆ ਹੈ।

ਜਿਹਨਾ ਮਹਾਂ ਪੁਰਸ਼ਾਂ ਦੀ ਬਾਣੀ (ਰਚਨਾ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਗ੍ਰਹਿਤ ਹੈ, ਉਹਨਾਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ; (੧) ਭਾਰਤ ਦੇ ਇਸ ਸਮੇਂ (੧੨ ਤੋਂ ੧੭ ਸਦੀ ਈਸਵੀ) ਦੇ ਪ੍ਰਸਿਧ ਸੰਤ-ਕਵੀ; (੨) ਪੰਜਾਬ ਵਿਚ ਇਸ ਸਮੇਂ ਹੋਏ ਗੁਰੂ ਸਾਹਿਬਾਨ, (੩) ਗੁਰੂ ਸਾਹਿਬਾਨ ਦੇ ਨਿਕਟਵਰਤੀ ਪੰਜਾਬੀ ਭੱਟ ਤੇ ਹੋਰ ਮਹਾਂ ਪੁਰਸ਼ ਜਿਵੇਂ ਮਰਦਾਨਾ, ਸੁੰਦਰ ਜੀ, ਸਤਾ ਤੇ ਬਲਵੰਡ। ਇਸ 'ਇਤਿਹਾਸ' ਨੂੰ ਇਹਨਾਂ ਹੀ ਤਿੰਨ ਭਾਗਾਂ ਵਿਚ ਵੰਡਿਆ ਹੋਇਆ ਹੈ।

ਬਾਣੀ ਦੇ ਆਕਾਰ ਪੱਖ ਤੋਂ ਵੇਖਿਆਂ, (੧) ਕਬੀਰ, ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਤੇ ਭੱਟ ਕਲਸਹਾਰ ਦੀ ਬਾਣੀ ਵਿਸ਼ੇਸ਼ ਆਕਾਰ ਦੀ ਹੈ; (੨) ਸ਼ੇਖ਼ ਫ਼ਰੀਦ ਜੀ, ਨਾਮ ਦੇਵ, ਰਵਿਦਾਸ ਤੇ ਗੁਰੂ ਤੇਗ ਬਹਾਦਰ ਜੀ ਦੂਜੇ ਦਰਜੇ ਵਿਚ ਰਖੇ ਜਾਣਗੇ; (੩) ਅਤੇ ਬਾਕੀ ਦੇ ਭਗਤ, ਭੱਟ ਤੇ ਗੁਰੂ-ਘਰ ਨਿਕਟਵਰਤੀ ਤੀਜੇ ਦਰਜੇ ਤੇ

ਆਧੁਨਿਕਤਾ। ਵਿਸ਼ੇ-ਵਸਤੂ ਦੇ ਪੱਖ ਤੋਂ ਸਾਰੇ ਸੰਤ, ਭਗਤ ਤੇ ਗੁਰੂ ਇਕਸਾਰ ਮਹਾਨ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਰਗੇ ਸਰਬ ਭਾਰਤੀ ਮਹਾਂ ਪੁਰਸ਼ਾਂ ਦੇ ਵਿਚਾਰਾਂ ਦੇ ਪ੍ਰਤਿਨਿਧ
ਗ੍ਰੰਥ ਦੀ ਸੰਪਾਦਨਾ ਦਾ ਵਿਚਾਰ ਸੰਕੇਤ ਰੂਪ ਵਿਚ ਪੰਜਾਬੀਆਂ ਦੇ ਪ੍ਰਥਮ ਗੁਰਦੇਵ, ਗੁਰੂ ਨਾਨਕ
ਦੇਵ ਜੀ, ਦਾ ਹੀ ਸੀ। ਆਪ ਨੇ ਆਪਣੀ ਰਚਨਾ ਦਾ ਸੰਗ੍ਰਹਿ ਕੀਤਾ ਅਤੇ ਨਾਲ ਆਪਣੇ
ਵਿਸ਼ਾਲ ਭਰਮਣ ਸਮੇਂ ਵਿਚ ਕੋਨੇ ਕੋਨੇ ਤੋਂ ਭਾਰਤੀ ਮਹਾਂ ਪੁਰਸ਼ਾਂ ਦੇ ਬਚਨਾਂ ਨੂੰ ਸਾਂਭਣ ਤੇ
ਸੰਗ੍ਰਹਿ ਕਰਨ ਦਾ ਉਪਰਾਲਾ ਕੀਤਾ। ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਨੇ ਇਸ ਪਾਸੇ ਹੋਰ
ਉੱਦਮ ਕੀਤੇ, ਉਹਨਾਂ ਆਪਣੀ ਰਚਨਾ ਸਾਂਭੀ ਅਤੇ ਭਗਤਾਂ ਦੀ ਰਚਨਾ ਇਕਤ੍ਰ ਕੀਤੀ।
ਗੁਰੂ ਰਾਮਦਾਸ ਜੀ ਨੇ ਉਸ ਸੰਗ੍ਰਹਿ ਨਾਲ ਆਪਣੀ ਰਚਨਾ ਸ਼ਾਮਲ ਕੀਤੀ ਤੇ ਇਸ ਤਰ੍ਹਾਂ
ਸਾਰੀ ਸਮਿਗਰੀ ਗੁਰੂ ਅਰਜਨ ਦੇਵ ਜੀ ਤੀਕ ਪੁਜ ਗਈ ਜਿਨ੍ਹਾਂ ਨੇ ਆਪਣੀ ਰਚਨਾ (ਤੇ
ਆਪ ਦੀ ਰਚਨਾ ਲਗ ਪਗ ਬਾਕੀ ਤ੍ਰਪ ਮਹਾਂ ਪੁਰਸ਼ਾਂ ਦੇ ਤੁਲ ਹੈ), ਸਣੇ ਇਕਤਰ
ਕੀਤੀ ਭਗਤ-ਬਾਣੀ ਦੇ, ਸਾਰੀ ਸਮਿਗਰੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੌਜੂਦਾ ਰੂਪ ਵਿਚ
੧੬੦੪ ਈ: ਵਿਚ ਸੰਪਾਦਨ ਕੀਤਾ। ਕੇਵਲ ਗੁਰੂ ਤੇਗ਼ ਬਹਾਦਰ ਸਾਹਿਬ ਦੀ ਰਚਨਾ ਮਗਰੋਂ
ਸ੍ਰੀ ਗੁਰੂ ਗੋਵਿੰਦ ਸਿੰਘ ਜੀ ਨੇ ਸ਼ਾਮਲ ਕੀਤੀ ਤੇ ਗ੍ਰੰਥ ਜੀ ਦੀ ਸੰਪਾਦਨਾ ਸੰਪੂਰਣ ਕੀਤੀ।
ਆਪ ਨੇ ਹੀ ਜੋਤੀ ਜੋਤਿ ਸਮਾਣ ਸਮੇਂ ੧੭੦੮ ਈ: ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪਰਗਟ
ਗੁਰੂ ਦਾ ਦਰਜਾ ਦੇ ਕੇ ਵਿਅਕਤੀ ਰੂਪ ਗੁਰੂ ਪਰੰਪਰਾ ਨੂੰ ਬੰਦ ਕਰ ਦਿਤਾ। ਗੁਰੂ ਗੋਬਿੰਦ ਸਿੰਘ
ਜੀ ਨੇ ਆਪ ਬਹੁਤ ਵਡੇ ਆਕਾਰ ਦੀ ਰਚਨਾ ਕੀਤੀ ਸੀ ਜੋ ਕਿ 'ਦਸਮ ਗ੍ਰੰਥ' ਸਾਹਿਬ ਵਿਚ
ਪਰਾਪਤ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੀ ਕੋਈ ਰਚਨਾ ਅੰਕਤ ਨਹੀਂ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਸੰਪਾਦਕੀ-ਵਿਉਂਤ ਜਾਂ ਪ੍ਰਬੰਧ ਵਿਦਮਾਨ ਹੈ,
ਇਹ ਵਿਸ਼ੇਸ਼ ਰੂਪ ਵਿਚ ਗੁਰੂ ਅਰਜਨ ਸਾਹਿਬ ਦੀ ਹੀ ਦੇਣ ਹੈ। ਇਸ ਤਰ੍ਹਾਂ ਆਪ ਪੰਜਾਬੀ
ਸਾਹਿਤਕ ਖੇਤਰ ਵਿਚ ਸਰਬ ਪ੍ਰਥਮ ਸੰਪਾਦਕ ਵੀ ਨਿਸਚਿਤ ਹੁੰਦੇ ਹਨ। ਸਮੁਚੇ ਤੌਰ ਤੇ
ਦੇਖਿਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਕੀ-ਪ੍ਰਬੰਧ ਇਉਂ ਹੈ:—

ਸਾਰੀ ਬਾਣੀ ੩੩ ਭਾਗਾਂ ਵਿਚ ਵੰਡੀ ਹੈ ਜਿਨ੍ਹਾਂ ਵਿਚੋਂ ੩੧ ਭਾਗਾਂ ਦੇ ਨਾਂ ਤੇ
੩੧ ਭਾਰਤੀ ਸਨਾਤਨ ਰਾਗਾਂ ਤੇ ਰਖੇ ਹਨ; ਪਹਿਲਾ ਭਾਗ ਸਿਖ ਨਿਤ-ਨੇਮ ਦੀਆਂ ਬਾਣੀਆਂ—
ਜਪੁ (ਗੁਰੂ ਨਾਨਕ ਸਾਹਿਬ), ਰਹਰਾਸਿ (ਗੁਰੂ ਨਾਨਕ, ਗੁਰੂ ਰਾਮਦਾਸ ਤੇ ਗੁਰੂ ਅਰਜਨ
ਸਾਹਿਬ ਦੇ ਸੰਗ੍ਰਹਿਤ ਸ਼ਬਦ) ਅਤੇ ਸੋਹਿਲਾ (ਗੁਰੂ ਨਾਨਕ, ਗੁਰੂ ਰਾਮਦਾਸ ਤੇ ਗੁਰੂ ਅਰਜਨ
ਦੇ ਸੰਗ੍ਰਹਿਤ ਸ਼ਬਦ)—ਦਾ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ੧੩ ਪੰਨੇ ਬਣਦਾ ਹੈ;
ਰਾਗਾਂ ਦਾ ਭਾਗ ੧੪ ਤੋਂ ੧੩੫੨ ਪੰਨੇ ਤੀਕ ਹੈ; ਤੇ ਤੀਜਾ ਭਾਗ ਜਿਸ ਵਿਚ ਬਹੁਤ ਕਰ ਕੇ
ਫ਼ਰੀਦ, ਕਬੀਰ ਜੀ ਤੇ ਗੁਰੂ ਸਾਹਿਬਾਨ ਦੇ ਸ਼ਲੋਕ ਅਤੇ ੧੧ ਭੱਟਾਂ ਦੇ ਸਵਈਏ ਸ਼ਾਮਲ ਹਨ,

ਪੰਨਾ ੧੩੫੩ ਤੋਂ ੧੪੩੦ ਤੀਕ ਹੈ। ਸਿਧ ਹੈ ਕਿ ਬਹੁਤ ਵਡਾ ਭਾਗ ੩੧ ਰਾਗਾਂ ਦਾ ਹੀ ਹੈ। ਇਹਨਾਂ ੩੧ ਰਾਗਾਂ ਦੇ ਨਾਮ ਹਨ—ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਦੇਵ ਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਨਟ ਨਾਰਾਇਨ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤੁ, ਸਾਰੰਗ, ਮਲਾਰ, ਕਾਨੜਾ, ਕਲਿਆਨ, ਪ੍ਰਭਾਤੀ ਤੇ ਜੈਜਾਵੰਤੀ। ਇਹਨਾਂ ਰਾਗਾਂ ਵਿਚੋਂ ਗੁਰੂ ਨਾਨਕ ਸਾਹਿਬ ਨੇ ੧੯ ਰਾਗਾਂ ਵਿਚ ਰਚਨਾ ਕੀਤੀ ਹੈ, ਗੁਰੂ ਅਮਰਦਾਸ ਜੀ ਨੇ ੧੭ ਵਿਚ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਨੇ ੩੦ ਵਿਚ, ਕਬੀਰ ਜੀ ਤੇ ਨਾਮਦੇਵ ਜੀ ਨੇ ੧੮ ਵਿਚ, ਰਵਿਦਾਸ ਨੇ ੧੬ ਵਿਚ, ਬਾਕੀ ਸੰਤਾਂ ਨੇ ਥੋੜੇ ਥੋੜੇ ਕਈ ਵਾਰੀ ੧ ਜਾਂ ੨ ਰਾਗਾਂ ਵਿਚ ਤੇ ਭੱਟਾਂ ਦੇ ਸਵਈਏ ਰਾਗਾਂ ਵਿਚ ਨਹੀਂ ਹਨ।

ਹਰ ਰਾਗ ਦੀ ਸੰਪਾਦਨਾ ਵਿਚ ਸੰਗ੍ਰਹਿਤ ਸਾਰੀ ਬਾਣੀ ਪਹਿਲਾ ਕਾਵਿ-ਰੂਪਾਂ ਅਨੁਸਾਰ ਪਦਿਆ, ਅਸ਼ਟਪਦੀਆਂ, ਵਿਸ਼ੇਸ਼ ਬਾਣੀਆਂ, ਛੰਤਾਂ ਤੇ ਵਾਰਾਂ ਵਿਚ ਵੰਡੀ ਹੈ ਅਤੇ ਵਾਰਾਂ ਮਗਰੋਂ ਰਾਗ ਦੇ ਅੰਤ ਵਿਚ ਭਗਤ ਬਾਣੀ ਦਰਜ ਹੈ। ਫਿਰ ਹਰ ਕਾਵਿ-ਰੂਪ ਵਿਚ ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਦੀ ਬਾਣੀ ਹੈ, ਮਗਰੋਂ ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਤੇ ਗੁਰੂ ਤੇਗ ਬਹਾਦਰ ਜੀ ਦੀ ਇਸੇ ਕ੍ਰਮਾਨੁਸਾਰ। ਇਸੇ ਤਰ੍ਹਾਂ ਭਗਤ-ਬਾਣੀ ਵਿਚ ਸਭ ਤੋਂ ਪਹਿਲਾਂ ਕਬੀਰ ਜੀ ਦੀ ਫਿਰ ਨਾਮਦੇਵ, ਰਵਿਦਾਸ, ਹੋਰ ਭਗਤਾਂ ਦੀ ਬਾਣੀ ਹੈ ਅਤੇ ਅੰਤ ਤੇ ਫ਼ਰੀਦ ਜੀ ਦੀ ਜਿਹਨਾਂ ਦੀ ਰਚਨਾ ਕੇਵਲ ਰਾਗ ਆਸਾ ਤੇ ਸੂਹੀ ਵਿਚ ਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਦਸ 'ਮਹਲਾ ੧' ਤੋਂ ਹੁੰਦੀ ਹੈ, ਗੁਰੂ ਅੰਗਦ ਸਾਹਿਬ ਦੀ 'ਮ: ੨' ਤੋਂ ਅਤੇ ਇਸੇ ਤਰ੍ਹਾਂ ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਤੇ ਗੁਰੂ ਤੇਗ ਬਹਾਦਰ ਜੀ ਦੀ 'ਮਹਲਾ ੩', 'ਮਹਲਾ ੪', 'ਮਹਲਾ ੫' ਤੇ 'ਮਹਲਾ ੯' ਦੇ ਸੰਕੇਤਾਂ ਤੋਂ।

ਗੁਰੂ ਅਰਜਨ ਸਾਹਿਬ ਦੀ ਸੰਪਾਦਕੀ ਯੋਗਤਾ ਦਾ ਸਵਿਸਥਾਰ ਅਨੁਮਾਨ ਇਥੇ ਅੰਕਤ ਕਰਨਾ ਸੰਭਵ ਨਹੀਂ ਹੈ। ਇਤਨੀ ਭਾਰੀ ਸਮਿਗਰੀ ਨੂੰ ਕਿਸੇ ਤਰਤੀਬ ਵਿਚ ਬੰਨ੍ਹ ਸਕਣਾ, ਆਪਣੇ ਆਪ ਵਿਚ ਇਕ ਕ੍ਰਿਸ਼ਮਾ ਹੈ ਜਿਸ ਵਿਚ 'ਸਚੀ ਬਾਣੀ' ਨੂੰ 'ਕਚੀ ਬਾਣੀ' ਤੋਂ ਨਖੇੜ ਸਕਣ ਦੀ ਸਮਰਥਾ ਚਾਹੀਦੀ ਹੈ, ਰਾਗਾਂ ਦੀ ਡੂੰਘੀ ਸੂਝ ਦੀ ਲੋੜ ਹੈ; ਕਾਵਿ-ਵੰਗੀਆਂ ਤੇ ਛੰਦਾਬੰਦੀ ਦੀ ਜਾਣਕਾਰੀ ਚਾਹੀਦੀ ਹੈ। ਇਸ ਤੋਂ ਛੁਟ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਵਾਰਾਂ' ਦੀ ਸੰਪਾਦਨਾ ਲਈ ਤੇ ਕਿਸੇ ਮਜ਼ਮੂਨ ਰੂਪ ਵਿਚ ਰਾਗ ਦੇ ਹਰ ਕਾਵਿ-ਰੂਪ ਦੀ ਬਾਣੀ ਨੂੰ ਬੀੜਨ ਲਈ ਬੜੀ ਹੀ ਭਾਰੀ ਮਿਹਨਤ ਦੀ ਲੋੜ ਹੈ। ਭਗਤ-ਬਾਣੀ ਦੇ ਇਕਤ੍ਰ ਕਰਨ ਲਈ ਬੜੀ ਘਾਲਣਾ ਦੀ ਲੋੜ ਸੀ। ਗੁਰੂ ਨਾਨਕ ਸਾਹਿਬ ਦੇ ਨਾਂ ਤੇ ਬੜੀ ਸਾਰੀ ਕਚੀ ਬਾਣੀ ਪਰਚਲਤ ਹੋ ਗਈ ਸੀ ਪਰ ਆਪ ਨੇ (ਗੁਰੂ ਅਰਜਨ) ਐਸੀ ਵੀ ਬਹੁਤ ਸਾਰੀ

ਰਚਨਾ ਦਾ ਅਧਿਐਨ ਕਰਕੇ ਨਿਰਣਾ ਕੀਤਾ ਕਿ ਇਹ ਮਹਲੇ ਪਹਿਲੇ ਦੀ ਰਚਨਾ ਨਹੀਂ ਹੈ— ਜਿਸ ਰਚਨਾ ਦੀ ਪਰਾਪਤੀ ਤੇ ਅਧਿਐਨ ਲਈ ਬੜੇ ਪਰੀਸ਼ਰਮ ਦੀ ਲੋੜ ਸੀ।

## ੨.

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਰਚਨਾ (ਸੰਤਾਂ-ਭਗਤਾਂ, ਗੁਰੂਆਂ ਤੇ ਭੱਟਾਂ ਦੀ) ੧੨ਵੀਂ ਤੋਂ ੧੭ਵੀਂ ਸਦੀ ਈ: ਦੇ ਭਾਰਤੀ ਜੀਵਨ ਦੀਆਂ ਸਮਸਿਆਵਾਂ ਵਿਚੋਂ ਉਪਜੀ ਹੈ। ਇਹ ਸਮਸਿਆਵਾਂ ਆਤਮਕ, ਧਾਰਮਕ, ਰਾਜਸੀ, ਸਮਾਜਕ ਤੇ ਆਰਥਕ ਸਨ। ਇਹਨਾਂ ਸਮਸਿਆਵਾਂ ਦੀ ਉਤਪਤੀ ਬਹੁਤ ਸਾਰੀ ਦੇਸ਼ ਦੀ ਸਮਾਜਕ ਤੇ ਰਾਜਸੀ ਅੰਦਰੂਨੀ ਗਿਰਾਵਟ ਦੁਆਰਾ ਤੇ ਬਹੁਤ ਸਾਰੀ, ਵਿਸ਼ੇਸ਼ ਕਰ ਕੇ ਉਤਰੀ ਭਾਰਤ ਵਿਚ, ਮੁਸਲਮਾਨੀ ਅਕਰਮਣ ਤੇ ਮੁਸਲਮਾਨੀ ਰਾਜ ਸਥਾਪਤ ਹੋ ਜਾਣ ਪਿਛੋਂ ਪੈਦਾ ਹੋਣ ਵਾਲੀ ਸਥਿਤੀਆਂ, ਵਿਚੋਂ ਹੋਈ। ਭਾਰਤ ਵਿਚ, ਵਿਸ਼ੇਸ਼ ਕਰ ਕੇ ਦੱਖਣੀ ਭਾਰਤ ਵਿਚ, ਪਰ ਉਤਰੀ ਭਾਰਤ ਤੇ ਹੋਰ ਹਰ ਪਾਸੀਂ ਵੀ ਇਹੋ ਹੀ ਦਸ਼ਾ ਸੀ, ਅੰਦਰੂਨੀ ਗਿਰਾਵਟ ਆ ਗਈ ਸੀ। ਅੰਦਰੂਨੀ ਗਿਰਾਵਟ ਦੇ ਬਹੁਤੇ ਕਾਰਨ ਉਹ ਹੀ ਸਨ ਜੋ ਪਹਿਲਾਂ ਭਾਰਤੀ ਸਭਿਅਤਾ ਤੇ ਧਰਮ ਦੇ ਉਤਮ ਤੇ ਸ੍ਰੇਸ਼ਟ ਪੱਖ ਸਨ ਜਿਵੇਂ ਵਰਣ, ਆਸ਼ਰਮ; ਜਾਤ, ਪਾਤ, ਧਰਮਾਂ, ਸ਼ਸਤਰਾਂ ਤੇ ਸੰਪਰਦਾਵਾਂ ਦੇ ਝਗੜੇ; ਵੈਦਿਕ ਕਰਮ ਕਾਂਡ, ਗ੍ਰਿਸਤ ਤੇ ਤਿਆਗ ਦੇ ਤਰੀਕੇ। ਜਾਤ ਪਾਤ ਦਾ ਜ਼ੋਰ ਹੋਰ ਵਧ ਗਇਆ ਤੇ ਦੇਸ਼ ਵਿਚ ਪਾਟੋਧਾੜ ਹੋ ਗਈ, ਸੰਪਰਦਾਵਾਂ ਅਨੇਕ ਹੋ ਗਈਆਂ—ਸ਼ੰਕਰ, ਰਾਮਾਨੁਜ, ਮਾਧਵ, ਵਲਭ, ਚੈਤੰਨਯ ਦੀਆਂ ਸੰਪਰਦਾਵਾਂ ਜੋ ਵਿਸ਼ੇਸ਼ ਕਰ ਕੇ ਤਿਆਗੀ ਸਨ, ਦੇ ਝਗੜੇ ਆਰੰਭ ਹੋ ਗਏ ਤੇ ਗ੍ਰਿਸਤ ਵਲੋਂ ਮੂੰਹ ਫਿਰ ਗਇਆ, ਵੇਦ ਦੀ ਅਸਲੀਅਤ ਭੁਲ ਗਈ, ਭਾਵ (Spirit) ਤੋਂ ਦੇਸ਼ ਹੀਣਾ ਹੋ ਗਇਆ ਅਤੇ ਉਸ ਦੇ ਰਸਮੀ ਕਰਮ ਕਾਂਡ ਤੇ ਜ਼ੋਰ ਬਹੁਤ ਵਧ ਗਇਆ ਜੋ ਪਾਖੰਡ ਦੀ ਹਦ ਤੀਕ ਪੁਜ ਗਇਆ; ਬੋਧੀ, ਜੈਨੀ, ਜੋਗੀ, ਸਨਿਆਸੀ, ਉਦਾਸੀ, ਬੈਰਾਗੀ- ਸਭ ਗ੍ਰਿਸਤ ਤੋਂ ਭਜੱਣ ਲਗੇ ਤੇ ਸਮਾਜ ਪ੍ਰਬੰਧ ਵਿਗੜਨ ਲਗਾ। ਦਖਣੀ ਭਾਰਤ ਵਿਚ ਵੀ ਉਤਰੀ ਭਾਰਤ ਦੇ ਪਰਾਧੀਨ ਹੋ ਜਾਣ ਦਾ ਪ੍ਰਭਾਵ ਅਨੁਭਵ ਹੋਣ ਲਗਾ। ਦੇਸੀ ਰਾਜੇ ਕੁਕਰਮਾਂ ਵਿਚ ਫਸ ਗਏ ਅਤੇ ਪਰਜਾ ਦੇ ਹਿਤਾਂ ਤੋਂ ਹੀਣੇ ਹੋ ਗਏ। ਉਤਰੀ ਭਾਰਤ ਵਿਚ ਪ੍ਰਾਧੀਨਤਾ ਕਰਕੇ ਪਰਜਾ ਵਿਚ ਭੋਗ ਵਿਲਾਸ, ਐਸ਼ਪਰਸਤੀ ਵਧੇ ਅਤੇ ਆਪਣੇ ਸਭਿਆਚਾਰ, ਸਦਾਚਾਰ, ਧਰਮ ਤੇ ਬੋਲੀ ਦਾ ਤਿਆਗ ਹੋਣ ਲਗਾ। ਉਤਰੀ ਭਾਰਤ ਦੇ ਰਾਜਿਆਂ ਵਿਚ ਗਿਰਾਵਟ ਆਈ ਤੇ ਉਹ ਰਾਜ ਗਵਾ ਬੈਠੇ। ਪਰਜਾ ਨਵੇਂ ਮੁਸਲਮਾਨ ਰਾਜਿਆਂ ਨੂੰ ਖੁਸ਼ ਕਰਨ ਲਈ ਆਪਣੀ ਸਭਿਅਤਾ ਤੇ ਆਪਣੇ ਧਰਮ ਦਾ ਤਿਆਗ ਕਰਨ ਲਗੀ ਅਤੇ ਉਹਨਾਂ ਦੀ ਸਭਿਅਤਾ, ਸਭਿਆਚਾਰ, ਬੋਲੀ, ਧਰਮ ਨੂੰ ਧਾਰਨ ਕਰਨ ਲਗੀ। ਦੇਸ਼ ਵਿਚ ਇਹੋ ਜਿਹੇ ਸਮੇਂ ਤੇ ਪਦਾਰਥਵਾਦੀ

ਰੁਚੀਆਂ ਦਾ ਵਧਣਾ ਕੁਦਰਤੀ ਹੈ, ਇਹੋ ਮਨੁਖ ਨੂੰ ਕੁਕਰਮਾਂ ਵਿਚ ਧਕਦੀਆਂ ਹਨ। ਪਰਾਧੀਨਤਾ ਵਿਚ ਧਾਰਮਕ, ਸਮਾਜਕ ਤੇ ਰਾਜਸੀ ਧਕਾ ਹੋਣ ਲਗਾ। ਦਖਣੀ ਭਾਰਤ ਵਿਚੋਂ ਉਠੀਆਂ ਵਿਦਾਂਤ ਦੀਆਂ ਵੈਸ਼ਨਵ ਸੰਪਰਦਾਵਾਂ ਵਿਚ ਗੁਸਤ ਤਿਆਗ ਵਧਿਆ ਅਤੇ ਰਾਸ, ਨਾਚ, ਕੀਰਤਨ ਵਿਚ ਉਹ ਇਤਨੇ ਪਰਵਿਰਤ ਹੋਏ ਕਿ ਸਹਿਜ ਦਾ ਜੀਵਨ ਰਹਿਆ ਹੀ ਨਾ। ਸਾਰਾ ਭਾਰਤੀ ਜੀਵਨ ਰਾਜਸੀ, ਧਾਰਮਕ, ਸਭਿਆਚਾਰਕ, ਆਰਥਕ ਤੇ ਆਤਮਕ ਤੌਰ ਤੇ ਉਲਾਰ ਹੋ ਗਇਆ। ਇਸ ਸਾਰੀ ਗਿਰਾਵਟ ਨੂੰ ਸਾਰੇ ਦੇਸ਼ ਵਿਚ ਅਨੁਭਵੀ ਤੇ ਸਿਆਣੇ ਲੋਕਾਂ ਨੇ ਮਹਿਸੂਸ ਕੀਤਾ।

ਭਾਵੇਂ ਭਾਰਤ ਵਿਚ ਕਿਸੇ ਪਰਕਾਰ ਦੀ ਕੋਈ ਏਕਤਾ ਨਹੀਂ ਸੀ, ਨਾ ਰਾਜਸੀ, ਨਾ ਧਾਰਮਕ, ਨਾ ਸਭਿਆਚਾਰਕ, ਨਾ ਆਰਥਕ, ਨਾ ਸੰਪਰਦਾਈ, ਨਾ ਉਦੇਸ਼ਾਂ ਤੇ ਕੀਮਤਾਂ ਦੀ— ਪਰ ਤਾਂ ਵੀ ਹਰ ਰਾਜਾ, ਹਰ ਸੰਪਰਦਾ, ਹਰ ਪ੍ਰਾਂਤ, ਇਹ ਅਨੁਭਵ ਕਰ ਰਿਹਾ ਸੀ ਕਿ ਸਾਨੂੰ ਹਰ ਇਕ ਨੂੰ ਖਤਰਾ ਹੈ; ਅਸੀਂ ਮਿਟ ਜਾਣਾ ਹੈ—ਸਾਡਾ ਧਰਮ, ਸਭਿਆਚਾਰ, ਰਾਜ ਸਭ ਖਤਰੇ ਵਿਚ ਹੈ। ਇਹ ਖਤਰੇ ਦਾ ਸਾਂਝਾ ਅਨੁਭਵ ਹੀ ਏਕਤਾ ਦਾ ਪਰਮਾਣ ਸੀ। ਇਸ ਤਰ੍ਹਾਂ ਸਾਰੇ ਦੇਸ਼ ਨੂੰ ਅੰਦਰੂਨੀ ਤੇ ਬਾਹਰਲੇ ਕੁਝ ਸਾਂਝੇ ਖਤਰੇ ਅਨੁਭਵ ਹੋ ਰਹੇ ਸਨ; ਆਪਣੀ ਗਿਰਾਵਟ ਅੰਦਰਲਾ ਖਤਰਾ ਤੇ ਮੁਸਲਮਾਨੀ ਰਾਜ ਬਾਹਰਲਾ ਖਤਰਾ।

ਇਹ ਦੇਸ਼ ਦੀ ਇਸ ਸਥਿਤੀ ਦੇ ਹਲ ਲਈ ਜਾਂ ਹਲ ਸੁਝਾਣ ਲਈ ਸਾਰੇ ਦੇਸ਼ ਵਿਚ ਭਿੰਨ ਭਿੰਨ ਰੂਪਾਂ ਵਿਚ ਭਗਤੀ ਲਹਿਰ ਉਤਪੰਨ ਹੋਈ, ਸਾਰੇ ਦੇਸ਼ ਵਿਚ ਸੰਤ ਤੇ ਭਗਤ ਉਠੇ ਜਿਹਨਾਂ ਕੁਝ ਸਾਂਝੇ ਉਦੇਸ਼ ਦੇਸ਼ ਸਾਹਮਣੇ ਰਖਣੇ ਸ਼ੁਰੂ ਕੀਤੇ; ਉਹ ਉਦੇਸ਼ ਜੋ ਸਾਰੇ ਦੇਸ਼ ਨੂੰ ਇਕ ਮੁਠ ਕਰ ਸਕਣ ਅਤੇ ਸਾਂਝੇ ਖਤਰਿਆਂ ਦਾ ਟਾਕਰਾ ਕਰ ਸਕਣ। ਐਸੇ ਉਦੇਸ਼ ਸਾਂਝੇ ਇਕ ਰਬ ਦੀ ਪੂਜਾ, ਜ਼ਾਤ ਪਾਤ ਰਹਿਤ ਮਨੁਖਤਾ ਦਾ ਵਿਚਾਰ, ਸਾਂਝੀਆਂ ਇਖਲਾਕੀ ਕੀਮਤਾਂ ਆਦਿ ਹੋ ਸਕਦੇ ਸਨ। ਵਿਹਨਾਂ ਸਾਦੀਆਂ ਜਹੀਆਂ ਸਾਂਝੀਆਂ ਗਲਾਂ ਦਾ ਸਾਰੇ ਦੇਸ਼ ਵਿਚ ਪਰਚਾਰ ਹੋਣ ਲਗਾ। ਮਹਾਰਾਸ਼ਟਰ, ਬੰਗਾਲ, ਉਤਰ ਪ੍ਰਦੇਸ਼, ਰਾਜਿਸਥਾਨ, ਪੰਜਾਬ—ਸਭ ਥਾਂਵੀਂ ਸਾਂਝੇ ਖਤਰੇ ਨੂੰ ਅਨੁਭਵ ਕਰ ਕੇ ਸਾਂਝੇ ਵਿਚਾਰ ਪਰਚਾਰੇ ਜਾਣ ਲਗੇ ਤਾਂਜੋ ਸਾਰਾ ਦੇਸ਼ ਸਾਂਝੇ ਖਤਰੇ ਲਈ ਤਿਆਰ ਹੋ ਸਕੇ। ਇਹ ਸਾਂਝੀਵਾਲਤਾ ਦੀਆਂ ਕੀਮਤਾਂ ਮੁਸਲਮਾਨਾਂ ਤੇ ਭਾਰਤੀਆਂ ਨੂੰ ਵੀ ਇਕ ਕਰਨ ਵਾਲੀਆਂ ਸਨ। ਭਾਰਤ ਵਿਚ ਬਦੇਸ਼ੀ ਜਰਵਾਣਿਆਂ ਦਾ ਟਾਕਰਾ ਕਰਨ ਦੀ ਰੁਚੀ ਨਹੀਂ ਸੀ, ਸੋ ਹਿੰਦੂ-ਮੁਸਲਮ ਏਕਤਾ ਹੀ ਉਹਨਾਂ ਠੀਕ ਇਲਾਜ ਸਮਝਿਆ ਤੇ ਸਾਂਝੇ ਰਬ ਤੇ ਸਾਂਝੀ ਮਨੁਖਤਾ ਦੇ ਉਦੇਸ਼ ਪਰਚਾਰਨੇ ਸ਼ੁਰੂ ਕਰ ਦਿਤੇ। ਭਾਰਤੀ ਭਗਤੀ ਲਹਿਰ ਨੇ ਇਹ ਰੂਪ ਧਾਰਨ ਕਰ ਲਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਕਵੀ ਦਾ ਢੰਗ ਆਪਣਾ ਹੈ, ਪਰ ਸਾਰਿਆਂ ਦਾ ਸੁਨੇਹਾ ਸਾਂਝੇ ਰਬ, ਸਾਂਝੀ ਮਨੁਖਤਾ ਅਤੇ ਸਾਂਝੇ ਇਖਲਾਕ ਦਾ ਹੀ ਹੈ। ਸਾਰੇ ਰਸਮਾਂ ਤੇ ਕਰਮ

ਰਾਜਿਆਂ ਤੋਂ ਸੁਤੰਤਰ ਹੋ ਕੇ ਕੇਵਲ ਭਗਤੀ ਜਾਂ ਬੰਦਗੀ ਤੇ ਜ਼ੋਰ ਦਿੰਦੇ ਹਨ। ਦੇਸ਼ ਨੂੰ ਸਾਂਝ ਦੀ ਲੋੜ ਸੀ।

ਦੇਸ਼ ਨੂੰ ਲੀਡਰਾਂ ਦੀ ਲੋੜ ਸਦਾ ਹੀ ਹੁੰਦੀ ਹੈ। ਆਮ ਕਰ ਕੇ ਰਾਜੇ ਹੀ ਦੇਸ਼ ਦੇ ਨੇਤਾ ਹੁੰਦੇ ਸਨ, ਪਰ ਅੰਦਰੂਨੀ ਗਿਰਾਵਟ ਅਤੇ ਬਾਹਰਲੇ ਜਰਵਾਣਿਆਂ ਦੇ ਭੈ ਕਰ ਕੇ, ਰਾਜੇ ਇਤਨੇ ਸਿਥਲ ਹੋ ਗਏ ਸਨ ਕਿ ਉਹ ਦੇਸ਼ ਨੂੰ ਕੋਈ ਅਗਵਾਈ ਨਹੀਂ ਸਨ ਦੇ ਸਕਦੇ। ਰਾਜਿਆਂ ਵਿਚੋਂ ਸਾਰੀ ਨੇਕੀ, ਚੰਗਿਆਈ, ਸਾਹਸ, ਜੁਰਤ ਤੇ ਦੇਸ਼ ਭਲਾਈ ਦਾ ਅਭਾਵ ਹੋ ਚੁਕਾ ਸੀ। ਦੇਸ਼ ਦੀ ਬਹੁਮੁਖੀ ਗਿਰਾਵਟ ਨੂੰ ਉਹ ਡਕਾ ਪਾਣ ਤੋਂ ਅਸਮਰੱਥ ਸਨ। ਦੇਸ਼ ਦੇ ਹੋਰ ਧਨਾਢਾਂ ਤੋਂ ਵੀ ਨੇਤੱਤਵ ਦੀ ਆਸ ਨਹੀਂ ਸੀ, ਉਹ ਵੀ ਆਪਣੇ ਐਸ਼ਵਰਜ ਵਿਚ ਲਗੇ ਹੋਏ ਸਨ ਜਾਂ ਬਦੇਸ਼ੀ ਜਬਰ ਦੇ ਅਧੀਨ ਹੋ ਕੇ ਉਹਨਾਂ ਦੇ ਪ੍ਰਭਾਵ ਗ੍ਰਹਿਣ ਕਰ ਰਹੇ ਸਨ। ਬ੍ਰਾਹਮਣ-ਕਾਜ਼ੀ ਵੀ ਗਿਰ ਚੁਕੇ ਸਨ ਅਤੇ ਆਪਣੇ ਹਿਤਾਂ ਤੇ ਖ਼ੁਦਗਰਜ਼ੀਆਂ ਲਈ ਪਾਖੰਡ ਗ੍ਰਸਤ ਸਨ। ਤਾਂ ਤੇ ਹੁਣ ਲੀਡਰ ਕੇਵਲ ਸਾਧਾਰਨ ਲੋਕਾਂ ਜਾਂ ਪਛੜੇ ਹੋਏ ਲੋਕਾਂ ਵਿਚੋਂ ਹੀ ਆ ਸਕਦੇ ਸਨ। ਇਹੋ ਹੋਇਆ। ਸਾਰੇ ਦੇਸ਼ ਵਿਚ ਸਾਧਾਰਣ ਬ੍ਰਾਹਮਣਾਂ ਤੇ ਖਤਰੀਆਂ ਅਤੇ ਨੀਵੀਆਂ ਜਾਤਾਂ ਵਿਚੋਂ ਸੰਤਾਂ ਤੇ ਭਗਤਾਂ ਦੇ ਰੂਪ ਵਿਚ ਨੇਤਾ ਉਠੇ। ਨਾਮਦੇਵ, ਤ੍ਰਿਲੋਚਨ, ਚੈਤੰਨਯ, ਰਾਮਾ ਨੰਦ, ਕਬੀਰ, ਰਵਿਦਾਸ, ਗੁਰੂ ਨਾਨਕ—ਇਹੋ ਜਿਹੇ ਨੇਤਾ ਸਨ। ਇਹਨਾਂ ਸੰਤਾਂ, ਭਗਤਾਂ ਅਤੇ ਗੁਰੂਆਂ ਨੇ ਦੇਸ਼ ਦੀ ਲੀਡਰੀ ਸੰਭਾਲ ਲਈ। ਇਹਨਾਂ ਦੇਸ਼ ਦਾ ਪੁਨਰ ਨਿਰਮਾਣ ਭਗਤੀ ਦੇ ਸਿਧਾਂਤਾਂ ਦੁਆਰਾ ਕਰਨਾ ਸ਼ੁਰੂ ਕੀਤਾ। ਦੇਸ਼ ਵਿਚ ਸਾਂਝ ਪੈਦਾ ਕਰਨ ਲਈ ਸਾਂਝੇ ਰਬ ਤੇ ਇਕ ਮਨੁਖਤਾ ਦਾ ਸੁਨੇਹਾ ਦੇਸ਼ ਨੂੰ ਦਿਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਤ, ਭਗਤ ਤੇ ਗੁਰੂ ੧੨ਵੀਂ ਤੋਂ ੧੭ਵੀਂ ਸਦੀ ਦੇ ਦੇਸ਼ ਨੇਤਾ ਸਨ, ਜੋ ਦੇਸ਼ ਦੇ ਬੰਦੇ ਤੇ ਪਾਖੰਡੀ ਬ੍ਰਾਹਮਣਾਂ, ਹਾਕਮਾਂ ਤੇ ਰਾਜਿਆਂ ਤੋਂ ਦੇਸ਼ ਦੀ ਲੀਡਰੀ ਖੋਹ ਰਹੇ ਸਨ। ਇਹ ਦੇਸ਼ ਨੂੰ ਪੁਰਾਤਨ ਕਰਮਕਾਂਡੀ, ਜ਼ਾਤ-ਪਾਤ ਦੇ ਫੰਧਿਆਂ 'ਚੋਂ ਕਢ ਰਹੇ ਸਨ। ਸੋ ਪੁਰਾਤਨ ਨੇਤੱਤਵ ਖ਼ਤਮ ਹੋ ਰਹਿਆ ਸੀ ਅਤੇ ਨਵੇਂ ਨੇਤਾ ਪੈਦਾ ਹੋ ਰਹੇ ਸਨ। ਦੇਸ਼ ਦੀ ਇਹ ਸਥਿਤੀ ਪੂਰਨ-ਭਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਪ੍ਰਗਟ ਹੈ।

ਦੇਸ਼ ਦੇ ਨਵੇਂ ਨੇਤਾਵਾਂ ਨੇ ਸ਼ੁਧ ਤੇ ਨਿਰਮਲ ਜੀਵਨ ਦੇ ਨਾਹਰੇ ਦਿਤੇ। ਤੇ ਉਹਨਾਂ ਇਹ ਦਾਅਵਾ ਕੀਤਾ ਕਿ ਵੈਦਕ ਧਰਮ ਸ਼ੁਧ ਹਿਰਦੇ ਅਤੇ ਨਿਰਮਲ ਮਨ ਦਾ ਧਰਮ ਹੈ, ਉਸ ਵਿਚ ਕਰਮ ਕਾਂਡ, ਜ਼ਾਤ ਪਾਤ ਦੀ ਥਾਂ ਨਹੀਂ ਹੈ; ਉਹ ਅਦ੍ਵੈਤ ਤੇ ਸਾਂਝ ਦਾ ਧਰਮ ਹੈ। ਸੰਤਾਂ, ਭਗਤਾਂ ਤੇ ਗੁਰੂਆਂ ਨੇ ਦੇਸ਼ ਦੇ ਧਾਰਮਕ, ਰਾਜਸੀ, ਸਭਿਆਚਾਰਕ ਪੱਧਰ ਨੂੰ ਸਥਿਰ ਤੇ ਸ਼ੁਧ ਕਰਨ ਦਾ ਉਪਰਾਲਾ ਕੀਤਾ। ਉਹਨਾਂ ਦੇਸ਼ ਵਾਸੀਆਂ ਵਿਚ ਨਿਰਭੈ ਹੋਣ ਦਾ ਪਰਚਾਰ ਕੀਤਾ, ਮੁੜ ਮੁੜ ਪੁਰਾਤਨ ਇਤਿਹਾਸਕ ਰਾਜਿਆਂ ਤੇ ਭਗਤਾਂ ਦੀਆਂ ਉਦਾਹਰਣਾਂ ਲੋਕਾਂ ਸਾਹਮਣੇ ਪੇਸ਼ ਕੀਤੀਆਂ ਅਤੇ ਲੋਕਾਂ ਨੂੰ ਨਿਰਮਲ ਸ਼ੁਧ ਹਿਰਦੇ ਨਾਲ ਨਿਰਭੈ ਹੋਣ ਦੀ

ਪਰੇਰਨਾ ਕੀਤੀ। ਇਹਨਾਂ ਨੇਤਾਵਾਂ ਦੇ ਵਿਚਾਰ ਗੁੰਝਲਦਾਰ ਦਰਸ਼ਨ ਦੇ ਨਹੀਂ ਸਨ; ਸਗੋਂ ਬਿਲਕੁਲ ਸਪਸ਼ਟ ਤੇ ਸਿਧੇ ਸਾਦੇ ਸਨ।

ਦੇਸ਼ ਦਾ ਰੋਗ ਨਵੇਂ ਨੇਤਾਵਾਂ ਨੇ ਭਾਂਪਿਆ—ਰੋਗ ਐਸ਼ਪਰਸਤੀ, ਸ੍ਵੈ-ਸਤਿਕਾਰ ਦੀ ਅਣਹੋਂਦ, ਆਪਣੇ ਸਭਿਆਚਾਰ, ਧਰਮ, ਸਮਾਜ ਤੇ ਬੋਲੀ ਦੇ ਗੌਰਵ ਦੀ ਅਣਹੋਂਦ; ਆਪਣੀ ਖੁਦਗਰਜ਼ੀ ਲਈ ਖੋਹ-ਮੋਹੀ ਅਤੇ ਦੂਜਿਆਂ ਨਾਲ ਧਰਮ ਜਾਂ ਰਾਜਸੀ ਪਰਦੇ ਵਿਚ ਅਨਿਆ ਕਰਨਾ; ਜੀਵਨ ਘੋਲ ਤੋਂ ਭਾਂਜ ਖਾ ਕੇ ਤਿਆਗੀ, ਉਦਾਸੀ, ਬੈਰਾਗੀ, ਸੰਨਿਆਸੀ, ਜੋਗੀ-ਜੰਗਮ ਆਦਿ ਬਣ ਬੈਠਣਾ; ਰਾਜ ਮਦ ਦੀ ਹਉਮੈ ਅਧੀਨ ਦੇਸ਼-ਵਾਸੀਆਂ ਨਾਲ ਜਬਰ ਕਰਨਾ ਅਤੇ ਉਹਨਾਂ ਦਾ ਤ੍ਰਿਸਕਾਰ ਕਰਨਾ; ਮਾਇਆ ਨੂੰ ਇਖ਼ਲਾਕ ਤੋਂ ਵਧ ਜ਼ਰੂਰੀ ਸਮਝਣਾ; ਘਰੋਗੀ ਜੀਵਨ ਦੀ ਪਵਿਤਰਤਾ ਦਾ ਅਨੁਭਵ ਨਾ ਰਹਿਣਾ; ਪਰਜਾ ਨੂੰ ਆਪਣੇ ਹੱਕਾਂ ਦੀ ਸੋਝੀ ਨਾ ਰਹਿਣੀ ਤੇ ਰਾਜੇ ਨੂੰ ਆਪਣੇ ਫਰਜ਼ ਦੀ ਸੋਝੀ ਨਾ ਹੋਣੀ,ਸੀ।ਇਸ ਸਾਰੀ ਗਿਰਾਵਟ ਨੂੰ ਮਧਕਾਲੀਨ ਭਾਰਤੀ ਭਗਤਾਂ ਨੇ "ਨਾਮ-ਹੀਣ" ਜੀਵਨ ਕਿਹਾ ਹੈ ਅਤੇ ਇਸ ਦੇ ਉਲਟ ਨਰੋਇਆ, ਸਹਜ ਵਾਲਾ, ਨਿਰਮਲ,ਸ਼ੁਧ ਤੇ ਪਵਿਤਰ ਜੀਵਨ"ਨਾਮ ਵਾਲਾ ਜੀਵਨ"ਹੈ। ਸੋ ਇਹਨਾਂ ਮਹਾਨ ਪੁਰਸ਼ਾਂ ਨੇ ਰਲ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਦੇਸ਼ ਦੀ ਸਮਕਾਲੀਨ ਗਿਰਾਵਟ ਦੀ ਭੰਡੀ ਕੀਤੀ ਹੈ ਅਤੇ ਮਨੁਖ ਨੂੰ ਸ੍ਵੈ-ਸਤਿਕਾਰ ਵਾਲਾ ਬਲਵਾਨ ਜੀਵਨ ਜੀਣ ਲਈ ਪਰੇਰਿਆ ਹੈ। ਨਵੇਂ ਉਦੇਸ਼ ਦੇਸ਼ ਦੇ ਸਾਹਮਣੇ ਰਖੇ ਹਨ; ਆਤਮਕ, ਸਮਾਜਕ, ਧਾਰਮਕ ਤੇ ਰਾਜਸੀ ਉਦੇਸ਼—ਇਹ ਹੀ ਨਾਮ ਭਗਤੀ ਤੇ ਬੰਦਗੀ ਦੇ ਉਦੇਸ਼ ਸਨ।

ਇਹਨਾਂ ਸਥਿਤੀਆਂ ਵਿਚੋਂ ਇਹਨਾਂ ਪੰਜ ਸਦੀਆਂ ਦਾ ਭਗਤੀ ਕਾਵਿ ਉਪਜਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਉਸ ਬਾਣੀ ਦਾ ਪ੍ਰਤੀਨਿਧ ਸੰਗ੍ਰਹਿ ਹੈ।

## ੩.

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਚਨਹਾਰ ਭਗਤਾਂ ਤੇ ਗੁਰੂਆਂ ਨੇ ਆਪਣੀ ਅਵਾਜ਼ ਨੂੰ ਬਾਣੀ, ਸ਼ਬਦ ਜਾਂ ਬ੍ਰਹਮ ਬੀਚਾਰ ਕਿਹਾ ਹੈ ਅਤੇ ਦਾਹਵਾ ਕੀਤਾ ਹੈ ਕਿ ਉਹਨਾਂ ਦੇ ਮਾਧਿਅਮ ਵਿਚੋਂ ਪਰਮਾਤਮਾ ਆਪ ਬੋਲਦਾ ਹੈ। ਇਹਨਾਂ ਮਹਾਨ ਪੁਰਸ਼ਾਂ ਨੇ ਆਪਣੇ ਬਚਨਾਂ ਨੂੰ 'ਧੁਰ ਕੀ ਬਾਣੀ', 'ਹੁਕਮ' 'ਖਸਮ ਦੀ ਬਾਣੀ' 'ਹਰਿ ਕੇ ਦੁਆਰੇ ਜੋ ਹੋਇ ਬਤੀਤੇ', 'ਕਾਂਸੀ ਉਪਦੇਸ਼' ਆਦਿ ਕਰ ਕੇ ਦਸਿਆ। ਇਹ ਆਪਣਾ ਤਜਰਬਾ ਬਿਆਨ ਕਰ ਰਹੇ ਸਨ, ਪ੍ਰਭੂ ਨੂੰ ਸਾਖਿਆਤ ਵੇਖ ਕੇ। ਇਹ "ਗੁਰੂ" ਸਨ। ਇਹ ਮਸਤੀ, ਇਹਨਾਂ ਨੂੰ ਲੰਮੇ ਅਭਿਆਸ, ਸਿਮਰਨ ਤੇ ਬੰਦਗੀ ਦੁਆਰਾ ਪ੍ਰਾਪਤ ਹੋਈ ਸੀ। ਇਹਨਾਂ ਦੇ ਬਚਨ 'ਰਤਨੀ ਭਰਪੂਰ' ਸਨ ਅਤੇ ਦੇਸ਼ ਤੇ ਸੰਸਾਰ ਲਈ ਕਲਿਆਨਕਾਰੀ ਸਨ। ਇਹਨਾਂ ਦੇ ਬਚਨਾਂ ਵਿਚ ਸਤਿਅਮ, ਸ਼ਿਵਮ

ਅਤੇ ਗੰਭੀਰ ਸਨ; 'ਗੁਰ' ਅਤੇ 'ਪ੍ਰਸਾਦਿ' ਸਨ। ਇਹਨਾਂ ਪਾਸ ਦੇਸ਼ ਜਾਤੀ ਲਈ ਸੰਦੇਸ਼ ਸੀ ਅਤੇ ਇਹਨਾਂ ਵਿਚ ਸੁਤੇਸਿਧ ਉਹ ਸੁਨੇਹਾ ਪ੍ਰਸਾਦੀ, ਸੋਹਜਵਾਦੀ, ਕੋਮਲ ਪਰ ਬਲਵਾਨ ਤਰੀਕੇ ਤੇ ਸਾਧਨ ਦੁਆਰਾ ਜਨਤਾ ਤੀਕ ਪੁਚਾਣ ਦੀ ਸਮਰਥਾ ਸੀ। ਇਹਨਾਂ ਦੇ ਸੁਨੇਹੇ ਵਿਚ ਬੁਨਿਆਦੀ ਤ੍ਰੈ-ਕਾਲ ਸਤਿ ਸਿਧਾਂਤ ਵੀ ਸਨ ਅਤੇ ਉਸ ਦੇ ਰੂਪ ਵਿਚ ਕਦੇ ਨਾ ਮੁਕਣ ਵਾਲੀ ਆਭਾ, ਚਮਕ ਤੇ ਦਮਕ ਵੀ ਸਨ। ਇਹ ਸੁਨੇਹਾ ਉਹਨਾਂ ਲੋਕਾਂ ਦਾ ਸੀ ਜਿਹੜੇ 'ਚੇਤੰਨ' ਸਨ ਕਿ 'ਸਤਿ' ਹੈ ਅਤੇ ਜੋ ਆਪ 'ਅਨੰਦ ਸਰੂਪ' ਸਨ ਜਿਸ ਕਰ ਕੇ ਉਹਨਾਂ ਦੇ ਬਚਨਾਂ ਵਿਚੋਂ ਅਨੰਦ-ਅੰਮ੍ਰਿਤ ਝਰਦਾ ਸੀ। ਇਹਨਾਂ ਲੋਕਾਂ ਦੇ ਸੁਨੇਹੇ ਵਿਚ ਆਤਮਕ ਥਰਥਰਾਹਟ ਸੀ, ਰਹਿਸਵਾਦੀ ਸਾਹਸ ਸੀ, ਮਾਨਸਕ ਬਲ ਸੀ ਅਤੇ ਬੌਧਿਕ ਸਮਰਥਾ ਸੀ, ਨਾਲ ਸਨ ਕੋਮਲ, ਸੁੰਦਰ, ਵਚਿਤ੍ਰ ਕਲਪਨਾ, ਸ਼ਬਦ ਚਮਤਕਾਰ, ਅਲੌਕਿਕ ਬਿੰਬਾਵਲੀ ਤੇ ਅਲੰਕਾਰਾਂ ਦੀ ਜਾਦੂਗਰੀ। ਇਹਨਾਂ ਮਹਾਨ ਪੁਰਸ਼ਾਂ ਦੀ ਕਲਾ ਪੂਰਨ ਭਾਂਤ ਕੌਸ਼ਲ ਹੁੰਦਿਆਂ ਵੀ ਕਲਾ-ਰਹਿਤ ਸੀ। ਇਹ ਕੁਦਰਤ ਦੀ ਅਵਾਜ਼ ਸਨ—ਕਿਉਂਕਿ ਇਹਨਾਂ ਨੇ ਨਾ ਪਿੰਗਲ ਪੜ੍ਹੇ, ਨਾ ਕਵਿਤਾ ਕਹਿਣੀ ਸਿਖੀ, ਨਾ ਛੰਦ ਅਭਿਆਸ ਕੀਤਾ, ਨਾ ਦਰਸ਼ਨ ਸ਼ਾਸਤ੍ਰਾਂ ਦਾ ਅਧਿਐਨ ਕੀਤਾ—ਕੇਵਲ ਆਪਣੀ ਸਮਾਧੀ ਵਿਚ ਇਹਨਾਂ ਨੇ ਪ੍ਰਭੂ ਨਾਲ ਗਲਾਂ ਕਰ ਕੇ ਵੇਖੀਆਂ, ਇਹਨਾਂ ਦੇ ਗੁਰੂਆਂ ਨੇ ਇਹਨਾਂ ਦੇ ਮਸਤਕ ਤੇ ਹਥ ਰਖਿਆ—ਇਹ ਸੰਸਾਰ ਦੀ ਪ੍ਰਥਮ ਸ਼੍ਰੇਣੀ ਦੇ ਕਵੀ ਹੋ ਪ੍ਰਗਟੇ। ਆਪੇ ਇਹਨਾਂ ਵਿਚ ਕਵਿਤਾ ਜਾਗੀ, ਆਪੇ ਇਹਨਾਂ ਦਾ ਅਨੁਭਵ ਖੁਲ੍ਹਿਆ, ਆਪੇ ਇਹਨਾਂ ਨੂੰ ਦਰਸ਼ਨ ਦਾ ਗਿਆਨ ਹੋਇਆ, ਆਪੇ ਇਹਨਾਂ ਨੂੰ ਛੰਦਾਬੰਦੀ ਦੀ ਚਾਲ ਸੁਝੀ, ਆਪੇ ਇਹਨਾਂ ਦੀ ਰਸਨਾ ਵਿਚੋਂ ਚਿਤ੍ਰ, ਬਿੰਬ ਤੇ ਅਲੰਕਾਰ ਝਰੇ—ਇਹ ਸੰਤ, ਭਗਤ, ਪੀਰ, ਫ਼ਕੀਰ, ਕਵੀ ਹੋ ਨਿਬੜੇ। ਹਾਂ, ਇਹ ਭਾਰਤ ਦੀ ਕਲਿਆਨ ਲਈ ਰਬ ਵਲੋਂ ਭੇਜੇ ਗਏ ਕਵੀ ਸਨ, ਇਸ ਲਈ ਇਹਨਾਂ ਭਾਰਤ ਦੇ ਪੁਰਾਤਨ ਧਾਰਮਕ, ਰਹਿਸਵਾਦੀ, ਅਧਿਆਤਮਕ ਸਾਹਿਤਕ ਵਿਰਸੇ ਨੂੰ ਵੀ ਅਗੇ ਤੋਰਨਾ ਸੀ, ਉਸ ਨੂੰ ਹੀ ਨਵੇਂ ਹਾਲਾਤ ਅਨੁਸਾਰ ਵਿਆਪਣਾ ਸੀ, ਉਸੇ ਪਰੰਪਰਾ ਨੂੰ ਸੁਰਜੀਤ ਰਖਣਾ ਸੀ, ਉਸੇ ਤੇ ਭਾਰਤੀਆਂ ਦਾ ਗੌਰਵ ਕੇਂਦ੍ਰਤ ਕਰਨਾ ਸੀ। ਇਹਨਾਂ ਮਹਾਨ ਪੁਰਸ਼ਾਂ ਦੇ ਦਾਰਸ਼ਨਕ ਸਿਧਾਂਤ ਭਾਰਤੀ ਹਨ, ਇਹਨਾਂ ਦੇ ਬਿੰਬ, ਚਿੰਨ, ਪ੍ਰਤੀਕ ਤੇ ਅਲੰਕਾਰ ਭਾਰਤੀ ਹਨ, ਇਹਨਾਂ ਦੀ ਬੋਲੀ ਉਸ ਸਮੇਂ ਦੀ ਸਾਂਝੀ ਭਾਰਤੀ ਬੋਲੀ ਹੈ। ਭਾਵੇਂ ਕਿਸੇ ਕੋਨੇ ਵਿਚ ਬੈਠਾ ਕੋਈ ਭਗਤ ਗਾ ਰਹਿਆ ਸੀ, ਉਸ ਦੀ ਧੁਨੀ ਸਾਰੇ ਦੇਸ਼ ਲਈ ਮਧੁਰਤਾ ਤੇ ਸੰਦੇਸ਼ ਰਖਦੀ ਸੀ। ਇਹ ਸਾਰੇ ਦੇਸ਼ ਤੇ ਸਾਰੇ ਸੰਸਾਰ ਲਈ ਸਾਂਝੇ ਆਗੂ ਸਨ।

ਬੁਨਿਆਦੀ ਤੌਰ ਤੇ ਇਹ ਮਹਾਨ ਪੁਰਸ਼ ਚਿੰਤਕ-ਕਵੀ ਸਨ ਜੋ ਅਧਿਆਤਮਕੀ ਵਿਸਮਾਦ ਵਿਚ ਇਲਾਹੀ ਕੀਰਤਨ, ਰਾਗ, ਸੰਗੀਤ, ਵਿਚ ਬੋਲਦੇ ਸਨ। ਚਿੰਤਨ, ਕਵਿਤਾ ਤੇ ਕੀਰਤਨ ਇਹਨਾਂ ਦੇ ਸੁਨੇਹੇ ਦੇ ਪੱਖ ਸਨ। ਸਮੁਚੇ ਤੌਰ ਤੇ ਇਹਨਾਂ ਪੱਖਾਂ ਦੀ ਰੂਪ-ਰੇਖਾ ਇਸ ਪਰਕਾਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀ ਆਪਣੀ ਸਿਖਰ ਤੇ ਅਦ੍ਵੈਤਵਾਦੀ ਸਨ ਤੇ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੀ ਸਿਖਰ ਦੀ ਕਵਿਤਾ ਹੀ ਸੰਗ੍ਰਹਿਤ ਹੈ । ਇਹ ਮੂਲ ਰੂਪ ਵਿਚ ਨਿਰਗੁਣਵਾਦੀ ਸਨ ਪਰ ਇਹ ਪ੍ਰਭੂ ਲਈ ਸਰਗੁਣਵਾਦੀ ਨਾਮ ਵੀ ਵਰਤ ਲੈਂਦੇ ਸਨ ਕਿਉਂਕਿ ਇਹ ਕਵੀ ਸਨ, ਕੇਵਲ ਫ਼ਿਲਾਸਫ਼ਰ ਨਹੀਂ । ਹਰ ਰੂਪ ਵਿਚ ਇਹਨਾਂ ਨੂੰ ਕੇਵਲ ਬ੍ਰਹਮ ਪਸਾਰਾ ਹੀ ਨਦਰੀ ਆਉਂਦਾ ਸੀ । ਜੀਵ ਦੀ ਅਸਲ ਸਤਾ ਬ੍ਰਹਮ ਹੀ ਮੰਨਦੇ ਹਨ ਭਾਵੇਂ ਆਤਮਾ ਹਉਮੈ ਦੇ ਅਧੀਨ ਆਵਾਗਵਨ ਵਿਚ ਹੈ; ਪ੍ਰਭੂ ਕਿਰਪਾ ਜਾਂ ਨਦਰ ਹੀ ਆਤਮਾ ਦੇ ਛੁਟਕਾਰੇ ਦਾ ਸਾਧਨ ਹੈ । ਪ੍ਰਭੂ ਕਿਰਪਾ ਇਹ ਹੈ ਕਿ ਗੁਰੂ ਕਿਰਪਾ ਦੁਆਰਾ ਮਨੁਖ ਨਾਮ-ਸਿਮਰਨ, ਗੁਰੂ ਭਗਤੀ ਅਤੇ ਸੇਵਾ ਭਗਤੀ ਵਿਚ ਲਗੇ । ਪ੍ਰਕ੍ਰਿਤੀ ਸੀਮਤ ਸਮੇਂ ਤੇ ਸਥਾਨ ਵਿਚ ਸਤਿ ਸਰੂਪ ਹੈ, ਨਿਰੀ ਕਲਪਨਾ ਜਾਂ ਮਿਥਿਆ ਨਹੀਂ ਹੈ, ਸਗੋਂ ਇਹ ਸੰਜੋਗ ਵਿਜੋਗ ਦਾ ਵਿਸਮਾਦ ਹੈ । ਸਾਰਾ ਜੀਵਨ, ਕੀ ਮਨੁਖ ਤੇ ਕੀ ਪ੍ਰਕ੍ਰਿਤੀ,ਸੰਜੋਗ-ਵਿਜੋਗ ਤੇ ਹੁਕਮ ਦਾ ਵਿਸਮਾਦ ਹੈ । ਮੁਕਤੀ ਸਚ-ਖੰਡ ਦਾ ਨਿਵਾਸ ਹੈ, ਹਸਤੀ ਦਾ ਵਿਨਾਸ਼ ਨਹੀਂ ਹੈ ਅਤੇ ਜੀਵਨ-ਮੁਕਤ ਪਦ ਵੀ ਅਸਲੀਅਤ ਹੈ । ਬੰਧਨ ਜਾਂ ਮੁਕਤੀ 'ਕਿਰਤ-ਕਰਮ' ਦੇ ਅਧੀਨ ਹੈ ਪਰ ਨਾਮ ਤੇ ਨਦਰ ਕਰਮ-ਬੰਧਨ ਨੂੰ ਤੋੜ ਸਕਦੇ ਹਨ । ਮਨ ਮਹਾਨ ਸ਼ਕਤੀ ਹੈ ਜੋ ਉਤਮ ਪਾਸੇ ਵੀ ਲੈ ਜਾ ਸਕਦੀ ਹੈ ਅਤੇ ਗਿਰਾਵਟ ਵਿਚ ਵੀ । ਗੁਰੂ ਪਰਮਾਤਮਾ ਦਾ ਸਰੂਪ ਹੈ, ਬਾਣੀ ਉਸ ਦਾ ਅਸਲ ਸਰੂਪ ਹੈ । ਬਾਣੀ-ਵਿਚਾਰ ਵਿਚੋਂ ਨਾਮ ਦੀ ਸੂਝ ਪੈਦਾ ਹੁੰਦੀ ਹੈ; ਨਾਮ ਆਤਮਕ ਉਥਾਨ ਦਾ ਮਾਰਗ ਹੈ । ਸਾਧ-ਭਗਤੀ, ਸੰਤ-ਸੇਵਾ, ਕੀਰਤ, ਮਾਨਵ-ਸੇਵਾ, ਇੰਦ੍ਰੀ-ਦਮਨ, ਕੀਰਤਨ ਸਰਵਣ, ਕਥਾ ਸਰਵਣ, ਦਇਆ, ਸਤਿ, ਸੰਤੋਖ, ਸਭ ਭਗਤੀ ਦੇ ਹੀ ਸਰੂਪ ਹਨ ਅਤੇ ਨਾਮ-ਭਗਤੀ ਦੀ ਉਤਪਤੀ ਦੇ ਸਾਧਨ ਹਨ । ਕਾਮਾਦਿਕ ਤੇ ਕਾਬੂ ਪਾਣ ਨਾਲ ਬਖਸ਼ਸ਼ ਦਾ ਦਰ ਖੁਲ੍ਹਦਾ ਹੈ । ਗੁਰੂ ਗ੍ਰੰਥ ਸਾਹਿਬ ਦੇ ਸਾਰੇ ਸੰਤ, ਭਗਤ ਤੇ ਗੁਰੂ 'ਵਿਚੇ ਗ੍ਰਿਸਤ ਉਦਾਸ' ਦੇ ਮਾਰਗ ਦੇ ਉਪਦੇਸ਼ਕ ਸਨ, ਇਸ ਲਈ ਇਹਨਾਂ ਸਾਰਿਆਂ ਵਿਚ ਸਮਾਜਕ ਚੇਤਨਾ ਪੂਰੀ ਪੂਰੀ ਸੀ । ਕਈ ਭਗਤਾਂ ਦੇ ਜੀਵਨ ਦਾ ਸਾਰਾ ਵੇਰਵਾ ਪਤਾ ਨਹੀਂ ਹੈ, ਪਰ ਨਿਸਚੇ ਹੀ ਇਹਨਾਂ ਵਿਚੋਂ ਬਹੁਤ ਗ੍ਰਿਸਤੀ ਹੀ ਹੋਏ ਹਨ ਜਿਵੇਂ ਨਾਮਦੇਵ, ਤ੍ਰਿਲੋਚਨ, ਕਬੀਰ, ਰਵਿਦਾਸ, ਤੇ ਗੁਰੂ ਸਾਹਿਬਾਨ । ਇਹਨਾਂ ਨੇ ਆਪਣੇ ਜ਼ਮਾਨੇ ਦੇ ਸਮਾਜ ਵਿਚ ਧਾਰਮਕ ਪਾਖੰਡ, ਧਾਰਮਕ ਗਿਰਾਵਟ, ਸੰਸਾਰ ਤਿਆਗ ਦੀਆਂ ਰੁਚੀਆਂ, ਅੋਖੇ ਨਿਰਾਰਥਕ ਕਰਮ ਕਾਂਡ, ਬ੍ਰਹਮਣਵਾਦ, ਸਦਾਚਾਰਕ ਗਿਰਾਵਟ, ਮਾਇਆਧਾਰੀ ਸੂਝ, ਸਮਾਜ ਤੇ ਮਾਇਆ ਦੀ ਪੀਡੀ ਪਕੜ, ਸ਼ਰ੍ਹਾਂ, ਜਾਤ-ਪਾਤ, ਉਚ ਨੀਚ, ਲਿੰਗ ਵਿਤਕਰੇ, ਰਾਜਸੀ ਜਬਰ, ਰਿਸ਼ਵਤ, ਅਨਿਆ, ਹਉਮੈ (ਵਿਸ਼ੇਸ਼ ਕਰਕੇ ਗੁਰੂ ਸਾਹਿਬਾਨ ਨੇ) ਦੀ ਨਖੇਧੀ ਕੀਤੀ ਹੈ ਅਤੇ ਸਾਦਾ, ਸਤਿ, ਭੈ ਦਾ ਜੀਵਨ ਜੀਣ ਲਈ ਪਰੇਰਨਾ ਦਿਤੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਰਚਨਾ ਵਿਚ ਕੇਵਲ ਇਨੇ ਹੀ ਬੁਨਿਆਦੀ ਸਿਧਾਂਤ ਤੇ ਖਿਆਲ ਤਾਣੇ ਪੇਟੇ ਵਾਂਗ ਸਮਾਏ ਹੋਏ ਹਨ ਪਰ ਕਮਾਲ ਇਹ ਹੈ ਕਿ ਹਰ ਪਦ ਆਪਣੇ ਆਪ ਵਿਚ

ਨਵੀਨ ਤੇ ਤਾਜ਼ਾ ਹੈ; ਉਹ ਸਿਧਾਂਤਾਂ ਦੀ ਤਾਜ਼ੀ ਵਿਆਖਿਆ ਹੈ ਜੋ ਕਿਸੇ ਹੋਰ ਰਚਨਾ, ਪਦੇ ਜਾਂ ਕਵਿਤਾ ਦੀ ਨਕਲ ਨਹੀਂ, ਨਾ ਹੀ ਉਸ ਦਾ ਬਿੰਬ ਹੈ । ਹਰ ਭਗਤ, ਸੰਤ ਤੇ ਗੁਰੂ ਦਾ ਆਪਣਾ ਹੀ ਰੰਗ ਹੈ ਕਿਉਂਕਿ ਹਰ ਇਕ ਦੀ ਆਪਣੀ ਹੀ ਸ਼ਖਸ਼ੀਅਤ ਹੈ, ਭਾਵੇਂ ਸਾਰਿਆਂ ਦੀ ਅੰਤਮ ਸਿਖਰ ਤੇ ਤਜਰਬਾ ਇਕ ਹੀ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਭਗਤਾਂ, ਸੰਤਾਂ ਤੇ ਗੁਰੂਆਂ ਦੀ ਤਾਜ਼ਗੀ ਤੇ ਮਿਠਾਸ ਦਾ ਕਾਰਨ ਉਹਨਾਂ ਦੀ ਆਪਣੀ ਆਪਣੀ ਕਲਾ ਕੌਸ਼ਲਤਾ ਹੈ। ਇਹਨਾਂ ਦੀ ਕਲਾ ਦੀ ਪਰਮੁਖ ਚੀਜ਼ ਰਾਗ ਤੇ ਕਵਿਤਾ ਦਾ ਸੰਜੋਗ ਹੈ ਜਿਸ ਕਰ ਕੇ ਨਾ ਕੇਵਲ ਇਹ ਹਰ ਰਚਨਾ ਰਾਗ ਦੀਆਂ ਜ਼ਰੂਰੀ ਸ਼ਰਤਾਂ ਨੂੰ ਮੁਖ ਰਖ ਕੇ ਕਰਦੇ, ਸਗੋਂ ਉਸ ਰਚਨਾ ਨੂੰ ਉਸ ਦੇ ਰਾਗ-ਸਵਰ ਵਿਚ ਅਲਾਪ ਵੀ ਸਕਦੇ। ਇਹਨਾਂ ਸਾਰਿਆਂ ਨੇ ਪਰਮੁਖ ਰਸ 'ਸ਼ਾਂਤ' ਹੀ ਰਖਿਆ ਹੈ ਅਤੇ ਇਹੋ ਭਗਤੀ ਤੇ ਅਧਿਆਤਮਕ ਕਾਵਿ ਦਾ ਪਰਧਾਨ ਰਸ ਹੋ ਸਕਦਾ ਹੈ। ਇਹਨਾਂ ਨੇ ਅਲੰਕਾਰਾਂ ਵਿਚੋਂ ਰੂਪਕ ਤੇ ਉਪਮਾ ਨੂੰ ਵਿਸ਼ੇਸ਼ ਸਥਾਨ ਦਿਤੇ ਹਨ ਅਤੇ ਇਹ ਉਪਮਾਵਾਂ ਜਾਂ ਰੂਪਕ, ਚਿੰਨ੍ਹ, ਪ੍ਰਤੀਕ ਆਦਿ ਇਹਨਾਂ ਨੇ ਭਾਰਤੀ ਰਹਿਸਵਾਦ ਦੀ ਟਕਸਾਲ ਜਾਂ ਪਰੰਪਰਾ ਵਿਚੋਂ ਲਏ ਹਨ। ਭਾਰਤੀ ਮਿਥਿਹਾਸ ਦੇ ਪਾਤਰ ਤੇ ਸੰਕੇਤ ਇਹਨਾਂ ਨੇ ਭਗਤੀ ਤੇ ਨਦਰ ਦੇ ਸਿਧਾਂਤਾਂ ਦੀ ਵਿਆਖਿਆ ਲਈ ਵਰਤੇ ਹਨ। ਇਹਨਾਂ ਸਾਰਿਆਂ ਨੇ ਇਕ ਸਾਂਝੀ ਸਾਧ ਭਾਖਾ ਵਰਤੀ ਹੈ ਜਿਸ ਵਿਚ ਬਹੁਤ ਭਾਗ ਸੰਸਕ੍ਰਿਤ (ਸਿਧਾਂਤਕ ਸ਼ਬਦਾਵਲੀ), ਪ੍ਰਾਕ੍ਰਿਤਾਂ ਤੇ ਸਥਾਨਕ ਬੋਲੀਆਂ ਦਾ ਹੈ ਅਤੇ ਨਾਲ ਫ਼ਾਰਸੀ ਦੀ ਮਿਲਾਵਟ ਵੀ ਦਿਸਦੀ ਹੈ। ਪਰ ਇਹਨਾਂ ਦੀ ਕਲਾ ਵਿਚ ਵਿਸ਼ੇਸ਼ ਬਲ ਇਸ ਕਰ ਕੇ ਹੈ ਕਿ ਹਰ ਕੋਈ ਆਪਣਾ ਜ਼ਾਤੀ ਅਨੁਭਵ ਤੇ ਤਜਰਬਾ ਅੰਕਤ ਕਰ ਰਹਿਆ ਹੈ, ਕੇਵਲ ਫ਼ਿਲਾਸਫ਼ੀ ਦੀ ਬੌਧਿਕ ਵਿਚਾਰ ਨਹੀਂ ਦੇ ਰਹਿਆ— ਇਹਨਾਂ ਸਾਰਿਆਂ ਨੇ ਪਰਮਾਤਮਾ ਵੇਖਿਆ, ਮਾਣਿਆ, ਤੇ ਚਖਿਆ ਸੀ; ਆਪ ਨਾਮ ਦੁਆਰਾ ਉਚੇ ਉਠੇ ਸਨ; ਆਪ ਪੂਰਨ ਮਨੁਖ ਬਣ ਕੇ ਵਿਖਾਇਆ ਸੀ। ਇਸ ਲਈ ਇਹਨਾਂ ਦੀ ਕਲਾ-ਕਿਰਤ ਤੇ ਨਿਸਚਾ ਬਝਦਾ ਹੈ ।

## ੪.

ਇਹਨਾਂ ਸੰਤਾਂ ਤੇ ਗੁਰੂਆਂ ਦੀਆਂ ਕਲਾ—ਵਿਸ਼ੇਸ਼ਤਾਈਆਂ ਜਾਂ ਇਹਨਾਂ ਦੀ ਕਲਾਤਮਕ ਪਰੰਪਰਾ ਦਾ ਵਿਸਥਾਰ ਅਗੇ ਦਿਤਾ ਹੈ, ਪਰ ਇਕ ਗਲ ਉਸ ਬਾਰੇ ਇਥੇ ਹੀ ਕਹਿ ਦੇਣੀ ਉਚਿਤ ਹੈ । ਇਹਨਾਂ ਦੀ ਕਲਾ ਸਹਜ-ਪਧਤੀ ਦੀ ਕਲਾ ਹੈ, ਭਾਵ ਉਸ ਦੀ ਨਾ ਤੇ ਉਪਜ ਉਲਾਰ ਕਲਪਨਾ, ਭਾਵਕਤਾ, ਸਰੋਦ, ਰੋਮਾਂਸ, ਦ੍ਰਿਸ਼ਟੀਕੋਣਾਂ, ਵਿਚਾਰਾਂ, ਫ਼ਲਸਫ਼ਿਆਂ ਜਾਂ ਰਸਾਂ (Sentiments) ਵਿਚੋਂ ਹੋਈ ਹੈ ਅਤੇ ਨਾ ਹੀ ਇਹ ਕਲਾ ਮਨੁਖ ਵਿਚ ਉਲਾਰਪਨ ਦੀ

ਉਤਪਤੀ ਕਰਦੀ ਹੈ। ਇਹ ਕਲਾ ਸਹਜ ਵਿਚੋਂ ਹੀ ਉਪਜੀ ਹੈ ਅਤੇ ਸਹਜ ਦਾ ਹੀ ਪਰਚਾਰ
ਕਰਦੀ ਹੈ। ਇਸ ਦਾ ਪਰਧਾਨ ਰਸ 'ਸ਼ਾਂਤ' ਹੈ ਅਤੇ ਇਸ ਦੀ ਪਰੇਰਨਾ ਵਿਚ ਸੰਤੁਲਨ
ਸੰਜੋਗ ਹੈ : ਅਰਸ਼ੀ ਤੇ ਫ਼ਰਸ਼ੀ ਅਸਲੀਅਤਾਂ ਦਾ, ਉਦਾਸ ਤੇ ਗ੍ਰਿਸਤ ਦਾ, ਹਿੰਦੂਮਤ ਤੇ
ਇਸਲਾਮ ਦਾ, ਨਾਮ ਤੇ ਕਿਰਤ ਦਾ, ਇਸ਼ਨਾਨ ਤੇ ਦਾਨ ਦਾ, ਨੇਮ ਤੇ ਪ੍ਰੇਮ ਦਾ, ਧਰਮ ਤੇ
ਕਰਮ ਦਾ, ਗਿਆਨ ਤੇ ਸ਼ਰਮ ਦਾ, ਭਗਤੀ ਤੇ ਸ਼ਕਤੀ ਦਾ, ਆਦਰਸ਼ ਤੇ ਯਥਾਰਥ ਦਾ,
ਆਸਾ ਤੇ ਨਿਰਾਸਾ ਦਾ, ਪੁਰਸ਼ ਤੇ ਪ੍ਰਕ੍ਰਿਤੀ ਦਾ, ਗਿਆਨ ਤੇ ਭਗਤੀ ਦਾ, ਕਰਮ ਤੇ ਭਗਤੀ
ਦਾ, ਵੇਦ ਤੇ ਕਤੇਬ ਦਾ, ਲਿੰਗ ਤੇ ਸੰਕੋਚ ਦਾ, ਧਰਮ ਤੇ ਰਾਜਨੀਤੀ ਦਾ, ਕਿਰਤ ਤੇ ਕਰਮ ਦਾ,
ਹੁਕਮ ਤੇ ਭਾਣੇ ਦਾ। ਸਹਜ, ਇਕ ਜੀਵਨ ਦ੍ਰਿਸ਼ਟੀਕੋਨ ਹੈ, ਇਕ ਜਾਚ ਹੈ। ਇਹ ਪਹਿਲਾਂ
ਕਲਾਕਾਰ ਦੀ ਸ਼ਖ਼ਸੀਅਤ ਵਿਚ ਆਉਂਦਾ ਹੈ, ਫਿਰ ਉਸ ਦੀ ਕਰਨੀ ਵਿਚ ਤੇ ਕਥਨੀ ਵਿਚ।
ਸਹਜ ਸੁਨਹਿਰੀ ਦਰਮਿਆਨੀ ਰਸਤਾ ਹੈ (Golden Mean)। ਸਹਜ ਸਤਿਕਾਰ ਵਾਲੇ
ਸਮਝੌਤੇ ਤੇ ਅਦ੍ਵੈਤੀ ਭਾਵਨਾ ਵਿਚੋਂ ਉਪਜਦਾ ਹੈ ਜਿਥੇ 'ਦੇਹੁਰਾ ਤੇ ਮਸੀਤ' ਇਕ ਹੋ ਜਾਂਦੇ ਹਨ,
'ਰਾਮ ਤੇ ਰਹੀਮ' ਇਕ ਹੋ ਜਾਂਦੇ ਹਨ ਅਤੇ 'ਪੂਜਾ ਤੇ ਨਿਵਾਜ' ਇਕ ਹੋ ਜਾਂਦੇ ਹਨ ਜਾਂ ਅਲੋਪ
ਹੀ ਹੋ ਜਾਂਦੇ ਹਨ ਤੇ ਕੇਵਲ ਵਿਸ਼ਾਲ ਬ੍ਰਹਮ ਤੇ ਉਸ ਦੀ ਵਿਸ਼ਾਲ ਮਨੁਖਤਾ ਰਹਿ ਜਾਂਦੇ
ਹਨ। ਇਹ ਵਿਚਾਰਾਂ ਦਾ ਸਹਜ ਹੈ।

ਇਸੇ ਲਈ ਇਹ ਕਲਾਕਾਰ ਉਹ ਸ਼ਬਦਾਵਲੀ, ਚਿਤ੍ਰਾਵਲੀ, ਬਿੰਬਾਵਲੀ ਵੀ ਨਹੀਂ
ਵਰਤਦੇ ਜਿਹੜੀ ਮਨੁਖ ਵਿਚ ਕਿਸੇ ਪਰਕਾਰ ਦਾ—ਜਿਨਸੀ, ਸਰੀਰਕ, ਮਾਨਸਕ, ਕਰਤਵ
ਦਾ—ਉਲਾਰ ਪੈਦਾ ਕਰੇ; ਉਸ ਕਲਪਨਾ ਦੇ ਵਹਿਣ ਵਿਚ ਨਹੀਂ ਪੈਂਦੇ, ਜੋ ਅਸਲੀਅਤ ਨਾ
ਹੋ ਸਕੇ; ਉਸ ਜਜ਼ਬੇ ਵਿਚ ਨਹੀਂ ਰੁੜ੍ਹਦੇ ਜਿਥੋਂ ਬਚਾ ਨਾ ਹੋਵੇ। ਇਹ ਕਲਾਕਾਰ ਡੂੰਘੇ ਜਾਂਦੇ
ਹਨ, ਉਚੇ ਉਡਦੇ ਹਨ—ਪਰ ਕਦੇ ਪ੍ਰਭੂ, ਸੰਸਾਰ ਤੇ ਮਨੁਖ ਨਾਲੋਂ, ਕਿਸੇ ਮਸਤੀ ਜਾਂ ਮਦ
ਵਿਚ, ਰਿਸ਼ਤਾ ਤੋੜਦੇ ਨਹੀਂ, ਇਹ ਗੰਭੀਰ ਰਹਿੰਦੇ ਹਨ, ਉਛਲਦੇ ਨਹੀਂ। ਇਹ ਹੈ ਸਹਜ
ਕਲਾ। ਕਮਾਲ ਨਿਪੁੰਨਤਾ ਨਾਲ, ਇਹਨਾਂ ਕਵੀਆਂ ਨੇ ਮੌਤ ਨੂੰ ਡਰਾਉਣਾ ਨਹੀਂ ਰਹਿਣ
ਦਿਤਾ, ਅਤੇ ਜੀਵਨ ਨੂੰ ਕੇਵਲ ਮਾਇਆ ਦਾ ਚਮਤਕਾਰ ਨਹੀਂ ਰਹਿਣ ਦਿਤਾ, ਪ੍ਰਭੂ ਨੂੰ ਨਿਰਾ
ਮਨੁਖ ਨਹੀਂ ਬਣਾ ਦਿਤਾ ਪਰ ਫਿਰ ਵੀ 'ਤੂੰ ਮੇਰਾ ਪਿਤਾ ਤੂ ਹੈ ਮੇਰਾ ਮਾਤਾ' ਤੀਕ ਲੈ ਆਂਦਾ
ਹੈ; ਕਰਮ ਨੂੰ ਨਿਰਬਲ ਨਹੀਂ ਸਿਧ ਕੀਤਾ ਪਰ ਮਸਤਕ ਦੇ ਲੇਖ ਦਾ ਵੀ ਸਤਿਕਾਰ ਕਾਇਮ
ਰਖਿਆ ਹੈ। ਸਹਜ-ਪ੍ਰਭਾਵ ਸ਼ਬਦਾਂ-ਅਖਰਾਂ ਨਾਲ ਹੀ ਉਤਪੰਨ ਕੀਤਾ ਹੈ। ਇਸ
ਰਚਨਾ ਦਾ ਉਦੇਸ਼ ਮਾਨਵ ਕਲਿਆਣ ਹੈ ਅਤੇ ਇਸ ਦੀ ਕਲਾ-ਪਰੰਪਰਾ ਸਹਜ
ਦੀ ਹੈ।

## ੫.

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਨੂੰ ਭਾਈ ਗੁਰਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਦੀ ਸੰਪਾਦਕੀ ਨਿਗਰਾਨੀ ਅਧੀਨ ਗੁਰਮੁਖੀ ਲਿਪੀ ਵਿਚ ਲਿਪੀਬਧ ਕੀਤਾ ਹੈ। ਸਪਸ਼ਟ ਹੈ ਕਿ ੧੬੦੪ ਈ: ਤੋਂ ਪਹਿਲਾਂ ਸਾਰੀ ਭਗਤ ਬਾਣੀ ਤੇ ਕਿਸੇ ਤਰ੍ਹਾਂ ਵੀ ਗੁਰਮੁਖੀ ਅਖਰਾਂ ਵਿਚ ਨਹੀਂ ਸੀ ਹੋਣੀ; ਪਰ ਹੋ ਸਕਦਾ ਹੈ ਕਿ ਪਹਿਲੇ ਚਾਰ ਗੁਰੂ ਸਾਹਿਬਾਨ ਵਿਚੋਂ ਵੀ ਕਿਸੇ ਦੀ ਬਾਣੀ ਇਸ ਲਿਪੀ ਵਿਚ ਨਾ ਹੋਈ ਹੋਵੇ—ਨਿਰਨਾ ਕਰਨਾ ਅਸੰਭਵ ਹੈ ਕਿਉਂਕਿ ਗੁਰੂ ਨਾਨਕ ਸਾਹਿਬ ਤੇ ਹੋਰ ਗੁਰੂ ਸਾਹਿਬਾਨ ਦੇ ਆਪਣੇ ਹਥ ਦੀ ਲਿਖੀ ਬਾਣੀ ਕਿਤੇ ਪਰਾਪਤ ਨਹੀਂ ਹੈ। ਬਾਬਾ ਮੋਹਨ ਜੀ ਦੀਆਂ ਪੋਥੀਆਂ ਵਿਚ ਬਾਣੀ ਗੁਰਮੁਖੀ ਅਖਰਾਂ ਵਿਚ ਹੀ ਲਿਪੀ-ਬਧ ਹੈ ਅਤੇ ਭਗਤ ਬਾਣੀ ਵੀ।

ਲਿਪੀ-ਬਧ ਕਰਨ ਵੇਲੇ ਹੀ ਬਾਣੀ ਦੀ ਸਾਰੀ ਬੋਲੀ ਨੂੰ ਵਿਆਕਰਣਕ ਨਿਯਮਾਂ ਅਨੁਸਾਰ ਸ਼ਬਦ-ਜੋੜ ਦਿਤੇ ਗਏ। ਇਹ ਵਿਆਕਰਣਕ ਨਿਯਮ ਸੰਸਕ੍ਰਿਤ, ਪ੍ਰਾਕ੍ਰਿਤ ਤੇ ਅਪਭ੍ਰੰਸ਼ਾਂ ਦੀਆਂ ਵਿਆਕਰਣਾਂ ਤੇ ਅਧਾਰਤ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਕਰਣ ਨੂੰ ਪ੍ਰੋ: ਸਾਹਿਬ ਸਿੰਘ ਅਤੇ ਪ੍ਰੋ: ਤੇਜਾ ਸਿੰਘ ਜੀ ਨੇ ਇਕੋ ਸਮੇਂ ਪਰ ਇਕ ਦੂਜੇ ਤੋਂ ਸੁਤੰਤਰ ਤੌਰ ਤੇ ਨਿਸਚਿਤ ਕੀਤਾ ਹੈ। ਦੋਹਾਂ ਨੇ ਵਿਆਕਰਣਕ ਨਿਯਮਾਂ ਦੇ ਲਭਣ ਦਾ ਢੰਗ ਵਖਰਾ ਵਖਰਾ ਵਰਤਿਆ ਹੈ ਪਰ ਪੁਜੇ ਇਕੋ ਹੀ ਸਿਟਿਆਂ ਤੇ ਹਨ। ਪ੍ਰੋ: ਸਾਹਿਬ ਸਿੰਘ ਜੀ ਨੇ ਸੰਸਕ੍ਰਿਤ ਵਿਆਕਰਣ ਦੇ ਨਿਯਮਾਂ ਨੂੰ ਗੁਰਬਾਣੀ ਤੇ ਘਟਾਇਆ ਹੈ ਅਤੇ ਪ੍ਰੋ: ਤੇਜਾ ਸਿੰਘ ਜੀ ਨੇ ਗੁਰਬਾਣੀ ਦੇ ਰੂਪ ਨੂੰ ਵੇਖ ਕੇ, ਵਿਚੋਂ ਨਿਯਮਾਂ ਨੂੰ ਲਭਿਆ ਹੈ।

ਵਿਆਕਰਣ ਨਿਯਮਾਂ ਦੀ ਇਕਸਾਰਤਾ ਕਰਕੇ ਵੀ ਭਗਤ ਬਾਣੀ ਅਤੇ ਗੁਰਬਾਣੀ ਵਿਚ ਇਕਸਾਰਤਾ ਪੈਦਾ ਹੋ ਗਈ ਹੈ, ਸ਼ਬਦ-ਜੋੜ ਇਕਸਾਰ ਹੋ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ-ਜੋੜ ਬਹੁਤ ਹਦ ਤੀਕ ਵਿਗਿਆਨਕ ਤੇ ਟਕਸਾਲੀ ਸਰੂਪ ਦੇ ਹਨ ਅਤੇ ਹੁਣ ਵੀ ਪੰਜਾਬੀ ਬੋਲੀ ਦੇ ਸ਼ਬਦ-ਜੋੜਾਂ ਨੂੰ ਨਿਸਚਿਤ ਕਰਨ ਲਈ ਪੂਰੀ ਅਗਵਾਈ ਦੇ ਸਕਦੇ ਹਨ—ਸਗੋਂ ਇਹੋ ਹੀ ਸ਼ਬਦ-ਜੋੜ ਪੂਰੀ ਭਾਂਤ ਅਪਣਾ ਲੈਣੇ ਚਾਹੀਦੇ ਹਨ। ਕੇਵਲ ਉਹਨਾਂ ਦੇ ਸੰਜੋਗਾਤਮਕੀ ਚਿੰਨ੍ਹ ਤੇ ਲਗਾਂ ਲਾਹ ਦੇਣੇ ਚਾਹੀਦੇ ਹਨ ਅਤੇ ਸ਼ਬਦਾਂ ਦੇ ਸੁਧ ਸਰੂਪ ਲੈ ਲੈਣੇ ਚਾਹੀਦੇ ਹਨ।

ਸੰਕੇਤ ਲਈ ਅਤੇ ਇਸ ਪੁਸਤਕ ਅੰਦਰ ਅੰਕਤ ਕੀਤੀਆਂ ਗੁਰਬਾਣੀ ਦੀਆਂ ਟੂਕਾਂ ਤੇ ਤੁਕਾਂ ਨੂੰ ਸਮਝਣ ਲਈ, ਗੁਰਬਾਣੀ ਵਿਆਕਰਣ ਦੇ ਕੁਝ ਵਿਸ਼ੇਸ਼ ਨਿਯਮ ਇਥੇ ਦਰਜ ਕਰ ਦਿੰਦੇ ਹਾਂ। ਲਗਾਂ ਮਾਤ੍ਰਾਂ ਹੀ ਸੰਜੋਗਾਤਮਕ ਬੋਲੀ ਵਿਚ ਫਿਕਰੇ ਵਿਚ ਕਿਸੇ ਸ਼ਬਦ ਦਾ ਕਾਰਕ ਆਦਿ ਨਿਸਚਿਤ ਕਰਦੀਆਂ ਹਨ ਅਤੇ ਉਸ ਕਾਰਕ ਅਨੁਸਾਰ ਹੀ ਸ਼ਬਦ ਅਰਥ ਨਿਸਚਿਤ

ਹੁੰਦੇ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਸ਼ਬਦਾਰਥ' ਪੋਥੀ ਪਹਿਲੀ ਵਿਚ ਸੰਖੇਪ ਰੂਪ ਵਿਚ ਵਿਆਕਰਣਕ ਨਿਯਮ ਇਸ ਤਰਾਂ ਅੰਕਤ ਹਨ :—

## ਮੁਕਤਾ

੧. (ੳ) ਜਿਨ੍ਹਾਂ ਨਾਵਾਂ ਦੇ ਅੰਤ ਔਂਕੜ ਹੋਵੇ, ਉਹ ਆਮ ਕਰਕੇ ਇਕ ਵਚਨ (singular) ਹੁੰਦੇ ਹਨ। ਉਨ੍ਹਾਂ ਦਾ ਬਹੁ-ਵਚਨ (plural) ਬਣਾਣ ਲਈ ਅੰਤਲੇ ਅੱਖਰ ਨਾਲੋਂ ਔਂਕੜ ਲਾਹ ਕੇ ਮੁਕਤਾ ਕੀਤਾ ਜਾਂਦਾ ਹੈ । ਜਿਵੇਂ ਨੇਹ: 'ਤਿਨ ਨੇਹੁ ਲਗਾ ਰਬ ਸੇਤੀ' (ਵਾਰ ਆਸਾ)। 'ਸਭਿ ਕੂੜੇ ਤੁਟੇ ਨੇਹ' (ਸ੍ਰੀ ਰਾਗ ਮਹਲਾ ੧)। ਪਹਿਲੀ ਤੁਕ ਵਿਚ 'ਨੇਹੁ' ਇਕ ਵਚਨ ਹੈ, ਤੇ ਦੂਜੀ ਵਿਚ ਬਹੁ-ਵਚਨ ਹੋਣ ਕਰਕੇ 'ਹ' ਮੁਕਤਾ ਹੈ ।

(ਅ) ਬਹੁ-ਵਚਨ ਨਾਂਵ ਦੇ ਵਿਸ਼ੇਸ਼ਣ (adjective) ਦਾ ਭੀ ਅੰਤਲਾ ਅੱਖਰ ਮੁਕਤਾ ਹੁੰਦਾ ਹੈ ਜਿਵੇਂ ਅਮੁਲ: 'ਅਮੁਲ ਗੁਣ ਅਮੁਲ ਵਾਪਾਰ' (ਜਪੁ) ।

੨. (ੳ) ਇਸਤ੍ਰੀ-ਲਿੰਗ ਨਾਵਾਂ (feminine nouns) ਦੇ ਅੰਤ ਵਿਚ ਔਂਕੜ ਨਹੀਂ ਹੁੰਦਾ, ਮੁਕਤਾ ਹੁੰਦਾ ਹੈ । ਜਿਵੇਂ ਦੇਹ: 'ਮਨੁ ਤਨੁ ਦੇਹ ਸੁਖਾਲੀ' ।

(ਅ) ਇਸਤ੍ਰੀ-ਲਿੰਗ ਨਾਂਵ ਦੇ ਵਿਸ਼ੇਸ਼ਣ ਦਾ ਭੀ ਅੰਤਲਾ ਔਂਕੜ ਲਹਿ ਕੇ ਮੁਕਤਾ ਹੋ ਜਾਂਦਾ ਹੈ ਜਿਵੇਂ ਫਕੜ: 'ਫਕੜ ਜਾਤੀ ਫਕੜੁ ਨਾਉ' ।

੩. (ੳ) ਜਦ ਕੋਈ ਨਾਂਵ ਸੰਬੋਧਨ ਕਾਰਕ (Vocative Case) ਵਿਚ ਹੋਵੇ ਤਾਂ ਉਸ ਦਾ ਅੰਤਲਾ ਔਂਕੜ ਲਹਿ ਜਾਂਦਾ ਹੈ, ਜਿਵੇਂ—'ਨਾਨਕ ਪਾਵਹੁ ਸੂਖ ਘਨੇਰੇ' ।

(ਅ) ਇਸ ਸਬੋਧਨ ਕਾਰਕ ਵਾਲੇ ਨਾਂਵ ਨਾਲ ਜੋ ਵਿਸ਼ੇਸ਼ਣ ਹੋਵੇ, ਉਹ ਭੀ ਮੁਕਤਾ ਅੰਤ ਹੋਵੇਗਾ ।

੪. ਸੰਬੰਧਕ ਕਾਰਕ (Possessive Case) ਵਿਚ ਸੰਬੰਧਕੀ ਨਾਂਵ ਦੇ ਅੰਤਲੇ ਅੱਖਰ ਨਾਲੋਂ ਔਂਕੜ ਲਹਿ ਕੇ ਮੁਕਤਾ ਹੋ ਜਾਂਦਾ ਹੈ:—

ਮੋਖ ਦੁਆਰੁ: 'ਮੰਨੈ ਪਾਵਹਿ ਮੋਖ ਦੁਆਰੁ' ।

੫. ਜਿਨ੍ਹਾਂ ਨਾਵਾਂ ਦੇ ਨਾਲ ਬਿਨੁ, ਕਉ, ਸੇਤੀ, ਵਿਚਿ ਆਦਿ ਸੰਬੰਧਕੀ ਪਦ (Prepositions) ਆਉਣ, ਉਹਨਾਂ ਦਾ ਅੰਤਲਾ ਔਂਕੜ ਲਹਿ ਜਾਂਦਾ ਹੈ:— ਮਹਿ: 'ਸਗਲ ਉਦਮ ਮਹਿ ਉਦਮੁ ਭਲਾ' ।

## ਕੰਨਾ

ਬਹੁਵਾਚਕ (Plural) : ਚੰਦੁ ਤੋਂ ਚੰਦਾ; ਰਸੁ ਤੋਂ ਰਸਾ; ਪੁੰਨੁ ਤੋਂ ਪੁੰਨਾ।

## ਸਿਹਾਰੀ

(ੳ) ਸਿਹਾਰੀ ਸਭ ਤੋਂ ਵਧ ਸਥਾਨ-ਵਾਚੀ ਸੰਬੰਧਕੀ ਪਦਾਂ (Prepositions) ਦੇ ਅੰਤ ਵਿਚ ਵਰਤੀ ਗਈ ਹੈ; ਜਿਵੇਂ—ਵਿਚਿ, ਉਪਰਿ, ਬਾਹਰਿ, ਅੰਦਰਿ ਆਦਿ।

(ਅ) ਇਕ-ਵਚਨੀ ਨਾਵਾਂ ਦੇ ਅੰਤ ਵਿਚ ਸਥਾਨ-ਵਾਚੀ ਸੰਬੰਧਕੀ ਚਿੰਨ੍ਹ ਵਜੋਂ:—ਰਾਹੀਂ, ਦੁਆਰਾ: 'ਕਿਤੁ ਸੰਜਮਿ ਇਹ ਜਾਲਿ'—ਕਿਸ ਸੰਜਮ ਦੁਆਰਾ।

ਸਥਾਨ-ਵਾਚਕ ਜਾਂ ਕਾਲ-ਵਾਚਕ ਕਿਰਿਆ ਵਿਸ਼ੇਸ਼ਣ (adverb) ਨਾਲ:—'ਘੁਰਿ ਅੰਤਰਿ ਬਾਹਰਿ ਨਾਲ ਹੈ'।

ਸਿਹਾਰੀ ਪੂਰਬ-ਪੂਰਣ ਕਾਰਦੰਤਕ ਤੇ ਧਾਤੂ ਸ਼ਬਦ ਦੇ ਅੰਤ ਵਿਚ ਭੀ ਆਉਂਦੀ ਹੈ; ਅਰਥਾਤ ਜਿਸ ਸ਼ਬਦ ਦੇ ਅਰਥ ਹੋਣ, ਅਮਕਾ ਕੰਮ ਕਰਕੇ, ਉਸ ਦੇ ਅੰਤ ਸਿਹਾਰੀ ਹੁੰਦੀ ਹੈ, 'ਮਾਸੁ ਛੋਡਿ ਬੈਸਿ ਨਕੁ ਪਕੜਹਿ' (ਮ: ੧, ਵਾਰ ਮਲਾਰ)

ਉਪਰ ਦਸੀ ਕਾਰਦੰਤਕ (Participiple) ਜਾਂ ਭਾਵਾਰਥ ਦੇ ਨਾਲ ਆਨਾ, ਜਾਣਾ, ਬਹਿਣਾ, ਰਹਿਣਾ ਆਦਿ ਸਹਾਇਕ-ਕਿਰਿਆ ਲਾ ਕੇ ਸੰਯੁਕਤ-ਕਿਰਿਆ ਬਣਦੀਆਂ ਹਨ, ਉਹਨਾਂ ਵਿਚ ਭੀ ਕਾਰਦੰਤਕ ਦੇ ਅੰਤ ਵਿਚ ਸਿਹਾਰੀ ਆਉਂਦੀ ਹੈ:—'ਸੇਵਕ ਕਉ ਸੇਵਾ ਬਨਿ ਆਈ'।

ਕਈ ਵੇਰ ਪ੍ਰਤਖ ਅਨੁਮਤਯਾਰਥ ਲਕਾਰ (Imperative mood) ਨਾਲ:—'ਏਕੋ ਜਪਿ ਏਕੋ ਸਾਲਾਹਿ'।

## ਬਿਹਾਰੀ

ਬਹੁ-ਵਚਨੀ ਨਾਂਵਾਂ ਦੇ ਅੰਤ ਸੰਬੰਧਕੀ ਅਰਥ ਦਿੰਦੀ ਹੈ : ਪੁਤ੍ਰੀ=ਪੁਤ੍ਰੀਂ, ਪੁਤਰਾਂ ਨੇ; ਅਖੀ=ਅੱਖੀਂ, ਅੱਖਾਂ ਨੂੰ।

ਉਸ ਕਿਰਿਆ ਦੇ ਅੰਤ ਵਿਚ ਜਿਸ ਦੇ ਅਰਥ ਹੋਣ, ਮੈਂ ਕਰਾਂ ਜਾਂ ਕਰਦਾ ਹਾਂ: ਸੋਚੀ=ਸੋਚੀਂ, ਮੈਂ ਸੋਚਾਂ; ਠਗੀ=ਠਗੀਂ, ਮੈਂ ਠਗਦਾ ਹਾਂ।

## ਔਂਕੜ

੧੪. ਪੁਲਿੰਗ ਇਕ-ਵਚਨ (Masculine Singular) ਦੀ ਨਿਸ਼ਾਨੀ: 'ਇਹੁ

ਸਰੀਰੁ ਕਰਿ ਡੰਡੀ' ।

੧੫. ਜਦੋਂ ਕਿਰਿਆ ਦਾ ਅਰਥ ਹੋਵੇ 'ਪਿਆ ਕਰੇ' ਤਾਂ ਅੰਤ ਵਿਚ ਔਂਕੜ ਆਉਂਦਾ ਹੈ: ਜਿਵੇਂ 'ਲੋਗੁ ਨਿੰਦਉ'=ਲੋਕ ਪਿਆ ਨਿੰਦੇ ।

੧੬. ਕਈ ਅਜੇਹੇ ਸ਼ਬਦ ਹਨ ਜਿਨ੍ਹਾਂ ਦੇ ਅੰਤ ਵਿਚ ਔਂਕੜ ਮੂਲਿਕ ਅੰਗ ਹੋਣ ਕਰਕੇ ਹਰ ਹਾਲਤ ਵਿਚ ਕਾਇਮ ਰਹਿੰਦਾ ਹੈ: ਕਿਤੁ, ਸਭਤੁ, ਬਿਨੁ, ਬਿੰਦੁ ।

ਕਈ ਇਸਤਰੀ-ਲਿੰਗ ਨਾਂਵਾਂ ਦੇ ਅੰਤ ਵੀ ਮੂਲਿਕ ਔਂਕੜ ਹੈ: ਧਾਤੁ, ਬਿਖੁ, ਰਤੁ, ਮਲੁ, ਮਧੁ, ਵਸਤੁ, ਵਥੁ ।

## ਦੁਲੈਂਕੜੇ

੧੭. ਲਹਿੰਦੀ ਪੰਜਾਬੀ ਦੇ ਕਿਸੇ ਨਾਂਵ ਨਾਲ ਜਦ ਉਸ ਦੇ ਪਿਛੇ ਸੰਬੰਧਕੀ ਪਦ (ਕੂੰ, ਜੇਡੁ, ਤੇ) ਵਰਤਿਆ ਜਾਣਾ ਹੋਵੇ: ਵਸਤੂ ਅੰਦਰਿ, ਜਿੰਦੂ ਕੂੰ ਸਮਝਾਇ; ਖਾਕੂ ਜੇਡੁ; ਸਸੂ ਤੇ ਪਿਰਿ ਕੀਨੀ ਵਾਖਿ ।

੧੮. ਸੰਬੰਧਕੀ ਅਰਥਾਂ ਵਿਚ: ਖੇਹੂ=ਖੇਹ ਵਿਚ ।

## ਲਾਂ

੧੯. ਸਿਹਾਰੀ ਦੀ ਥਾਂ:
ਪੜੇ='ਪੜਿ ਕਬਿਤ ਪੜੇ ਪੜਿ ਕਬਿਤਾ ਮੂਏ' ।

## ਦੁਲਾਈਆਂ

੨੦. ਸਥਾਨ-ਵਾਚੀ ਸੰਬੰਧਕੀ ਅਰਥਾਂ ਵਿਚ:
ਦੂਜੈ=ਦੂਜੇ ਨੂੰ; 'ਦੂਜੈ ਲਗੈ ਜਾਇ'
ਰਿਦੈ=ਰਿਦੇ ਵਿਚ; ਮੰਦੈ=ਮੰਦੇ ਵਿਚ ।

੨੧. ਨਾਂਵ ਦੇ ਅੰਤ ਵਿਚ ਜਿਹਦੇ ਨਾਲ ਸੰਬੰਧਕੀ ਪਦ (ਅੰਦਰ, ਨਾਲ ਆਦਿ) ਵਰਤਿਆ ਜਾਣਾ ਹੋਵੇ: 'ਘਰੈ ਅੰਦਰਿ', 'ਨਾਵੈ ਨਾਲਿ', 'ਨਾਵੈ ਨੋ ਲੋਚਦੀ' ।

## ਕਨੌੜਾ

੨੨. ਸਥਾਨ ਵਾਚੀ ਸੰਬੰਧਕ ਦੇ ਤੌਰ ਤੇ:—
ਆਪੌ=ਆਪ ਤੋਂ; ਮੂਹੌ=ਮੂੰਹ ਤੋਂ; ਜੀਭੌ=ਜੀਭ ਤੋਂ ।

(ਵਿਸਥਾਰ ਸਹਿਤ ਜਾਣਕਾਰੀ ਲਈ ਵੇਖੋ ਪ੍ਰੋ: ਸਾਹਿਬ ਸਿੰਘ ਰਚਿਤ 'ਗੁਰਬਾਣੀ ਵਿਆਕਰਣ' ਅਤੇ ਪ੍ਰੋ: ਤੇਜਾ ਸਿੰਘ ਰਚਿਤ 'ਸ਼ਬਦਾਂਤਿਕ ਲਗਾਂ ਮਾਤਰਾਂ')

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਸਕਣ ਲਈ ਨਾ ਕੇਵਲ ਗੁਰਬਾਣੀ ਵਿਆਕਰਣ ਦੇ ਨਿਯਮਾਂ ਦੀ ਜਾਣਕਾਰੀ ਦੀ ਲੋੜ ਹੈ, ਸਗੋਂ ਬੜੇ ਤਕੜੇ ਅਭਿਆਸ ਤੇ ਚਾਤਰੀ ਦੀ ਵੀ ਲੋੜ ਹੈ। ਕਾਰਨ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਖਤ ਜਾਂ ਛਪਾਈ, ਭਾਰਤੀ ਪੁਰਾਤਨ ਲਿਖਣ ਢੰਗ ਅਨੁਸਾਰ ਹੀ, ਮਿਲਵੀਂ ਜਾਂ ਜੁੜਵੀਂ ਹੈ; ਵਾਕ ਵਿਚ ਸ਼ਬਦਾਂ ਦਾ ਪਦ-ਛੇਦ ਨਹੀਂ ਹੋਇਆ ਹੁੰਦਾ। ਵਰਤਮਾਨ ਪੰਜਾਬੀ-ਗੁਰਮੁਖੀ ਲਿਖਤ ਦਾ ਢੰਗ ਪਦ-ਛੇਦ ਹੈ।

ਹੁਣ ਚਾਤ੍ਰੀ ਪਾਠ ਲਈ ਜਾਂ ਸੰਥਾ ਲਈ ਪਦ-ਛੇਦ ਬੀੜਾਂ ਵੀ ਪਰਾਪਤ ਹਨ ਪਰ ਬੀੜ ਦਾ ਪਰਮਾਣੀਕ ਸਰੂਪ ਅਜੇ ਤੀਕ ਮਿਲਵੀਂ ਛਪਾਈ ਦਾ ਹੀ ਹੈ। ਇਸ ਦਸ਼ਾ ਨੂੰ ਬਦਲਣ ਦੀ ਲੋੜ ਤੇ ਹੈ ਕਿਉਂਕਿ ਆਮ ਪੁਸਤਕੀ ਪੰਜਾਬੀ ਛਪਾਈ ਪਦ-ਛੇਦ ਸਰੂਪ ਦੀ ਹੀ ਹੁੰਦੀ ਹੈ ਅਤੇ ਉਸ ਦੇ ਪੜ੍ਹਨ ਵਿਚ ਸੁਖੇਨਤਾ ਹੈ।

## ੬.

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਸ ਸਾਹਿਤਕ ਇਤਿਹਾਸ ਵਿਚ ਤਿੰਨ ਭਾਗ ਬਣਾਏ ਗਏ ਹਨ। ਪਹਿਲੇ ਭਾਗ ਵਿਚ ਭਗਤਾਂ ਦੀ ਬਾਣੀ ਦਾ ਵਿਚਾਰ ਕੀਤਾ ਹੈ, ਦੂਜੇ ਭਾਗ ਵਿਚ ਗੁਰੂ ਸਾਹਿਬਾਨ ਅਤੇ ਤੀਜੇ ਭਾਗ ਵਿਚ ਗੁਰੂ ਘਰ ਦੇ ਨਿਕਟਵਰਤੀ ਤੇ ਭੱਟਾਂ ਦੀ ਬਾਣੀ ਦਾ। ਹਰ ਭਾਗ ਵਿਚ ਜਤਨ ਇਹ ਕੀਤਾ ਹੈ ਕਿ ਵਿਅਕਤੀ ਦਾ ਕ੍ਰਮ ਉਸ ਦੀਆਂ ਜਨਮ ਮਰਨ ਦੀਆਂ ਥਿਤਾਂ ਭਾਵ ਉਸ ਦੇ ਕਾਲ ਅਨੁਸਾਰ ਰਖਿਆ ਜਾਏ। ਕਈ ਥਾਈਂ ਵਿਸ਼ੇਸ਼ ਕਰਕੇ ਭਗਤਾਂ ਤੇ ਭੱਟਾਂ ਦੀ ਹਾਲਤ ਵਿਚ ਥਿਤਾਂ ਦੀ ਜਾਣਕਾਰੀ ਬਿਲਕੁਲ ਨਾ ਪਰਾਪਤ ਹੋ ਸਕਣ ਕਰ ਕੇ ਪੂਰੇ ਵਿਸ਼ਵਾਸ਼ ਨਾਲ ਨਹੀਂ ਕਿਹਾ ਜਾ ਸਕਦਾ ਕਿ ਉਹਨਾਂ ਭਗਤਾਂ ਆਦਿ ਨੂੰ ਯੋਗ ਥਾਂ ਤੇ ਹੀ ਰਖਿਆ ਜਾ ਸਕਿਆ ਹੈ। ਦੂਜੇ ਭਾਗ ਵਿਚ ਕ੍ਰਮ ਨਿਸਚਿਤ ਤੌਰ ਤੇ ਠੀਕ ਹੈ।

ਇਸ ਇਤਿਹਾਸ ਵਿਚ ਹਰ ਭਗਤ, ਗੁਰੂ ਆਦਿ ਦਾ ਸਾਹਿਤਕ ਮੁਲਾਂਕਣ ਇਹਨਾਂ ਪੱਖਾਂ ਤੇ ਦ੍ਰਿਸ਼ਟੀਕੋਨਾਂ ਤੋਂ ਕੀਤਾ ਗਇਆ ਹੈ :

(ੳ) ਕਵੀ ਦਾ ਜੀਵਨ
(ਅ) ਕਵੀ ਦੀ ਕਾਵਿ-ਪ੍ਰਤਿਭਾ ਦਾ ਵਿਕਾਸ
(ੲ) ਰਚਨਾ ਦਾ ਬਿਉਰਾ
(ਸ) ਰਚਨਾ ਦਾ ਸਰਵੇਖਣ ਤੇ ਵਿਚਾਰਧਾਰਾ
(ਹ) ਵਿਸ਼ੇਸ਼ ਵਿਚਾਰਧਾਰਾ

(ਕ) ਕਾਵਿ ਸ਼ੈਲੀ

(ਖ) ਚੋਣਵੀਂ ਕਵਿਤਾ

ਭਗਤਾਂ ਜਾਂ ਭੱਟਾਂ ਦੇ ਜੀਵਨ ਆਦਿ ਦੀ ਜਾਣਕਾਰੀ ਨਾ ਹੋਣ ਕਰ ਕੇ ਉਹਨਾਂ ਬਾਰੇ ਉਪਰਲਾ ਸਾਰਾ ਵੇਰਵਾ ਦੇਣਾ ਸੰਭਵ ਨਹੀਂ ਹੋ ਸਕਿਆ—ਉਥੇ ਉਹਨਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀ ਰਚਨਾ ਦੇ ਸਰਵੇਖਣ ਆਦਿ ਤੇ ਹੀ ਸੰਤੋਖ ਕੀਤਾ ਗਇਆ ਹੈ।

(ੳ) ਭਗਤਾਂ, ਗੁਰੂਆਂ ਤੇ ਭੱਟਾਂ ਦੇ ਜੀਵਨ ਬਾਰੇ ਰਵਾਇਤਾਂ ਤੇ ਪਰਚਲਤ ਸਾਖੀਆਂ ਨੂੰ ਮਹਾਨਤਾ ਨਹੀਂ ਦਿਤੀ ਗਈ, ਕੇਵਲ ਇਤਿਹਾਸਕ ਪਰਮਾਣੀਕਤਾ ਵਾਲੀ ਵਾਕਫੀ ਹੀ 'ਜੀਵਨ' ਦੇ ਸਿਰਲੇਖ ਹੇਠ ਅੰਕਤ ਕੀਤੀ ਗਈ ਹੈ।

(ਅ) ਜਿਥੇ ਜਿਥੇ ਕਿਸੇ ਭਗਤ ਜਾਂ ਗੁਰੂ ਦੀ ਪ੍ਰਤਿਭਾ ਦੇ ਵਿਕਾਸ ਨੂੰ ਉਲੀਕਿਆ ਹੈ ਉਥੇ ਕੇਵਲ ਇਹ ਹੀ ਧਿਆਨ ਰਖਿਆ ਹੈ ਕਿ ਉਹਨਾਂ ਦੇ ਜੀਵਨ ਵਿਚ ਕੀ ਹਾਲਾਤ ਸਨ ਅਤੇ ਵਿਸ਼ੇਸ਼ ਘਟਨਾਵਾਂ ਆਦਿ ਕਿਹੜੀਆਂ ਵਾਪਰੀਆਂ। ਇਹਨਾਂ ਤੋਂ ਅਨੁਮਾਨ ਲਗਾਇਆ ਹੈ ਕਿ ਆਪ ਦੀ ਪ੍ਰਤਿਭਾ ਦੀ ਕੀ ਸੇਧ ਹੋ ਸਕਦੀ ਹੈ।

ਭਾਵੇਂ ਸਿਰਲੇਖ 'ਕਾਵਿ ਪ੍ਰਤਿਭਾ ਦਾ ਵਿਕਾਸ' ਰਖਿਆ ਗਇਆ ਹੈ ਪਰ ਇਸ ਦਾ ਭਾਵ ਇਹ ਨਹੀਂ ਲਇਆ ਗਇਆ ਕਿ ਆਪ ਦੇ ਕਲਾਤਮਕ ਜੀਵਨ ਦੇ ਕਿਸੇ ਪੜਾ ਤੇ ਆਪ ਦੀ ਪ੍ਰਤਿਭਾ ਘਟ ਵਿਕਸਿਤ ਸੀ ਅਤੇ ਕਿਸੇ ਤੇ ਵਧ। ਪਰਮਾਣੀਕ ਗਲ ਇਹ ਮੰਨੀ ਗਈ ਹੈ ਕਿ ਕਿਸੇ ਭਗਤ ਜਾਂ ਗੁਰੂ ਦੀ ਰਚਨਾ ਤੋਂ ਪ੍ਰਤਿਭਾ ਦੇ ਘਟ ਜਾਂ ਵਧ ਵਿਕਸਿਤ ਹੋਣ ਦਾ ਪਤਾ ਨਹੀਂ ਲਗਦਾ। ਸਾਰੀ ਰਚਨਾ ਇਕੋ ਪਧਰ ਦੀ ਹੈ ਅਤੇ ਆਪ ਦੀ ਪੂਰਨ ਤੌਰ ਤੇ ਵਿਕਸਿਤ ਪ੍ਰਤਿਭਾ ਦੀ ਹੀ ਉਪਜ ਹੈ।

(ੲ) 'ਰਚਨਾ ਦੇ ਬਿਉਰੇ' ਵਿਚ ਕਿਸੇ ਭਗਤ ਜਾਂ ਗੁਰੂ ਦੀ ਸ੍ਰੀ ਗੁਰੂ ਗ੍ਰੰਥ ਵਿਚ ਸ਼ਾਮਲ ਬਾਣੀ ਦਾ ਹੀ ਬਿਉਰਾ ਦਿਤਾ ਗਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਦਾ ਧਿਆਨ ਨਹੀਂ ਰਖਿਆ ਗਇਆ। ਰਚਨਾ ਦਾ ਬਿਉਰਾ ਗੁਰੂ ਗ੍ਰੰਥ ਸਾਹਿਬ ਦੇ ਹਰ ਰਾਗ ਵਿਚ ਸ਼ਾਮਲ ਬਾਣੀ ਦੇ ਹਿਸਾਬ ਤੇ ਕ੍ਰਮ ਅਨੁਸਾਰ ਦਿਤਾ ਗਇਆ ਹੈ।

(ਸ) 'ਰਚਨਾ ਦੇ ਸਰਵੇਖਣ' ਵਿਚ ਹਰ ਰਾਗ ਵਿਚ ਸੰਗ੍ਰਹਿਤ ਬਾਣੀ ਦਾ ਸਮੁਚੇ ਤੌਰ ਤੇ ਸਰਵੇਖਣ, ਮੁਲਾਂਕਣ ਤੇ ਵਿਚਾਰ-ਵਿਸ਼ਲੇਸ਼ਣ ਦਿਤਾ ਗਇਆ ਹੈ। ਇਸ ਸਰਵੇਖਣ ਵਿਚੋਂ ਹਰ ਕਵੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀਆਂ ਨਾਲ ਸਾਂਝੀ ਵਿਚਾਰਧਾਰਾ ਪੇਸ਼ ਕਰ ਦਿਤੀ ਗਈ ਹੈ ਭਾਵ ਉਸ ਦੇ ਪਰਮਾਤਮਾ, ਜੀਵ, ਜਗਤ, ਗੁਰੂ, ਭਗਤੀ, ਸਮਾਜ, ਸਦਾਚਾਰ ਆਦਿ ਬਾਰੇ ਵਿਚਾਰ। ਸਾਂਝੀ ਵਿਚਾਰਧਾਰਾ ਦਾ ਵੇਰਵਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਾਵਿ ਪਰੰਪਰਾ' ਵਿਚ ਦੇ ਦਿਤਾ ਹੈ।

(ਹ) ਵਿਸ਼ੇਸ਼ ਵਿਚਾਰਧਾਰਾ' ਦੇ ਸਿਰਲੇਖ ਅਧੀਨ ਕਿਸੇ ਭਗਤ ਜਾਂ ਗੁਰੂ ਵਿਅਕਤੀ

ਦੇ ਉਹ ਵਿਚਾਰ ਦਿਤੇ ਹਨ ਜੋ ਹੋਰਾਂ ਨਾਲ ਸਾਂਝੇ ਨਹੀਂ, ਸਗੋਂ ਮੌਲਿਕ, ਨਿਖੜਵੇਂ ਤੇ ਜ਼ਾਤੀ ਹਨ।

(ਕ) 'ਕਾਵਿ-ਸ਼ੈਲੀ' ਦੇ ਸਿਰਲੇਖ ਹੇਠ ਵੀ ਕਿਸੇ ਭਗਤ ਜਾਂ ਗੁਰੂ ਦੀ ਸ਼ੈਲੀ ਦੀਆਂ ਜ਼ਾਤੀ ਵਿਸ਼ੇਸ਼ਤਾਈਆਂ ਹੀ ਅੰਕਤ ਕੀਤੀਆਂ ਹਨ। ਸ਼ੈਲੀ ਦੀਆਂ ਜਿਹੜੀਆਂ ਗਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀਆਂ ਵਿਚ ਸਾਂਝੀਆਂ ਹਨ, ਉਹਨਾਂ ਦਾ ਵੇਰਵਾ ਭੂਮਿਕਾ ਵਿਚ ਹੀ ਦਿਤਾ ਗਇਆ ਹੈ।

(ਖ) 'ਚੋਣਵੀ ਕਵਿਤਾ' ਦੇ ਸਿਰਲੇਖ ਹੇਠ ਹਰ ਕਵੀ ਦੇ ਪ੍ਰਤਿਨਿਧ ਨਮੂਨੇ, ਥਾਂ ਦਾ ਅਤਿਅੰਤ ਸੰਕੋਚ ਕਰਦੇ ਹੋਏ, ਦਿਤੇ ਗਏ ਹਨ।

## ੭.

ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦੀ ਹਾਂ ਜਿਹਨਾਂ ਨੇ ਇਸ ਪੁਸਤਕ ਨੂੰ ਆਪਣੇ ਮਤਾ ਨੰ: ੯੩੮ ਮਿਤੀ ੭-੭-੬੩ ਅਨੁਸਾਰ "ਸ੍ਰੀ ਗੁਰੂ ਅਰਜਨ ਦੇਵ ਸਿਮਰਤੀ ਗ੍ਰੰਥ" ਨਮਿਤ ਆਪ ਦੀ ੪੦੦ ਸਾਲਾ ਜਯੰਤੀ (ਅਪਰੈਲ ੧੯੬੩) ਦੇ ਤੌਰ ਤੇ ਪ੍ਰਕਾਸ਼ਤ ਕਰਨਾ ਪਰਵਾਨ ਕੀਤਾ। ਮੈਂ ਵਿਸ਼ੇਸ਼ ਤੌਰ ਤੇ ਮਾ: ਸੁਜਾਨ ਸਿੰਘ ਜੀ, ਸਕੱਤ੍ਰ ਸ਼੍ਰੋ: ਗੁ: ਪ੍ਰ: ਕਮੇਟੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ੪੦੦ ਸਾਲਾ ਜਯੰਤੀ ਮਨਾਣ ਦਾ ਵਿਚਾਰ ਦਿਤਾ ਅਤੇ ਇਸ ਪੁਸਤਕ ਵਿਚ ਜ਼ਾਤੀ ਦਿਲਚਸਪੀ ਲਈ।

## ੮.

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਸ ਪਰਕਾਰ ਦਾ ਸਾਹਿਤਕ ਇਤਿਹਾਸ ਚਿਤਰਨ ਦਾ ਇਹ ਪਹਿਲਾ ਜਤਨ ਹੈ। ਇਸ ਵਿਚ ਅਵੱਸ਼ ਕਈ ਤਰੁਟੀਆਂ ਰਹਿ ਗਈਆਂ ਹੋਣੀਆਂ ਹਨ ਜਿਹਨਾਂ ਬਾਰੇ ਸੁਹਿਰਦ ਪਾਠਕਾਂ ਵਲੋਂ ਸੁਝਾ ਆਉਣ ਤੇ ਅਗਲੀ ਛਾਪ ਵਿਚ ਸੁਧਾਈ ਕਰਨ ਤੋਂ ਸੰਕੋਚ ਨਹੀਂ ਕੀਤਾ ਜਾਏਗਾ।

ਖਾਲਸਾ ਕਾਲਜ, ਅੰਮ੍ਰਿਤਸਰ
੧੧—੭—੬੩

ਤਾਰਨ ਸਿੰਘ

ੴ



ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦਾ

# ਸਾਹਿਤਕ ਇਤਿਹਾਸ

ਡਾ: ਤਾਰਨ ਸਿੰਘ
ਐੱਮ. ਏ., ਪੀ-ਐਚ. ਡੀ.




ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਾਵਿ ਪਰੰਪਰਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀਆਂ ਵਿਚ ਵਿਚਾਰਾਂ, ਮੰਤਵਾਂ, ਤੇ ਸ਼ੈਲੀ ਦੀ
ਸਾਂਝ ਬਹੁਤ ਵਧ ਹੈ ਅਤੇ ਵਖੇਵਾਂ ਬਹੁਤ ਘਟ ਹੈ । ਇਸ ਲਈ ਇਹ ਸਾਰੀ ਰਚਨਾ ਪਰਮੁਖ
ਤੌਰ ਤੇ ਇਕੋ ਲਹਿਰ ਦੀ ਰਚਨਾ ਹੈ ਜਾਂ ਇਕੋ ਕਾਵਿ ਸਕੂਲ ਦੀ ਸਿਰਜਨਾ ਹੈ। ਭਗਤਾਂ,
ਗੁਰੂਆਂ ਤੇ ਭੱਟਾਂ ਦੀਆਂ ਤਿੰਨੇ ਸ਼੍ਰੇਣੀਆਂ ਇਕੋ ਸਕੂਲ ਦੀਆਂ ਹੀ ਸ਼੍ਰੇਣੀਆਂ ਹਨ । ਸੋ ਸ੍ਰੀ
ਗੁਰੂ ਗ੍ਰੰਥ ਸਾਹਿਬ ਦੇ ੧੪੩੦ ਪੰਨਿਆਂ ਵਿਚ ਵਿਚਾਰਾਂ ਤੇ ਕਾਵਿ ਕਲਾ ਦੀ ਸਾਂਝ
ਬਹੁਤ ਵਧ ਹੈ ।

ਇਥੇ ਭੂਮਿਕਾ ਵਿਚ ਵਿਚਾਰਾਂ ਤੇ ਕਲਾ ਦੀ ਸਾਰੀ ਸਾਂਝ ਦਾ ਵਿਸਥਾਰ ਸਹਿਤ
ਵਿਸ਼ਲੇਸ਼ਣ ਕਰ ਦਿਤਾ ਗਇਆ ਹੈ । ਇਹ ਸਾਂਝੇ ਵਿਚਾਰ ਤੇ ਕਲਾ-ਪਖ ਮੁੜ ਮੁੜ ਕੇ ਹਰ
ਭਗਤ ਜਾਂ ਗੁਰੂ ਦੇ ਵਿਸ਼ਲੇਸ਼ਣ ਵਿਚ ਦੁਹਰਾਏ ਨਹੀਂ ਗਏ । ਇਸ ਲਈ ਇਹ ਹਰ ਇਕ ਭਗਤ
ਜਾਂ ਗੁਰੂ ਦੇ ਵਿਸ਼ਲੇਸ਼ਣ ਵਿਚ ਸ਼ਾਮਲ ਸਮਝੇ ਜਾਣ। ਉਹਨਾਂ ਦੀਆਂ ਜ਼ਾਤੀ ਵਿਸ਼ੇਸ਼ਤਾਈਆਂ ਤੇ
ਪਰਵਿਰਤੀਆਂ ਦਾ ਵਰਣਨ ਉਹਨਾਂ ਦੇ ਵਿਸ਼ਲੇਸ਼ਣ ਵਿਚ ਵਖ ਵਖ ਦਿਤਾ ਗਇਆ ਹੈ ।

ਸਾਂਝੇ ਵਿਚਾਰਾਂ ਤੇ ਕਲਾ-ਪਖਾਂ ਦਾ ਵਿਸ਼ਲੇਸ਼ਣ ਇਸ ਪਰਕਾਰ ਕੀਤਾ ਹੈ :—

੧. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਸਮਾਦ
੨. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ
੩. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਤੇ ਕਾਵਿ ਦਾ ਸੰਜੋਗ
੪. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਰਜਨ ਕਲਾ
੫. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਾਵਿ-ਸ਼ੈਲੀ
੬. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿੰਬਾਵਲੀ
੭. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਥਿਹਾਸ ਦੀ ਵਰਤੋਂ
੮. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਬਦਾਵਲੀ ਤੇ ਬੋਲੀ

## ੧—ਸ੍ਰੀ ਗੁਰੂ ਗ੍ਰੰਥ ਦਾ ਵਿਸਮਾਦ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਵਿਸਮਾਦ ਨੂੰ ਉਹ ਮਾਣ ਸਕਦਾ ਹੈ ਜਿਸ ਦੀ

ਗਿਆਨੀਆਂ ਵਿਚ ਇਹ ਅਸ਼ਟਾਂਗ ਗੁਣ-ਪਰਾਪਤੀ ਵਿਦਮਾਨ ਹੋਵੇ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਸਲੋਕ ਵਿਚ ਇਉਂ ਦਰਸਾਇਆ ਹੈ :—

ਵਾਰ ਸਾਰੰਗ ਮ: ੧

ਇਕਨਾ ਨਾਦ ਨ ਬੇਦ ਨ ਗੀਅ ਰਸੁ, ਰਸ ਕਸੁ ਨ ਜਾਣੰਤਿ ॥
ਇਕਨਾ ਸੁਧਿ ਨ ਬੁਧਿ ਨ ਅਕਲਿ ਸਰ, ਅਖਰ ਕਾ ਭੇਉ ਨ ਲਹੰਤ ॥
ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥

ਅਠ ਗੁਣ ਇਹ ਹਨ :—

(੧) ਨਾਦ :—ਪਹਿਲੀ ਪਰਾਪਤੀ 'ਨਾਦ' ਦੀ ਹੈ। 'ਨਾਦ' ਦਾ ਭਾਵ ਉਹ ਆਤਮਕ ਤੇ ਅੰਤਸ਼ਕਰਣ ਦੀ ਅਵਸਥਾ ਹੈ ਜਦੋਂ 'ਖਸਮ ਕੀ ਬਾਣੀ' ਦਾ ਆਵੇਸ਼ ਮਨੁਖ ਨੂੰ ਹੁੰਦਾ ਹੈ। ਭਾਵ ਜਿਨੇ ਤੀਕ ਮਨੁਖ ਆਤਮਕ ਤੌਰ ਤੇ ਆਪ ਪ੍ਰਭੂ ਦੀ ਬਾਣੀ ਸੁਣਨ ਦੇ ਸਮਰਥ ਨਹੀਂ ਹੋ ਜਾਂਦਾ, ਉਨੇ ਤੀਕ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਵਿਸਮਾਦ ਨਹੀਂ ਪਰਾਪਤ ਹੁੰਦਾ। 'ਨਾਦ' ਪ੍ਰਭੂ ਦੀ ਆਪਣੀ ਆਵਾਜ਼ ਹੈ ਜੋ ਮਨੁਖ ਨੂੰ ਅੰਤਸ਼ਕਰਣ ਤੇ ਆਤਮਾ ਵਿਚੋਂ ਸੁਣਾਈ ਦਿੰਦੀ ਹੈ। ਸ਼ਬਦ ਹਰ ਇਕ ਦੇ ਅੰਦਰ ਗਜਦਾ ਹੈ ਪਰ ਸੁਣਨ ਦੀ ਸ਼ਕਤੀ ਕਿਸੇ ਕਿਸੇ ਵਿਚ ਹੈ। ਬਾਣੀ ਦੀ ਸੂਝ ਨਾਦ ਪਰਾਪਤੀ ਦੀ ਅਵਸਥਾ ਦੁਆਰਾ ਹੀ ਹੋਣੀ ਹੈ।

ਮਿਹਰਵਾਨ ਮਉਲਾ ਤੂ ਹੀ ਏਕ ॥ ਪੀਰ ਪੈਕਾਂਬਰ ਸੇਖ ॥
ਦਿਲਾ ਕਾ ਮਾਲਕੁ ਕਰੇ ਹਾਕੁ ॥ ਕੁਰਾਨ ਕਤੇਬ ਤੇ ਪਾਕੁ ॥
(ਰਾਮਕਲੀ ਮ: ੫, ੯੦੭)

(੨) ਬੇਦ :—ਬੇਦ ਪ੍ਰਭੂ ਬਾਰੇ ਪਰੰਪਰਾਈ ਗਿਆਨ ਦਾ ਜਾਣਨਾ ਹੈ (Traditional knowledge) ਜਿਨੇ ਤੀਕ ਕਿਸੇ ਮਨੁਖ ਨੂੰ ਭਾਰਤੀ ਧਰਮ ਪੁਸਤਕਾਂ ਦਾ ਗਿਆਨ ਨਹੀਂ ਜੋ ਕਿ ਸਾਡਾ ਹੀ ਪਰੰਪਰਾਈ ਵਿਰਸਾ ਹਨ, ਉਨੇ ਤੀਕ ਉਹ ਇਸ (ਸ੍ਰੀ ਗੁਰੂ ਗ੍ਰੰਥ) ਵੇਦ ਨੂੰ ਵੀ ਨਹੀਂ ਸਮਝੇਗਾ। ਇਹ ਮਹਾਨ ਗ੍ਰੰਥ ਪੁਰਾਤਨ ਸਨਾਤਨ ਗਿਆਨ ਵਿਚੋਂ ਉਪਜਿਆ ਹੈ ਅਤੇ ਉਸੇ ਪਰੰਪਰਾ ਨੂੰ ਹੋਰ ਵਿਕਾਸ਼ ਪਰਦਾਨ ਕਰਦਾ ਹੈ। ਇਸ ਤਰ੍ਹਾਂ ਇਹ ਨਵੀਂ ਚੀਜ਼ ਵੀ ਹੈ, ਪਰ ਅਸਲੋਂ ਨਵੀਂ ਵੀ ਨਹੀਂ ਹੈ ਕਿਉਂਕਿ ਇਸ ਦੀ ਜੜ੍ਹ ਪਿਛੇ ਵੇਦ ਵਿਚ ਹੈ। ਭਾਰਤੀ ਬ੍ਰਹਮ ਵਿਦਿਆ ਦੀ ਚੰਗੀ ਜਾਣਕਾਰੀ ਹੀ ਕਿਸੇ ਮਨੁਖ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਬੋਧ ਪਰਾਪਤ ਕਰਨ ਵਿਚ ਸਹਾਈ ਹੋਵੇਗੀ। ਇਸ ਤੋਂ ਬਿਨਾਂ ਇਸ ਗ੍ਰੰਥ ਦੇ ਗੌਹਜ ਭੇਦਾਂ ਨੂੰ ਨਹੀਂ ਸਮਝਿਆ ਜਾਇਗਾ।

(੩) ਗੀਅ ਰਸੁ:—ਤੀਜੀ ਮਹਾਨ ਸ਼ਰਤ ਇਸ ਗ੍ਰੰਥ ਨੂੰ ਮਾਨਣ ਲਈ ਹੈ, ਭਾਰਤੀ

ਸੰਗੀਤ ਵਿਚ ਪਰਬੀਨਤਾ। ਜਿੰਨੀ ਹੀ ਕਿਸੇ ਨੂੰ ਸੰਗੀਤ ਪਿੰਗਲ,ਤੇ ਪੁਰਾਤਨ ਸੰਗੀਤ ਪਰੰਮਪਰਾ ਤੇ ਰਾਗ ਮਾਲਾ ਦੀ ਜਾਣਕਾਰੀ ਹੈ, ਉੱਨਾ ਹੀ ਉਹ ਇਸ ਗ੍ਰੰਥ ਦੀ ਬਾਣੀ ਨੂੰ ਸਮਝਣ ਦੇ ਸਮਰਥ ਹੋਵੇਗਾ। ਜੋ ਕੋਈ ਇਹਨਾਂ ਰਾਗਾਂ ਨੂੰ ਗਾ ਸਕਦਾ ਹੈ ਜਾਂ ਇਹ ਗਾਇਨ ਹੁੰਦੇ ਹੋਣ ਤੇ ਉਹ ਉਹਨਾਂ ਦਾ ਰਸ ਮਾਣ ਸਕਦਾ ਹੈ (ਜਿੰਨੀ ਰਾਗ ਦੀ ਸੂਝ ਹੈ) ਉਹ ਇਸ ਬਾਣੀ ਦੀ ਮਹਾਨਤਾ ਤੇ ਇਸ ਦੇ ਰਸ ਨੂੰ ਮਾਣ ਸਕੇਗਾ।

(੪) **ਰਸ ਕਸ** :—ਭਾਰਤੀ ਵਿਦਵਾਨਾਂ ਨੇ ਕਵਿਤਾ ਵਿਚ ਨੌਂ ਰਸ ਮੰਨੇ ਹਨ ਜਿਨ੍ਹਾਂ ਵਿਚੋਂ ਕੁਝ ਚੰਗੇ ਹਨ ਜਿਵੇਂ: ਸ਼ਿੰਗਾਰ, ਸ਼ਾਂਤ, ਪਰ ਕਈ ਮੰਦੇ ਵੀ ਹਨ ਜਿਵੇਂ: ਰੁਦ੍ਰ, ਬੀਭਤਸ ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੂਰਨ ਵਿਸਮਾਦ ਉਹ ਜਾਣੇਗਾ, ਜਿਸ ਨੂੰ ਇਹਨਾਂ ਰਸਾਂ ਤੇ ਕਸਾਂ ਦੀ ਸੂਝ ਹੈ। ਇਸ ਬਾਣੀ ਵਿਚ ਸਾਰੇ ਰਸ ਉਪਸਥਿਤ ਹਨ। ਸ਼ਿੰਗਾਰ ਵੀ ਹੈ, ਬੀਰ ਵੀ ਹੈ, ਪਰ ਕਿਤੇ ਰੁਦ੍ਰ, ਬੀਭਤਸ, ਆਦਿ ਵੀ ਹਨ। ਰਸ ਦੀ ਸੂਝ ਬਾਣੀ ਨੂੰ ਮਾਣਨ ਵਿਚ ਸਹਾਈ ਹੈ।

(੫) **ਸੁਧਿ** :—ਸੁਧ ਹੈ ਬ੍ਰਹਮ ਚੇਤੰਨਤਾ। ਜਿੰਨੇ ਤੀਕ ਮਨੁਖ ਚੇਤੰਨ ਨਹੀਂ ਹੈ, ਉਸ ਨੂੰ ਬਾਣੀ ਦਾ ਰਸ ਵੀ ਪਰਾਪਤ ਨਹੀਂ ਹੈ ਅਤੇ ਨਾ ਹੀ ਇਸ ਦਾ ਰਹਸ ਪਰਾਪਤ ਹੁੰਦਾ ਹੈ। ਪ੍ਰਭੂ ਨਾਲ ਜੁੜਨ ਕਰਕੇ 'ਸੁਧ' ਪਰਗਟ ਹੁੰਦੀ ਹੈ, ਲਿਵ ਵਿਚ ਸੁਧ ਉਪਜਦੀ ਹੈ।

(੬) **ਬੁਧਿ**:—ਸੰਸਾਰ ਦੇ ਅਨੇਕ ਪੱਖੀ ਗਿਆਨ ਦੇ ਅਭਿਆਸ ਨਾਲ ਬੁਧ ਉਪਜਦੀ ਹੈ, ਮਨੁਖ ਬੁਧੀਮਾਨ ਬਣਦਾ ਹੈ। ਭਾਵ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁ-ਪੱਖੀ ਗਿਆਨ ਹੈ—ਇਥੇ ਬ੍ਰਹਮ ਗਿਆਨ ਤੇ ਹੈ ਹੀ, ਪਰ ਇਥੇ ਖਗੋਲ ਵਿਦਿਆ ਵਲ ਸੰਕੇਤ ਹਨ, ਜੋਤਸ਼ ਹੈ, ਯੋਗ ਹੈ, ਵਿਗਿਆਨ ਹੈ, ਭੂਗਰਭ ਗਿਆਨ ਹੈ, ਸੂਰਜ ਚੰਨ ਦੇ ਸੰਕੇਤ ਹਨ ਅਤੇ ਕੁਦਰਤ ਵਿਚ ਦਿਸਦੀਆਂ ਤੇ ਨਾ ਦਿਸਦੀਆਂ ਅਨੇਕ ਚੀਜ਼ਾਂ ਬਾਰੇ ਸੰਕੇਤ ਹਨ; ਇਸ ਵਿਚ ਅਰਥ ਵਿਦਿਆ, ਰਾਜ ਵਿਦਿਆ ਬਾਰੇ ਸੰਕੇਤ ਹਨ। ਜਿੰਨਾ ਕਿਸੇ ਦਾ ਗਿਆਨ ਸੰਪੂਰਣ ਤੇ ਬਹੁ ਪੱਖੀ ਹੋਵੇਗਾ, ਉੱਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਕਾਵਿ ਦੇ ਰਹਸ ਨੂੰ ਸਮਝੇਗਾ ਅਤੇ ਉਸ ਨੂੰ ਰਸ ਦੀ ਪਰਾਪਤੀ ਵੀ ਹੋਵੇਗੀ।

(੭) **ਅਕਲਿ ਸਰ**:—ਸਤਵੀਂ ਚੀਜ਼ 'ਅਕਲ' ਮੰਨੀ ਹੈ। ਅਕਲ ਹੈ ਆਪਣੇ ਤਜਰਬੇ ਵਿਚੋਂ ਪਰਾਪਤ ਹੋਇਆ ਗਿਆਨ। ਜ਼ਾਤੀ ਤਜਰਬੇ ਨਾਲ ਸਾਰ ਅਕਲ ਜਾਂ ਸ੍ਰੇਸ਼ਟ ਅਕਲ ਉਪਜਦੀ ਹੈ। ਜਿਸ ਚੀਜ਼ ਦਾ ਜ਼ਾਤੀ ਤਜਰਬਾ ਹੋਵੇਗਾ, ਉਸ ਤੇ ਵਿਸ਼ਵਾਸ ਛੇਤੀ ਆਵੇਗਾ। ਕੁਦਰਤ ਨੂੰ ਚੰਗੀ ਤਰ੍ਹਾਂ ਵੇਖਣ ਨਾਲ ਬ੍ਰਹਮ ਗਿਆਨ ਵੀ ਉਪਜਦਾ ਹੈ। 'ਅਕਲੀ' ਹੀ ਪ੍ਰਭੂ ਸੇਵਨ ਦੀ ਵੀ ਜਾਚ ਆਉਂਦੀ ਹੈ।

(੮) **ਅਖਰ ਕਾ ਭੇਉ**:—ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਪੂਰੀ ਤਰ੍ਹਾਂ ਸਮਝਣ

ਕਿਸੇ 'ਅਖਰਾਂ' ਦੀ ਸੂਝ ਲੋੜੀਂਦੀ ਹੈ, ਹਰ ਬੋਲੀ ਦੀ ਸੂਝ ਲੋੜੀਂਦੀ ਹੈ। ਬੋਲੀ ਜਾਣਨਾ ਕਾਫ਼ੀ ਨਹੀਂ ਹੈ, ਸਗੋਂ ਬੋਲੀ ਦੇ ਅਖਰਾਂ ਦੇ ਪੂਰਨ ਭੇਦ ਨੂੰ ਜਾਣਨ ਦੀ ਲੋੜ ਹੈ—ਅਖਰਾਂ ਦੀ ਉਤਪਤੀ, ਵਿਕਾਸ ਤੇ ਇਤਿਹਾਸ ਦੀ ਜਾਣਕਾਰੀ ਦੀ ਲੋੜ ਹੈ। ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼, ਸਹਸਕ੍ਰਿਤੀ, ਪੰਜਾਬੀ, ਮਰਾਠੀ, ਸਿੰਧੀ, ਹਿੰਦੀ, ਬ੍ਰਜੀ, ਅਰਬੀ, ਫ਼ਾਰਸੀ ਆਦਿ ਦੇ ਡੂੰਘੇ ਗਿਆਨ ਦੀ ਲੋੜ ਹੈ, ਇਹਨਾਂ ਦੇ ਵਿਆਕਰਣਾਂ ਦੀ ਜਾਣਕਾਰੀ ਚਾਹੀਦੀ ਹੈ।

ਜੋ ਇਹਨਾਂ ਅਠ ਗੁਣਾਂ ਵਿਚ ਨਿਪੁੰਨਤਾ ਹੀ ਕਿਸੇ ਮਨੁਖ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਸਮਝਣ ਦੇ ਸਮਰਥ ਬਣਾਂਦੀ ਹੈ।

## ੨–ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ

(ਫ਼ਲਸਫ਼ੇ ਦਾ ਕਾਵਿਕ ਰੂਪ)

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ 'ਵੇਦ' ਦਾ ਹੈ, 'ਸ਼ਾਸਤ੍ਰ' ਦਾ ਨਹੀਂ—ਭਾਵ ਜਿਵੇਂ 'ਵੇਦ' ਨੇ ਆਤਮਕ ਅਨੁਭਵ ਤੇ ਸਰੋਦੀ ਹੂਕ ਦੁਆਰਾ ਦੇਵਤਿਆਂ ਦੀ ਉਸਤਤੀ ਗਾਈ ਹੈ ਤਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਪਾਰਬ੍ਰਹਮ ਪਰਮਾਤਮਾ ਅਕਾਲ ਪੁਰਖ ਦੀ ਉਸਤਤੀ ਗਾਈ ਹੈ, ਆਤਮਕ ਅਨੁਭਵ ਅਤੇ ਸਰੋਦੀ ਸੌਹਜਵਾਦੀ ਕਵਿਤਾ ਦੁਆਰਾ; ਨਾ ਕਿ ਇਵੇਂ 'ਸ਼ਾਸਤ੍ਰ' ਦੀ ਤਰ੍ਹਾਂ ਕਿਸੇ ਇਕ 'ਸਿਧਾਂਤ' ਨੂੰ ਬੌਧਿਕਤਾ ਦੇ ਬਲ ਨਾਲ ਅਤੇ ਵਾਦ-ਵਿਵਾਦ ਤੇ ਖੰਡਨ ਮੰਡਨ ਦੁਆਰਾ ਸਿਧ ਕਰਨ ਦਾ ਉਪਰਾਲਾ ਕੀਤਾ ਗਇਆ ਹੈ। ਇਸ ਮਹਾਨ ਪੁਸਤਕ ਵਿਚ ਅਨੇਕ ਸਿਧਾਂਤ ਇਸ ਤਰ੍ਹਾਂ ਸਮਿਲਿਤ ਹੋਏ ਹੋਏ ਹਨ ਜਿਵੇਂ ਉਹ 'ਵੇਦ' ਵਿਚ ਸਨ ਅਤੇ ਮਗਰੋਂ ਗੌਤਮ, ਜੈਮਨੀ, ਕਪਲ, ਪਾਤੰਜਲੀ ਆਦਿ ਨੇ 'ਵੇਦ' ਨੂੰ ਮਥ ਕੇ ਛੇ ਸ਼ਾਸਤ੍ਰ ਕਢ ਲਏ—ਤਿਵੇਂ ਹੀ ਇਸ ਵਿਚੋਂ ਫ਼ਲਸਫ਼ਾ ਜਾਂ ਫ਼ਲਸਫ਼ੇ ਕਢੇ ਜਾ ਸਕਦੇ ਹਨ, ਅਨੇਕ ਸਿਧਾਂਤਾਂ ਦੇ 'ਸੂਤ੍ਰ' ਇਸ ਵਿਚ ਉਸ ਤਰ੍ਹਾਂ ਮਿਲੇ ਹੋਏ ਹਨ ਜਿਵੇਂ ਦੁਧ ਵਿਚ ਘਿਉ, ਪਰ ਉਸ ਤਰ੍ਹਾਂ ਦੁਧ ਵਿਚ ਘਿਉ ਦਿਸਦਾ ਨਹੀਂ ਹੈ। 'ਵੇਦ' ਵਿਚ ਛੇ ਹੀ ਸ਼ਾਸਤ੍ਰਾਂ ਦੀ ਸੰਭਾਵਨਾ ਮੌਜੂਦ ਸੀ, ਇਸੇ ਤਰ੍ਹਾਂ ਇਸ ਮਹਾਨ ਪੁਸਤਕ ਵਿਚ ਵੀ 'ਅਨੇਕ ਵੇਸਾਂ' ਵਾਲੇ ਪਰਮਾਤਮਾ ਦੇ ਅਨੇਕ ਸਰੂਪ ਬਿਆਨ ਕੀਤੇ ਹਨ ਪਰ ਕਵਿਤਾ ਦੇ ਖੁਲ੍ਹੇ ਵਹਿਣ ਵਿਚ, ਨਾ ਕਿ ਬੌਧਿਕ ਸ਼ਾਸਤ੍ਰਿਕ ਰੂਪ ਵਿਚ।

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਰਜਨ ਕਲਾ 'ਵੇਦ' ਵਾਲੀ ਹੈ, 'ਸ਼ਾਸਤ੍ਰ' ਵਾਲੀ ਨਹੀਂ। ਇਹ ਇਕ ਗੁੱਟ ਪ੍ਰਬੰਧ ਵਿਚ ਰਚਿਆ ਫ਼ਲਸਫ਼ੇ ਦਾ ਗ੍ਰੰਥ ਨਹੀਂ ਹੈ, ਵਿਸਮਾਦ ਦੇ

ਅਨੁਭਵ ਦਾ ਪੂਰਾ ਪ੍ਰਗਟਾ ਹੈ ਜਿਸ ਵਿਚ ਸੰਕੁਚਿਤ ਰੂਪ ਵਿਚ ਕੰਮ ਕਰਨ ਵਾਲੀ ਬੌਧਿਕਤਾ ਨੂੰ ਕਈ ਸ੍ਵੈ-ਵਿਰੋਧ ਜਾਪਦੇ ਹਨ ਪਰ ਕਵੀ-ਹਿਰਦੇ ਨੂੰ ਕੋਈ ਵਿਰੋਧ ਨਹੀਂ ਜਾਪਦੇ। ਬੌਧਿਕਤਾ ਛਿਥੀ ਪੈ ਜਾਂਦੀ ਹੈ ਕਿ ਇਸ ਪੁਸਤਕ ਵਿਚ ਇਕੋ ਹੀ ਖਿਆਲ ਮੁੜ ਮੁੜ ਦੁਹਰਾਏ ਹੋਏ ਹਨ, ਪਰ ਪ੍ਰੇਮ ਨੂੰ ਹਰ ਥਾਂ ਉਹੀ ਖਿਆਲ ਨਵੀਂ ਕਵਿਤਾ ਵਿਚ ਵਧਾ ਹੋਣ ਕਰਕੇ, ਨਵਾਂ ਹੀ ਹੁਲਾਰਾ ਦਿੰਦਾ ਹੈ। ਪ੍ਰੇਮ, ਅਨੁਭਵ, ਵਿਸਮਾਦ ਤੇ ਕਵਿਤਾ ਨੇ ਇਸ ਗ੍ਰੰਥ ਦੀ ਸਾਜਨਾ ਕੀਤੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਨੋਖਾ 'ਸਹਜ' ਇਹ ਵੀ ਹੈ ਕਿ ਇਸ ਵਿਚ ਭਗਤੀ, ਗਿਆਨ ਤੇ ਕਰਮ ਤਿੰਨੇ ਹੀ ਮੌਜੂਦ ਹਨ ਪਰ ਇਕ-ਪਖਤਾ ਕਿਧਰੇ ਨਹੀਂ ਹੈ। ਹਰ ਰਚਨਾ ਵਿਚ ਮੁਖ ਚੀਜ਼ 'ਪ੍ਰੇਮ' ਜਾਂ 'ਭਗਤੀ' ਹੈ, ਪਰ ਪਰਮਾਤਮਾ ਦਾ ਪ੍ਰੇਮ ਉਸਦੇ ਸਰੂਪ ਦੀ ਲਖਤਾ ਹੋਣ ਕਰਕੇ ਹੀ ਉਪਜਦਾ ਹੈ—ਇਹ ਗਿਆਨ ਹੈ। ਅਤੇ 'ਪ੍ਰੇਮ' ਕਰਨ ਦੇ ਬਾਹਰਲੇ ਕਰਮ-ਰੂਪ ਸਾਧਨ ਵੀ ਹਨ ਜੋ ਚਿੰਨ੍ਹ ਰੂਪ ਵਿਚ ਅੰਦਰਲੇ ਹਾਰਦਿਕ ਪ੍ਰੇਮ-ਵਲਵਲੇ ਦਾ ਬਾਹਰਮੁਖੀ ਰੂਪ ਹਨ ਅਤੇ ਪ੍ਰੇਮ-ਜ਼ਾਮਨੀ ਵਿਚ ਸਹਾਇਕ ਹਨ। ਸੋ ਇਹ ਤਿੰਨੇ ਮਾਰਗ ਹਰ ਰਚਨਾ ਵਿਚ ਅਡੋਲ ਸਹਜ ਦੁਆਰਾ ਸਮਿਲਤ ਹਨ, ਨਾ ਕਿ ਇਹਨਾਂ ਵਿਚ ਕੋਈ ਖਿਚਾਖਿਚੀ ਤੇ ਝਗੜਾ ਹੈ। ਜਿਸ ਤਰ੍ਹਾਂ 'ਬ੍ਰਹਮ' ਦੇ 'ਅਨੇਕ ਵੇਸ' ਹਨ ਤਿਵੇਂ ਹੀ ਬ੍ਰਹਮ ਨੂੰ 'ਪ੍ਰੇਮ' ਕਰਨ ਦੇ ਵੀ 'ਅਨੇਕ ਵੇਸ' ਹਨ—ਨੌਧਾ ਭਗਤੀ ਪਰਵਾਨ ਹੈ ਤੇ ਅੰਦਰਲੀ ਪ੍ਰੇਮਾ ਭਗਤੀ, ਸਿਮਰਨ ਭਗਤੀ ਵੀ ਪਰਵਾਨ ਹੈ। ਭਗਤੀ ਦਾ ਸਾਧਨ ਪ੍ਰੇਮ ਹੈ; ਗਿਆਨ ਦਾ ਸਰੂਪ 'ਅਦ੍ਵੈਤ' ਜਾਂ ਇਕ—ਓਅੰਕਾਰ ਹੈ ਅਤੇ 'ਕਰਮ' ਦਾ ਸਰੂਪ ਸਿਮਰਨ, ਸੇਵਾ, ਕੀਰਤਨ ਤੇ ਅਰਦਾਸ ਹਨ।

ਇਹ 'ਜੋਗ' ਦਾ ਗ੍ਰੰਥ ਵੀ ਹੈ-ਪਰ ਇਸ ਵਿਚ 'ਜੋਗ' ਦਾ ਆਪਣਾ ਹੀ ਸਰੂਪ ਦਿਤਾ ਹੈ ਜੋ ਵਿਸ਼ੇਸ਼ ਕਰਕੇ ਸਦਾਚਾਰਕ ਤੇ ਆਤਮਕ ਗੁਣਾਂ ਦੀ ਵਿਸ਼ੇਸ਼ਤਾਂ ਦਾ ਧਾਰਨੀ ਹੈ। ਇਸ ਗ੍ਰੰਥ ਵਿਚ ਸਚੇ ਤੇ ਸੁਚੇ 'ਬ੍ਰਹਮਣ' ਦਾ ਰੂਪ ਵੀ ਦੇ ਦਿਤਾ ਹੈ ਅਤੇ ਉਹ ਵੀ ਸਦਾਚਾਰਕ ਤੇ ਆਤਮਕ ਗੁਣਾਂ ਦਾ ਧਾਰਨੀ ਹੈ। ਇਸ ਵਿਚ ਜੰਗਮ, ਸੰਨਿਆਸੀ, ਸਰੇਵੜੇ, ਭਗਉਤੀ, ਅਪਰਸ ਦੇ ਸਰੂਪ ਵੀ ਦਿੜ੍ਹਾਏ ਹਨ-ਉਹ ਵੀ ਸਦਾਚਾਰਕ ਤੇ ਆਤਮਕ ਹਨ, ਸ੍ਰੇਸ਼ਟ ਮੁਸਲਮਾਨ ਦਾ ਸਰੂਪ ਵੀ ਜੋਗੀ ਵਰਗਾ ਹੀ ਦਰਸਾਇਆ ਹੈ। ਸਾਰੇ ਮਾਰਗਾਂ ਨੂੰ ਇਕੋ ਸੇਧ ਵਲ ਤੁਰਨਾ ਪਏਗਾ। ਇਹ ਵੀ ਇਕ ਸਹਜ ਹੈ ਇਸ ਮਹਾਨ ਪੁਸਤਕ ਦਾ, ਇਸ ਦਾ ਜੋਗ 'ਰਾਜ-ਜੋਗ' ਹੈ, 'ਹਠ—ਜੋਗ' ਨਹੀਂ ਹੈ। ਇਸ ਦਾ ਪੰਡਤ ਪ੍ਰੇਮ ਦਾ ਪੁਤਲਾ ਹੈ, ਕਰਮ ਕਾਂਡ ਵਿਚ ਗ੍ਰਸਿਆ ਨਹੀਂ ਹੈ।

'ਵੇਦ' ਨੂੰ ਸ਼ਾਸਤ੍ਰ-ਬਧ ਕਰਨ ਵਾਲੇ ਵਿਦਵਾਨਾਂ ਦਾ ਹਾਲ ਤੇ ਇਹ ਸੀ :

ਮਾਂਦਲੁ ਬੇਦਿ ਸਿ ਬਾਜਣੋ, ਘਣੋ ਧੜੀਐ ਜੋਇ ॥

(ਵਾਰ ਮਾਰੂ, ਮ: ੧, ੧੦੯੧)

ਪਰ ਤੁਰਤ ਵੀ ਗੁਰੂ ਸਾਹਿਬ ਖੋਜ ਨੂੰ ਨਿੰਦਦੇ ਨਹੀਂ, ਸਗੋਂ ਕਹਿੰਦੇ ਹਨ ਕਿ

'ਖੋਜੀ ਉਪਜੈ'

ਜਿ ਨਾਲ ਹੀ ਦਸਦੇ ਹਨ-

'ਬਾਦੀ ਬਿਨਸੈ' (ਮ : ੧, ੧੨੫੫)

ਇਹਨਾਂ ਤੁਕਾਂ ਤੋਂ ਇਹ ਪਤਾ ਲਗਦਾ ਹੈ ਕਿ ਆਮ ਕਰਕੇ ਵੇਦ ਨੂੰ ਸ਼ਾਸਤ੍ਰ-ਬਧ ਕਰਨ ਵਾਲੇ ਕੋਈ ਵਿਚਾਰਧਾਰਾ ਪਹਿਲਾਂ ਅਪਨਾ ਲੈਂਦੇ ਹਨ ਅਤੇ ਫਿਰ ਉਸਦੀ ਪੁਸ਼ਟੀ ਲਈ ਵੇਦ ਵਿਚੋਂ ਤੁਕਾਂ ਲਭ ਲੈਂਦੇ ਹਨ ਜਾਂ ਤੁਕਾਂ ਦੀ ਵਿਆਖਿਆ ਇਸ ਤਰ੍ਹਾਂ ਕਰਦੇ ਹਨ ਕਿ ਉਹਨਾਂ ਦੇ ਸਿਧਾਂਤ ਦੀ ਪੁਸ਼ਟੀ ਹੋਵੇ। ਪਰ ਸੱਚੀ ਖੋਜ ਨਿੰਦਨੀ ਨਹੀਂ ਹੈ । ਖੋਜ ਕਿਸੇ ਨਾਲ ਬਾਦ-ਵਿਵਾਦ ਜਾਂ ਝਗੜਾ ਖੜਾ ਕਰਨ ਲਈ ਨਹੀਂ, ਸਗੋਂ ਆਪਣੇ ਉਧਾਰ ਲਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਪਣੀ ਨਿਸ਼ਚਿਤ ਵਿਚਾਰਧਾਰਾ ਅਵਸ਼ ਹੈ ਜਿਸ ਦੀਆਂ ਜੜ੍ਹਾਂ ਭਾਰਤੀ ਦਰਸ਼ਨ ਵਿਚ ਹਨ । ਭਾਵੇਂ ਇਤਨਾ ਬਲ ਇਹ ਫ਼ਲਸਫ਼ਿਆਂ ਦੇ ਪਰਬੰਧ ਤੇ ਨਹੀਂ ਦਿੰਦਾ ਜਿੰਨਾ ਪ੍ਰੇਮ ਭਗਤੀ ਤੇ ਦਿੰਦਾ ਹੈ :—

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ,
ਫਿਰਹਿ ਜਿਉ ਬੇਤਾਲਿਆ ॥ (ਅਨੰਦੁ)

'ਮਾਂਦਲ ਬੇਦਿ ਸਿ ਬਾਜਣੇ, ਘਣੋ ਧੜੀਐ ਜੋਇ
ਨਾਨਕ ਨਾਮੁ ਸਮਾਲਿ ਤੂ, ਬੀਜਉ ਅਵਰੁ ਨ ਕੋਇ'
(ਵਾਰ ਮਾਰੂ, ਮ : ੧, ਪੰ: ੧੦੯੧)

ਸੰਖੇਪ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦੀ ਸੋਧ ਨੂੰ ਅਸੀਂ ਲਭਣ ਦਾ ਜਤਨ ਕਰਦੇ ਹਾਂ। ਬ੍ਰਹਮ, ਜੀਵ, ਪ੍ਰਕ੍ਰਿਤੀ, ਨਾਮ, ਗੁਰੂ, ਮਨ, ਸਦਾਚਾਰ ਤੇ ਸਮਾਜ ਬਾਰੇ ਉਭਰੇ ਹੋਏ ਵਿਚਾਰ ਲਭਣ ਦਾ ਜਤਨ ਕਰਦੇ ਹਾਂ ਜੋ ਸਾਰਿਆਂ ਭਗਤਾਂ, ਗੁਰੂਆਂ ਤੇ ਹੋਰ ਸੰਤਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਵਿਚ ਦਿਤੇ ਹਨ । ਇਹ ਵਿਚਾਰ ਸਭ ਨੇ ਦਿਤੇ ਹਨ, ਇਸ ਲਈ ਪੁਸਤਕ ਦੇ ਅੰਦਰ ਹਰ ਇਕ ਕਵੀ ਦੀ ਸਮਾਲੋਚਨਾ ਕਰਦਿਆਂ ਇਹਨਾਂ ਵਿਚਾਰਾਂ ਨੂੰ ਮੁੜ ਮੁੜ ਦੁਹਰਾਇਆ ਨਹੀਂ, ਪਰ ਉਹਨਾਂ ਦੀ ਰਚਨਾ ਦੇ ਸਰਵੇਖਣ ਵਿਚ ਆਪਣੇ ਆਪ ਹੀ ਇਹ ਵਿਚਾਰ ਦੁਹਰਾਏ ਗਏ ਹਨ ।



# ੧. ਬ੍ਰਹਮ-ਪਰਮਾਤਮਾ

## (ੳ) ਦਾਰਸ਼ਨਿਕ ਵਿਚਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਚਿੰਤਕ ਅਦ੍ਵੈਤਵਾਦੀ ਹਨ। ਬ੍ਰਹਮ 'ਇਕ' (੧ ਓ)
ਹੈ, ਏਕੰਕਾਰ ਹੈ ਅਤੇ 'ਸਤਿ' ਹੈ—ਤ੍ਰੈਕਾਲ ਸਤਿ, ਆਦਿ, ਜੁਗਾਦਿ, ਹੁਣ ਤੇ ਅਗੇਂ, ਸਦਾ ਸਤਿ
ਹੈ। ਇਸ ਭਾਵ ਵਿਚ ਸਾਰੇ ਕਵੀ ਨਿਰਗੁਣਵਾਦੀ ਹਨ ਕਿ ਬ੍ਰਹਮ 'ਅਜੋਨੀ' ਹੈ ਅਤੇ 'ਸੈਭੰ'
ਹੈ—ਪਰ ਇਹ ਸਾਰੇ ਕਵੀ ਇਸ ਤਰ੍ਹਾਂ ਸਰਗੁਣਵਾਦੀ ਹਨ ਕਿ ਸਾਰੇ ਬ੍ਰਹਮੰਡ ਦੇ ਪਾਸਾਰੇ
ਵਿਚ ਉਹ ਆਪ ਹੀ ਪਸਰਿਆ ਹੋਇਆ ਹੈ। ਉਹ ਸਰਬ ਸਮਰਥ ਹੈ ਅਤੇ ਸਭ ਕੁਝ ਦਾ
'ਕਰਣ ਕਾਰਣ' ਹੈ। ਸਭ ਕੁਝ ਉਸ ਵਿਚੋਂ ਉਪਜਦਾ ਹੈ ਅਤੇ ਉਸ ਵਿਚ ਵਿਲੀਨ ਹੋ
ਜਾਂਦਾ ਹੈ—ਉਸ ਦੇ ਆਪਣੇ ਹੁਕਮ ਅਨੁਸਾਰ।

ਬ੍ਰਹਮ ਦੇ ਨਿਰਗੁਣ ਸਰੂਪ ਬਾਰੇ ਇਹ ਸਾਰੇ ਕਵੀ ਇਹੋ ਕਹਿੰਦੇ ਹਨ ਕਿ ਉਸ
ਦੀ ਲਖਤਾ ਨਹੀਂ ਹੋ ਸਕਦੀ, ਉਹ 'ਅਗੰਮ, ਅਗੋਚਰ, ਅਲਖ ਅਪਾਰ' ਹੈ, ਉਹ ਪਾਰਬ੍ਰਹਮ
ਹੈ। ਉਹ ਇੰਦ੍ਰੀਆਂ, ਬੁਧੀ, ਜਾਂ ਮਨ ਦਾ ਵਿਸ਼ਾ ਨਹੀਂ ਹੈ—ਉਹ ਅਨੁਭਵ ਦਾ ਵਿਸ਼ਾ ਹੈ,
ਆਤਮਕ ਅਨੁਭਵ ਦਾ। ਸਰਗੁਣ ਸਰੂਪ ਵਿਚ ਉਸ ਦੀ ਪੂਰਨ ਲਖਤਾ ਅਸੰਭਵ ਹੈ—ਇਥੇ
ਵੀ ਅਲਿਖ, ਅਮੁਲ, ਤੇ 'ਕਈ ਕੋਟਿ' ਹੀ ਹੈ। ਉਹ 'ਬੇਅੰਤ' ਹੈ ਜਿਸ ਦਾ ਅੰਤ ਕਿਸੇ ਨਹੀਂ
ਪਾਇਆ।

ਉਹ ਅਕਾਲ ਹੈ, ਇਸ ਲਈ ਸਤਿ ਹੈ, ਪੁਰਖ ਹੈ, ਇਸ ਲਈ ਚਿਤ ਹੈ, ਅਤੇ
ਨਿਰਭਉ, ਨਿਰਵੈਰ, ਅਕਾਲ ਮੂਰਤਿ, ਗੁਰ ਤੇ ਪ੍ਰਸਾਦਿ—ਹੋਣ ਕਰ ਕੇ ਅਨੰਦ ਸਰੂਪ ਹੈ।
ਸਤਿ-ਚਿਤ-ਅਨੰਦ ਹੈ।

'ਮਾਇਆ' ਸਤਿ ਨਹੀਂ ਹੈ, ਉਸ ਦੇ ਹੁਕਮ ਅਨੁਸਾਰ ਉਸ ਵਿਚੋਂ ਪੈਦਾ ਹੁੰਦੀ
ਹੈ ਅਤੇ ਹੁਕਮ ਅਨੁਸਾਰ ਕਰਮ ਕਰਦੀ ਹੈ। ਸ਼ਿਵ ਤੇ ਸ਼ਕਤੀ ਉਸ ਵਿਚੋਂ ਉਪਜਦੇ ਹਨ,
ਬ੍ਰਹਮਾ, ਵਿਸ਼ਨ ਆਦਿ ਦੇਵੀ ਦੇਵਤੇ ਉਸ ਦੀਆਂ ਭਿੰਨ ਭਿੰਨ ਸ਼ਕਤੀਆਂ ਤੇ ਕਰਤਵਾਂ ਦੇ ਨਾਮ
ਹਨ, ਇਹਨਾਂ ਦੀ ਕੋਈ ਸੁਤੰਤਰ ਹਸਤੀ ਨਹੀਂ ਹੈ। ਪਾਪ ਪੁੰਨ ਉਸ ਦੀ ਖੇਡ ਹਨ। ਹਰ ਜੀਵ
ਵਿਚ ਉਹ ਆਪ ਬੈਠਾ ਖੇਲ ਕਰ ਰਹਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਸ ਪਖ ਦੇ ਦਾਰਸ਼ਨਕ ਸੂਤ੍ਰ ਇਹ ਹਨ ਜਿਹਨਾਂ ਦੀ
ਵਿਆਖਿਆ ਵਿਚੋਂ ਉਸ ਦਾ ਸ਼ਾਸਤ੍ਰਕ ਸਰੂਪ ਉਘਾੜਿਆ ਜਾ ਸਕਦਾ ਹੈ।

(੧) ੧ ਓ ਸਤਿਨਾਮੁ, ਕਰਤਾ ਪੁਰਖੁ, ਨਿਰਭਉ ਨਿਰਵੈਰੁ, ਅਕਾਲ ਮੂਰਤਿ,
ਅਜੂਨੀ, ਸੈਭੰ, ਗੁਰ ਪ੍ਰਸਾਦਿ॥

(੨) ਆਦਿ ਸਚੁ, ਜੁਗਾਦਿ ਸਚੁ, ਹੈਭੀ ਸਚੁ, ਨਾਨਕ ਹੋਸੀ ਭੀ ਸਚੁ ॥
(੩) ਥਾਪਿਆ ਨ ਜਾਇ, ਕੀਤਾ ਨ ਹੋਇ ॥
(੪) ਆਦਿ ਅਨੀਲੁ ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥
(੫) ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥
(੬) ਵਡਾ ਨ ਹੋਵੈ ਘਾਟਿ ਨ ਜਾਇ ॥
(੭) ਸਾਚਾ ਨਿਰੰਕਾਰੁ ਨਿਜ ਥਾਇ ॥
(੮) ਪੂਰੇ ਪੂਰੋ ਆਖੀਐ ਪੂਰੈ ਤਖਤਿ ਨਿਵਾਸ ॥
(੯) ਨਿਰੰਕਾਰ ਮਹਿ ਆਕਾਰੁ ਸਮਾਵੈ ॥
(੧੦) ਸੰਕਟਿ ਨਹੀ ਪਰੈ, ਜੋਨਿ ਨਹੀ ਆਵੈ ॥ (ਕਬੀਰ)
(੧੧) ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥
(ਕਬੀਰ ਗਉੜੀ, ੩੪੦)

(੧੨) ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥ (ਸੁਖਮਨੀ)
(੧੩) ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥
ਮਤਾ ਮਸੂਰਤਿ ਆਪਿ ਕਰੇ, ਜੋ ਕਰੇ ਸੁ ਹੋਈ ॥
ਤਦਹੁ ਆਕਾਸੁ ਨ ਪਾਤਾਲੁ ਹੈ, ਨ ਤ੍ਰੈ ਲੋਈ ॥
ਤਦਹੁ ਆਪੇ ਆਪਿ ਨਿਰੰਕਾਰੁ ਹੈ, ਨ ਓਪਤਿ ਹੋਈ ॥
ਜਿਉ ਤਿਸੁ ਭਾਵੈ ਤਿਵੈ ਕਰੇ, ਤਿਸੁ ਬਿਨੁ ਅਵਰੁ ਨ ਕੋਈ ॥
(ਗੂਜਰੀ ਦੀ ਵਾਰ, ਮ: ੩,੫੦੯)

ਇਹ ਤੇ ਨਿਰੰਕਾਰ ਸਰੂਪ ਸੀ । ਸਾਕਾਰ ਵੀ ਉਹ ਆਪ ਹੀ ਹੋਇਆ ਅਤੇ ਸਾਰਿਆਂ ਵਿਚ ਵਿਆਪਕ ਹੋ ਕੇ ਬੈਠ ਰਹਿਆ ।

(੧) ਸਰਬ ਨਿਰੰਤਰਿ ਪ੍ਰੀਤਮ ਰਾਉ ॥ (ਮ: ੧, ੨੨੩)
(੨) ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪੁ ਕਾਇਆ ਤੇਰੀ ॥
(ਮ: ੧, ੩੫੦)

(੩) ਸਰਬ ਜੋਤਿ ਰੂਪ ਤੇਰਾ ਦੇਖਿਆ, ਸਗਲ ਭਵਨ ਤੇਰੀ ਮਾਇਆ ॥
(ਮ : ੧, ੩੫੬)
(ਮ : ੧, ੫੯੭)
(੪) ਜਲਿ ਥਲਿ ਮਹੀਅਲਿ ਗੁਪਤੋ ਵਰਤੈ......
(ਮ : ੫, ੫੧)
(੫) ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰ
(ਮ : ੫, ੫੧)
(੬) ਠਾਕੁਰੁ ਸਰਬੇ ਸਮਾਣਾ

(੭) ਇਕੋ ਆਪਿ ਫਿਰੈ ਪਰਛੰਨਾ (ਮ : ੫, ੧੧੧)
(੮) ਜਹ ਦੇਖਾ ਸਚ ਸਭਨੀ ਥਾਈਂ (ਮ : ੩, ੧੧੯)
(੯) ਵਰਨ ਰੂਪ ਵਰਤਹਿ ਸਭ ਤੇਰੇ (ਮ : ੩, ੧੨੦)
(੧੦) ਇਕਸ ਤੇ ਸਭਿ ਰੂਪ ਹਹਿ ਰੰਗਾ (ਮ : ੩, ੧੬੦)
(੧੧) ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ(ਨਾਮ ਦੇਉ, ਆਸਾ, ੮੫)
(੧੨) ਬਾਜੀਗਰ ਸ੍ਵਾਂਗੁ ਸਕਿਲਾ ॥ ਅਪਨੇ ਰੰਗ ਰਵੈ ਅਕੇਲਾ ॥ (ਕਬੀਰ, ੬੫੫)
(੧੩) ਸਭਨਾ ਵਿਚਿ ਤੂ ਵਰਤਦਾ ਤੂ ਸਭਨੀ ਧਿਆਇਆ (ਮ : ੪, ੫੪੮)

ਜਪੁ, ਆਸਾ ਦੀ ਵਾਰ, ਸੁਖਮਨੀ ਵਿਚ ਸਰਗੁਣ ਸਾਕਾਰ ਅਲੱਖ, ਅਮੁੱਲ, ਅੰਤ ਨ, ਕੁਦਰਤ, ਵਿਸਮਾਦ, ਕਈ ਕੋਟਿ-ਰੂਪ ਵਿਚ ਬਿਆਨ ਹੈ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀਆਂ ਨੇ ਉਸ ਨੂੰ 'ਨਿਰੰਕਾਰ' ਤੇ ਫਿਰ 'ਸਾਕਾਰ' ਮੰਨਿਆ ਹੈ-ਹੈ ਉਹ ਇਕੋ ਹੀ ਇਕ।

## (ਅ) ਕਾਵਿਕ ਰੂਪ

ਪਰ 'ਬ੍ਰਹਮ' ਦੇ ਦਾਰਸ਼ਨਕ ਸਰੂਪ ਦਾ ਬਹੁਤ ਵਿਸਥਾਰ ਇਹਨਾਂ ਭਗਤਾਂ ਤੇ ਗੁਰੂਆਂ ਦਾ ਮੰਤਵ ਨਹੀਂ ਸੀ। ਇਹ ਕਵੀ ਸਨ, ਅਤੇ ਇਹਨਾਂ ਨੂੰ ਸਾਕਾਰ ਰੂਪ ਵਿਚ ਵੀ ਜੋ ਸੁੰਦਰ ਤੇ ਖਿਚਪਾਣੀ ਚੀਜ਼ ਸੀ, ਉਸ ਨੂੰ ਹੀ ਇਹਨਾਂ ਗਾਂਵਿਆ ਹੈ-ਉਹ ਪਰਮਾਤਮਾ ਹੈ। ਸਾਕਾਰ ਜੀਵਨ ਵਿਚ ਜੋ ਮਿਠਾਸ ਹੈ, ਉਸ ਨੂੰ ਇਹਨਾਂ ਕਵੀਆਂ ਵਿਸਮਾਦੀ ਤੇ ਅਨੁਭਵੀ ਰੰਗ ਵਿਚ ਗਾਂਵਿਆ ਹੈ। ਆਪਣੇ ਪ੍ਰੇਮ ਤੇ ਬਿਰਹੋਂ ਨੂੰ ਇਹਨਾਂ ਕਵੀਆਂ ਨੇ ਰਜ ਰਜ ਕੇ ਦਰਸਾਇਆ ਹੈ। ਭਾਵ, ਇਹਨਾਂ ਨੇ ਬ੍ਰਹਮ ਦੇ ਕਾਵਿਕ ਜਜ਼ਬਾਤੀ ਪ੍ਰੇਮ ਸਰੂਪ ਨੂੰ ਬਿਆਨਿਆ ਹੈ, ਨਾ ਕਿ ਦਾਰਸ਼ਨਿਕ ਬੌਧਿਕ ਸਰੂਪ ਨੂੰ।

(੧) ਆਪੇ ਰਸੀਆ ਆਪਿ ਰਸੁ, ਆਪੇ ਰਾਵਣ ਹਾਰ ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥
ਆਪੇ ਮਾਛੀ ਮਛੁਲੀ, ਆਪੇ ਪਾਣੀ ਜਾਲੁ ॥
ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥
(ਮ: ੧, ਸਿਰੀ, ੨੩)

(੨) ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥
(੩) ਤੂ ਦਰੀਆਉ ਦਾਨਾ ਬੀਨਾ, ਮੈ ਮਛੁਲੀ ਕੈਸੇ ਅੰਤੁ ਲਹਾ ॥
(ਮ: ੧, ੨੫)

(੪) ਸਾਹਿਬ ਸਫਲਿਓ ਰੁਖੜਾ ਅੰਮ੍ਰਿਤ ਜਾਕਾ ਨਾਉ ॥ (ਮ: ੧, ੫੫੭)

(੫) ਸਾਹਿਬ ਮੇਰਾ ਨੀਤ ਨਵਾ, ਸਦਾ ਸਦਾ ਦਾਤਾਰੁ ॥ (ਮ: ੧, ੬੬੦)

(੬) ਤਾਰਾ ਚੜਿਆ ਲੰਮਾ... ... ... (ਮ: ੧, ੧੧੧੦)

(੭) ਆਪੇ ਭਵਰਾ ਫੂਲ ਬੇਲਿ... ... ...
ਆਪੇ ਕਵਲਾ ਕੰਤੁ ਆਪਿ... ... ...
ਆਪੇ ਬਛਰੂ ਗਊ ਖੀਰੁ ॥ ਆਪੇ ਮੰਦਰੁ ਥੰਮ੍ਹੁ ਸਰੀਰੁ ॥ (ਮ: ੧, ੧੧੯੦)

(੮) ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥
ਸਦਾ ਸਮਾਲੇ ਕੋ ਨਹੀ ਖਾਲੀ ॥
ਜੇਹੀ ਵਾਸਨਾ ਪਾਏ ਤੇਹੀ ਵਰਤੈ, ਵਾਸੂ ਵਾਸੁ ਜਣਾਵਣਿਆ ॥
(ਮ: ੩, ੧੧੮)

(੯) ਇਕਸੁ ਤੇ ਸਭਿ ਰੂਪ ਹਰਿ ਰੰਗਾ ॥
ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ ॥ (ਮ: ੩, ੧੬੦)

(੧੦) ਹੀਰਾ ਲਾਲੁ ਅਮੋਲਕੁ ਹੈ ਭਾਰੀ, ਬਿਨੁ ਗਾਹਕ ਮੀਕਾ ਕਾਖਾ ॥
ਰਤਨੁ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ ॥
ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ ॥ (ਮ: ੪, ੬੯੬)

(੧੧) ਆਪੇ ਦੀਪ ਲੋਅ ਦੀਪਾਹਾ ॥ ਆਪੇ ਸਤਿਗੁਰੁ ਸਮੁੰਦੁ ਮਥਾਹਾ ॥
ਆਪੇ ਮਥਿ ਮਥਿ ਤਤੁ ਕਢਾਏ, ਜਪਿ ਨਾਮੁ ਰਤਨੁ ਓਮਾਹਾ ਰਾਮ ॥
(ਮ: ੫, ੬੯੯)

(੧੨) ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮ ਹੋਆ ਅਸਥੂਲੀ ॥
ਤੂੰ ਜਲਨਿਧਿ ਤੂੰ ਫੇਨ ਬੁਦਬੁਦਾ ... ... ... (ਮ: ੫, ੧੦੩)

(੧੩) ਤੂੰ ਮੇਰਾ ਪਿਤਾ, ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ, ਤੂੰ ਮੇਰਾ ਭ੍ਰਾਤਾ ॥
(ਮ: ੫, ੧੦੩)

(੧੪) ਭੁਜ ਬਲਬੀਰ ਬ੍ਰਹਮ ਸੁਖ ਸਾਗਰ ... ... (ਮ: ੫, ੨੦੨)

(੧੫) ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥
(ਮ: ੫. ੬੭੪)

(੧੬) ਨਿਰਧਨ ਕਉ ਧਨ, ਅੰਧੁਲੇ ਕਉ ਟਿਕ, ਮਾਤ ਦੂਧ ਜੈਸੇ ਬਾਲੇ ॥
ਸਾਗਰ ਮਹਿ ਬੋਹਿਥ ਪਾਇਓ ਹਰਿ ਨਾਨਕ, ਕਰੀ ਕ੍ਰਿਪਾ ਕਿਰਪਾਲੇ ॥
(ਮ: ੫, ੬੭੯)

(੧੭) ਅਬ ਮੋਹਿ ਜਲਤ ਰਾਮ ਜਲੁ ਪਾਇਆ ॥
ਰਾਮ ਉਦਕਿ ਤਨੁ ਜਲਤੁ ਬੁਝਾਇਆ ॥ (ਕਬੀਰ, ੩੨੩)

(੧੮) ਤੂੰ ਜਲਨਿਧਿ ਹਉ ਜਲ ਕਾ ਮੀਨੁ ॥
ਜਲ ਮਹਿ ਰਹਉ ਜਲਹਿ ਬਿਨੁ ਖੀਨੁ ॥
ਤੂੰ ਪਿੰਜਰੁ ਹਉ ਸੂਅਟਾ ਤੋਰ... ... ...
ਤੂੰ ਤਰਵਰੁ ਹਉ ਪੰਖੀ ਆਹਿ ... ... ... (ਕਬੀਰ, ੩੨੩)

(੧੯) ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਹਮ ਭਏ ਹੈ ਚਕੋਰਾ ॥
... ... ... ...
ਜਉ ਤੁਮ ਦੀਵਰਾ ਤਉ ਹਮ ਬਾਤੀ ॥
ਜਉ ਤੁਮ ਤੀਰਥ ਤਉ ਹਮ ਜਾਤੀ ॥ (ਰਵਿਦਾਸ, ੬੫੮)

(੨੦) ਫਰੀਦਾ ਰਬ ਖਜੂਰੀ ਪਕੀਆਂ, ਮਾਖਿਆ ਨਈ ਵਹੰਨਿ ॥
(ਫਰੀਦ, ੧੩੮੨)

ਸਿਧਾਂਤਕ ਬ੍ਰਹਮ ਹੀ ਪੂਰਨ ਸਚਾਈ ਹੈ ਪਰ ਗੁਰੂ ਗ੍ਰੰਥ ਸਾਹਿਬ ਦੇ ਕਵੀਆਂ ਨੇ ਉਸ ਦੇ ਸੁੰਦਰ, ਮਿਠੇ, ਨਿਕਟਵਰਤੀ ਸਰੂਪ ਨੂੰ ਜਾਣਿਆ ਹੈ ਜੋ ਪਿਰ, ਪ੍ਰੀਤਮ, ਸਜਣ, ਕੰਤ, ਰਸਾਲੂ, ਅੰਮ੍ਰਿਤ ਬਣ ਜਾਂਦਾ ਹੈ, ਜਿਸ ਦੇ ਬਾਂਕੇ ਲੋਇਣ ਹਨ ਤੇ ਦੰਤ ਰੀਸਾਲਾ ਹਨ, ਜਿਸ ਦੇ ਸੋਹਣੇ ਨਕ ਤੇ ਲੰਮੇ ਵਾਲ ਹਨ, ਜੋ ਨਵ ਤਨ ਰਹਿੰਦਾ ਹੈ ਤੇ ਸਦਾ ਬਾਲਾ ਹੈ ਅਤੇ ਜਿਹੜਾ ਮਿਠਾ ਹੈ ਸ਼ਕਰ, ਖੰਡ, ਨਿਵਾਤ ਤੇ ਗੁੜ ਤੋਂ, ਜੋ ਮਿਠ ਬੋਲੜਾ ਸਜਣ ਹੈ, ਜੋ ਮਾਤਾ ਪਿਤਾ ਹੈ, ਜੋ ਬਾਗ ਦਾ ਮਾਲੀ ਹੈ। ਇਹ ਫ਼ਲਸਫ਼ੇ ਦਾ ਕਾਵਿਕ ਰੂਪ ਹੈ ਅਤੇ ਇਸ ਕਾਵਿਕ ਰੂਪ ਨੂੰ ਇਹਨਾਂ ਅਰਸ਼ੀ ਕਵੀਆਂ ਨੇ ਮਾਣਿਆਂ ਤੇ ਗਾਂਵਿਆਂ ਹੈ।

## (੨) ਨਾਮ

### (ੳ) ਦਾਰਸ਼ਨਕ ਰੂਪ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਪਦੇ ਵਿਚ ਨਾਮ ਸਿਮਰਣ ਦੀ ਪਰੇਰਨਾ ਕੀਤੀ ਹੈ, ਪਰ ਸਪਸ਼ਟ ਤੌਰ ਤੇ ਨਾਮ ਕੀ ਵਸਤੂ ਹੈ, ਇਸ ਬਾਰੇ ਕੁਝ ਵੀ ਨਹੀਂ ਕਹਿਆ ਹੋਇਆ। ਨਾ ਹੀ ਕਿਤੇ ਇਹ ਦਸਿਆ ਹੈ ਕਿ ਪਰਮਾਤਮਾ ਦਾ ਨਾਮ ਕੀ ਹੈ, ਨਾ ਹੀ ਕਿਤੇ ਨਾਮ ਸਿਮਰਨ ਦੀ ਵਿਧੀ ਸਪਸ਼ਟ ਰੂਪ ਵਿਚ ਦਸੀ ਹੈ—ਜਿਵੇਂ ਕਿ ਦਰਸ਼ਨ ਗ੍ਰੰਥ ਵਿਚ ਜ਼ਰੂਰੀ ਹੈ। ਗੁਰੂ ਸਾਹਿਬ ਨੇ ਨਾਮ ਬਾਰੇ ਸੰਕੇਤ ਕੀਤਾ ਹੈ ਕਿ—

ਜੇਤਾ ਕੀਤਾ ਤੇਤਾ ਨਾਉ, ਵਿਣੁ ਨਾਵੈ ਨਾਹੀ ਕੋ ਥਾਉ ॥ (ਜਪੁ)

ਗੁਰੂ ਅਰਜਨ ਸਾਹਿਬ ਨੇ ਕਿਹਾ ਹੈ :

ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥
ਨਾਮ ਕੇ ਧਾਰੇ ਸਿਮ੍ਰਿਤ ਬੇਦ ਪੁਰਾਨ ॥ ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥
ਨਾਮ ਕੇ ਧਾਰੇ ਆਗਾਸ ਪਾਤਾਲ ॥ ਨਾਮ ਕੇ ਧਾਰੇ ਸਗਲ ਆਕਾਰ ॥ (ਸੁਖਮਨੀ)

ਗੁਰੂ ਅਮਰਦਾਸ ਜੀ ਨੇ ਕਿਹਾ ਹੈ :

ਇਸ ਕਾਇਆ ਅੰਦਰ ਬਹੁਤ ਪਸਾਰਾ ॥
ਨਾਮ ਨਿਰੰਜਨ ਅਤਿ ਅਗਮ ਅਪਾਰਾ ॥ (ਸੂਹੀ ਮ: ੩)

ਕਿਤੇ ਕਿਹਾ ਹੈ ਕਿ 'ਸਤਿਨਾਮ' ਧੁਰਾ ਪੁਰਬਲਾ ਹੈ-ਇਸ ਦੀ ਅਰਾਧਨਾ ਕਰਨੀ ਹੈ, ਕਿਤੇ 'ਰਾਮ ਰਾਮ' ਕਿਤੇ 'ਹਰਿ' ਕਿਤੇ 'ਹਰੀ' ਦੀ ਅਰਾਧਨਾ ਕਹੀ ਹੈ । ਨਾਮ ਸਿਮਰਨ ਤੋਂ ਬਿਨਾਂ ਸਾਰੇ ਕਾਰਜ ਬਿਰਥਾ ਮੰਨੇ ਹਨ-ਨਾਮ ਬਿਨਾ ਜੀਵਨ ਬਿਰਥਾ ਕਹਿਆ ਹੈ । ਨਾਮ 'ਸਾਸ ਗ੍ਰਾਸ' ਧਿਆਵਨ ਲਈ ਕਿਹਾ ਹੈ ।

(੧) ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ ॥ (ਮ: ੪, ਸਿਰੀ)

(੨) ਨਾਮੁ ਬਿਨਾ ਜੋ ਪਹਿਰੈ ਖਾਇ ॥ ਜਿਉ ਕੂਕਰੁ ਜੂਠਨ ਮਹਿ ਪਾਇ ॥
ਨਾਮੁ ਬਿਨਾ ਜੇਤਾ ਬਿਉਹਾਰ ॥ ਜਿਉ ਮਿਰਤਕ ਮਿਥਿਆ ਸੀਗਾਰ ॥
(ਮ: ੫ ਗਉੜੀ)

(੩) ਹਰਿ ਬਿਨੁ ਜੀਉ ਜਲਿ ਬਲਿ ਜਾਉ ... ... (ਮ: ੧, ੧੪)

(੪) ਨਾਉ ਧਿਆਈਐ ਨਾਉ ਮੰਗੀਐ, ਨਾਮੇ ਸਹਜਿ ਸਮਾਇ ॥
ਜਿਨੀ ਸਤਿਗੁਰ ਸੇਵਿਆ ਤਿਨੀ ਪਾਇਆ ਨਾਮ ਨਿਧਾਨੁ ॥
(ਮ: ੩, ੨੬)

(੫) ਸੁਖ ਸਾਗਰੁ ਹਰਿ ਨਾਮ ਹੈ, ਗੁਰਮੁਖ ਪਾਇਆ ਜਾਇ ॥
ਅਨਦਿਨੁ ਨਾਮੁ ਧਿਆਈਐ, ਸਹਜੇ ਨਾਮਿ ਸਮਾਇ ॥
(ਮ: ੩, ੨੯)

(੬) ਨਾਮ ਅਮੋਲਕ ਰਤਨ ਹੈ ਪੂਰੇ ਸਤਿਗੁਰ ਪਾਸਿ ॥
(ਮ: ੪, ੪੦)

(੭) ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ, ਭਾਗਹੀਣ ਨਹੀ ਖਾਇ ॥
(ਮ: ੪, ੪੧)

(੮) ਪਰਵਦਗਾਰ ਸਾਲਾਹੀਐ, ਜਿਸ ਦੇ ਚਲਤ ਅਨੇਕ ॥
ਸਦਾ ਸਦਾ ਆਰਾਧੀਐ, ਏਹਾ ਮਤਿ ਵਿਸੇਖ ॥ (ਮ: ੫, ੪੯)

(੯) ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥ (ਮ: ੫, ੪੦੧)

(੧੦) ਦਿਨ ਰੈਣਿ ਸਭ ਸੁਹਾਵਣੇ ਪਿਆਰੇ, ਜਿਤੁ ਜਪੀਐ ਹਰਿ ਨਾਉ ॥
(੧੧) ਜਉ ਪੈ ਰਾਮ ਰਾਮ ਰਤਿ ਨਾਹੀ ॥
ਤੇ ਸਭਿ ਧਰਮ ਰਾਇ ਕੈ ਜਾਹੀ ॥ (ਕਬੀਰ, ੩੨੪)
(੧੨) ਸਤਿਜੁਗਿ ਸਤੁ, ਤੇਤਾ ਜਗੀ, ਦੁਆਪਰਿ ਪੂਜਾ ਚਾਰ ॥
ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਅਧਾਰ ॥
(ਰਵਿਦਾਸ, ੩੪੬)

ਨਾਮ ਦੇ ਸਰੂਪ ਦਾ ਕੋਈ ਨਾ ਕੋਈ ਸੰਕੇਤ ਹਰ ਪਦੇ ਵਿਚ ਹੈ—ਪਰ ਉਹ ਉਘੜਦਾ ਸਾਰੇ ਪਦੇ ਨੂੰ ਸਮਝਣ ਉਪਰੰਤ ਹੈ ਅਤੇ ਉਹ ਨਿਕਲਦਾ ਕੋਈ ਨਾ ਕੋਈ ਸਦਾਚਾਰਕ ਗੁਣ ਹੈ, ਸ਼ਖਸੀਅਤ ਦਾ ਕੋਈ ਵਸਫ—ਨਿੰਮਰਤਾ, ਮਿਠਾਸ, ਨੇਕ ਨੀਤੀ, ਸਚ ਦਾ ਪਿਆਰ, ਨਿਆਂ, ਹਕ ਪਰਾਏ ਦੀ ਸਾਰ, ਲਾਲਚ ਦਾ ਤਿਆਗ, ਕਾਮਾਦਿਕ ਦਾ ਜ਼ਬਤ, ਮੋਹ ਤੋਂ ਉਠਣਾ, ਖ਼ੁਦਗਰਜ਼ੀ ਦਾ ਨਾਸ਼ ਆਦਿ।

ਕਿਸੇ ਸਨਾਤਨ ਜਾਂ ਨਵੀਨ (ਹਰੀ, ਰਾਮ ਜਾਂ ਵਾਹਿਗੁਰੂ) ਦੇ ਸਿਮਰਨ ਨਾਲ ਮਨੁਖ 'ਜੈਸਾ ਸੇਵੈ ਤੈਸਾ ਹੋਇ' ਹੋ ਜਾਂਦਾ ਹੈ।

ਨਾਮ ਸਿਮਰਨ ਸਾਸ ਸਾਸ ਜੀਭਾ ਨਾਲ ਕਰਨਾ ਉਚਿਤ ਹੈ। ਪਰ ਇਹਨਾਂ ਸਿਧਾਂਤਾਂ ਦੀ ਚਰਚਾ ਸ਼ਾਸਤ੍ਰਕ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਵੀਆਂ ਨੇ ਨਹੀਂ ਕੀਤੀ।

## (ਅ) ਨਾਮ ਦਾ ਕਾਵਿਕ ਸਰੂਪ

ਨਾਮ ਨਾਮੀ ਦੀ ਤਰ੍ਹਾਂ ਹੀ ਅਲਖ ਹੈ, ਅਗੰਮ ਤੇ ਅਗੋਚਰ ਹੈ, ਭਾਵੇਂ ਹਰ ਇਕ ਦੇ ਅੰਦਰ ਬੀਜ ਰੂਪ ਨਾਮ ਮੌਜੂਦ ਹੈ ਜਿਵੇਂ ਹਰ ਇਕ ਦੇ ਅੰਦਰ ਅਕਾਲ ਪੁਰਖ ਮੌਜੂਦ ਹੈ।

ਇਹਨਾਂ ਕਵੀਆਂ ਨੇ ਨਾਮ ਲਈ ਜਾਂ ਪ੍ਰਭੂ ਲਈ ਆਪਣੇ ਪ੍ਰੇਮ ਦੀ ਤੀਬਰਤਾ ਦਸੀ ਹੈ ਜਿਵੇਂ—

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ......
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ.....
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ.....
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ.....
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ.....
(ਮ: ੧, ੬੦)

ਅਤੇ ਨਾਮ ਦੀ ਜੀਵ ਲਈ ਮਹਾਨਤਾ ਕਾਵਿਕ ਰੂਪ ਵਿਚ ਦਰਸਾਈ ਹੈ, ਸਿਧਾਂਤਕ, ਬੌਧਿਕ ਜਾਂ ਫ਼ਲਸਫ਼ਈ ਰੂਪ ਵਿਚ ਨਹੀਂ।

ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥
ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥
ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥
ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥
ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥
ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥
ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥
ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥

(ਵੇਖੋ ਸਾਰੀ ਅਸ਼ਟਪਦੀ—ਸੁਖਮਨੀ)

ਇਹ ਵੀ ਨਾਮ ਦਾ ਕਾਵਿਕ ਸਰੂਪ ਹੈ :—

ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥
ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥
ਜਹ ਮਹਾ ਭਇਆਨ ਦੂਤ ਜਮ ਦਲੈ ॥
ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥

(ਵੇਖੋ ਸਾਰੀ ਅਸ਼ਟਪਦੀ—ਸੁਖਮਨੀ)

ਕਾਵਿਕ ਰੂਪ ਇਹ ਹੈ :—

(੧) ਨਿਰਮਲ ਉਦਕੁ ਗੋਵਿੰਦ ਕਾ ਨਾਮ ... ... (ਮ: ੫, ੧੯੮)
(੨) ਹਰਿ ਹਰਿ ਨਾਮੁ ਅਸਥਿਰੁ ਸੋਹਾਗ ... ... (ਮ: ੫, ੨੦੭)
(੩) ਨਾਮੁ ਨਿਧਾਨੁ ਸਦ ਨਵਤਨੁ ਨਿਰਮਲ, ਇਹੁ ਨਾਨਕ ਹਰਿ ਧਨੁ ਪਾਇਆ... ... (ਮ: ੫, ੨੦੭)
(੪) ਦੁਖ ਭੰਜਨੁ ਤੇਰਾ ਨਾਮ ਜੀ, ਦੁਖ ਭੰਜਨੁ ਤੇਰਾ ਨਾਮ ॥ (ਮ: ੫, ੨੧੮)
(੫) ਨਾਮ ਰਤਨੁ ਸਭ ਜਗ ਮਹਿ ਲੋਇ ... ... (ਮ: ੩, ੨੩੨)
(੬) ਸਭਿ ਰਸ ਤਿਨ ਕੈ ਰਿਦੈ ਹਰਿ ਜਿਨ ਹਰਿ ਵਸਿਆ ਮਨ ਮਾਹਿ ॥
ਹਰਿ ਦਰਗਹ ਤੇ ਮੁਖ ਉਜਲੇ, ਤਿਨ ਕਉ ਸਭਿ ਦੇਖਣ ਜਾਹਿ ॥
(ਮ: ੪, ੩੧੦)
(੭) ਲਾਗੀ ਹੋਇ ਸੁ ਜਾਨੈ ਪੀਰ ॥ ਰਾਮ ਭਗਤਿ ਅਨੀਆਲੇ ਤੀਰ ॥
(ਕਬੀਰ, ੩੨੭)
(੮) ਅਨਿਕ ਜਤਨ ਨਿਗ੍ਰਹ ਕੀਏ, ਟਾਰੀ ਨ ਟਰੈ ਭ੍ਰਮ ਫਾਸ ॥
ਪ੍ਰੇਮ ਭਗਤਿ ਨਹੀ ਊਪਜੈ, ਤਾਂਤੇ ਰਵਿਦਾਸ ਉਦਾਸ ॥ (ਰਵਿਦਾਸ, ੩੪੬)

(੯) ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ॥ ... ... (ਮ: ੩, ੩੬੨)
(੧੦) ਇਸੁ ਜੁਗ ਮਹਿ ਨਿਰਭਉ ਹਰਿਨਾਮ ਹੈ ਪਾਈਐ ਗੁਰ ਵੀਚਾਰਿ ॥
(ਮ: ੩, ੩੬੪)
(੧੧) ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮ ... ... (ਮ: ੫, ੪੦੧)
(੧੨) ਨਾਮੇ ਹੀ ਘਟਿ ਚਾਨਣਾ, ਨਾਮੇ ਸੋਭਾ ਪਾਈ ॥ (ਮ: ੩, ੪੨੬)
(੧੩) ਅਠਸਠਿ ਤੀਰਥ ਤਿਸੁ ਸੰਗਿ ਰਹਹਿ,
ਜਿਨਿ ਹਰਿ ਹਿਰਦੈ ਰਹਿਆ ਸਮਾਇ ... ... (ਮ: ੩, ੪੯੧)
(੧੪) ਸਿਮਰਤ ਨਾਮੁ ਕੋਟਿ ਉਜੀਆਰਾ, ਬਸਤੁ ਅਗੋਚਰ ਸੂਝੀ ... (ਮ: ੫, ੪੯੭)
(੧੫) ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ ॥
ਜਹ ਜਹ ਅਉਸਰੁ ਆਇ ਬਨਿਓ ਹੈ, ਤਹਾ ਤਹਾ ਹਰਿ ਧਿਆਇਓ ॥
(ਮ: ੫, ੪੯੮)
(੧੬) ਲਬ ਲੋਭ ਲਹਰਿ ਨਿਵਾਰਣੰ, ਹਰਿ ਨਾਮ ਰਾਸਿ ਮਨੰ... (ਮ: ੧, ੫੦੬)
(੧੭) ਸਾਹਿਬ ਸਫਲਿਓ ਰੁਖੜਾ, ਅੰਮ੍ਰਿਤ ਜਾਕਾ ਨਾਉ ... (ਮ: ੧, ੫੫੭)
(੧੮) ਹਉਮੈ ਨਾਵੈ ਨਾਲਿ ਵਿਰੋਧੁ ਹੈ. ਦੁਇ ਨ ਵਸਹਿ ਇਕ ਠਾਇ ॥
(ਮ: ੩, ੫੬੦)
(੧੯) ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥
ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥ (ਮ: ੫, ੭੬੧)
(੨੦) ਹਰਿ ਹਰਿ ਨਾਮੁ ਬੋਹਿਥੁ ਹੈ, ਕਲਜੁਗਿ ਖੇਵਟੁ ਹਰ ਸਬਦਿ ਤਰਗੁ ॥
(ਮ: ੪, ੭੯੯)
(੨੧) ਰਤਨ ਜਵੇਹਰੁ ਲਾਲੁ ਹਰਿਨਾਮੁ, ਗੁਰਿ ਕਾਢਿ ਤਲੀ ਦਿਖਲਾਇਆ ॥
(ਮ: ੪, ੮੮੦)

ਕਾਵਿਕ ਰੂਪ ਵਿਚ ਨਾਮ ਨੂੰ ਸੁਹਾਗ, ਸਿਗਾਰ, ਰਤਨ, ਉਰਿਹਾਰਿ, ਪਰਕਾਸ਼, ਧਨ, ਰਿਧਿ ਨਿਧਿ ਮੰਨਿਆ ਹੈ। ਗੁਰੂ ਅਰਜਨ ਸਾਹਿਬ ਨੇ ਇਸ ਸ਼ਬਦ ਵਿਚ ਨਾਮ ਦਾ ਕਾਵਿਕ ਰੂਪ ਬਿਆਨ ਕਰਨ ਵਿਚ ਹੱਦ ਕਰ ਦਿਤੀ ਹੈ; ਜਿਵੇਂ ਆਪ ਨੇ ਸੁਖਮਨੀ ਵਿਚ ਕੀਤੀ ਹੈ।

ਮਾਲੀ ਗਉੜਾ ਮ: ੫, (੯੮੬)

ਐਸੋ ਸਹਾਈ ਹਰਿ ਕੋ ਨਾਮ ॥ ਸਾਧ ਸੰਗਤਿ ਭਜੁ ਪੂਰਨ ਕਾਮ ॥
ਬੂਡਤ ਕਉ ਜੈਸੇ ਬੇੜੀ ਮਿਲਤ ॥ ਬੂਝਤ ਦੀਪਕ ਮਿਲਤ ਤਿਲਤ ॥
ਜਲਤ ਅਗਨੀ ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ ॥

ਜੈਸੇ ਜਲ ਮਹਿ ਮਛਾ ਪ੍ਰਾਨ ॥ ਜੈਸੇ ਭੂਖੇ ਭੋਜਨ ਮਾਤ ॥
ਜੈਸੇ ਕਿਰਖਹਿ ਬਰਸ ਮੇਘ ॥ ਜੈਸੇ ਪਾਲਨ ਸਰਨਿ ਸੇਘ ॥
ਗਰੁੜ ਮੁਖਿ ਨਹੀ ਸਰਪ ਤ੍ਰਾਸ ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥
ਜੈਸੋ ਆਂਡੋ ਹਿਰਦੇ ਮਾਹਿ ॥ ਜੈਸੋ ਦਾਨੋ ਚਕੀ ਦਰਾਇ ॥

... ...

ਨਾਮ ਨੇ ਮਨੁੱਖ ਤੇ ਪ੍ਰਭੂ ਨੂੰ ਇਕ ਰੰਗਾ ਕਰਨਾ ਹੈ। ਉਸ ਇਕ ਰੰਗ ਦਾ ਕਾਵਿਕ ਰੂਪ ਇਹ ਹੈ :—

ਆਸਾ ਮ: ੫, (੩੯੧)

ਨਾ ਓਹੁ ਮਰਤਾ ਨਾ ਹਮ ਡਰਿਆ ॥ ਨਾ ਓਹੁ ਬਿਨਸੈ ਨ ਹਮ ਕੜਿਆ ॥
ਨਾ ਓਹੁ ਨਿਰਧਨੁ ਨਾ ਹਮ ਭੂਖੇ ॥ ਨਾ ਓਸੁ ਦੂਖੁ ਨ ਹਮ ਕਉ ਦੂਖੇ ॥
ਅਵਰੁ ਨ ਕੋਊ ਮਾਰਨ ਵਾਰਾ ॥ ਜੀਅਉ ਹਮਾਰਾ ਜੀਉ ਦੇਨ ਹਾਰਾ ॥
ਨਾ ਉਸੁ ਬੰਧਨ ਨ ਹਮ ਬਾਧੇ ॥ ਨਾ ਉਸੁ ਧੰਧਾ ਨਾ ਹਮ ਧਾਧੇ ॥
ਨਾ ਉਸੁ ਮੈਲੁ ਨ ਹਮ ਕਉ ਮੈਲਾ ॥ ਓਸੁ ਅਨੰਦੁ ਤ ਹਮ ਸਦ ਕੇਲਾ ॥
ਨਾ ਉਸੁ ਸੋਚੁ ਨ ਹਮ ਕਉ ਸੋਚਾ ॥ ਨਾ ਉਸੁ ਲੇਪੁ ਨ ਹਮ ਕਉ ਪੋਚਾ ॥
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥ ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥
ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥
ਨਾਨਕ ਗੁਰਿ ਖੋਏ ਭ੍ਰਮ ਤੰਗਾ ॥ ਹਮ ਓਇ ਮਿਲਿ ਹੋਏ ਇਕ ਰੰਗਾ ॥

ਨਾਮ ਦਰਸ਼ਨ ਤੇ ਇਤਨਾ ਜ਼ੋਰ ਨਹੀਂ ਹੈ, ਜਿੰਨਾ ਨਾਮ ਦੀ ਕਾਵਿਕ ਰੂਪ ਵਿਚ ਦਸੀ ਮਹਾਨਤਾ ਤੇ ਹੈ।

## (੩) ਗੁਰੂ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਪਦ ਵਿਚ ਗੁਰੂ ਦੀ ਹਸਤੀ ਦੀ ਲੋੜ ਦ੍ਰਿੜ ਕਰਾਈ ਹੈ—ਗੁਰੂ ਤੋਂ ਬਿਨਾ ਸਿਖ ਦੀ ਹਸਤੀ ਹੀ ਸੰਭਵ ਨਹੀਂ, ਪਰ ਸਿਧਾਂਤਕ ਰੂਪ ਵਿਚ ਗੁਰੂ ਬਾਰੇ ਇਨਾ ਕੁਝ ਹੀ ਕਿਹਾ ਹੈ ਕਿ :—

(੧) ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ ॥
(ਵਾਰ ਆਸਾ)

(੨) ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟੁ ਆਖਿ ਸੁਣਾਇਆ ॥
(ਵਾਰ ਆਸਾ)

(੩) ਪਾਰਬ੍ਰਹਮ ਗੁਰ ਨਾਹੀ ਭੇਦ, ਭੇਦ ਨਾਹੀ ਗੁਰਦੇਵ ਮੁਰਾਰ ॥
(ਮਹਲਾ ੧, ੫੦੪)

(੪) ਗੁਰੁ ਗੁਰੁ ਏਕੋ ਵੇਸ ਅਨੇਕ ॥ (ਆਸਾ)

(੫) ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰ ॥ (ਮ: ੧, ੬੧)

(੬) ਗੁਰ ਕੀ ਸੇਵਾ ਸਬਦੁ ਵੀਚਾਰੁ (ਮ: ੧, ੨੨੩)

(੭) ਹਰਿ ਸਜਣ ਗੁਰੁ ਸੇਵਦਾ, ਗੁਰ ਕਰਣੀ ਪਰਧਾਨੁ (ਮ: ੧, ੨੧)

(੮) ਥਿਰੁ ਨਾਰਾਇਣੁ, ਥਿਰੁ ਗੁਰੂ, ਥਿਰ ਸਾਚਾ ਬੀਚਾਰੁ (ਮ: ੧, ੯੪੦)

(੯) ਜੇਹਾ ਸਤਿਗੁਰ ਹਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥ (ਮ: ੩, ੩੦)

ਕੁਝ ਇੰਨਾ ਹੀ ਕਿਹਾ ਹੈ ਕਿ ਸਤਿਗੁਰੂ ਵਿਚ ਪਰਮਾਤਮਾ ਆਪਣਾ ਆਪ ਰਖਦਾ ਹੈ; ਪਰਮਾਤਮਾ ਤੇ ਗੁਰੂ ਇਕੋ ਹੀ ਹਨ, ਉਹਨਾਂ ਵਿਚ ਭੇਦ ਨਹੀਂ ਹੈ; ਅਸਲ ਗੁਰੂਆਂ ਦਾ ਗੁਰੂ ਕੇਵਲ ਪਰਮਾਤਮਾ ਆਪ ਹੀ ਹੈ; ਗੁਰੂ ਦਾ ਰੂਪ ਬਾਣੀ ਜਾਂ ਸ਼ਬਦ ਹੈ; ਗੁਰੂ ਅਭੁਲ ਹੈ। ਗੁਰੂ ਪਾਰਬ੍ਰਹਮ ਹੈ। ਗੁਰੂ ਪਾਰਬ੍ਰਹਮ ਦਾ ਹੀ ਰੂਪ ਹੈ।

ਗੁਰੂ ਗ੍ਰੰਥ ਸਾਹਿਬ ਦੇ ਕਵੀਆਂ ਨੇ ਗੁਰੂ ਦੀ ਹਸਤੀ ਨੂੰ ਗਾਂਵਿਆ ਹੈ, ਉਸ ਬਾਰੇ ਬੌਧਿਕ ਮਣੌਤਾਂ ਨਹੀਂ ਘੜੀਆਂ; ਇਹਨਾਂ ਨੇ ਗੁਰੂ ਦੀ ਹਸਤੀ ਨੂੰ ਜਜ਼ਬਾਤੀ ਤੌਰ ਤੇ ਅਨੁਭਵ ਕੀਤਾ ਹੈ ਅਤੇ ਉਸ ਜਜ਼ਬਾਤੀ ਅਨੁਭਵ ਨੂੰ ਸਰੋਦੀ ਹੂਕ ਨਾਲ ਬਿਆਨਿਆ ਹੈ। ਇਹਨਾਂ ਦਾ ਗੁਰੂ ਇੰਨਾ ਫਲਸਫ਼ੇ ਦਾ ਵਿਸ਼ਾ ਨਹੀਂ ਜਿਤਨਾ ਵਿਸ਼ਵਾਸ਼ ਤੇ ਸ਼ਰਧਾ ਦਾ; ਇਤਨਾ ਵਿਸ਼ਲੇਸ਼ਣ ਦਾ ਵਿਸ਼ਾ ਨਹੀਂ ਜਿਤਨਾ ਉਸਤਤ ਤੇ ਕੀਰਤੀ ਦਾ। ਕਵੀ ਇਹੋ ਹੀ ਕਰ ਸਕਦਾ ਹੈ; ਭਾਵੇਂ ਐਸਾ ਕਰਦਿਆਂ ਉਹ ਮਹਾਨ ਫ਼ਿਲਾਸਫ਼ਰ ਵੀ ਹੋ ਨਿਬੜਦਾ ਹੈ। ਪਰ ਬਿਆਨ, ਰਸ ਤੇ ਰੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਵਿਤਾ ਦਾ ਹੈ।

## ਗੁਰੂ ਦਾ ਕਾਵਿਕ ਸਰੂਪ

(ਗੁਰੂ ਨਾਨਕ)

(੧) ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ ॥ (ਜਪੁ)

(੨) ਮਤਿ ਵਿਚ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ (ਜਪੁ)

(੩) ਪਵਣੁ ਗੁਰੂ ... ... ... ... (ਜਪੁ)

(੪) ਗੁਰ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥ (ਮ: ੧, ੧੭)

(੫) ਏਤੇ ਸਰਾ ਗੁਰ ਪਾਈਐ ਮੁਕਤਿ ਪਦਾਰਥੁ ਸੋਇ ॥ (ਮ: ੧, ੧੯)
(੬) ਗੁਰ ਮਿਲਿ ਬਹਿਥਲੁ ਲੰਘੀਐ ਦਰਗਹ ਪਤਿ ਪਰਵਾਣੁ ॥ (ਮ: ੧, ੨੨)
(੭) ਗੁਰੁ ਦਾਤਾ, ਗੁਰੁ ਹਿਵੈ ਘਰੁ, ਗੁਰੁ ਦੀਪਕੁ ਤਿਹ ਲੋਇ ॥ (ਮ: ੧, ੧੩੭)
(੮) ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਇ ॥
(ਮ: ੧, ੧੪੦)
(੯) ਤਤੁ ਗਿਆਨੁ ਬੀਚਾਰੁ ਸਬਦਿ ਸੁਣਾਇਆ ॥ (ਮ: ੧, ੧੪੨)
(੧੦) ਸਉਦਾ ਇਕਤੁ ਹਟਿ, ਪੂਰੈ ਗੁਰਿ ਪਾਈਐ ॥ (ਮ: ੧, ੧੪੬)
(੧੧) ਨਾਨਕ ਗੁਰ ਸੰਤੋਖ ਰੁਖੁ, ਧਰਮ ਫੁਲੁ, ਫਲੁ ਗਿਆਨ ॥ (ਮ: ੧, ੧੪੭)
(੧੨) ਗੁਰ ਸਬਦੀ ਮਥਿ ਅੰਮ੍ਰਿਤੁ ਪੀਓ ॥ (ਮ: ੧, ੨੨੬)
(੧੩) ਗੁਰੂ ਦੁਆਰੈ ਹਮਰਾ ਵੀਆਹੁ ... ... (ਮ: ੧, ੩੫੧)
(੧੪) ਗੁਰ ਹਿਵ ਸੀਤਲ ਅਗਨਿ ਬੁਝਾਵੈ ... (ਮ: ੧, ੪੧੧)
(੧੫) ਗੁਰੂ ਸਾਗਰੁ ਰਤਨੀ ਭਰਪੂਰੇ ... ... (ਮ: ੧, ੬੮੫)

ਬਾਕੀ ਗੁਰੂ ਸਾਹਿਬਾਨ ਨੇ ਇਸੇ ਤਰ੍ਹਾਂ ਰੂਪਕਾਂ, ਉਪਮਾਵਾਂ ਤੇ ਅਲੰਕਾਰਾਂ ਦੁਆਰਾ ਗੁਰ-ਉਪਮਾ ਕੀਤੀ ਹੈ:—

(ਮ: ੩)

(੧) ਸਤਿਗੁਰੁ ਮਨਕਾਮਨਾ ਤੀਰਥੁ ਹੈ ਜਿਸਨੋ ਦੇਇ ਬੁਝਾਇ ॥ (ਮ: ੩, ੨੬)
(੨) ਗੁਰ ਗਿਆਨੁ ਪ੍ਰਚੰਡੁ ਬਲਾਇਆ, ਅਗਿਆਨੁ ਅੰਧੇਰਾ ਜਾਇ ॥ (ਮ: ੩, ੨੯)
(੩) ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ ॥ (ਮ: ੩, ੩੨)
(੪) ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ ॥
(ਮ: ੩, ੧੧੦)
(੫) ਸਤਿਗੁਰੁ ਸੇਵੇ ਤ ਸਭ ਕਿਛ ਪਾਏ ॥
ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ ॥ (ਮ: ੩, ੧੧੬)
(੬) ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥ (ਮ: ੩, ੭੨੪)

(ਮ: ੪)

(੧) ਸਤਿਗੁਰੁ ਪੁਰਖੁ ਅੰਮ੍ਰਿਤਸਰੁ, ਵਡਭਾਗੀ ਨਾਵਹਿ ਆਇ ॥
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ ॥ (੪੦)
(੨) ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥ (੪੦)
(੩) ਹਰਿ ਜੁਗਹ ਜੁਗੋ ਜੁਗ ਜੁਗ ਜੁਗੋ ਸਦ ਪੀੜੀ ਗੁਰੂ ਚਲੰਦੀ ॥
ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ......... (੭੯)

(੪) ਪਿਤਾ ਜਾਤਿ ਤਾ ਹੋਈਐ ਗੁਰ ਤੁਠਾ ਕਰੇ ਪਸਾਉ ॥ (੮੨)

(੫) ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੂ ਕਹੀਐ ॥
ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮ ਪਦੁ ਲਹੀਐ ॥ (੧੬੮)

(੬) ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥
ਹਮ ਮੂੜ ਮੁਗਧ ਅਸੁਧ ਮਤਿ ਹੋਤੇ ਗੁਰ ਸਤਿਗਰ ਕੈ ਬਚਨ ਹਰਿ ਹਮ ਜਾਨੇ ॥
(੧੬੯)

(੭) ਗੁਰ ਗਿਆਨੁ ਖੜਗੁ ਹਥਿ ਧਾਰਿਆ, ਹਮ ਮਾਰਿਅੜਾ ਜਮਕਾਲਿ ॥ (੨੩੫)

(੮) ਸਤਿਗੁਰ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਇ ॥
(੩੦੨)

(੯) ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,
ਹਰਿ ਕਰਤਾ ਆਪਿ ਮੁਹਹੁ ਕਢਾਏ ॥ (੩੦੮)

(੧੦) ਸਮੁੰਦ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ ॥ (੪੪੨)

(੧੧) ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥ (੪੯੩)

(੧੨) ਹਮਰੀ ਜਾਤਿ ਪਾਤਿ ਗੁਰ ਸਤਿਗੁਰ, ਹਮ ਵੇਚਿਓ ਸਿਰੁ ਗੁਰਕੈ ॥ (੭੩੧)

(੧੩) ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰ ਸਿਖੁ ਲੰਘਿ ਗੁਰ ਪਹਿ ਜਾਈ ॥
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥
ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ ॥
(੭੫੭)

(੧੪) ਸਤਿਗੁਰੁ ਮੇਰਾ ਸਦਾ ਸਦਾ ਨ ਆਵੈ ਨਾ ਜਾਇ ॥ (੭੫੯)

(ਮ: ੫)

(੧) ਗੁਰ ਦਾਤਾ, ਸਮਰਥੁ ਗੁਰੁ, ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰ ਡੁਬਦਾ ਲਏ ਤਰਾਇ ॥ (੪੯)

(੨) ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ॥
ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ ॥ ... ... (੯੯)

(੩) ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥ (੨੦੫)

(੪) ਅੰਚਲੁ ਗਹਿ ਕੈ ਸਾਧਕਾ ਤਰਣਾ ਇਹੁ ਸੰਸਾਰੁ ।
ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ ॥

ਸਾਜਨੁ ਮੀਤੁ ਸੁਮਿਤ੍ਰੁ ਸੋ ਹਰਿਨਾਮੁ ਹਿਰਦੈ ਦੇਇ ॥
ਅਉਗੁਣ ਸਭਿ ਮਿਟਾਇਕੈ ਪਰਉਪਕਾਰੁ ਕਰੇਇ ॥ (੨੧੯)

(੫) ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥
ਮਨ ਮੰਦਰ ਮਹਿ ਦੀਪਕੁ ਜਲਿਓ ॥ (੨੩੫)

(੬) ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥
(ਬਾਵਨ ਅਖਰੀ, ੨੫੦)

(੭) ਜਿਉ ਮੰਦਰ ਕਉ ਥਾਮੈ ਥੰਮਨੁ ॥
ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥
ਜਿਉ ਪਾਖਾਣੁ ਨਾਵ ਚੜਿ ਤਰੈ ॥
ਪ੍ਰਾਣੀ ਗੁਰਚਰਣ ਲਗਤੁ ਨਿਸਤਰੈ ॥
ਜਿਉ ਅੰਧਕਾਰ ਦੀਪਕ ਪਰਗਾਸੁ ॥
ਗੁਰਦਰਸਨੁ ਦੇਖਿ ਮਨਿ ਹੋਇ ਬਿਗਾਸੁ ॥
ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥
ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥
(ਸੁਖਮਨੀ, ੨੮੨)

(੮) ਸਫਲ ਦਰਸਨੁ ਪੇਖਤ ਪੁਨੀਤ ॥
ਪਰਸਤ ਚਰਨ ਗਤਿ ਨਿਰਮਲ ਰੀਤਿ ॥
ਭੇਟਤ ਸੰਗਿ ਰਾਮ ਗੁਨ ਰਵੇ ॥
ਪਾਰਬ੍ਰਹਮ ਕੀ ਦਰਗਹ ਗਵੇ ॥
ਸੁਨਿ ਕਰ ਬਚਨ ਕਰਨ ਆਘਾਨੇ ॥

ਮਨਿ ਸੰਤੋਖ ਆਤਮ ਪਤੀਆਨੇ ॥
ਪੂਰਾ ਗੁਰੁ ਅਖੁਓ ਜਾ ਕਾ ਮੰਤ੍ਰ ॥
ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥ (ਸੁਖਮਨੀ, ੨੮੭)

(੯) ਗੁਰਪਰਸਾਦਿ ਭਰਮ ਕਾ ਨਾਸ ... ... ... (ਸੁਖਮਨੀ, ੨੯੪)

(੧੦) ਬੁਧਿ ਪ੍ਰਗਾਸ ਭਈ ਮਤਿ ਪੂਰੀ ॥
ਤਾਂਤੇ ਬਿਨਸੀ ਦੁਰਮਤਿ ਦੂਰੀ ॥
ਐਸੀ ਗੁਰਮਤਿ ਪਾਈਅਲੇ ॥
ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ ॥ (੩੭੭)

(੧੧) ਗੁਰ ਪਾਰਬ੍ਰਹਮੁ ਪਰਮੇਸਰੁ ਆਪਿ ... ... ... ... (੩੮੭)

(੧੨) ਗੁਰ ਪਰਿਸਾਦਿ ਸਹਜ ਘਰੁ ਪਾਇਆ,
ਮਿਟਿਆ ਅੰਧੇਰਾ ਚੰਦੁ ਚੜਿਆ ॥ (੩੯੩)

(੧੩) ਗੁਰ ਕੀ ਮਹਿਮਾ ਕਿਆ ਕਹਾ ਗੁਰ ਬਿਬੇਕ ਸਤ ਸਰੁ ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥ (੩੯੭)

(੧੪) ਸਿਰ ਊਪਰਿ ਮਾਤ ਪਿਤਾ ਗੁਰਦੇਵ ॥
ਸਫਲ ਮੂਰਤਿ ਜਾਕੀ ਨਿਰਮਲ ਸੇਵ ॥ (੬੭੭)

(੧੫) ਗੁਰ ਕਾ ਬਚਨੁ ਬਸੈ ਜੀਅ ਨਾਲੇ ॥
ਜਲਿ ਨਹੀ ਡੂਬੈ, ਤਸਕਰੁ ਨਹੀ ਲੇਵੈ,
ਭਾਹਿ ਨ ਸਾਕੈ ਜਾਲੈ ॥ (੬੭੯)

( ਕਬੀਰ ਜੀ )

(੧) ਜਿਹ ਮਰਨੈ ਸਭੁ ਜਗਤੁ ਤਰਾਸਿਆ ॥
ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥ (੩੨੭)

(੨) ਗੁਰਿ ਦਿਖਲਾਈ ਮੋਰੀ ॥
ਜਿਤੁ ਮਿਰਗ ਪੜਤ ਹੈ ਚੋਰੀ ॥
ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ... ... (੬੫੬)

ਭੱਟ ਤੇ ਨਿਰੋਲ ਗੁਰੂ-ਜਸ ਗਾਇਨ ਕਰਨ ਵਾਲੇ ਕਵੀ ਸਨ ।

ਕਚਹੁ ਕੰਚਨੁ ਭਇਅਉ ਸਬਦ ਗੁਰ ਸ੍ਰਵਣਹਿ ਸੁਣਿਓ ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥

ਲੋਹਉ ਹੋਯਉ ਲਾਲੁ ਨਦਰਿ ਸਤਿਗੁਰ ਜਦਿ ਧਾਰੈ ॥
ਪਾਹਣੁ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥
ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥
ਸਤਿਗੁਰੂ ਚਰਨ ਜਿਨ੍ਹ ਪਰਸਿਆ ਸੇ ਪਸੁ ਪਰੇਤ ਸੁਰਿਨਰ ਭਇਅ ॥

## (੪) ਆਤਮਾ

ਜੀਵ ਆਤਮਾ ਬਾਰੇ ਸਿਧਾਂਤਕ ਗਲਾਂ ਇਹ ਕਹੀਆਂ ਹਨ ਕਿ ਆਤਮਾ ਪਰਮਾਤਮਾ ਦੀ ਅੰਸ਼ ਹੈ, ਅਬਨਾਸ਼ੀ ਤੇ ਨਿਰਲੇਪ ਹੈ। ਪਰ ਹਉਮੈ ਦੇ ਲੇਪ ਕਰ ਕੇ ਆਵਾਗਵਨ ਵਿਚ ਆਉਂਦੀ ਹੈ। ਇਹ ਚਕਰ ਜਨਮਾਂ ਜਨਮਾਂਤਰਾ ਚਲਦਾ ਰਹਿੰਦਾ ਹੈ।

ਆਤਮਾ ਦੀ ਅਸਲੀਅਤ ਨੂੰ ਉਸ ਤਰ੍ਹਾਂ ਕਾਵਿਕ ਰੂਪ ਵਿਚ ਬਿਆਨਿਆ ਗਇਆ ਹੈ ਜਿਵੇਂ ਉਪਨਿਸ਼ਦਾਂ ਵਿਚ ਬ੍ਰਹਮ ਤੇ ਆਤਮਾ ਦਾ ਬਿਆਨ ਕੀਤਾ ਹੈ।

( ਕਬੀਰ )

ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ ॥
ਪਰਮ ਜੋਤਿ ਪੁਰਖੋਤਮੋ ਜਾਕੈ ਰੇਖ ਨ ਰੂਪ ॥ ੧ ॥
ਰੇ ਮਨ ਹਰਿ ਭਜੁ ਭ੍ਰਮੁ ਤਜਹੁ ਜਗਜੀਵਨ ਰਾਮ ॥ ੧ ॥ ਰਹਾਉ ॥
ਆਵਤ ਕਛੂ ਨ ਦੀਸਈ ਨਹ ਦੀਸੈ ਜਾਤ ॥
ਜਹ ਉਪਜੈ ਬਿਨਸੈ ਤਹੀ ਜੈਸੇ ਪੁਰਿਵਨ ਪਾਤ ॥ ੨ ॥
ਮਿਥਿਆ ਕਰਿ ਮਾਇਆ ਤਜੀ ਸੁਖ ਸਹਜ ਬੀਚਾਰਿ ॥
ਕਹਿ ਕਬੀਰ ਸੇਵਾ ਕਰਹੁ ਮਨ ਮੰਝਿ ਮੁਰਾਰਿ ॥ ੩ ॥ ੧੦ ॥

(ਬਿਲਾਵਲ, ੮੫੭)

ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ ॥
ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ॥੧॥
ਮੋਹਿ ਬੈਰਾਗੁ ਭਇਓ ॥ ਇਹੁ ਜੀਉ ਆਇ ਕਹਾ ਗਇਓ ॥ ੧ ॥ ਰਹਾਉ ॥
ਪੰਚ ਤਤੁ ਮਿਲਿ ਕਾਇਆ ਕੀਨੀ ਤਤੁ ਕਹਾ ਤੇ ਕੀਨੁ ਰੇ ॥
ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ ॥ ੨ ॥
ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ, ਸਰਬ ਨਿਰੰਤਰਿ ਸੋਇ ਰੇ ॥
ਕਹਿ ਕਬੀਰ ਰਾਮਨਾਮੁ ਨ ਛੋਡਉ, ਸਹਜੇ ਹੋਇ ਸੁ ਹੋਇ ਰੇ ॥ ੩ ॥ ੩ ॥

(ਗੋਂਡ, ੮੭੦)

( ਮਹਲਾ ੧ )

(੧) ਅੰਤਰਗਤਿ ਤੀਰਥਿ ਮਲਿ ਨਾਉ ... ... ... (ਜਪੁ)

(੨) ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ ॥
ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ॥ (ਸਿਰੀ, ੧੯)

(੩) ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗ ॥ (੨੧)

(੪) ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ॥ (੨੨)

(੫) ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ ॥ (੨੨)

(੬) ਏਕਾ ਸੁਰਤਿ ਜੇਤੇ ਹੈ ਜੀਅ ॥ ਸੁਰਤਿ ਵਿਹੂਣਾ ਕੋਇ ਨ ਕੀਅ ॥

(੭) ਕਾਇਆਂ ਹੰਸਿ ਸੰਜੋਗੁ ਮੇਲਿ ਮਿਲਾਇਆ ॥ (੧੩੯)

(੮) ਜੋਤਿ ਭਈ ਜੋਤੀ ਮਾਹਿ ਸਮਾਨਾ ... ... ... ... (੨੨੧)

(੯) ਪਉਣੈ ਪਾਣੀ ਅਗਨੀ ਦਾ ਮੇਲੁ ॥
ਚੰਚਲ ਚਪਲ ਬੁਧਿ ਕਾ ਖੇਲੁ ॥
ਨਉ ਦਰਵਾਜੇ ਦਸਵਾਂ ਦੁਆਰੁ ॥
ਬੁਝੁ ਰੇ ਗਿਆਨੀ ਏਹੁ ਬੀਚਾਰੁ ॥ ੧ ॥
ਕਥਤਾ ਬਕਤਾ ਸੁਨਤਾ ਸੋਈ ॥
ਆਪੁ ਬੀਚਾਰੇ ਸੁ ਗਿਆਨੀ ਹੋਈ ॥ ੧ ॥ ਰਹਾਉ ॥
ਦੇਹੀ ਮਾਟੀ ਬੋਲੈ ਪਉਣੁ ॥
ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥
ਮੂਈ ਸੁਰਤਿ ਬਾਦੁ ਅਹੰਕਾਰੁ ॥
ਓਹੁ ਨ ਮੂਆ ਜੋ ਦੇਖਣਹਾਰੁ ॥ ੨ ॥
ਜੈ ਕਾਰਣਿ ਤਟਿ ਤੀਰਥ ਜਾਹੀ ॥
ਰਤਨ ਪਦਾਰਥ ਘਟ ਹੀ ਮਾਹੀ ॥
ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥
ਭੀਤਰਿ ਹੋਦੀ ਵਸਤੁ ਨ ਜਾਣੈ ॥ ੩ ॥
ਹਉ ਨ ਮੂਆ ਮੇਰੀ ਮੁਈ ਬਲਾਇ ॥
ਓਹੁ ਨ ਮੂਆ ਜੋ ਰਹਿਆ ਸਮਾਇ ॥
ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥
ਮਰਤਾ ਜਾਤਾ ਨਦਰਿ ਨ ਆਇਆ ॥ ੪ ॥ ੪ ॥

(ਗਉੜੀ ਮਹਲਾ ੧, ੧੫੨)

( ਮਹਲਾ ੩ )

(੧) ਸਭ ਮਹਿ ਇਕ ਵਰਤਦਾ ਏਕੋ ਰਹਿਆ ਸਮਾਇ ॥ (੨੭)

(੨) ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥
ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥
ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥ (੧੧੨)

(੩) ਤਿਨਿ ਕਰਤੈ ਇਕ ਖੇਲੁ ਰਚਾਇਆ ॥
ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥ (੧੧੭)

(੪) ਇਸੁ ਗੁਫਾ ਮਹਿ ਅਖੁਟ ਭੰਡਾਰਾ ॥
ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥ (੧੨੪)

(੫) ਆਪੇ ਆਪੁ ਪਛਾਣਿਆ ਸਾਦੁ ਮੀਠਾ ਭਾਈ ॥ (੪੨੬)

(੬) ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥
ਕਾਇਆ ਅੰਦਰਿ ਜਗ ਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥
ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮਾਲਾ ॥
ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ॥

... ... ... ...

ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥
ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥
ਇਸੁ ਕਾਇਆ ਅੰਦਰਿ ਨਾਮੁ ਨਉਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥
ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ ॥
ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥

... ... ... ...

ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥

... ... ... ...

(ਸੂਹੀ, ੭੫੪)

( ਮਹਲਾ ੪ )

(੧) ਏਕੋ ਪਵਣੁ ਪਾਣੀ ਸਭ ਏਕਾ, ਸਭ ਏਕਾ ਜੋਤਿ ਸਬਾਈਆ ॥
ਸਭ ਇਕਾ ਜੋਤਿ ਵਰਤੈ ਭਿੰਨਿ ਭਿੰਨਿ ਨ ਰਲਈ ਕਿਸੈ ਦੀ ਰਲਾਈਆ ॥
(੯੬)

[ਮਹਲਾ ੫]

(੧) ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ ॥ ਆਦਿ ਜੁਗਾਦੀ ਰਹਿਆ ਸਮਾਇ ॥
ਨਾ ਇਸੁ ਉਸਨੁ ਨਹੀ ਇਸੁ ਸੀਤੁ ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥ ਸਭੁ ਕਿਛੁ ਇਸ ਦਾ ਇਹੁ ਕਰਨੈ ਜੋਗੁ ॥
ਨਾ ਇਸੁ ਬਾਪੁ ਨਹੀ ਇਸੁ ਮਾਇਆ । ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥
ਤੀਨਿ ਗੁਣਾ ਇਕ ਸਕਤਿ ਉਪਾਇਆ ॥
ਮਹਾ ਮਾਇਆ ਹੈ ਤਾਕੀ ਛਾਇਆ ॥
ਅਛਲ ਅਛੇਦ ਅਭੇਦ ਦਇਆਲ ॥ ਦੀਨ ਦਇਆਲ ਸਦਾ ਕਿਰਪਾਲ ॥
ਤਾਕੀ ਗਤਿ ਮਿਤਿ ਕਛੂ ਨ ਪਾਇ ॥ ਨਾਨਕ ਤਾਕੈ ਬਲਿ ਬਲਿ ਜਾਇ ॥
(ਗੋਂਡ ਮ: ੫, ੮੬੮)

(੨) ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥
ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥ ੧ ॥
ਕਉਨੁ ਮੂਆ ਰੇ ਕਉਨੁ ਮੂਆ ॥
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ
॥ ੧ ॥ ਰਹਾਉ ॥
ਇਹੁ ਤਉ ਰਚਨੁ ਰਚਿਆ ਕਰਤਾਰਿ ॥ ਆਵਤ ਜਾਵਤ ਹੁਕਮਿ ਅਪਾਰਿ ॥
ਨਹ ਕੋ ਮੂਆ ਨ ਮਰਣੈ ਜੋਗੁ ॥ ਨਾ ਬਿਨਸੈ ਅਬਿਨਾਸੀ ਹੋਗੁ ॥
ਜੋ ਇਹੁ ਜਾਣਹੁ ਸੋ ਇਹੁ ਨਾਹਿ ॥ ਜਾਨਣਹਾਰੇ ਕਉ ਬਲਿ ਜਾਉ ॥
ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥
ਨਾ ਕੋਈ ਮਰੈ ਨ ਆਵੈ ਜਾਇਆ ॥ ੪ ॥ ੧੦ ॥
(ਰਾਮਕਲੀ ਮਹਲਾ ੫, ੮੮੫)

## (੫) ਮਾਇਆ (ਜਗਤ, ਬ੍ਰਹਮੰਡ)

ਆਤਮਾ ਦਿਸਣ ਵਾਲੀ ਚੀਜ਼ ਨਹੀਂ । ਦਿਸਦੇ ਬ੍ਰਹਮੰਡ ਦੇ ਪਾਸਾਰੇ ਦਾ ਸਿਧਾਂਤ ਤੇ ਗੁਰੂ ਜੀ ਨੇ ਇੰਨਾ ਹੀ ਦਿਤਾ ਹੈ ਕਿ ਇਹ ਮਾਇਆ ਦਾ ਖੇਲ, ਤ੍ਰੈਗੁਣੀ ਪਾਸਾਰਾ ਹੈ

[illegible] ਤੇ ਕੁਦਰਤੀ ਦਾ ਮੇਲ ਹੈ। ਪਰ ਅਸਲ ਵਿਚ ਇਹ ਸਾਰਾ ਪਾਸਾਰਾ ਪਰਮਾਤਮਾ [illegible] ਆਪ ਹੀ ਹੈ। ਜਪੁ, ਵਾਰ ਆਸਾ ਤੇ ਮਾਰੂ ਸੋਹਲਿਆਂ ਵਿਚ ਗੁਰੂ ਸਾਹਿਬਾਨ [illegible] ਦੇ ਪਸਾਰੇ ਦੀ ਅਸਲੀਅਤ ਬਿਆਨੀ ਹੈ। ਪਾਸਾਰਾ ਬੇਅੰਤ ਹੈ।

( ਮਹਲਾ ੧ )

(੧) ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥ (ਜਪੁ)
(੨) ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ (ਜਪੁ)
(੩) ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥ (ਜਪੁ)
(੪) ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥ (ਜਪੁ)
(੫) ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥
ਸਚੇ ਤੇਰੇ ਲੋਅ ਸਚੇ ਆਕਾਰ ... ... (ਵਾਰ ਆਸਾ)
(੬) ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥
ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥ (ਵਾਰ ਆਸਾ)
(੭) ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥
ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥ (ਵਾਰ ਆਸਾ)
(੮) ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥
ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥
(ਵਾਰ ਆਸਾ)

(੯) ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥
ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥
ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥ (ਵਾਰ ਆਸਾ)

... ... ... ...

(੧੦) ਸਾਚਾ ਸਚੁ ਸੋਈ ਅਵਰੁ ਨ ਕੋਈ ॥
ਜਿਨਿ ਸਿਰਜੀ ਤਿਨ ਹੀ ਫੁਨਿ ਗੋਈ ॥
ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ ॥ ੧ ॥

ਆਪਿ ਉਪਾਏ ਆਪਿ ਖਪਾਏ ॥ ਆਪੇ ਸਿਰਿ ਸਿਰਿ ਧੰਧੈ ਲਾਏ ॥
ਆਪੇ ਵੀਚਾਰੀ ਗੁਣਕਾਰੀ ਆਪੇ ਮਾਰਗਿ ਲਾਈ ਹੇ ॥ ੨ ॥
ਆਪੇ ਦਾਨਾ ਆਪੇ ਬੀਨਾ ॥ ਆਪੇ ਆਪੁ ਉਪਾਇ ਪਤੀਨਾ ॥
ਆਪੇ ਪਉਣੁ ਪਾਣੀ ਬੈਸੰਤਰੁ ਆਪੇ ਮੇਲਿ ਮਿਲਾਈ ਹੇ ॥ ੩ ॥
ਆਪੇ ਸਸਿ ਸੂਰਾ ਪੂਰੋ ਪੂਰਾ ॥ ਆਪੇ ਗਿਆਨਿ ਧਿਆਨਿ ਗੁਰ ਸੂਰਾ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ ॥ ੪ ॥

... ... ... ... ...

(ਮਾਰੂ ਸੋਹਲੇ ਮ: ੧,੧੦੨੦)

## (੬) ਸਦਾਚਾਰ

ਭਾਰਤੀ ਪਰੰਪਰਾ ਅਨੁਸਾਰ ਹੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਵੀਆਂ ਨੇ, ਸਾਰੀਆਂ ਸਮਾਜਕ ਤੇ ਸਦਾਚਾਰਕ ਕਮਜ਼ੋਰੀਆਂ ਨੂੰ ਪੰਜ ਸ਼੍ਰੇਣੀਆਂ ਵਿਚ ਵੰਡਿਆ ਹੈ—ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ—ਅਤੇ 'ਹਉਮੈ' ਤੇ 'ਮਾਇਆ' ਦੀ ਖਿਚ ਨੂੰ ਇਹਨਾਂ ਕਮਜ਼ੋਰੀਆਂ ਦਾ ਆਧਾਰ ਮੰਨਿਆ ਹੈ। ਸਮਾਜਕ ਤੇ ਸਦਾਚਾਰਕ ਜੀਵਨ ਦੀ ਹਰ ਕਮਜ਼ੋਰੀ—ਭਾਵੇਂ ਉਸ ਦਾ ਦਿਸਦਾ ਪਰਤਖ ਰੂਪ ਕੋਈ ਹੈ—ਇਹਨਾਂ ਪੰਜਾਂ ਸ਼੍ਰੇਣੀਆਂ ਵਿਚੋਂ ਕਿਸੇ ਇਕ ਵਿਚ ਆ ਜਾਏਗੀ। ਇਹ ਸ਼੍ਰੇਣੀਆਂ ਮਨੋਵਿਗਿਆਨਕ ਹਨ ਜਿਨ੍ਹਾਂ ਦਾ ਸੰਬੰਧ ਚੇਤੰਨ ਤੇ ਅਰਧ-ਚੇਤੰਨ ਮਨ ਦੇ ਭਾਗਾਂ ਨਾਲ ਹੈ। 'ਹਉਮੈ' ਵਿਚੋਂ ਇਹ ਸਾਰੀਆਂ ਕਮਜ਼ੋਰੀਆਂ ਜਨਮ ਲੈਂਦੀਆਂ ਹਨ। 'ਹਉਮੈ' ਕਰਕੇ 'ਮਾਇਆ' ਦੀ ਖਿਚ ਹੈ। 'ਮਾਇਆ' ਦੇ ਅਨੇਕ ਰੂਪ ਹਨ—ਰਾਜ, ਮਾਲ, ਜੋਬਨ, ਰੂਪ, ਰੰਗ, ਗੰਧ, ਸਪਰਸ਼, ਵਿਦਿਆ ਅਤੇ ਤੀਰਥ-ਵਰਤ, ਨੇਮ, ਰਿਧ ਸਿਧ ਦਾ ਗੁਮਾਨ। 'ਨਿੰਦਾ' ਬੜਾ ਵਡਾ ਦੋਸ਼ ਮੰਨਿਆ ਹੈ ਅਤੇ ਇਸ ਦਾ ਕਾਰਨ ਵੀ ਖੁਦ-ਪਸੰਦੀ ਜਾਂ 'ਹਉਮੈ' ਹੀ ਹੈ। ਇਹ ਸਾਰੀਆਂ ਕਮਜ਼ੋਰੀਆਂ ਭਗਤੀ ਦੇ ਰਸਤੇ ਵਿਚ ਬਾਧਕ ਹਨ ਅਤੇ ਪ੍ਰਭੂ ਮਿਲਾਪ ਵਿਚ ਰੁਕਾਵਟ। 'ਮਾਇਆ' ਤੇ 'ਹਉਮੈ' ਹੀ ਮਨੁਖੀ ਦੁਰਾਚਾਰ ਪੈਦਾ ਕਰਦੀਆਂ ਹਨ ਜਿਸ ਦਾ ਪਰਤਖ ਰੂਪ ਜਾਂ ਕਾਮ ਹੁੰਦਾ ਹੈ, ਜਾਂ ਕ੍ਰੋਧ, ਲੋਭ, ਮੋਹ ਤੇ ਅਹੰਕਾਰ ਦਾ ਕੋਈ ਰੂਪ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਵੀਆਂ ਅਨੁਸਾਰ ਮਨੁਖੀ ਦੁਰਾਚਾਰ ਦਾ ਸਾਰਾ ਵਿਸ਼ਲੇਸ਼ਣ ਇਤਨਾ ਹੀ ਹੈ ਜੋ ਸੰਖੇਪ ਤੇ ਸਾਦਾ ਵੀ ਹੈ, ਪਰ ਬੜਾ ਵਿਸ਼ਾਲ ਤੇ ਗੰਭੀਰ ਵੀ ਹੈ।

ਹਰ ਪਦੇ ਵਿਚ ਕਿਸੇ ਨਾ ਕਿਸੇ ਮਨੁਖੀ ਕਮਜ਼ੋਰੀ ਵਲ ਸਪਸ਼ਟ ਜਾਂ ਗੋਹਜ ਸੰਕੇਤ ਹੁੰਦਾ ਹੈ ਅਤੇ ਉਸ ਦਾ ਇਲਾਜ ਨਾਲ ਦਸਿਆ ਹੁੰਦਾ ਹੈ ਜਿਸ ਦਾ ਭਾਵ ਕਮਜ਼ੋਰੀਆਂ ਜਾਂ ਦੋਖ

ਦੇ ਉਲਟ ਦਾ ਸਮਾਨ ਗੁਣ। ਸਾਰੇ ਗੁਣ ਵੀ, ਭਾਰਤੀ ਪਰੰਪਰਾ ਅਨੁਸਾਰ ਹੀ, ਇਹਨਾਂ ਗੁਰੂਆਂ ਤੇ ਸੰਤਾਂ ਨੇ ਪੰਜ ਹੀ ਸ਼੍ਰੇਣੀਆਂ ਵਿਚ ਵੰਡੇ ਹੋਏ ਹਨ—ਸਤਿ, ਸੰਤੋਖ, ਦਇਆ, ਧਰਮ ਤੇ ਸੁਚ। ਇਹਨਾਂ ਪੰਜ ਗੁਣ—ਸ਼੍ਰੇਣੀਆਂ ਵਿਚ ਅਨੇਕ ਗੁਣ ਆ ਜਾਂਦੇ ਹਨ। ਇਹ ਸ਼ਖ਼ਸੀਅਤ ਦੇ ਗੁਣ ਹੀ ਆਤਮਕ ਉਚਤਾ ਹਨ ਜੋ ਹਉਮੈ ਦਾ ਵਿਨਾਸ਼ ਕਰਕੇ ਪ੍ਰਭੂ ਮਿਲਾਪ ਵਿਚ ਸਹਾਈ ਹੁੰਦੇ ਹਨ। ਗੁਣ ਹੀ ਭਗਤੀ ਹਨ ਅਤੇ "ਵਿਣੁ ਗੁਣ ਕੀਤੇ ਭਗਤਿ ਨ ਹੋਇ"। ਭਗਤੀ ਸਦਾਚਾਰ ਹੀ ਤੇ ਹੈ।

ਸਾਰੇ ਗੁਰੂਆਂ ਤੇ ਸੰਤਾਂ ਨੇ ਭਾਰਤੀ ਸਮਾਜਕ ਤੇ ਸ਼ਖਸੀ ਜੀਵਨ ਵਿਚੋਂ ਪੰਜ ਵਿਕਾਰਾਂ ਦੇ ਕਢਣ ਲਈ ਅਤੇ ਪੰਜ ਗੁਣਾਂ ਦੀ ਉਤਪਤੀ ਲਈ ਖੁਲ੍ਹਮ-ਖੁਲ੍ਹਾ ਪਰਚਾਰ ਕੀਤਾ ਹੈ। ਇਹ ਸਿਧਾ ਪਰਚਾਰ ਕਈ ਥਾਂਈਂ ਕਵਿਤਾ ਦੀ ਰੌਚਿਕਤਾ ਦਾ ਬਾਧਕ ਹੋ ਨਿਬੜਿਆ ਹੈ, ਪਰ ਕਈ ਥਾਂਈਂ ਇਸ ਰੁਚੀ ਨੇ ਨਵੀਨ, ਦੀਰਘ, ਡੂੰਘੇ ਰਹਿਸਵਾਦੀ ਚਿੰਨ੍ਹ, ਪ੍ਰਤੀਕ ਤੇ ਅਲੰਕਾਰ ਪੈਦਾ ਕਰਕੇ, ਸੁਹਜਵਾਦ ਦੀ ਵੀ ਤ੍ਰਿਪਤੀ ਕੀਤੀ ਹੈ। ਆਮ ਕਰਕੇ ਸਿਧਾ ਸਪਸ਼ਟ ਪਰਚਾਰ ਕਵਿਤਾ ਦੀ ਕੋਮਲਤਾ ਸਹਾਰ ਨਹੀਂ ਸਕਦੀ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਵਿਤਾ ਦਾ ਇਹ ਜ਼ਰੂਰੀ ਭਾਗ ਰਹਿਆ ਹੈ। ਗੁਰੂ ਨਾਨਕ ਸਾਹਿਬ ਵਿਚ ਪੰਜ ਵਿਕਾਰ, ਤੇ ਪੰਜ ਗੁਣਾਂ ਨੂੰ ਚਿੰਨ੍ਹਾਂ, ਪ੍ਰਤੀਕਾਂ ਰਾਹੀਂ ਦਰਸਾਣ ਦੀ ਰੁਚੀ ਵਧੇਰੇ ਹੈ; ਉਨ੍ਹਾਂ ਤੋਂ ਮਗਰੋਂ ਕਬੀਰ ਜੀ ਵਿਚ ਵਧ ਹੈ, ਇਹ ਰੁਚੀ।

ਦੁਰਾਚਾਰ ਤੇ ਸਦਾਚਾਰ ਦਾ ਵਿਸ਼ਲੇਸ਼ਣ ਤੇ ਪਰਚਾਰ ਕਰਨ ਵਾਲੇ ਕੁਝ ਪਦੇ ਆਦਿ ਹੇਠਾਂ ਅੰਕਤ ਕਰਦੇ ਹਾਂ।

( ਫਰੀਦ ਜੀ )

ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥
ਝੂਠੀ ਦੁਨੀਆ ਲਗਿ ਨ ਆਪੁ ਵਵਾਈਐ ॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰ ਦਸੈ ਵਾਟ ਮੁਰੀਦਾ ਜੋਲੀਐ ॥
... ... ... (ਆਸਾ, ੪੮੮)

( ਕਬੀਰ ਜੀ )

ਵੇਖੋ, ਕੈਸੇ ਚਿੰਨ੍ਹ ਤੇ ਪ੍ਰਤੀਕ ਦਿਤੇ ਹਨ ਪੰਜ ਵਿਕਾਰਾਂ ਨੂੰ !

ਫੀਲੁ ਰਬਾਬੀ, ਬਲਦੁ ਪਖਾਵਜ, ਕਊਆ ਤਾਲ ਬਜਾਵੈ ॥
ਪਹਿਰਿ ਚੋਲਨਾ ਗਦਹਾ ਨਾਚੈ, ਭੈਸਾ ਭਗਤਿ ਕਰਾਵੈ ॥ ੧ ॥
ਰਾਜਾ ਰਾਮ ਕਕਰੀਆ ਬਰੇ ਪਕਾਏ ॥
ਕਿਨੈ ਬੂਝਨਹਾਰੈ ਖਾਏ ॥ ੧ ॥ ਰਹਾਉ ॥

ਬੈਠਿ ਸਿੰਘੁ ਘਰਿ ਪਾਨ ਲਗਾਵੈ, ਘੀਸ ਗਲਉਰੇ ਲਿਆਵੈ ॥
ਘਰਿ ਘਰਿ ਮੁਸਰੀ ਮੰਗਲੁ ਗਾਵਹਿ, ਕਛੂਆ ਸੰਖੁ ਬਜਾਵੈ ॥
(ਆਸਾ, ੪੭੭)

... ... ...

( ਨਾਮਦੇਉ ਜੀ )

ਸਾਧੁ ਕੁੰਚ ਛੋਡੈ ਬਿਖੁ ਨਹੀ ਛਾਡੈ ॥
ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥ ੧ ॥
ਕਾਹੇ ਕਉ ਕੀਜੈ ਧਿਆਨੁ ਜਪੰਨਾ ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥ ੧ ॥ ਰਹਾਉ ॥
ਸਿੰਘਚ ਭੋਜਨੁ ਜੋ ਨਰੁ ਜਾਨੈ ॥
ਐਸੇ ਹੀ ਠਗਦੇਉ ਬਖਾਨੈ ॥ ੨ ॥
ਨਾਮੇ ਕੇ ਸੁਆਮੀ ਲਾਹਿਲੇ ਝਗਰਾ ॥
ਰਾਮ ਰਸਾਇਨ ਪੀਉ ਰੇ ਦਗਰਾ ॥ ੩ ॥ ੪ ॥
(ਆਸਾ, ੪੮੬)

( ਰਵਿਦਾਸ ਜੀ )

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ, ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ, ਤਾਕੀ ਕੇਤਕ ਆਸ ॥ ੧ ॥
ਮਾਧੋ ਅਬਿਦਿਆ ਹਿਤ ਕੀਨ ॥
ਬਿਬੇਕ ਦੀਪ ਮਲੀਨ ॥ ੧ ॥ ਰਹਾਉ ॥
(ਆਸਾ, ੪੮੬)

... ... ...

( ਪਰਮਾਨੰਦ ਜੀ )

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨਪਾਵਨੀ ਭਗਤਿ ਨਹੀ ਉਪਜੀ, ਭੂਖੈ ਦਾਨੁ ਨ ਦੀਨਾ ॥ ੧ ॥ ਰਹਾਉ ॥
ਕਾਮੁ ਨ ਬਿਸਰਿਓ, ਕ੍ਰੋਧੁ ਨ ਬਿਸਰਿਓ, ਲੋਭੁ ਨ ਛੂਟਿਓ ਦੇਵਾ ॥
ਪਰਨਿੰਦਾ ਮੁਖ ਤੇ ਨਹੀ ਛੂਟੀ, ਨਿਫਲ ਭਈ ਸਭ ਸੇਵਾ ॥ ੧ ॥
ਬਾਟ ਪਾਰਿ ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥ ੨ ॥
ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ ॥

ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥ ੩ ॥

(ਸਾਰੰਗ, ੧੨੫੩)

( ਗੁਰੂ ਨਾਨਕ ਦੇਵ ਜੀ )

ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ ॥
ਪਰਨਿੰਦਾ ਪਰਮਲੁ ਮੁਖ ਸੁਧੀ, ਅਗਨਿ ਕ੍ਰੋਧੁ ਚੰਡਾਲੁ ॥
ਰਸ ਕਸ ਆਪੁ ਸਲਾਹਣਾ, ਏ ਕਰਮ ਮੇਰੇ ਕਰਤਾਰ ॥

... ... ... (ਸਿਰੀ, ੧੫)

ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ, ਸਤੁ ਵਟੁ ॥
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ, ਨ ਮਲੁ ਲਗੈ, ਨਾ ਏਹੁ ਜਲੈ, ਨ ਜਾਇ ॥
ਧੰਨੁ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ ॥

... ... ... (ਵਾਰ, ਆਸਾ)

( ਗੁਰੂ ਅਰਜਨ ਦੇਵ ਜੀ )

ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨਤੇ ਆਪਿ ਛਡਾਵਹੁ ॥
ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥
ਅਪੁਨੀ ਬਿਧਿ ਆਪਿ ਜਨਾਵਹੁ ॥ ਹਰਿ ਜਨ ਮੰਗਲ ਗਾਵਹੁ ॥

... ... ... (ਸੋਰਠਿ, ੬੧੭)

'ਮਾਇਆ' ਦੀ ਖਿਚ ਅਤੇ ਇਸ ਦੇ ਅਧੀਨ ਕੰਮ ਕਰਨ ਵਾਲੇ ਪੰਜ ਵਿਕਾਰਾਂ ਦਾ ਗੁਰੂ ਅਰਜਨ ਸਾਹਿਬ ਇਸ ਤਰ੍ਹਾਂ ਬਿਆਨ ਕਰਦੇ ਹਨ। ਬਾਕੀ ਗੁਰੂਆਂ ਤੇ ਭਗਤਾਂ ਨੇ ਵੀ ਇਵੇਂ ਹੀ ਕੀਤਾ ਹੈ :

ਇਨ੍ ਸਿਉ ਪ੍ਰੀਤਿ ਕਰੀ ਘਨੇਰੀ ॥
ਜਉ ਮਿਲੀਐ ਤਉ ਵਧੈ ਵਧੇਰੀ ॥
ਗਲਿ ਚਮੜੀ ਜਉ ਛੋਡੈ ਨਾਹੀ ॥
ਲਾਗਿ ਛੁਟੋ ਸਤਿਗੁਰ ਕੀ ਪਾਈ ॥ ੧ ॥
ਜਗ ਮੋਹਨੀ ਹਮ ਤਿਆਗਿ ਗਵਾਈ ॥
ਨਿਰਗੁਨੁ ਮਿਲਿਓ ਵਜੀ ਵਧਾਈ ॥ ੧ ॥ ਰਹਾਉ ॥
ਐਸੀ ਸੁੰਦਰਿ ਮਨ ਕਉ ਮੋਹੈ ॥

ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ॥
ਮਨਿ ਤਨਿ ਲਾਗੈ ਹੋਇ ਕੈ ਮੀਠੀ ॥
ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥ ੨ ॥
ਅਗਰਕ ਉਸ ਕੇ ਵਡੇ ਠਗਾਊ ॥
ਛੋਡਹਿ ਨਾਹੀ ਬਾਪ ਨ ਮਾਊ ॥
ਮੇਲੀ ਅਪਨੇ ਉਨਿ ਲੇ ਬਾਂਧੇ ॥
ਗੁਰ ਕਿਰਪਾ ਤੇ ਮੈ ਸਗਲੇ ਸਾਧੇ ॥

... ... ... (ਆਸਾ, ੩੯੨)

ਗੁਰੂ ਨਾਨਕ ਸਾਹਿਬ ਨੇ 'ਹਉਮੈ' ਦਾ ਰੂਪ ਇਸ ਤਰ੍ਹਾਂ ਦਸਿਆ ਹੈ। ਬਾਕੀ ਕਵੀਆਂ ਨੇ ਇਸੇ ਰੂਪ ਨੂੰ ਪ੍ਰਗਟ ਕੀਤਾ ਹੈ।

ਹਉ ਵਿਚਿ ਆਇਆ ਹਉ ਵਿਚਿ ਗਇਆ ॥
ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥
ਹਉ ਵਿਚਿ ਦਿਤਾ ਹਉ ਵਿਚਿ ਲਇਆ ॥
ਹਉ ਵਿਚਿ ਖਟਿਆ ਹਉ ਵਿਚਿ ਗਇਆ ॥
ਹਉ ਵਿਚਿ ਸਚਿਆਰੁ ਕੂੜਿਆਰੁ ॥
ਹਉ ਵਿਚਿ ਪਾਪ ਪੁੰਨ ਵੀਚਾਰੁ ॥
ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥
ਹਉ ਵਿਚਿ ਹਸੈ ਹਉ ਵਿਚਿ ਰੋਵੈ ॥
ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥
ਹਉ ਵਿਚਿ ਜਾਤੀ ਜਿਨਸੀ ਖੋਵੈ ॥
ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥
ਮੋਖ ਮੁਕਤਿ ਕੀ ਸਾਰ ਨ ਜਾਣਾ ॥

... ... ... (ਵਾਰ ਆਸਾ)

## (੩) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਤੇ ਕਾਵਿ ਦਾ ਸੰਜੋਗ

### (ੳ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਲਾ ਕੋਮਲ ਦੀ ਸਰਲਤਾ ਦੀ ਪਹਿਲੀ ਸ਼ਰਤ ਇਹ

ਹੈ ਕਿ ਕਵੀ ਰਾਗ ਤੇ ਕਾਵਿ ਦਾ ਸਫਲ ਸੰਜੋਗ ਕਰ ਸਕਿਆ ਹੋਵੇ। ਰਾਗ ਤੇ ਕਾਵਿ ਦੇ ਸਫਲ ਸੰਜੋਗ ਦਾ ਭਾਵ ਇਹ ਹੈ ਕਿ ਹਰ ਰਾਗ ਦਾ (੧) ਰਸ, (੨) ਗਾਇਨ ਸਮਾਂ, (੩) ਗਾਇਨ ਰੁਤ, (੪) ਵਾਈਉ ਮੰਡਲ ਤੇ (੫) ਕੁਝ ਹੋਰ ਵਿਸ਼ੇਸ਼ ਗਲਾਂ, ਭਾਰਤੀ ਰਾਗ ਪਰੰਪਰਾ ਤੇ ਪ੍ਰਬੰਧ ਅਨੁਸਾਰ, ਨਿਸਚਿਤ ਹਨ ਅਤੇ ਰਾਗ ਵਿਚ ਰਚਨਾ ਕਰਨ ਵਾਲੇ ਕਵੀ ਨੇ ਰਚਨਾ ਦੇ ਹਰ ਅੰਗ ਜਿਵੇਂ ਸ਼ਬਦਾਵਲੀ, ਅਲੰਕਾਰ, ਛੰਦ, ਰਸ, ਮੰਡਲ ਤੇ ਵਿਸ਼ੇ ਹੋਣ, ਵਸਤੂ ਦੁਆਰਾ ਨਿਸਚਿਤ ਰਾਗ ਦਾ ਰਸ ਤੇ ਵਾਈਉ ਮੰਡਲ ਉਤਪੰਨ ਕਰਨਾ ਹੈ। ਜੇ ਤੇ ਇਹ ਪਰਾਪਤੀ ਹੋ ਸਕੀ ਹੈ, ਤਦ ਕਵੀ ਰਾਗ ਤੇ ਕਾਵਿ ਦਾ ਸਫਲ ਸੰਜੋਗ ਕਰ ਸਕਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਵੀ ਇਸ ਕਲਾ ਵਿਚ ਕਮਾਲ ਕਰ ਸਕੇ ਹਨ।

ਇਹ ਰਾਗ ਤੇ ਕਾਵਿ ਦੇ ਸੰਜੋਗ ਵਾਲੀ ਗਲ ਹੈ ਬੜੀ ਸੂਖਮ ਅਤੇ ਹਰ ਰਾਗ ਦੇ ਹਰ ਪਦੇ ਵਿਚੋਂ ਇਹ ਨਿਸਚਿਤ ਕਰ ਸਕਣੀ ਵੀ ਬਹੁਤ ਕਠਨ ਹੈ ਕਿ 'ਸੰਜੋਗ' ਸਫਲਤਾ ਨਾਲ ਕੀਤਾ ਗਿਆ ਹੈ। ਪਰ ਇਸ ਰਾਗ-ਕਾਵਿ ਸੰਜੋਗ ਸਿਧਾਂਤ ਨੂੰ ਕੁਝ ਉਧਾਰਨਾਂ ਨਾਲ ਪਹਿਲਾਂ ਸਪਸ਼ਟ ਕਰ ਦਿੰਦੇ ਹਾਂ। ਕੁਝ ਮੋਟੀਆਂ ਜਹੀਆਂ ਗਲਾਂ ਭਾਰਤੀ ਰਾਗ ਪ੍ਰਬੰਧ ਵਿਚ ਦਿਲਚਸਪੀ ਰਖਣ ਵਾਲਾ ਹਰ ਮਨੁਖ ਜਾਣਦਾ ਹੈ ਜਿਵੇਂ ਕਿ ਰਾਗ ਬਸੰਤ, ਬਸੰਤ ਰੁਤ ਦਾ ਹੈ ਜਾਂ ਰਾਗ ਮਲਾਰ ਬਰਖਾ ਰੁਤ ਦਾ ਰਾਗ ਹੈ ਜਾਂ ਰਾਗ ਮਾਰੂ ਯੁਧ ਸਮੇਂ ਗਾਏ ਜਾਣ ਵਾਲਾ ਰਾਗ ਹੈ ਜਾਂ ਰਾਗ ਸੂਹੀ ਖੁਸ਼ੀ ਦੇ ਮੌਕਿਆ ਦਾ ਵਿਸ਼ੇਸ਼ ਰਾਗ ਹੈ, ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਰਾਗਾਂ ਅੰਦਰ ਦਿਤੀ ਕੁਝ ਰਚਨਾ ਨੂੰ ਵੇਖੋ।

### ਰਾਗ ਬਸੰਤ

ਇਸ ਰਾਗ ਵਿਚ ਰਚੀ ਕਵਿਤਾ ਦੀ ਸ਼ਬਦਾਵਲੀ, ਅਲੰਕਾਰਾਂ, ਚਿੰਨ੍ਹਾਂ, ਪ੍ਰਤੀਕਾਂ ਰੂਪਕਾਂ, ਉਪਮਾਵਾਂ, ਰਸ ਆਦਿ ਨੂੰ ਬਸੰਤ ਰੁਤ ਦਾ ਵਾਈਉ ਮੰਡਲ ਉਤਪੰਨ ਕਰਨਾ ਚਾਹੀਦਾ ਹੈ। ਇਸ ਸੰਜੋਗ ਨੂੰ ਸਮਝਣ ਲਈ ਗੁਰੂ ਨਾਨਕ ਸਾਹਿਬ ਦਾ ਇਸ ਰਾਗ ਵਿਚ ਪਹਿਲਾ ਸ਼ਬਦ ਹੀ ਵੇਖੋ।

ਮਾਹਾ ਮਾਹ ਮੁਮਾਰਖੀ, ਚੜਿਆ ਸਦਾ ਬਸੰਤੁ ॥
ਪਰਫੜੁ ਚਿਤ ਸਮਾਲਿ ਸੋਇ, ਸਦਾ ਸਦਾ ਗੋਬਿੰਦ ॥ ੧ ॥
ਭੋਲਿਆ ਹਉਮੈ ਸੁਰਤਿ ਵਿਸਾਰਿ ॥
ਹਉਮੈ ਮਾਰਿ ਬੀਚਾਰਿ ਮਨ, ਗੁਣ ਵਿਚਿ ਗੁਣੁ ਲੈ ਸਾਰਿ ॥ ੧ ॥ ਰਹਾਉ ॥
ਕਰਮ ਪੇਡੁ, ਸਾਖਾ ਹਰੀ, ਧਰਮੁ ਫੁਲੁ, ਫਲੁ ਗਿਆਨੁ ॥
ਪਤ ਪਰਾਪਤਿ, ਛਾਵ ਘਣੀ, ਚੂਕਾ ਮਨ ਅਭਿਮਾਨੁ ॥
ਅਖੀ ਕੁਦਰਤਿ, ਕੰਨੀ ਬਾਣੀ, ਮੁਖਿ ਆਖਣੁ ਸਚੁ ਨਾਮੁ ॥

ਪਤਿ ਕਾ ਧਨੁ ਪੂਰਾ ਹੋਆ, ਲਾਗਾ ਸਹਜਿ ਧਿਆਨੁ ॥ ੨ ॥
ਮਾਹਾ ਰੁਤੀ ਆਵਣਾ, ਵੇਖਹੁ ਕਰਮ ਕਮਾਇ ॥
ਨਾਨਕ ਹਰੇ ਨ ਸੂਕਹੀ, ਜਿ ਗੁਰਮੁਖਿ ਰਹੇ ਸਮਾਇ ॥ ੪ ॥ ੧ ॥

'ਸਦਾ ਬਸੰਤ' 'ਹਰੇ ਨ ਸੂਕਹੀ' ਇਥੇ ਉਚਤਮ ਮਨੁਖੀ ਆਤਮਕ, ਸਰੀਰਕ, ਸਮਾਜਕ, ਮਾਨਸਕ, ਰਾਜਸੀ, ਸਦਾਚਾਰਕ ਦਸ਼ਾ ਦੇ ਚਿੰਨ੍ਹ ਮੰਨੇ ਹਨ। ਇਹ 'ਸਦਾ ਬਸੰਤ' ਤੇ 'ਹਰੇ ਭਰੇ' ਰਹਿਣ ਦੀ ਦਸ਼ਾ ਕਾਇਮ ਰਹਿਣੀ ਚਾਹੀਦੀ ਹੈ ਭਾਵੇਂ 'ਮਾਹਾ ਰੁਤੀ ਆਵਣਾ' ਪਇਆ ਹੋਵੇ। ਇਹ ਦਸ਼ਾ ਤਦ ਹੀ ਬਣਦੀ ਹੈ ਜੇ 'ਪਰਫੜ ਚਿਤ' ਚਿਤ ਪਰਫੁਲਤ ਹੋਵੇ। ਚਿਤ ਤਦ ਪਰਫੁਲਤ ਹੁੰਦਾ ਹੈ ਜੇ "ਪਰਫੜੁ ਚਿਤ ਸਮਾਲਿ ਸੋਇ, ਸਦਾ ਸਦਾ ਗੋਬਿੰਦੁ" ਕਰੀਏ। 'ਚਿਤ' ਬ੍ਰਿਛ ਹੈ ਜੋ 'ਸਦਾ ਸਦਾ ਗੋਬਿੰਦੁ' ਕਰਨ ਨਾਲ ਹਰਾ ਭਰਾ, ਜਿਵੇਂ ਬਸੰਤ ਵਿਚ, ਹਰਾ ਰਹਿੰਦਾ ਹੈ। ਕਿਹੋ ਜਿਹੀ ਹੈ ਚਿਤ-ਬ੍ਰਿਛ ਦੀ ਹਰਿਆਵਲ "ਕਰਮ ਪੇਡੁ, ਸਾਖਾ ਹਰੀ, ਧਰਮੁ ਫੁਲੁ ਫਲੁ ਗਿਆਨੁ ॥ ਪਤ ਪਰਾਪਤਿ, ਛਾਵ ਘਣੀ," ਇਹ ਦਸ਼ਾ ਬਣਦੀ ਹੈ ਜੇ "ਹਉਮੈ ਸੁਰਤਿ ਵਿਸਾਰ" ਤੇ "ਚੂਕਾ ਮਨ ਅਭਿਮਾਨੁ" ਹੋਵੇ ਜੋ "ਸਦਾ ਸਦਾ ਗੋਬਿੰਦੁ" ਸਿਮਰਨ ਨਾਲ ਹੁੰਦਾ ਹੈ। ਸੋ ਰਾਗ ਦੀ ਲੋੜ ਅਨੁਸਾਰ ਜੀਵਨ ਆਦਰਸ਼ 'ਬਸੰਤ' 'ਸਦਾ ਬਸੰਤ' ਬਣ ਗਇਆ ਹੈ, 'ਚਿਤ' 'ਬ੍ਰਿਛ' ਬਣ ਗਇਆ ਹੈ, 'ਧਰਮੁ' 'ਫੁਲੁ' ਹੋ ਗਇਆ ਹੈ, 'ਗਿਆਨ' 'ਫਲੁ' ਹੋ ਗਇਆ ਹੈ; 'ਕਰਮ' 'ਪੇਡੁ' ਬਣ ਗਇਆ ਹੈ ਆਦਿ। ਇਸ ਤਰ੍ਹਾਂ ਰਾਗ ਦਾ ਨਿਸਚਿਤ ਵਾਯੂ ਮੰਡਲ ਉਤਪੰਨ ਕਰਨ ਲਈ ਸ਼ਬਦਾਵਲੀ, ਚਿੰਨ੍ਹਾਂ, ਅਲੰਕਾਰਾਂ ਨੇ ਯੋਗ ਲੋੜੀਂਦਾ ਰੂਪ ਧਾਰਨ ਕੀਤਾ ਹੈ। ਇਹ ਹੈ ਰਾਗ ਤੇ ਕਾਵਿ ਦਾ ਸਫਲ ਸੰਜੋਗ।

ਬਸੰਤ ਰਾਗ ਵਿਚ ਗੁਰੂ ਅਮਰਦਾਸ ਜੀ ਦਾ ਪਹਿਲਾ ਪਦਾ ਇਹ ਹੈ :—

ਮਾਹਾ ਰੁਤੀ ਮਹਿ ਸਦ ਬਸੰਤੁ ॥ ਜਿਤੁ ਹਰਿਆ ਸਭੁ ਜੀਅ ਜੰਤੁ ॥
ਕਿਆ ਹਉ ਆਖਾ ਕਿਰਮ ਜੰਤੁ ॥ ਤੇਰਾ ਕਿਨੈ ਨ ਪਾਇਆ ਆਦਿ ਅੰਤੁ ॥

... ... ... ...

ਬਿਖੁ ਅੰਮ੍ਰਿਤੁ ਕਰਤਾਰਿ ਉਪਾਏ ॥ ਸੰਸਾਰ ਬਿਰਖ ਕਉ ਦੁਇ ਫਲ ਲਾਏ ॥
ਆਪੇ ਕਰਤਾ ਕਰੇ ਕਰਾਏ ॥ ਜੋ ਤਿਸੁ ਭਾਵੈ ਤਿਸੈ ਖਵਾਏ ॥

ਇਸੇ ਰਾਗ ਦੇ ਹੋਰ ਪਦਿਆਂ ਵਿਚ ਮਹਲੇ ਤੀਜੇ ਦੀਆਂ ਹੋਰ ਸਤਰਾਂ ਵੇਖੋ :

"ਮੇਰਾ ਪ੍ਰਭੁ ਮਉਲਿਆ ਸਦ ਬਸੰਤੁ ॥
ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ ॥
"ਮਾਇਆ ਮੋਹੁ ਸਬਦਿ ਜਲਾਏ ॥ ਮਨੁ ਤਨੁ ਹਰਿਆ ਸਤਿਗੁਰ ਭਾਏ ॥
ਸਫਲਿਓ ਬਿਰਖੁ ਹਰਿ ਕੈ ਦੁਆਰਿ ॥ ਸਾਚੀ ਬਾਣੀ ਨਾਮ ਪਿਆਰਿ ॥

ਬਨਸਪਤਿ ਮਉਲੀ ਚੜਿਆ ਬਸੰਤੁ ॥
ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥
ਮਨਿ ਬਸੰਤੁ ਹਰੇ ਸਭਿ ਲੋਇ ॥ ਫਲਹਿ ਫੁਲੀਅਹਿ ਰਾਮ ਨਾਮਿ ਸੁਖੁ ਹੋਇ ॥
ਸਦਾ ਬਸੰਤੁ ਗੁਰ ਸਬਦੁ ਬੀਚਾਰੇ ॥ ਰਾਮ ਨਾਮ ਰਖੈ ਉਰਧਾਰੇ ॥
ਮਨਿ ਬਸੰਤੁ ਤਨੁ ਮਨੁ ਹਰਿਆ ਹੋਇ ॥
ਨਾਨਕ ਇਹੁ ਤਨੁ ਬਿਰਖੁ ਰਾਮ ਨਾਮ ਫਲੁ ਪਾਏ ਸੋਇ ॥
ਅਨਦੁ ਬਸੰਤੁ ਜਗਤੁ ਸਭੁ ਵਾੜੀ ॥ ਨਾਨਕ ਪੂਰੇ ਭਾਗਿ ਭਗਤਿ ਨਿਰਾਲੀ ॥
ਮਨੁ ਤਨੁ ਮੇਰਾ ਹਰਿਆ ਹੋਵੈ, ਇਕੁ ਹਰਿਨਾਮੁ ਫਲੁ ਪਾਇ ॥

ਜ਼ਰੂਰੀ ਨਹੀਂ ਕਿ ਹਰ ਪਦੇ ਵਿਚ 'ਬਸੰਤ' ਦਾ ਸ਼ਬਦ ਆਵੇ, ਸਗੋਂ ਸ਼ਬਦਾਵਲੀ, ਭਾਵਨਾਵਾਂ, ਰੂਪਕਾਂ, ਜਿਨ੍ਹਾਂ ਨੇ ਇਹ ਸੁਝਾਣਾ ਹੈ। ਇਹ ਬਸੰਤ ਰਾਗ ਵਿਚ ਕੀਤੀ ਜਾ ਰਹੀ ਰਚਨਾ ਹੈ।

ਇਸੇ ਰਾਗ ਵਿਚ ਗੁਰੂ ਅਰਜਨ ਸਾਹਿਬ ਦੀ ਰਚਨਾ ਦਾ ਪਹਿਲਾ ਪਦਾ ਵੇਖੋ: ਨਾਮ ਨੇ ਬਸੰਤ ਤੇ ਹੋਲੀ ਦੀ ਰੁਤ ਨੂੰ ਮਿਲਾ ਦਿਤਾ ਹੈ।

ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥
ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥
ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ਹ ਬੇਅੰਤ ॥ ੧ ॥ ਰਹਾਉ ॥
ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ ਕੀਨੀ ਸੰਤ ਸੇਵ ॥ ਰੰਗ ਲਾਗਾ ਅਤਿ ਲਾਲ ਦੇਵ ॥ ੨ ॥
ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥
ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥
ਜਨ ਨਾਨਕ ਹਰਿ ਹਰਿ ਹਰਿ ਧਿਆਇ ॥ ੪ ॥ ੧ ॥

ਬਸੰਤ ਰਾਗ ਵਿਚ ਕਬੀਰ ਜੀ ਦੀ ਰਚਨਾ ਦਾ ਪਹਿਲਾ ਪਦਾ ਵੇਖੋ :—

ਮਉਲੀ ਧਰਤੀ ਮਉਲਿਆ ਅਕਾਸੁ ॥
ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥ ੧ ॥
ਰਾਜਾ ਰਾਮੁ ਮਉਲਿਆ ਅਨਤ ਭਾਇ ॥
ਜਹ ਦੇਖਉ ਤਹ ਰਹਿਆ ਸਮਾਇ ॥ ੧ ॥ ਰਹਾਉ ॥

ਦੁਤੀਆ ਮਉਲੇ ਚਾਰਿ ਬੇਦ ॥ ਸਿੰਮ੍ਰਿਤਿ ਮਉਲੀ ਸਿਉ ਕਤੇਬ ॥ ੨ ॥
ਸੰਕਰੁ ਮਉਲਿਓ ਜੋਗ ਧਿਆਨ ॥ ਕਬੀਰ ਕੋ ਸੁਆਮੀ ਸਭ ਸਮਾਨ ॥ ੩ ॥੧ ॥

ਇਸੇ ਰਾਗ ਵਿਚ ਰਾਮਾਨੰਦ ਜੀ ਦਾ ਪਦਾ ਵੇਖੋ:—

ਕਤ ਜਾਈਐ ਰੇ ਘਰਿ ਲਾਗੋ ਰੰਗੁ ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥ ੧ ॥ ਰਹਾਉ ॥
ਏਕ ਦਿਵਸ ਮਨਿ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥
ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥ ੨ ॥

ਇਹਨਾਂ ਸਾਰਿਆਂ ਪਦਿਆਂ ਵਿਚ, ਪਰਤਖ ਹੈ, ਬਸੰਤ ਰਾਗ ਦਾ ਵਾਯੂ ਮੰਡਲ ਹੈ। ਬੜੇ ਸਿਧੇ ਜਿਹੇ ਸੰਕੇਤ ਉਪਰ ਦਿਤੇ ਹਨ ਪਰ ਜੇ ਰਾਗ ਦੀ ਸਾਰੀ ਬਾਣੀ ਨੂੰ ਵਿਚਾਰਿਆ ਜਾਏ, ਤਾਂ ਅਨੇਕ ਗੋਹਜ ਸ਼ਬਦਾਂ, ਚਿੰਨ੍ਹਾਂ, ਅਲੰਕਾਰਾਂ ਰਾਹੀਂ ਵੀ ਬਸੰਤ ਰੁਤ ਦਾ ਸੁਝਾ ਦਿਤਾ ਹੈ।

## ਰਾਗ ਮਲਾਰ

'ਮਲਾਰ' 'ਬਰਖਾ' ਦਾ ਰਾਗ ਹੈ—ਇਹ ਮੋਟੀ ਜਹੀ ਗਲ ਹੈ। 'ਬਦਲ' ਗੁਰੂ ਹੈ; 'ਬਾਣੀ' ਮੀਂਹ ਦਾ ਪਾਣੀ ਹੈ; ਮਨੁਖੀ 'ਹਿਰਦਾ' ਧਰਤੀ ਹੈ; ਹਿਰਦੇ ਦੀ ਸਿੰਚਾਈ ਦੁਆਰਾ 'ਨਾਮ' ਖੇਤੀ ਉਗਦੀ ਹੈ—ਇਹੋ ਜਿਹੇ ਸੰਕੇਤ ਹਨ ਜੋ 'ਮਲਾਰ' ਦਾ ਵਾਯੂ ਮੰਡਲ ਉਤਪੰਨ ਕਰਦੇ ਹਨ। 'ਪਤੀ-ਪਤਨੀ' ਦੇ ਮਿਲਾਪ ਦਾ ਚਿੰਨ੍ਹ ਲੈ ਕੇ 'ਬਰਖਾ' ਦਾ ਮੰਡਲ ਦਰਸਾਇਆ ਹੈ।

### ਮਲਾਰ ਮਹਲ ੧

ਕਰਉ ਬਿਨਉ ਗੁਰ ਅਪਨੇ ਪ੍ਰੀਤਮ; ਹਰਿ ਵਰੁ ਆਣਿ ਮਿਲਾਵੈ ॥
ਸੁਣਿ ਘਨਘੋਰ ਸੀਤਲੁ ਮਨੁ ਮੋਰਾ, ਲਾਲ ਰਤੀ ਗੁਣ ਗਾਵੈ ॥ ੧ ॥
ਬਰਸੁ ਘਨਾ ਮੇਰਾ ਮਨੁ ਭੀਨਾ ॥
ਅੰਮ੍ਰਿਤ ਬੂੰਦ ਸੁਹਾਨੀ ਹੀਅਰੈ, ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥੧॥ਰਹਾਉ॥
ਸਹਜਿ ਸੁਖੀ ਵਰ ਕਾਮਣਿ ਪਿਆਰੀ, ਜਿਸੁ ਗੁਰਬਚਨੀ ਮਨੁ ਮਾਨਿਆ ॥
ਹਰਿ ਵਰ ਨਾਰਿ ਭਈ ਸੋਹਾਗਣਿ, ਮਨਿ ਤਨਿ ਪ੍ਰੇਮੁ ਸੁਖਾਨਿਆ ॥ ੨ ॥

... ... ... ... ...

### ਸਲੋਕ ਮਹਲਾ ੩ (ਵਾਰ ਮਲਾਰ ਵਿਚੋਂ)

ਬਾਬੀਹਾ ਜਿਸਨੋ ਤੂ ਪੂਕਾਰਦਾ ਤਿਸਨੋ ਲੋਚੈ ਸਭੁ ਕੋਇ ॥

ਸਹਜੀ ਕਿਰਪਾ ਕਰਿ ਕੈ ਵਸਸੀ, ਵਣੁ ਤ੍ਰਿਣੁ ਹਰਿਆ ਹੋਇ ॥
ਗੁਰਪਰਸਾਦੀ ਪਾਈਐ ਵਿਰਲਾ ਬੂਝੈ ਕੋਇ ॥
ਬਹਦਿਆ ਉਠਦਿਆ ਨਿਤ ਧਿਆਈਐ, ਸਦਾ ਸਦਾ ਸੁਖ ਹੋਇ ॥
ਨਾਨਕ ਅੰਮ੍ਰਿਤੁ ਸਦ ਹੀ ਵਰਸਦਾ, ਗੁਰਮੁਖਿ ਦੇਵੈ ਹਰਿ ਸੋਇ ॥

ਮ: ੩ ॥

ਕਲਿਮਲਿ ਹੋਈ ਮੇਦਨੀ, ਅਰਦਾਸਿ ਕਰੇ ਲਿਵ ਲਾਇ ॥
ਸਚੈ ਸੁਣਿਆ ਕੰਨੁ ਦੇ, ਧੀਰਜ ਦੇਵੈ ਸਹਜਿ ਸੁਭਾਇ ॥
ਇੰਦ੍ਰੈ ਨੋ ਫੁਰਮਾਇਆ, ਵੁਠਾ ਛਹਬਰ ਲਾਇ ॥
ਅਨੁ ਧਨੁ ਉਪਜ ਬਹੁ ਘਣਾ, ਕੀਮਤਿ ਕਹਣੁ ਨ ਜਾਇ ॥
ਨਾਨਕ ਨਾਮੁ ਸਲਾਹਿ ਤੂ, ਸਭਨਾ ਜੀਆ ਦੇਦਾ ਰਿਜਕੁ ਸੰਬਾਹਿ ॥
ਜਿਤੁ ਖਾਧੈ ਸੁਖੁ ਊਪਜੈ, ਫਿਰਿ ਦੂਖੁ ਨ ਲਾਗੈ ਆਇ ॥

ਬਾਬੀਹਾ, ਵਸਸੀ, ਵਣਤ੍ਰਿਣ ਹਰਿਆ, ਸਦਾ ਸੁਖ, ਅੰਮ੍ਰਿਤ ਵਰਸਦਾ, ਮੇਦਨੀ, ਵੁਠਾ ਛਹਬਰ ਲਾਇ, ਅਨੁਧਨੁ, ਆਦਿ ਸਭ ਰਾਗ ਦੇ ਸੁਭਾਊ ਪ੍ਰਤੀਕ ਹਨ।

ਮਲਾਰ ਮਹਲਾ ੫

ਘਨਿਹਰ ਬਰਸਿ ਸਗਲ ਜਗੁ ਛਾਇਆ ॥
ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ, ਅਨਦ ਮੰਗਲ ਸੁਖ ਪਾਇਆ ॥ ੧ ॥ ਰਹਾਉ ॥
ਮਿਟੇ ਕਲੇਸ ਤ੍ਰਿਸਨ ਸਭ ਬੂਝੀ, ਪਾਰਬ੍ਰਹਮ ਮਨਿ ਧਿਆਇਆ ॥
ਸਾਧ ਸੰਗਿ ਜਨਮ ਮਰਨ ਨਿਵਾਰੇ, ਬਹੁਰਿ ਨ ਕਤਹੂ ਧਾਇਆ ॥ ੧ ॥
ਮਨੁ ਤਨੁ ਨਾਮਿ ਨਿਰੰਜਨਿ ਰਾਤਉ, ਚਰਨ ਕਮਲ ਲਿਵ ਲਾਇਆ ॥
ਅੰਗੀਕਾਰ ਕੀਓ ਪ੍ਰਭਿ ਅਪਨੈ, ਨਾਨਕ ਦਾਸ ਸਰਣਾਇਆ ॥ ੨ ॥ ੭ ॥ ੧੧ ॥

ਰਾਗ ਮਾਰੂ

ਰਾਗ ਮਾਰੂ ਬਾਰੇ ਮੋਟੀ ਜਹੀ ਗਲ ਇਹ ਹੈ ਕਿ ਇਹ ਜੁਧ, ਮੌਤ ਤੇ ਮਾਰੂਬਲ ਦਾ ਰਾਗ ਹੈ। ਵੇਖੋ ਇਸ ਵਾਈਉ ਮੰਡਲ ਨੂੰ ਕਿਵੇਂ ਪੈਦਾ ਕੀਤਾ ਗਇਆ ਹੈ :—

ਮਾਰੂ ਮਹਲਾ ੧

ਅਹਿਨਿਸਿ ਜਾਗੈ ਨੀਂਦ ਨ ਸੋਵੈ ॥ ਸੋ ਜਾਣੈ ਜਿਸੁ ਵੇਦਨ ਹੋਵੈ ॥
ਪ੍ਰੇਮ ਕੇ ਕਾਨ ਲਗੇ ਤਨਿ ਭੀਤਰਿ, ਵੈਦੁ ਕਿ ਜਾਣੈ ਕਾਰੀ ਜੀਉ ॥

... ... ... ...

ਪ੍ਰੇਮ ਸੇਤੀ ਧਨ ਪ੍ਰੇਮੁ ਰਚਾਏ ॥ ਗੁਰਕੈ ਸਬਦਿ ਤਥਾ ਚਿਤੁ ਲਾਏ ॥
ਸਹਜ ਸੇਤੀ ਧਨ ਖਰੀ ਸੁਹੇਲੀ, ਤ੍ਰਿਸਨਾ ਤਿਖਾ ਨਿਵਾਰੀ ਜੀਉ ॥ ੨ ॥
ਸਹਸਾ ਤੋੜੇ ਭਰਮੁ ਚੁਕਾਏ ॥ ਸਹਜੇ ਸਿਫਤੀ ਧਣਖੁ ਚੜ੍ਹਾਏ ॥
ਗੁਰ ਕੈ ਸਬਦਿ ਮਰੈ ਮਨੁ ਮਾਰੇ, ਸੁੰਦਰਿ ਜੋਗਾਧਾਰੀ ਜੀਉ ॥ ੩ ॥
ਹਉਮੈ ਜਲਿਆ ਮਨਹੁ ਵਿਸਾਰੇ ॥ ਜਮਪੁਰਿ ਵਜਹਿ ਖੜਗ ਕਰਾਰੇ ॥
ਅਬ ਕੈ ਕਹਿਐ ਨਾਮੁ ਨ ਮਿਲਈ, ਤੂ ਸਹੁ ਜੀਅੜੇ ਭਾਰੀ ਜੀਉ ॥ ੪ ॥
( ਇਸ ਪਦੇ ਵਿਚ ਹਥਿਆਰਾਂ ਦੀ ਪਰਦਰਸ਼ਨੀ ਹੀ ਵੇਖ ਲਓ । )

ਮਹਲਾ ੩

ਮਹਲਾ ਤੀਜਾ ਦੇ ਸਲੋਕ ਤੇ ਪਉੜੀਆਂ ਵਾਰ ਮਾਰੂ ਵਿਚੋਂ ਵੇਖੋ :—

ਪਉੜੀ ॥ ਜੋ ਜਨ ਲੂਝਹਿ ਮਨੈ ਸਿਉ, ਸੇ ਸੂਰੇ ਪਰਧਾਨਾ ॥
ਹਰਿ ਸੇਤੀ ਸਦਾ ਮਿਲਿ ਰਹੇ, ਜਿਨੀ ਆਪੁ ਪਛਾਨਾ ॥
ਗਿਆਨੀਆਂ ਦਾ ਇਹੁ ਮਹਤੁ ਹੈ, ਮਨ ਮਾਹਿ ਸਮਾਨਾ ॥
ਹਰਿ ਜੀਉ ਕਾ ਮਹਲੁ ਪਾਇਆ, ਸਚੁ ਲਾਇ ਧਿਆਨਾ ॥
ਜਿਨ ਗੁਰਪਰਸਾਦੀ ਮਨੁ ਜੀਤਿਆ, ਜਗੁ ਤਿਨਹਿ ਜਿਤਾਨਾ ॥

ਲੂਝਹਿ, ਸੂਰੇ, ਮਨੁ ਜੀਤਿਆ, ਜਗੁ ਜਿਤਾਨਾ ਆਦਿ ਸਭ ਰਾਗ ਵਲ ਸੰਕੇਤ ਕਰਦੇ ਹਨ । ਤਥਾ :

ਮ: ੩ ॥ ਮਾਰੂ ਮਾਰਣ ਜੋ ਗਏ, ਮਾਰਿ ਨ ਸਕਹਿ ਗਵਾਰ ॥
ਨਾਨਕ ਜੇ ਇਹੁ ਮਾਰੀਐ ਗੁਰ ਸਬਦੀ ਵੀਚਾਰਿ ॥
ਏਹੁ ਮਨੁ ਮਾਰਿਆ ਨਾ ਮਰੈ, ਜੇ ਲੋਚੈ ਸਭੁ ਕੋਇ ॥
ਨਾਨਕ ਮਨ ਹੀ ਕਉ ਮਨੁ ਮਾਰਸੀ, ਜੇ ਸਤਿਗੁਰ ਭੇਟੈ ਸੋਇ ॥

ਮਾਰੂ ਮਹਲਾ ੫

ਸੂਰਮਗਤੀ (ਸਿਪਾਹੀ) ਦੇ ਇਹ ਸਰੂਪ ਵੇਖੋ :—

ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥
ਨਾਮ ਰਤਨੁ ਗੁਣਾ ਹਰਿ ਬਣਜੇ, ਲਾਦਿ ਵਖਰੁ ਲੈ ਚਾਲਿਓ ॥
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ ॥ ੧ ॥ ਰਹਾਉ ॥
ਜੈਸੀ ਆਗਿਆ ਕੀਨੀ ਠਾਕੁਰਿ, ਤਿਸਤੇ ਮੁਖੁ ਨਹੀਂ ਮੋਰਿਓ ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ, ਉਠਿ ਉਆਹੂ ਕਉ ਦਉਰਿਓ ॥ ੨ ॥

ਆਗਿਆ ਮਹਿ ਭੂਖ, ਸੋਈ ਕਰਿ ਸੁਖਾ, ਸੋਗ ਹਰਖ ਨਹੀਂ ਜਾਨਿਓ ॥
ਜੋ ਜੋ ਹੁਕਮੁ ਭਇਓ ਸਾਹਿਬ ਕੋ, ਸੋ ਮਾਥੈ ਲੇ ਮਾਨਿਓ ॥ ੩ ॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ, ਸਵਰੇ ਹਲਤ ਪਲਾਤਾ ॥
ਧੰਨੁ ਸੇਵਕੁ ਸਫਲੁ ਓਹੁ ਆਇਆ, ਜਿਨਿ ਨਾਨਕ ਖਸਮੁ ਪਛਾਤਾ ॥ ੪ ॥ ੫ ॥
ਫਿਰ ਹੈ "ਅਬ ਮੋਹਿ ਜੀਵਨ ਪਦਵੀ ਪਾਈ ॥ (ਪੰਨਾ ੧੦੦੫)

## ਕਬੀਰ ਜੀ

ਕਬੀਰ ਜੀ ਆਤਮਕ ਰਣ ਤੱਤੇ ਦਾ ਨਕਸ਼ਾ ਦਿੰਦੇ ਹਨ :
ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਓ ॥
ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥ ੧ ॥
ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥ ੨ ॥ ੨ ॥

## ਨਾਮਦੇਉ ਜੀ

ਇਸ ਪਦੇ ਦਾ ਵਾਈਊ ਮੰਡਲ ਕੀ ਹੈ ?
ਚਾਰ ਮੁਕਤਿ ਚਾਰੈ ਸਿਧਿ, ਮਿਲਕੈ, ਦੂਲਹ ਪ੍ਰਭ ਕੀ ਸਰਨੀ ਪਰਿਓ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ, ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥ ੧ ॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ,
ਭਗਤੁ ਭਗਤੁ ਤਾ ਕੋ ਨਾਮ ਪਰਿਓ ॥ ੧ ॥ ਰਹਾਉ ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਤਿ, ਦੇਖਿ ਪ੍ਰਤਾਪੁ ਜਮੁ ਡਰਿਓ ॥
ਨਿਰਭਉ ਭਏ ਰਾਮ ਬਲ ਗਰਜਿਤ, ਜਨਮ ਮਰਨ ਸੰਤਾਪ ਹਿਰਿਓ ॥ ੨ ॥
ਅਬਰੀਕ ਕਉ ਦੀਓ ਅਭੈ ਪਦੁ, ਰਾਜ ਭਭੀਖਨ ਅਧਿਕ ਕਰਿਓ ॥
ਨਉਨਿਧਿ ਠਾਕੁਰਿ ਦਈ ਸੁਦਾਮੈ, ਧ੍ਰੂਅ ਅਟਲੁ ਅਜਹੂ ਨ ਟਰਿਓ ॥ ੩ ॥
ਭਗਤ ਹੇਤਿ ਮਾਰਿਓ ਹਰਨਾਖਸੁ, ਨਰਸਿੰਘ ਰੂਪ ਹੋਇ ਦੇਹ ਧਰਿਓ ॥
ਨਾਮਾ ਕਹੈ ਭਗਤਿ ਬਸਿ ਕੇਸਵ, ਅਜਹੂੰ ਬਲਿ ਕੇ ਦੁਆਰ ਖਰੋ ॥ ੪ ॥ ੧ ॥

## ਰਵਿਦਾਸ ਜੀ

ਰਵਿਦਾਸ ਜੀ ਦੀ ਇਸ ਪਦੇ ਵਿਚ ਮਾਰੂ ਰਾਗ ਦੀ ਭਾਵਨਾ ਹੈ, ਪਰ ਸੰਕੇਤਕ ਤੇ ਸਹਿਜ ਤਰੀਕੇ ਦੀ। ਜੁਧ ਹੀ ਨੀਚਾਂ ਨੂੰ ਉਚ ਕਰਦਾ ਹੈ ; ਪ੍ਰਮਾਤਮਾ ਦੇ ਸਿਰ ਤੇ ਛਤ੍ਰ ਹੈ :

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥ ੧ ॥ ਰਹਾਉ ॥
ਜਾਕੀ ਛੋਤਿ ਜਗਤ ਕਉ ਲਾਗੈ, ਤਾ ਪਰ ਤੁਹੀਂ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ, ਕਾਹੂ ਤੇ ਨ ਡਰੈ ॥ ੧ ॥
ਨਾਮ ਦੇਵ ਕਬੀਰੁ ਤਿਲੋਚਨੁ, ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ, ਹਰਿ ਜੀਉ ਤੇ ਸਭੈ ਸਰੈ ॥ ੨ ॥ ੧ ॥

( ਅ )

ਰਾਗ ਤੇ ਕਾਵਿ-ਰੂਪਾਂ ਵਿਚ ਵੀ ਕੋਈ ਸਬੰਧ ਸੀ ਜਾਂ ਇਹਨਾਂ ਭਗਤਾਂ, ਵਿਸ਼ੇਸ਼ ਕਰਕੇ ਗੁਰੂ ਸਾਹਿਬਾਨ, ਨੇ ਨਿਸਚਿਤ ਕਰ ਲਇਆ ਸੀ । ਤੇ ਹਰ ਕਾਵਿ-ਰੂਪ, ਵਿਸ਼ੇਸ਼ ਕਰਕੇ ਲੋਕ-ਕਾਵਿ-ਰੂਪ ਦਾ ਆਪਣਾ ਹੀ ਨਿਸਚਿਤ ਵਿਸ਼ਾ ਹੁੰਦਾ ਹੈ ਜਿਸ ਕਰਕੇ ਉਸ ਲਈ ਵਿਸ਼ੇਸ਼ ਰਸ, ਵਾਈਊ-ਮੰਡਲ ਆਦਿ ਉਤਪੰਨ ਕਰਨ ਵਾਲੀ ਸ਼ਬਦਾਵਲੀ ਤੇ ਬਿੰਬਾ ਦੀ ਵੀ ਲੋੜ ਹੈ । ਹੇਠ ਦਿਤੀਆਂ ਉਧਾਰਨਾ ਤੋਂ ਇਹ ਗੱਲ ਸਪਸ਼ਟ ਹੋ ਸਕੇਗੀ ।

(੧) ਸਿਰੀ ਰਾਗ

ਸਿਰੀ ਰਾਗ ਵਿਚ 'ਪਹਰੇ' ਇਕ 'ਕਾਵਿ-ਰੂਪ ਹੈ । ਇਹ ਉਦਾਸੀ ਦਾ ਰਾਗ ਹੈ ਅਤੇ 'ਪਹਰੇ' ਵਿਚ ਵਿਅਰਥ ਜੀਵਨ ਬਿਤਾਣ ਤੋਂ ਮਨੁਖ ਨੂੰ ਚੇਤੰਨ ਕੀਤਾ ਹੈ । 'ਪਹਰੇ' ਗੁਰੂ ਨਾਨਕ ਸਾਹਿਬ, ਗੁਰੂ ਰਾਮਦਾਸ ਸਾਹਿਬ ਅਤੇ ਗੁਰੂ ਅਰਜਨ ਸਾਹਿਬ ਨੇ ਲਿਖੇ ਹਨ । ਇਹ ਇਕ ਦੂਜੇ ਦੀ ਰਚਨਾ ਤੋਂ ਪਰੇਰਤ ਤੇ ਪਰਭਾਵਤ ਹੋਏ ਹਨ, ਪਰ 'ਰਾਗ' ਚੋਣ ਨੇ ਵੀ ਸ਼ੈਲੀ ਸਾਝ ਪੈਦਾ ਕੀਤੀ ਹੈ ।

ਸਿਰੀ ਰਾਗ, ਪਹਰੇ, ਮਹਲਾ ੧ (ਪੰਨਾ ੭੪)

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਹੁਕਮਿ ਪਇਆ ਗਰਭਾਸਿ ॥
ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ, ਖਸਮ ਸੇਤੀ ਅਰਦਾਸਿ ॥

ਮਹਲ ੪ (ਪੰਨਾ ੭੬)

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਹਰਿ ਪਾਇਆ ਉਦਰ ਮੰਝਾਰਿ ॥
ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ, ਹਰਿ ਹਰਿ ਨਾਮੁ ਸਮਾਰਿ ॥

ਮਹਲਾ ੫ (ਪੰਨਾ ੭੭)

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਧਰਿ ਪਾਇਤਾ ਉਦਰੈ ਮਾਹਿ ॥

ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ, ਕਰਿ ਮੁਹਲਤਿ ਕਰਮ ਕਮਾਹਿ॥

## (੨) ਰਾਗ ਵਡਹੰਸ

ਇਸ ਰਾਗ ਵਿਚ ਗੁਰੂ ਨਾਨਕ ਸਾਹਿਬ ਅਤੇ ਗੁਰੂ ਅਮਰਦਾਸ ਜੀ ਨੇ ਅਲਾਹਣੀਆਂ ਲਿਖੀਆਂ ਹਨ। 'ਅਲਾਹਣੀਆਂ' ਮੌਤ ਦੇ ਲੋਕ-ਗੀਤ ਹਨ। ਕੁਦਰਤੀ ਹੈ ਕਿ 'ਵਡਹੰਸ' ਰਾਗ ਵਿਚ ਐਸੇ ਗੀਤਾਂ ਦੀ ਸਮਾਈ ਹੋਵੇ, ਤਦ ਹੀ ਇਸ ਰਾਗ ਵਿਚ ਇਹ ਗੀਤ ਆ ਸਕਦੇ ਹਨ; ਦੂਜੇ ਆਪਣੇ ਆਪ ਹੀ ਵਿਸ਼ੇ, ਰਾਗ, ਰਸ ਦੀ ਸਾਂਝ ਕਰਕੇ ਸ਼ੈਲੀ-ਸ਼ਬਦਾਵਲੀ ਦੀ ਸਾਂਝ ਇਹਨਾਂ ਰਚਨਾਵਾਂ ਵਿਚ ਆਵੇਗੀ। ਵੇਖੋ ਰਾਗ ਵਡਹੰਸ ਪੰਨਾ ੫੭੮ ਤੋਂ ੫੮੩।

## (੩) ਰਾਗ ਧਨਾਸਰੀ

ਇਸ ਰਾਗ ਵਿਚ ਰਵਿਦਾਸ, ਸੈਣੁ, ਪੀਪਾ, ਧੰਨਾ ਅਤੇ ਗੁਰੂ ਨਾਨਕ ਦੇਵ ਜੀ ਨੇ 'ਆਰਤੀ' ਦੇ ਸ਼ਬਦ ਲਿਖੇ ਹਨ। ਇਸ ਰਾਗ ਦੀ ਆਤਮਾ ਵਿਚ 'ਆਰਤੀ' ਦੀ ਸਮਾਈ ਹੈ; ਆਰਤੀ ਸ਼ਬਦਾਂ ਵਿਚ ਵਿਚਾਰ, ਕਲਪਨਾ, ਭਾਵੁਕਤਾ, ਚਿਤਰਕਲਾ ਦੀ ਸਾਂਝ ਹੈ—ਸ਼ੈਲੀ ਸਾਂਝੀ ਹੋ ਗਈ ਹੈ।

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ (ਰਵਿਦਾਸ ਜੀ, ੬੯੪)

ਧੂਪ ਦੀਪ ਘ੍ਰਿਤ ਸਾਜਿ ਆਰਤੀ ॥
ਵਾਰਨੇ ਜਾਉ ਕਮਲਾਪਤੀ ॥ (ਸੈਨੁ ਜੀ, ੬੯੫)

ਕਾਇਉ ਦੇਵਾ ਕਾਇਅਉ ਦੇਵਲ, ਕਾਇਅਉ ਜੰਗਮ ਜਾਤੀ ॥
ਕਾਇਅਉ ਧੂਪ ਦੀਪ ਨਈਬੇਦਾ, ਕਾਇਅਉ ਪੂਜਉ ਪਾਤੀ ॥
(ਪੀਪਾ ਜੀ, ੬੯੫)

ਗੋਪਾਲ ਤੇਰਾ ਆਰਤਾ ॥
ਜੋ ਜਨ ਤੁਮਰੀ ਭਗਤਿ ਕਰੰਤੇ, ਤਿਨ ਕੇ ਕਾਜ ਸਵਾਰਤਾ ॥
(ਧੰਨਾ ਜੀ, ੬੯੫)

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ ॥
ਕੈਸੀ ਆਰਤੀ ਹੋਇ, ਭਵਖੰਡਨਾ, ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥ (ਗੁਰੂ ਨਾਨਕ, ੬੬੩)

ਧਿਆਨ ਨਾਲ ਵਿਚਾਰਿਆਂ ਗਉੜੀ, ਆਸਾ, ਸੂਹੀ, ਰਾਮਕਲੀ, ਮਾਰੂ, ਬਸੰਤ, ਭੈਰਉ, ਆਦਿ ਰਾਗਾਂ ਵਿਚ ਵੀ ਇਸੇ ਪਰਕਾਰ ਦੀਆਂ ਕਈ ਸਾਂਝਾਂ ਦਿਸ ਪੈਣਗੀਆਂ।

ਤਿਲੰਗ ਰਾਗ ਦੀ ਬਾਣੀ ਵਿਚ ਕਬੀਰ, ਨਾਮਦੇਵ, ਗੁਰੂ ਨਾਨਕ, ਤੇ ਗੁਰੂ ਅਰਜਨ ਦੀ ਰਚਨਾ ਵਿਚ ਕਈ ਸਾਂਝਾਂ ਹਨ ਜਿਵੇਂ ਕਿ ਮਜ਼ਮੂਨ ਦੀ ਸਾਂਝ (ਮੁਸਲਮਾਨੀ ਦਿਲਚਸਪੀ ਦੇ ਮਜ਼ਮੂਨ ਲਏ ਹਨ) ਤੇ ਸ਼ੈਲੀ ਦੀ ਸਾਂਝ (ਫਾਰਸੀ ਸ਼ਬਦਾਵਲੀ ਦਾ ਜ਼ੋਰ ਹੈ)। ਇਹ ਵੀ ਰਾਗ ਤੇ ਕਾਵਿ ਦੇ ਸੰਜੋਗ ਦਾ ਇਕ ਵਿਸ਼ੇਸ਼ ਰੂਪ ਹੈ। ਵੇਖੋ :

ਕਬੀਰ

ਬੇਦ ਕਤੇਬ ਇਫਤਰਾ ਭਾਈ, ਦਿਲ ਕਾ ਫਿਕਰੁ ਨ ਜਾਇ ॥
ਟੁਕ ਦਮੁ ਕਰਾਰੀ ਜਉ ਕਰਹੁ, ਹਾਜਰਿ ਹਜੂਰਿ ਖੁਦਾਇ ॥
ਬੰਦੇ ਖੋਜੁ ਦਿਲ ਹਰ ਰੋਜ, ਨਾ ਫਿਰੁ ਪਰੇਸਾਨੀ ਮਾਹਿ ॥
ਇਹ ਜੁ ਦੁਨੀਆ ਸਿਹਰੁ ਮੇਲਾ, ਦਸਤਗੀਰੀ ਨਾਹਿ ॥ (੭੨੭)

ਨਾਮ ਦੇਵ

ਮੈ ਅੰਧੁਲੇ ਕੀ ਟੇਕ, ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ, ਤੇਰਾ ਨਾਮੁ ਹੈ ਅਧਾਰਾ ॥
ਕਰੀਮਾਂ ਰਹੀਮਾਂ ਅਲਾਹ ਤੂੰ ਗਨੀ ॥
ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥ (੭੨੭)

ਮਹਲਾ ੧

ਯਕ ਅਰਜ ਗੁਫਤਮ ਪੇਸਿ ਤੋ, ਦਰ ਗੋਸ ਕੁਨ ਕਰਤਾਰ ॥
ਹਕਾ ਕਬੀਰ ਕਰੀਮ ਤੂ, ਬੇਐਬ ਪਰਵਰਦਗਾਰ ॥
ਦੁਨੀਆ ਮੁਕਾਮੇ ਫਾਨੀ, ਤਹਕੀਕ ਦਿਲ ਦਾਨੀ ॥
ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥ (੭੨੧)

ਮਹਲਾ ੫

ਖਾਕ ਨੂਰ ਕਰਦੰ ਆਲਮ ਦੁਨੀਆਇ ॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥
ਬੰਦੇ ਚਸਮ ਦੀਦੰ ਫਨਾਇ ॥
ਦੁਨੀਆ ਮੁਰਦਾਰ ਖੁਰਦਨੀ, ਗਾਫਲ ਹਵਾਇ ॥ (੭੨੩)

ਮਾਝ, ਆਸਾ, ਤੇ ਰਾਮਕਲੀ ਰਾਗਾਂ ਵਿਚ ਰਾਗ-ਕਾਵਿ ਸੰਜੋਗ ਦੀ ਤਿਲੰਗ ਵਾਲੀ ਵਿਸ਼ੇਸ਼ਤਾ ਦੇਖੀ ਜਾ ਸਕਦੀ ਹੈ। 'ਮਾਝ' ਮਾਝੇ (ਪੰਜਾਬੀ ਲੋਕਾਂ) ਦਾ ਰਾਗ ਹੈ, ਉਸ ਵਿਚ

ਮੁਸਲਮਾਨੀ ਰਾਜ ਦਾ ਵਰਣਨ ਫ਼ਾਰਸੀ ਦੀ ਪੁਠ ਦੇ ਕੇ ਕੀਤਾ ਹੈ; 'ਆਸਾ' ਵੀ ਸੂਫ਼ੀ ਮੁਸਲਮਾਨ ਦਾ ਪ੍ਰਿਅ ਰਾਗ ਹੈ, ਇਸ ਵਿਚ 'ਬਾਬਰਵਾਣੀ' ਲਿਖੀ ਹੈ, ਰਾਮਕਲੀ ਜੋਗੀਆਂ ਦਾ ਪ੍ਰਿਅ ਰਾਗ ਹੈ ਅਤੇ ਇਸ ਵਿਚ ਜੋਗੀਆਂ ਦੇ ਭੇਖ ਤੇ ਸਿਧਾਂਤਕ ਸ਼ਬਦਾਂ ਦੀ ਭਰਮਾਰ ਹੈ।

( ਸ )

(ੳ) ਤੋਂ (ੲ) ਤੀਕ ਤੇ ਰਾਗ-ਕਾਵਿ ਸੰਜੋਗ ਦੇ ਕੁਝ ਬੜੇ ਸਪਸ਼ਟ ਤੇ ਓਪਰੀ ਨਜ਼ਰ ਨਾਲ ਵੀ ਪਰਗਟ ਹੋ ਜਾਣ ਵਾਲੇ ਭੇਦ ਤੇ ਨਮੂਨੇ ਦਰਸਾਏ ਹਨ। ਪਰ ਅਸਲ ਵਿਚ ਹਰ ਰਾਗ ਵਿਚ ਕੁਝ ਵਿਸ਼ੇ, ਕਲਪਨਾ, ਭਾਵਨਾ, ਭਾਵਕਤਾ, ਤੇ ਇਸੇ ਲਈ, ਸ਼ਬਦਾਵਲੀ, ਚਿਤਰਾਂ, ਅਲੰਕਾਰਾਂ ਦੀ ਇਕਸਾਰਤਾ ਹੈ। ਕੁਝ ਹੋਰ ਰਾਗਾਂ ਦਾ ਵਿਸ਼ਲੇਸ਼ਣ ਕਰਕੇ ਇਸ ਸੰਜੋਗ ਸਿਧਾਂਤ ਦੀ ਪਰਮਾਣੀਕਤਾ ਵੇਖਦੇ ਹਾਂ। ਰਾਗਾਂ ਵਿਚ ਪਦਿਆਂ, ਅਸ਼ਟਪਦੀਆਂ, ਛੰਤਾਂ ਤੇ ਭਗਤ ਬਾਣੀ ਵਿਚੋਂ ਕੇਵਲ ਬੁਨਿਆਦੀ ਤੁਕਾਂ ਲੈ ਕੇ ਹੇਠਾਂ ਰਾਗ ਕਾਵਿ ਸੰਜੋਗ ਨੂੰ ਦਰਸਾਇਆ ਹੈ—ਹਰ ਤੁਕ ਤੇ ਇਸ ਸੰਜੋਗ ਨੂੰ ਨਹੀਂ ਪਰਗਟ ਕਰਦੀ, ਬੁਨਿਆਦੀ ਤੁਕਾਂ ਦਾ ਹੀ ਧਿਆਨ ਰਖਣਾ ਉਚਿਤ ਹੈ।

(੧) ਸਿਰੀ ਰਾਗ

'ਜੇਠ, ਹਾੜ ਅਤੇ ਮਾਘ, ਫਗਣ ਵਿਚ ਤਪਸਵੀ ਲੋਕ ਬਨਾਂ ਵਿਚ ਗਾਉਂਦੇ ਹਨ, ਘੜੀ ਕੁ ਦਿਨ ਰਹਿੰਦੇ ਤੇ'। 'ਇਸ ਦੀ ਅਲਾਪਕਾਰੀ ਤੋਂ ਅਨੰਦ ਖੁਸ਼ੀ ਪ੍ਰਗਟ ਤੇ ਪਰਾਪਤ ਹੁੰਦੀ ਹੈ।' (ਬਾਣੀ ਬਿਉਰਾ)

ਇਹ ਰਾਗ ਤਪਸਵੀ ਲੋਕ ਬਨਾਂ ਵਿਚ ਸ਼ਾਮ ਵੇਲੇ ਗਾਉਂਦੇ ਹਨ—ਜੇ ਕੇਵਲ ਇੰਨੀ ਗਲ ਹੀ ਇਸ ਰਾਗ ਬਾਰੇ ਪਤਾ ਹੋਵੇ, ਤਾਂ ਵੀ ਇਸ ਰਾਗ ਦੀ ਰਚਨਾ ਵਿਚ ਕੁਝ ਤਿਆਗ ਬਿਰਤੀ ਵਿਦਮਾਨ ਹੋਵੇਗੀ। ਇਸ ਰਾਗ ਦੀ ਬਾਣੀ ਵਿਚ, ਇਸੇ ਲਈ, ਮਾਇਆ ਦੀ ਅੱਗ ਤੋਂ ਬਚ ਕੇ ਬਾਣੀ ਦੇ ਨਿਰਮਲ ਗਿਆਨ (ਚਾਨਣ) ਵਿਚ ਵਿਚਰਨ ਦੀ ਪਰੇਰਨਾ ਕੀਤੀ ਹੈ।

ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥ (ਮਹਲਾ ੧, ੧੪)
ਚੰਦ ਸੂਰਜ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ (ਵੇਖੋ ਸਾਰਾ ਸ਼ਬਦ, ਮਹਲਾ ੧, ੧੪)
ਬਾਬਾ ਮਾਇਆ ਰਚਨਾ ਧੋਹੁ ॥ (ਮਹਲਾ ੧, ੧੫)
ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ ॥ (ਮਹਲਾ ੧, ੨੦)
ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥ (ਮਹਲਾ ੧, ੨੩)
ਮਨਮੁਖੁ ਮੋਹਿ ਵਿਆਪਿਆ, ਬੈਰਾਗੁ ਉਦਾਸੀ ਨ ਹੋਇ ॥ (ਮ: ੩, ੨੯)

ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿਨਾਉ ॥ (ਮ: ੩, ੩੦)
ਤ੍ਰੈ ਗੁਣ ਮਾਇਆ ਮੋਹੁ ਹੈ, ਗੁਰਮੁਖਿ ਚਉਥਾ ਪਦੁ ਪਾਇ ॥ (ਮ: ੩, ੩੦)
ਮੈ ਮਨਿ ਤਨਿ ਬਿਰਹੁ ਅਤਿ ਅਗਲਾ, ਕਿਉ ਪ੍ਰੀਤਮੁ ਮਿਲੈ ਘਰਿ ਆਇ ॥
(ਮ: ੪, ੩੯)

ਓਨਾ ਪਾਸਿ ਦੁਆਸਿ ਨ ਭਿਟੀਐ, ਜਿਨ ਅੰਤਰਿ ਕ੍ਰੋਧੁ ਚੰਡਾਲੁ ॥ (ਮ: ੪, ੪੦)

'ਪਹਰੇ' ਤੇ 'ਵਣਜਾਰੇ' ਇਸ ਰਾਗ ਵਿਚ ਹਨ। ਇਹਨਾਂ ਵਿਚ ਉਦਾਸੀ ਤੇ ਤਿਆਗ ਬਿਰਤੀ ਵਿਮਦਾਨ ਹੈ।

ਕਬੀਰ ਜੀ ਵੀ ਮਾਇਆ ਤਿਆਗ ਦੀ ਪਰੇਰਨਾ ਕਰਦੇ ਹਨ :
ਐਸਾ ਤੈਂ ਜਗੁ ਭਰਮਿ ਲਾਇਆ ॥
ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥ (੯੨)

ਬੇਣੀ ਜੀ ਸਰੀਰ ਦੀ ਨਿਰਬਲਤਾ ਦਾ ਵਰਣਨ ਕਰਦੇ ਹਨ ਅਤੇ ਸੰਸਾਰ ਤੋਂ ਉਪਰਾਮਤਾ ਪੈਦਾ ਕਰਦੇ ਹਨ :
ਥਾਕਾ ਤੇਜੁ ਉਡਿਆ ਮਨੁ ਪੰਖੀ, ਘਰਿ ਆਂਗਨਿ ਨ ਸੁਖਾਈ ॥
ਬੇਣੀ ਕਹੈ ਸੁਨਹੁ ਰੇ ਭਗਤਹੁ, ਮਰਨ ਮੁਕਤਿ ਕਿਨਿ ਪਾਈ ॥

## (੨) ਰਾਗ ਮਾਝ

ਇਹ ਪੰਜਾਬ ਦੇ ਮਾਝੇ ਇਲਾਕੇ ਦੀ ਸਥਾਨਕ ਦੇਸੀ ਰਾਗਣੀ ਹੈ ਜੋ ਦੁਪਹਿਰ ਦੇ ਪਿਛੋਂ ਗਾਈ ਜਾਂਦੀ ਹੈ।

ਗੁਰੂ ਸਾਹਿਬਾਨ ਨੇ ਇਸ ਰਾਗਣੀ ਵਿਚ ਪ੍ਰਭੂ ਮਿਲਾਪ ਲਈ ਤੀਬਰ ਇਛਾ ਪਰਗਟ ਕੀਤੀ ਹੈ ਅਤੇ ਮੀਂਹ ਦੇ ਅਲੰਕਾਰ ਵਰਤੇ ਹਨ ਕਿਉਂਕਿ ਦੇਸ਼ ਖੇਤੀ ਕਰਨ ਵਾਲਿਆਂ ਦਾ ਹੈ ਜੋ ਮੀਂਹ ਨੂੰ ਪਿਆਰ ਕਰਦੇ ਹਨ। ਗੁਰੂ ਨਾਨਕ ਸਾਹਿਬ ਨੇ ਇਸ ਰਾਗਣੀ ਦੀ ਵਾਰ ਵਿਚ ਪੰਜਾਬ ਵਿਚ ਉਸ ਸਮੇਂ ਦਾ ਹਿੰਦੂ-ਮੁਸਲਮ ਘੋਲ ਵਰਣਨ ਕੀਤਾ ਹੈ। ਗੁਰੂ ਅਰਜਨ ਸਾਹਿਬ ਨੇ ਬਾਰਹਮਾਹਾ ਵਿਚ ਸਥਾਨਕ ਰੁਤਾਂ ਦਾ ਵਰਣਨ ਕੀਤਾ ਹੈ।

ਭਗਤਾਂ ਦੀ ਇਸ ਰਾਗ ਵਿਚ ਕੋਈ ਬਾਣੀ ਨਹੀਂ ਕਿਉਂਕਿ ਰਾਗ ਪੰਜਾਬ ਦਾ ਸਥਾਨਕ ਰਾਗ ਹੈ।

ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮੁ ਹੋਆ ਅਸਥੂਲੀ ॥
ਤੂੰ ਜਲਨਿਧਿ ਫੇਨੁ ਬੁਦਬੁਦਾ, ਤੁਧੁ ਬਿਨੁ ਅਵਰ ਨ ਭਾਲੀਐ ਜੀਉ ॥
(ਮਹਲਾ ੫, ੧੦੨)

ਹੁਕਮੀ ਵਰਸਣ ਲਾਗੇ ਮੇਹਾ ॥ ਸਾਜਨ ਸੰਤ ਮਿਲਿ ਨਾਮੁ ਜਪੇਹਾ ॥

ਸੀਤਲ ਸਾਂਤਿ ਸਹਜ ਸੁਖੁ ਪਾਇਆ, ਠਾਢਿ ਪਾਈ ਪ੍ਰਭਿ ਆਪੇ ਜੀਉ ॥
(ਮ: ੫, ੧੦੪)

ਮੀਹੁ ਪਇਆ ਪਰਮੇਸਰਿ ਪਾਇਆ ॥
ਜੀਅ ਜੰਤ ਸਭਿ ਸੁਖੀ ਵਸਾਇਆ ॥ ... ... (ਮ: ੫, ੧੦੫)

ਗੁਰੂ ਨਾਨਕ ਸਾਹਿਬ ਪੰਜਾਬ ਦੀ ਦਸ਼ਾ ਦਸਦੇ ਹਨ :

ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹਿ ਚੜਿਆ ॥
(ਵਾਰ ਮਾਝ, ੧੪੫)

## (੩) ਰਾਗ ਗਉੜੀ

ਗਉੜ ਦੇਸ਼ ਦਾ ਰਾਗ ਹੈ ਜੋ ਵਿਸ਼ੇਸ਼ ਕਰ ਕੇ ਸਰਦ ਰੁਤ ਵਿਚ ਤੀਸਰੇ ਪਹਿਰ ਦਿਨ ਦੇ ਗਾਇਆ ਜਾਂਦਾ ਹੈ। ਇਸ ਰਾਗ ਵਿਚ ਸਾਰੇ ਕਵੀਆਂ ਨੇ ਗੰਭੀਰ ਡੂੰਘੇ ਵਿਸ਼ਿਆਂ ਬਾਰੇ ਬਾਣੀ ਲਿਖੀ ਹੈ ਜਿਵੇਂ ਕਿ ਆਤਮਾ ਦੀ ਅਸਲੀਅਤ ਬਾਰੇ ਅਤੇ ਬ੍ਰਹਮ, ਆਤਮਾ, ਪ੍ਰਕ੍ਰਿਤੀ, ਅਤੇ ਭਗਤੀ ਬਾਰੇ ਸਿਧਾਂਤਕ ਵਿਚਾਰ ਪਰਗਟ ਕੀਤੇ ਹਨ। ਗੁਰੂ ਨਾਨਕ ਸਾਹਿਬ ਨੇ 'ਭੈ' ਤੇ 'ਭਗਤੀ' ਦਾ ਸਬੰਧ ਦਸਿਆ ਹੈ; 'ਓਹੁ ਨ ਮੂਆ ਜੋ ਰਹਿਆ ਸਮਾਇ' ਤੇ ਜ਼ੋਰ ਦਿਤਾ ਹੈ; 'ਪਾਪੁ ਪੁੰਨੁ ਬੀਜ ਕੀ ਪੋਟ' ਦਾ ਚੇਤਾ ਕਰਾਇਆ ਹੈ; 'ਤਰਵਰ ਪੰਖੀ ਬਹੁ ਨਿਸਿ ਬਾਸ' ਦੀ ਅਸਲੀਅਤ ਪ੍ਰਗਟ ਕੀਤੀ ਹੈ। ਗੁਰੂ ਅਮਰਦਾਸ ਜੀ ਨੇ 'ਗੁਰਿ ਮਿਲਿਐ ਸਭ ਮਤਿ ਬੁਧਿ ਹੋਈ' 'ਕਰਮੁ ਹੋਵੈ ਸਤਸੰਗਿ ਮਿਲਾਏ', 'ਮਨ ਮਾਰੇ ਧਾਤੁ ਮਰਿ ਜਾਇ', 'ਹਉਮੈ ਵਿਚਿ ਸਭ ਜਗੁ ਬਉਰਾਨਾ', 'ਏਕਸੁ ਤੇ ਸਭਿ ਰੂਪ ਹਹਿ ਰੰਗਾ', 'ਗੁਰ ਸੇਵਾ ਜੁਗ ਚਾਰੇ ਹੋਈ' ਦੇ ਸਿਧਾਂਤ ਦਰਸਾਏ ਹਨ। ਗੁਰੂ ਅਰਜਨ ਸਾਹਿਬ ਨੇ ਸੁਖਮਨੀ ਤੇ ਬਾਵਨ ਅਖਰੀ ਵਿਚ ਫ਼ਿਲਾਸਫ਼ੀ ਨੂੰ ਕਾਵਿ-ਰੂਪ ਵਿਚ ਪੇਸ਼ ਕੀਤਾ ਹੈ। ਕਬੀਰ ਜੀ ਨੇ 'ਤੂੰ ਜਲ ਨਿਧਿ ਹਉ ਜਲ ਕਾ ਮੀਨੁ', 'ਗਰਭਵਾਸਿ ਮਹਿ ਕੁਲੁ ਨਹੀ ਜਾਤੀ', 'ਅੰਧਕਾਰ ਸੁਖਿ ਕਬਹਿ ਨ ਸੋਈ ਹੈ' 'ਕੂਅਟਾ ਏਕ ਪੰਚ ਪਨਿਹਾਰੀ', 'ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ', 'ਮਨ ਮਧੁਸੂਦਨੁ ਤ੍ਰਿਭਵਣ ਦੇਉ', 'ਫੁਰਮਾਨੁ ਤੇਰਾ ਸਿਰੈ ਊਪਰਿ', 'ਜਹਾ ਬੋਲ ਤਹ ਅਛਰ ਆਵਾ', ਤਜਿ ਚਿਤ੍ਰੰ ਚਿਤੁ ਰਾਖਿ ਚਿਤੇਰਾ' ਦੇ ਸਿਧਾਂਤ ਦਰਸਾਏ ਹਨ। ਨਾਮ ਦੇਵ ਜੀ ਨੇ 'ਰਾਮ ਕਹਤ ਜਨ ਕਸ ਨ ਤਰੇ' ਦਾ ਸਿਧਾਂਤ ਦਿਤਾ ਹੈ ਅਤੇ ਰਵਿਦਾਸ ਜੀ ਨੇ 'ਬੇਗਮਪੁਰੇ' ਦਾ ਚਿਤ੍ਰ ਪੇਸ਼ ਕੀਤਾ ਹੈ ਜਿਥੇ ਦੁਖ ਅੰਦੋਹੁ, ਤਸਵੀਸ, ਖਿਰਾਜ, ਖਉਫ ਖਤਾ ਆਦਿ ਨਹੀਂ ਹਨ।

## (੪) ਰਾਗ ਆਸਾ

ਇਹ ਸਦਾ ਅੰਮ੍ਰਿਤ ਵੇਲੇ ਜਾਂ ਸ਼ਾਮ ਦੇ ਠੰਢੇ ਵੇਲੇ ਗਾਇਆ ਜਾਂਦਾ ਹੈ। ਇਸ ਦਾ ਵਾਈਉ ਮੰਡਲ ਆਸ਼ਵਾਦੀ ਰਹਿੰਦਾ ਹੈ।

ਉਦਮੁ ਕਰਤ ਹੋਵੈ ਮਨੁ ਨਿਰਮਲੁ, ਨਾਚੈ ਆਪੁ ਨਿਵਾਰੇ ॥
ਪੰਚ ਜਨਾ ਲੇ ਵਸਗਤਿ ਰਾਖੈ, ਮਨ ਮਹਿ ਏਕੰਕਾਰੇ ॥
ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥
ਰਬਾਬੁ ਪਖਾਵਜ ਤਾਲ ਘੁੰਘਰੂ, ਅਨਹਦ ਸਬਦੁ ਵਜਾਵੈ ॥
ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ ॥
ਰਾਮ ਨਾਮ ਜਪੁ ਹਿਰਦੈ ਜਾਪੈ, ਮੁਖ ਤੇ ਸਗਲ ਸੁਨਾਵੈ ॥
(ਮਹਲਾ ੫, ੩੮੧)

ਗੁਰੂ ਅਮਰਦਾਸ ਜੀ ਨੇ ਆਸ਼ਾ ਪ੍ਰਗਟ ਕੀਤੀ ਹੈ :

ਸਤਿਗੁਰ ਹਮਰਾ ਭਰਮੁ ਗਵਾਇਆ ॥
ਹਰਿਨਾਮੁ ਨਿਰੰਜਨੁ ਮੰਨਿ ਵਸਾਇਆ ॥
ਸਬਦੁ ਚੀਨਿ ਸਦਾ ਸੁਖੁ ਪਾਇਆ ॥ (ਮ: ੩, ੪੨੩)

ਗੁਰੂ ਰਾਮਦਾਸ ਜੀ 'ਵਧਾਈ' ਕਹਿੰਦੇ ਹਨ :

ਗੁਰਮੁਖਿ ਹਰਿ ਹਰਿ ਵੇਲਿ ਵਧਾਈ ॥
ਫਲ ਲਾਗੇ ਹਰਿ ਰਸਨ ਰਸਾਈ ॥ (ਮ: ੪, ੩੬੭)
ਹਰਿ ਅੰਮ੍ਰਿਤ ਭਿੰਨੇ ਲੋਇਣਾ, ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਨੁ ਰਾਮਿ ਕਸਵਟੀ ਲਾਇਆ, ਕੰਚਨ ਸੋਵਿੰਨਾ ॥ (ਮ: ੪, ੪੪੮)

ਗੁਰੂ ਨਾਨਕ ਸਾਹਿਬ ਨੇ 'ਵਾਰ ਆਸਾ' ਵਿਚ ਉਹਨਾਂ ਸਾਰੀਆਂ ਕਮਜ਼ੋਰੀਆਂ ਦਾ ਵਰਣਨ ਕੀਤਾ ਹੈ ਜਿਹਨਾਂ ਦੇ ਦੂਰ ਹੋਣ ਨਾਲ ਦੇਸ਼ ਖੁਸ਼ਹਾਲ ਹੋ ਸਕਦਾ ਹੈ।

ਸਚਿ ਕਾਲੁ ਕੂੜੁ ਵਰਤਿਆ, ਕਲਿ ਕਾਲਖ ਬੇਤਾਲ ॥
ਬੀਉ ਬੀਜਿ ਪਤਿ ਲੈ ਗਏ, ਅਬ ਕਿਉ ਉਗਵੈ ਦਾਲਿ ॥
ਜੇ ਇਕੁ ਹੋਇ ਤ ਉਗਵੈ, ਰੁਤੀ ਹੂ ਰੁਤਿ ਹੋਇ ॥
ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥ (੪੬੮)

ਕਬੀਰ ਜੀ 'ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥

'ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥
ਦੀ ਆਸ਼ਾ ਦਰਸਾਈ ਹੈ । ਫਰੀਦ ਜੀ ਨੇ 'ਤੇਰੀ ਪਨਹ ਖੁਦਾਇ ਤੂ ਬਖਸੰਦਗੀ' ਲਈ ਬੇਨਤੀ ਕੀਤੀ ਹੈ ।

## (੫) ਰਾਗ ਗੂਜਰੀ

ਇਹ 'ਗੂਜਰੀ ਜਾਤਿ ਗਵਾਰਿ' ਦਾ ਰਾਗ ਹੈ ਜੋ ਦਿਨ ਦੇ ਪਹਿਲੇ ਪਹਿਰ ਨੂੰ ਗਾਇਆ ਜਾਂਦਾ ਹੈ । ਇਹ ਕ੍ਰਿਸਨ ਪੂਜਾ ਦਾ ਰਾਗ ਹੈ ਪਰ ਗੁਰੂ ਸਾਹਿਬਾਨ ਤੇ ਭਗਤਾਂ ਨੇ ਇਸ ਵਿਚ ਚੰਨਣ, ਕੁੰਗੂ, ਧੂਪ, ਨਈਵੇਦ ਦੀ ਪੂਜਾ ਦੀ ਥਾਂ ਹਿਰਦੇ ਦੀ ਪੂਜਾ ਦਾ ਮਜ਼ਮੂਨ ਲਇਆ ਹੈ ਤੇ ਪ੍ਰਭੂ ਪੂਜਾ (ਭਗਤੀ) ਦਾ ਵਲ ਦਸਿਆ ਹੈ ।

ਤੇਰਾ ਨਾਮ ਕਰੀ ਚਨਣਾਠੀਆ, ਜੇ ਮਨੁ ਉਰਸਾ ਹੋਇ ॥
ਕਰਣੀ ਕੁੰਗੂ ਜੇ ਰਲੈ, ਘਟ ਅੰਤਰਿ ਪੂਜਾ ਹੋਇ ॥
ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ ॥
(ਮਹਲਾ ੧, ੪੮੯)

ਨਾਮਦੇਵ ਜੀ ਨੇ ਮੂਰਤੀ ਪੂਜਾ ਦੀ ਨਖੇਧੀ ਕਰਦਿਆਂ ਲਿਖਿਆ ਹੈ :

ਜੇ ਓਹੁ ਦੇਉ ਤ ਓਹੁ ਭੀ ਦੇਵਾ ॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥ (੫੨੨)

ਰਵਿਦਾਸ ਜੀ ਕਹਿੰਦੇ ਹਨ ਕਿ ਦੁਧ, ਫੁਲਾਂ ਆਦਿ ਨਾਲ ਪੂਜਾ ਨਹੀਂ ਹੋ ਸਕਦੀ !

ਦੂਧੁ ਤ ਬਛਰੈ ਥਨਹੁ ਬਿਦਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥
ਧੂਪ ਦੀਪ ਨਈ ਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥
ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥
ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥
(੫੨੫)

(੬) ਰਾਗ ਦੇਵ ਗੰਧਾਰੀ ਅਤੇ (੭) ਰਾਗ ਬਿਹਾਗੜਾ ਵਿਚ ਬਹੁਤ ਥੋੜੀ ਥੋੜੀ ਬਾਣੀ ਹੈ ; (੮) ਰਾਗ ਵਡਹੰਸ ਦਾ ਬਿਆਨ ਪਿਛੇ ਕੀਤਾ ਜਾ ਚੁਕਾ ਹੈ ; (੯) ਰਾਗ ਸੋਰਠਿ

ਰਾਤ ਦੀ ਰਾਗਨੀ ਹੈ । ਇਸ ਵਿਚ ਸਾਰ ਗੁਰੂ ਸਾਹਿਬਾਨ ਤੇ ਭਗਤਾਂ ਦੀ ਬਾਣੀ ਹੈ—ਇਸ ਬਾਣੀ ਵਿਚ ਰਾਤ ਦੇ ਹਨੇਰੇ ਦੀ ਥਾਂ ਪਾਖੰਡ ਆਦਿ ਦੀ ਅਗਿਆਨਤਾ ਦੇ ਅੰਧੇਰੇ ਦਾ ਵਰਣਨ ਹੈ ; (੧੦) ਰਾਗ ਧਨਾਸਰੀ ਦਾ ਵੀ ਪਿਛੇ ਬਿਆਨ ਆ ਗਇਆ ਹੈ, ਇਸ ਵਿਚ ਗੁਰੂ ਨਾਨਕ ਸਾਹਿਬ ਤੇ ਭਗਤਾਂ ਨੇ ਆਰਤੀ ਰਚੀ ਹੈ ; (੧੧) ਰਾਗ ਜੈਤਸਰੀ ; (੧੨) ਟੋਡੀ ; (੧੩) ਬੈਰਾੜੀ, ਤੇ (੧੪) ਤਿਲੰਗ ਵੀ ਛੋਟੇ ਛੋਟੇ ਰਾਗ ਹਨ ।

## (੧੫) ਰਾਗ ਸੂਹੀ

ਬਹਾਰ ਰੁਤ ਦਾ ਰਾਗ ਹੈ ਜੋ ਦਿਨ ਦੇ ਪਹਿਲੇ ਪਹਿਰ ਵਿਚ ਗਾਂਵਿਆਂ ਜਾਂਦਾ ਹੈ । ਇਹ ਖੁਸ਼ੀ ਦਾ ਰਾਗ ਹੈ । ਸ਼ਾਇਦ, ਸੂਫੀ ਫਕੀਰਾਂ ਦਾ ਪ੍ਰਿਅ ਰਾਗ ਸੀ ।

ਇਸ ਰਾਗ ਵਿਚ ਸਾਰੀ ਰਚਨਾ ਘਰੋਗੀ ਜੀਵਨ ਤੇ ਦੰਪਤੀ ਜੀਵਨ ਦੀ ਸਫਲਤਾ ਬਾਰੇ ਹੈ । ਬਹੁਤੇ ਅਲੰਕਾਰ ਤੇ ਚਿੰਨ੍ਹ ਵਿਆਹ ਦੀ ਰਸਮ ਵਿਚੋਂ ਲਏ ਹਨ । ਇਹ ਛੰਤਾਂ ਤੇ ਲਾਵਾਂ ਦਾ ਰਾਗ ਹੈ । ਗੁਰੂ ਰਾਮਦਾਸ ਜੀ ਦਾ ਲਾਵਾਂ ਵਾਲਾ ਛੰਤ ਵੀ ਇਸੇ ਰਾਗ ਵਿਚ ਹੈ । ਇਹ ਸੁਹਾਗ ਤੇ ਸੁਹਾਗਣ ਦਾ ਰਾਗ ਹੈ । 'ਸੁਚਜੀ', 'ਕੁਚਜੀ' ਤੇ 'ਗੁਣਵੰਤੀ' ਬਾਰੇ ਸ਼ਬਦ ਵੀ ਇਸੇ ਰਾਗ ਵਿਚ ਹਨ :

ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥ ਮਾਨੈ ਹੁਕਮੁ ਤਜੈ ਅਭਿਮਾਨੈ ॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥ ੧ ॥
ਸੁਨਿ ਸਖੀਏ ਪ੍ਰਭ ਮਿਲਨ ਨੀਸਾਨੀ ॥
ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥ ੧ ॥ ਰਹਾਉ ॥

(ਮਹਲਾ ੫, ੭੩੭)

ਸਭਿ ਅਵਗਣ ਮੈ ਗੁਣ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥
ਨਾ ਮੈ ਰੂਪੁ ਨ ਬੰਕੇ ਨੈਣਾ ॥ ਨਾ ਕੁਲ ਢੰਗੁ ਨ ਮੀਠੇ ਬੈਣਾ ॥ ੧ ॥ ਰਹਾਉ ॥
ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥ ੨ ॥

(ਮਹਲਾ ੧, ੭੫੦)

ਸਤੁ ਸੰਤੋਖੁ ਕਰਿ ਭਾਉ, ਕੁੜਮੁ ਕੁੜਮਾਈ ਆਇਆ ਬਲਿਰਾਮ ਜੀਉ ॥
ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿਰਾਮ ਜੀਉ ॥

(ਮਹਲਾ ੪, ੭੭੩)

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥

ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ ॥
(ਮ: ੩, ੭੮੮)

ਕਬੀਰ ਤੇ ਰਵਿਦਾਸ ਜੀ ਨੇ ਇਸ ਰਾਗ ਵਿਚ ਮੌਤ ਦੇ ਭੈ ਨੂੰ ਦਰਸਾਇਆ ਹੈ ਤੇ ਬੁਨਿਆਦੀ ਵਿਚਾਰ ਇਹ ਰਖ ਕੇ ਕਿ ਮੌਤ ਮਗਰੋਂ ਪਤਾ ਨਹੀਂ ਕੀ ਗੁਜ਼ਰੇਗੀ, ਮਿਲਾਪ ਹੋਵੇਗਾ ਕਿ ਨਹੀਂ ?

ਥਰਹਰ ਕੰਪੈ ਬਾਲਾ ਜੀਉ ॥ ਨਾ ਜਾਨਉ ਕਿਆ ਕਰਸੀ ਪੀਉ ॥ ੧ ॥
ਰੈਨਿ ਗਈ ਮਤ ਦਿਨੁ ਭੀ ਜਾਇ ॥ ਭਵਰ ਗਏ ਬਗ ਬੈਠੇ ਆਇ ॥
ਕਾਚੈ ਕਰਵੈ ਰਹੈ ਨ ਪਾਨੀ ॥ ਹੰਸੁ ਚਲਿਆ ਕਾਇਆ ਕੁਮਲਾਨੀ ॥ ੨ ॥
ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥
ਕਿਉ ਰਲੀਆ ਮਾਨੈ ਬਾਝੁ ਭਤਾਰਾ ॥
ਕਾਗ ਉਡਾਵਤ ਭੁਜਾ ਪਿਰਾਨੀ ॥
ਕਹਿ ਕਬੀਰ ਇਹ ਕਥਾ ਸਿਰਾਨੀ ॥ ੪ ॥ ੨ ॥

ਬਾਕੀ ਪਦਿਆਂ ਵਿਚ ਵੀ ਆਪ ਨੇ ਪ੍ਰਭੂ ਵਲੋਂ ਆਏ ਸੱਦੇ ਦਾ ਜ਼ਿਕਰ ਕੀਤਾ ਹੈ।

ਰਵਿਦਾਸ ਜੀ ਨੇ ਸੁਹਾਗਣ ਦੇ ਲਛਣ ਦਸੇ ਹਨ :

ਸਹ ਦੀ ਸਾਰ ਸੁਹਾਗਨਿ ਜਾਨੈ ॥
ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥
ਤਨੁ ਮਨੁ ਦੇਇ ਨ ਅੰਤਰੁ ਰਾਖੈ ॥
ਅਵਰਾ ਦੇਖਿ ਨ ਸੁਨੈ ਅਭਾਖੈ ॥ ੧ ॥
ਸੋ ਕਤ ਜਾਨੈ ਪੀਰ ਪਰਾਈ ॥
ਜਾਕੈ ਅੰਤਰਿ ਦਰਦੁ ਨ ਪਾਈ ॥ ੧ ॥ ਰਹਾਉ ॥
ਦੁਖੀ ਦੁਹਾਗਨਿ ਦੁਇ ਪਖ ਹੀਨੀ ॥
ਜਿਨਿ ਨਾਹ ਨਿਰੰਤਰਿ ਭਗਤ ਨ ਕੀਨੀ ॥
ਪੁਰਸਲਾਤ ਕਾ ਪੰਥ ਦੁਹੇਲਾ ॥
ਸੰਗਿ ਨ ਸਾਥੀ ਗਵਨੁ ਇਕੇਲਾ ॥ ੨ ॥

... ... ... ...

ਫਰੀਦ ਜੀ ਵੀ ਬ੍ਰਿਹੋਂ ਵਿਚ ਤਰਲਾ ਲੈ ਰਹੇ ਹਨ ਅਤੇ ਮਿਲਾਪ ਲਈ ਬੇਨਤੀ ਕਰਦੇ ਹਨ।'

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥

ਬਾਵਲਿ ਹੋਈ ਸੋ ਸਹੁ ਲੋਰਉ ॥
ਤੈ ਸਹਿ ਮਨ ਮਹਿ ਕੀਆ ਰੋਸੁ ॥
ਮੁਝੁ ਅਵਗਨ ਸਹ ਨਾਹੀ ਦੋਸੁ ॥ ੧ ॥
ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥
ਜੋਬਨੁ ਖੋਇ ਪਾਛੈ ਪਛੁਤਾਨੀ ॥ ੧ ॥ ਰਹਾਉ ॥

... ... ... ...

## (੧੬) ਰਾਗ ਬਿਲਾਵਲ

ਮੌਸਮ ਬਸੰਤ ਵਿਚ ਪਹਿਰ ਦਿਨ ਚੜ੍ਹੇ ਗਾਇਆ ਜਾਂਦਾ ਹੈ। ਬਿਲਾਵਲ ਦਾ ਸਰੂਪ ਇਹ ਮੰਨਿਆ ਹੈ 'ਕੇਸਰ ਚੰਦਨ ਦੀਆਂ ਛਿਟਕਾਂ ਵਾਲੇ ਚਿਟੇ ਬਸਤ੍ਰ ਪਹਿਨੇ ਸਿਰ ਤੇ ਜੜਾਊ ਮੁਕਟ ਅਤੇ ਕੰਨਾਂ ਵਿਚ ਜੜਾਊ ਕੁੰਡਲ ਪਾਏ ਹੋਏ, ਸਜੇ ਹਥ ਵਿਚ ਕਮਲ ਫੁਲ ਅਤੇ ਖਬੇ ਹੱਥ ਨਾਲ ਧੀਂ ਧੀਂ ਧਿਧਕਟ ਕਰ ਕੇ ਮਿਰਦੰਗ ਵਜਾਉਂਦਾ ਹੈ। ਬਿਲਾਵਲ ਖੁਸ਼ੀ ਦਾ ਰਾਗ ਹੈ, ਪ੍ਰਭੂ ਉਪਮਾ ਦਾ ਵੀ। ਮਹਲੇ ੪ ਤੇ ਮ: ੫ ਨੇ 'ਮੰਗਲ' ਇਸੇ ਰਾਗ ਵਿਚ ਗਾਇਆ ਹੈ। (ਪੰਨਾ ੮੪੪)

ਗੁਰੂ ਰਾਮਦਾਸ ਜੀ ਨੇ 'ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ' ਕਿਹਾ ਹੈ। ਗੁਰੂ ਅਮਰਦਾਸ ਜੀ ਨੇ 'ਬਿਲਾਵਲ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮ' ਕਿਹਾ ਹੈ।

ਤੂ ਸੁਲਤਾਨੁ ਕਹਾ ਹਉ ਮੀਆ, ਤੇਰੀ ਕਵਨ ਵਡਾਈ ॥
ਜੋ ਤੂ ਦੇਹਿ ਸੁ ਕਹਾ ਸੁਆਮੀ, ਮੈ ਮੂਰਖ ਕਹਣੁ ਨ ਜਾਈ ॥
ਤੇਰੇ ਗੁਣ ਗਾਵਾ ਦੇਹਿ ਬੁਝਾਈ ॥ ਜੈਸੇ ਸਚ ਮਹਿ ਰਹਉ ਰਜਾਈ ॥
(ਮਹਲਾ ੧, ੭੯੫)

ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨੰਦੇ ॥
ਧਰਮਰਾਇ ਕੀ ਕਾਣਿ ਚੁਕਾਈ, ਸਭਿ ਚੂਕੇ ਜਮ ਕੇ ਛੰਦੇ ॥
ਜਪਿ ਮਨ ਹਰਿ ਹਰਿ ਨਾਮੁ ਗੁਬਿੰਦੇ ॥
ਵਡਭਾਗੀ ਗੁਰ ਸਤਿਗੁਰ ਪਾਇਆ ਗੁਣ ਗਾਏ ਪਰਮਾਨੰਦੇ ॥
(ਮਹਲਾ ੪, ੮੦੦)

ਏਕ ਰੂਪ ਸਗਲੋ ਪਾਸਾਰਾ ॥ ਆਪੇ ਬਨਜੁ ਆਪਿ ਬਿਉਹਾਰਾ ॥

ਐਸੋ ਗਿਆਨ ਬਿਰਲੋ ਈ ਪਾਏ ॥ ਜਤ ਜਤ ਜਾਈਐ ਤਤ ਦ੍ਰਿਸਟਾਏ ॥
ਅਨਿਕ ਰੰਗ ਨਿਰਗੁਨ ਇਕ ਰੰਗਾ ॥ ਆਪੇ ਜਲੁ ਆਪ ਹੀ ਤਰੰਗਾ ॥
(ਮਹਲਾ ੫, ੮੦੩)

ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥
ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥
ਆਨੰਦ ਅਨਦਿਨੁ ਵਜਹਿ ਵਾਜੇ ਦਿਨਸ ਰੈਣਿ ਉਮਾਹਾ ॥
ਤਹ ਰੋਗ ਸੋਗ ਨ ਦੂਖੁ ਬਿਆਪੈ, ਜਨਮ ਮਰਣੁ ਨ ਤਾਹਾ ॥
(ਮਹਲਾ ੫, ੮੪੬)

ਕਬੀਰ ਜੀ ਬਿਲਾਵਲ ਰਾਗ ਵਿਚ 'ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ ॥ ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ ॥' 'ਅਬਹਿ ਨ ਮਾਤਾ ਸੁ ਕਬਹੂ ਨ ਮਾਤਾ', 'ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ' ਦੇ ਵਿਚਾਰ ਦਿੰਦੇ ਹਨ; ਨਾਮਦੇਵ ਜੀ ਬਿਲਾਵਲ ਕਰਦੇ ਹਨ ਕਿਉਂਕਿ 'ਸਫਲ ਜਨਮੁ ਮੋ ਕਉ ਗੁਰ ਕੀਨਾ', ਰਵਿਦਾਸ ਜੀ ਪ੍ਰਭੂ ਨੂੰ ਬੇਨਤੀ ਕਰਦੇ ਹਨ 'ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ', ਅਤੇ ਸਧਨਾ ਜੀ ਕਹਿੰਦੇ ਹਨ ਕਿ ਪ੍ਰਭੂ ਦੀ ਸ਼ਰਨ ਵਿਚ ਪਇਆਂ ਸਾਰੇ ਕਰਮ ਨਾਸ ਹੋ ਜਾਂਦੇ ਹਨ।

ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥ (੮੫੮)

## (੧੭) ਰਾਗ ਗੌਂਡ

ਹੇਮੰਤ ਰੁਤ ਵਿਚ ਦਿਨ ਦੇ ਤੀਜੇ ਪਹਿਰ ਅਤੇ ਬਰਸਾਤ ਵਿਚ ਹਰ ਵੇਲੇ ਗਾਇਆ ਜਾਂਦਾ ਹੈ। ਇਹ ਖੁਸ਼ੀ ਤੇ ਸੰਜੋਗ ਦਾ ਰਾਗ ਹੈ।

ਇਸ ਰਾਗ ਦੀ ਰਚਨਾ ਵਿਚ ਗੁਰੂ ਸਾਹਿਬਾਨ ਤੇ ਭਗਤਾਂ ਨੇ ਪ੍ਰਭੂ-ਆਸ਼ਾ ਦਾ ਮਜ਼ਮੂਨ ਰਖਿਆ ਹੈ ਕਿ ਪ੍ਰਭੂ ਆਪਣਾ ਬਿਰਦ ਪਛਾਣ ਕੇ ਭਗਤ ਦੀ ਰਖਿਆ ਲਈ ਅਵਸ਼ ਪਹੁੰਚਦਾ ਹੈ; ਸਾਰੇ ਭਗਤਾਂ ਨੇ ਆਪਣਾ ਤਜਰਬਾ ਦਸਿਆ ਹੈ ਅਤੇ ਪੁਰਾਤਨ ਭਗਤਾਂ ਦੇ ਇਤਿਹਾਸ ਵਿਚੋਂ ਵੀ ਇਹੋ ਸਿਧਾਂਤ ਸਿਧ ਕੀਤਾ ਹੈ।

ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ,
ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥

ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ,
ਪ੍ਰਭੁ ਘਾਲਿਆ ਕਿਸੈ ਦਾ ਇਕੁ ਤਿਲੁ ਨ ਗਵਾਈ ॥ (ਮ: ੪, ੮੫੯)

ਕਰਿ ਕਿਰਪਾ ਸੁਖ ਅਨਦ ਕਰੇਇ ॥ ਬਾਲਕ ਰਾਖਿ ਲੀਏ ਗੁਰਦੇਵਿ ॥
ਪ੍ਰਭ ਕਿਰਪਾਲ ਦਇਆਲ ਗੋੁਬਿੰਦ ॥ ਜੀਆ ਜੰਤ ਸਗਲੇ ਬਖਸਿੰਦ ॥
ਤੇਰੀ ਸਰਣਿ ਪ੍ਰਭ ਦੀਨ ਦਇਆਲ ॥ ਪਾਰਬ੍ਰਹਮ ਜਪਿ ਸਦਾ ਨਿਹਾਲ ॥
(ਮ: ੫, ੮੬੬)

ਕਬੀਰ ਜੀ ਨੇ ਆਤਮ-ਕਥਾ ਦੇ ਪਦੇ ਲਿਖ ਕੇ ਇਹ ਨਿਰਨਾ ਕੀਤਾ ਹੈ :— 'ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ '; ਨਾਮਦੇਵ ਜੀ ਨੇ ਹਰਨਾਖਸ਼, ਅਜਾਮਲ, ਗਨਿਕਾ, ਪੂਤਨਾ, ਦ੍ਰੋਪਤੀ, ਕੰਸ ਦੀਆਂ ਕਥਾਵਾਂ ਦਾ ਧਿਆਨ ਕਰ ਕੇ ਇਹ ਨਿਰਨਾ ਦਿਤਾ ਹੈ ਕਿ 'ਹਰਿ ਹਰਿ ਕਰਤ ਨਹੀ ਦੂਖੁ ਜਮਹ' ਅਤੇ ਰਵਿਦਾਸ ਜੀ ਨੇ 'ਤਾਕੇ ਸੇਵਕ ਕਉ ਸਦਾ ਅਨੰਦੇ' ਦਾ ਸਿਧਾਂਤ ਦਿਤਾ ਹੈ ।

## (੧੮) ਰਾਗ ਰਾਮਕਲੀ

ਮੌਸਮ ਬਸੰਤ ਦੀ ਰਾਗਣੀ ਹੈ, ਵਿਜੋਗ ਦਾ ਮੰਡਲ ਉਤਪੰਨ ਕਰਦੀ ਹੈ, ਦਿਨ ਦੇ ਤੀਜੇ ਪਹਿਰ ਗਾਂਵੀਦੀ ਹੈ ।

ਗੁਰੂ ਸਾਹਿਬ ਨੇ 'ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰ' ਕਹਿ ਕੇ ਇਸ ਰਾਗ ਵਿਚ ਸੰਪਾਦਿਤ ਸਾਰੀ ਬਾਣੀ ਦਾ ਮੁਖ ਮਜ਼ਮੂਨ ਸਪਸ਼ਟ ਕਰ ਦਿਤਾ ਹੈ। ਗੁਰੂ ਸਾਹਿਬਾਨ ਤੇ ਭਗਤਾਂ ਨੇ ਇਸ ਰਾਗ ਦੀ ਵਿਚਲੀ ਰਚਨਾ ਵਿਚ ਜੋਗੀਆਂ ਦੇ ਬਾਹਰਲੇ 'ਭੇਖ ਸੀਗਾਰ' ਦੀ ਥਾਂਵੇਂ ਉਹਨਾਂ ਨੂੰ ਸਦਾਚਾਰ ਦਾ ਸੀਗਾਰ ਕਰਨ ਲਈ ਕਹਿਆ ਹੈ। ਰਾਮਕਲੀ ਜੋਗੀਆਂ ਦੀ ਪ੍ਰਿਅ ਰਾਗਣੀ ਮੰਨੀ ਗਈ ਹੈ। ਗੁਰੂ ਨਾਨਕ ਸਾਹਿਬ ਦੀ 'ਸਿਧ ਗੋਸਟਿ' ਵੀ ਇਸੇ ਰਾਗ ਵਿਚ ਹੈ ; ਚਿਤ ਨੂੰ ਸਾਧਣ ਦੇ ਮੁਖ ਸਿਧਾਂਤ ਵੀ ਇਸੇ ਰਾਗ ਵਿਚ ਦਿਤੇ ਹਨ; ਪ੍ਰਭੂ ਦੇ ਜੋਤਿ-ਸਰੂਪ ਦਾ ਧਿਆਨ ਵੀ ਇਸੇ ਰਾਗ ਵਿਚ ਹੈ ।

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥
ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥ ੧ ॥
ਬਾਬਾ ਗੋਰਖੁ ਜਾਗੈ ॥
ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ ॥ (ਮ: ੧, ੮੭੭)
ਕਿੰਙੁਰੀ ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥ (ਮ: ੫, ੮੮੬)

ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ, ਖਿੰਥਾ ਕਰਿ ਤੂ ਦਇਆ ॥
ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥
ਐਸੀ ਕਿੰਗੁਰੀ ਵਜਾਇ ਜੋਗੀ ॥
ਜਿਤੁ ਕਿੰਗੁਰੀ ਅਨਹਦੁ ਵਾਜੈ, ਹਰਿ ਸਿਉ ਰਹੈ ਲਿਵ ਲਾਇ ॥

(ਮ: ੩, ੯੦੯)

ਮੁੰਦ੍ਰਾ ਮੋਨਿ ਦਇਆ ਕਰਿ ਝੋਲੀ, ਪਤ੍ਰ ਕਾ ਕਰਹੁ ਬੀਚਾਰੁ ਰੇ ॥
ਖਿੰਥਾ ਇਹੁ ਤਨੁ ਸੀਅਉ ਅਪਨਾ, ਨਾਮੁ ਕਰਉ ਆਧਾਰੁ ਰੇ ॥
ਐਸਾ ਜੋਗੁ ਕਮਾਵਹੁ ਜੋਗੀ ॥ ਜਪ ਤਪ ਸੰਜਮੁ ਗੁਰਮੁਖਿ ਭੋਗੀ ॥

(ਕਬੀਰ ਜੀ, ੯੭੦)

ਇੜਾ ਪਿੰਗੁਲਾ ਅਉਰੁ ਸੁਖਮਨਾ, ਪਉਨੈ ਬੰਧਿ ਰਹਾਉ ਗੋ ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ, ਬ੍ਰਹਮ ਜੋਤਿ ਮਿਲਿ ਜਾਉ ਗੋ ॥

(ਨਾਮਦੇਵ ਜੀ, ੯੭੩)

ਇੜਾ ਪਿੰਗੁਲਾ ਅਉਰ ਸੁਖਮਨਾ, ਤੀਨਿ ਬਸਹਿ ਇਕ ਠਾਈ ॥
ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥
ਸੰਤਹੁ ਤਹਾ ਨਿਰੰਜਨ ਰਾਮੁ ਹੈ ॥

... ... ... (ਬੇਣੀ ਜੀ, ੯੭੪)

(੧੯) ਨਟ ਨਾਰਾਇਨ ਅਤੇ (੨੦) ਰਾਗ ਮਾਲੀ ਗਉੜਾ ਵਿਚ ਥੋੜੀ ਥੋੜੀ ਬਾਣੀ ਹੈ—ਦੋਵੇਂ ਖੁਸ਼ੀ ਦੇ ਰਾਗ ਹਨ; ਪਹਿਲੇ ਵਿਚ ਪ੍ਰਭੂ ਨੂੰ 'ਨਾਰਾਇਨ' ਕਰਕੇ ਸੰਬੋਧਨ ਕੀਤਾ ਹੈ; ਦੂਜੇ ਵਿਚ ਪ੍ਰਹਿਲਾਦ ਆਦਿ ਭਗਤਾਂ ਦੀ ਮਹਾਨਤਾ ਪਰਗਟ ਕੀਤੀ ਹੈ। (੨੧) ਰਾਗ ਮਾਰੂ ਸਰਦ ਰੁਤ ਵਿਚ ਤੀਜੇ ਪਹਿਰ ਗਾਏ ਜਾਣ ਵਾਲਾ ਰਾਗ ਹੈ ਜੋ ਜੋਸ਼ ਪੈਦਾ ਕਰਦਾ ਹੈ ਅਤੇ ਲੜਾਈ ਦਾ ਵਾਯੂ ਮੰਡਲ ਉਤਪੰਨ ਕਰਦਾ ਹੈ। ਇਸ ਦੇ ਸੁਭਾ ਨੂੰ ਉਜਾਗਰ ਕਰਨ ਵਾਲੀ ਰਚਨਾ ਦੇ ਨਮੂਨੇ ਪਿਛੇ ਦਿਤੇ ਗਏ ਹਨ। (੨੨) ਰਾਗ ਤੁਖਾਰੀ ਵੀ ਸ਼ਾਇਦ ਦੇਸੀ ਰਾਗ ਹੈ ਜੋ ਪ੍ਰਾਤਾਕਾਲ ਗਾਇਆ ਜਾਂਦਾ ਹੈ--ਇਸ ਰਾਗ ਵਿਚ ਕੇਵਲ ਕੁਝ ਛੰਤ ਹੀ ਦਿਤੇ ਹਨ ਜੋ ਸੰਜੋਗ ਪਿਆਰ ਜਾਂ ਵਿਜੋਗ ਪਿਆਰ ਨੂੰ ਚਿਤਰਦੇ ਹਨ। ਗੁਰੂ ਨਾਨਕ ਸਾਹਿਬ ਨੇ ਛੰਤ ਰੂਪ ਵਿਚ ਹੀ ਬਾਰਹਮਾਹਾ ਇਸ ਵਿਚ ਲਿਖਿਆ ਹੈ। (੨੩) ਰਾਗ ਕੇਦਾਰਾ ਗ੍ਰੀਖਮ ਰੁਤ ਵਿਚ ਅਧੀ ਰਾਤ ਨੂੰ ਗਾਏ ਜਾਣ ਵਾਲਾ ਰਾਗ ਹੈ; ਇਹ ਖੁਸ਼ੀ ਤੇ ਵਿਯੋਗ ਉਤਪੰਨ ਕਰਦਾ ਹੈ। (੨੪) ਰਾਗ ਭੈਰਉ ਸਰਦ ਰੁਤ ਦਾ ਰਾਗ ਹੈ ਜੋ ਸਵੇਰ ਸਮੇਂ ਗਾਇਆ ਜਾਂਦਾ ਹੈ। ਇਸ ਰਾਗ ਵਿਚ ਮਨ ਦੀ ਮਹਾਨਤਾ ਦਰਸਾਈ ਗਈ ਹੈ ਅਤੇ ਗੁਰੂ ਅਮਰਦਾਸ ਜੀ, ਕਬੀਰ ਜੀ ਅਤੇ ਨਾਮਦੇਵ ਜੀ ਨੇ

ਪ੍ਰਹਿਲਾਦ ਭਗਤ ਦੀ ਮਹਾਨਤਾ ਪ੍ਰਗਟ ਕੀਤੀ ਹੈ। (੨੫) ਰਾਗ ਬਸੰਤ ਮੌਸਮ ਬਸੰਤ ਵਿਚ ਦੁਪਹਿਰ ਵੇਲੇ ਗਾਇਆ ਜਾਂਦਾ ਹੈ। ਇਸ ਰਾਗ ਦੀ ਬਾਣੀ ਦਾ ਵੇਰਵਾ ਪਿਛੇ ਦਿਤਾ ਜਾ ਚੁਕਾ ਹੈ। (੨੬) ਸਾਰੰਗ ਬਰਖਾ ਦਾ ਰਾਗ ਹੈ। (੨੭) ਰਾਗ ਮਲਾਰ ਦਾ ਵੇਰਵਾ ਵੀ ਪਿਛੇ ਦਿਤਾ ਗਇਆ ਹੈ। ਇਹ ਬਰਖਾ ਸਮੇਂ ਗਾਇਆ ਜਾਂਦਾ ਹੈ। (੨੮) ਰਾਗ ਕਾਨੜਾ ਗ੍ਰੀਖਮ ਰੁਤ ਦਾ ਰਾਗ ਹੈ ਜੋ ਪਹਿਰ ਰਾਤ ਗਈ ਤੇ ਗਾਇਆ ਜਾਂਦਾ ਹੈ। ਇਹ ਖੁਸ਼ੀ ਦਾ ਰਾਗ ਹੈ। ਇਸ ਰਾਗ ਦੀ ਬਾਣੀ ਵਿਚ ਮਨ ਦੀ ਮਹਾਨਤਾ ਦਸੀ ਹੈ; ਨਾਮ ਦੁਆਰਾ ਮਨ ਨੂੰ ਠੰਢ ਪਰਾਪਤ ਹੁੰਦੀ ਹੈ। (੨੯) ਕਲਿਆਨ ਵੀ ਬਰਖਾ ਰੁਤ ਦਾ ਰਾਗ ਹੈ ਜੋ ਰਾਤ ਦੇ ਪਹਿਲੇ ਪਹਿਰ ਗਾਇਆ ਜਾਂਦਾ ਹੈ—ਖੁਸ਼ੀ ਪੈਦਾ ਕਰਦਾ ਹੈ। ਨਾਮ ਕਲਿਆਨ ਦਾ ਸਾਧਨ ਹੈ—ਇਹ ਵਿਸ਼ਾ ਹੈ ਇਸ ਰਾਗ ਦੀ ਬਾਣੀ ਦਾ। (੩੦) ਰਾਗ ਪ੍ਰਭਾਤੀ ਪ੍ਰਾਤਾਕਾਲ ਗਾਏ ਜਾਣ ਵਾਲਾ ਰਾਗ ਹੈ, ਮੌਸਮ ਬਸੰਤ ਰੁਤ; ਖੁਸ਼ੀ ਪੈਦਾ ਕਰਦਾ ਹੈ। ਇਸ ਰਾਗ ਦੀ ਬਾਣੀ ਵਿਚ ਪਰਭਾਤ ਨਾਲ ਆਉਣ ਵਾਲੇ ਪਰਕਾਸ਼ ਦਾ ਵਰਣਨ ਹੈ। ਮਾਇਆ ਤੇ ਪਾਖੰਡ ਅੰਧਕਾਰ ਹੈ, ਨਾਮ ਪਰਕਾਸ਼ ਹੈ—ਗੁਰੂ ਤੋਂ ਰੋਸ਼ਨੀ ਪਰਾਪਤ ਹੁੰਦੀ ਹੈ। ਕਬੀਰ ਜੀ ਨੇ ਧਰਮਾਂ ਦਾ ਵਖੇਵਾ ਅਗਿਆਨਤਾ ਦਾ ਪਰਮਾਣ ਮੰਨਿਆ ਹੈ ਅਤੇ ਧਰਮਾਂ ਦੀ ਏਕਤਾ ਤੇ ਬਰਾਬਰੀ ਨੂੰ ਗਿਆਨ-ਪਰਗਾਸੁ ਮੰਨਿਆ ਹੈ।

ਅਲਹ ਰਾਮ ਜੀਵਉ ਤੇਰੇ ਨਾਈ ॥
ਤੂ ਕਰਿ ਮਿਹਰਾਮਤਿ ਸਾਈ ॥

... ... ... ...

ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਹਾਰੇ ॥
ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰਪੀਰ ਹਮਾਰੇ ॥ (੧੩੪੯)
ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ (੧੩੪੯)
ਏਹ ਨੂਰ ਦਾ ਰਾਗ ਹੈ।

(੩੧) ਰਾਗ ਜੈਜਾਵੰਤੀ ਵਿਚ ਕੇਵਲ ਗੁਰੂ ਤੇਗ ਬਹਾਦਰ ਸਾਹਿਬ ਦੇ ਚਾਰ ਸ਼ਬਦ ਹਨ ਜਿਹਨਾਂ ਦਾ ਵਿਸ਼ਾ ਸੰਸਾਰ ਦੀ ਅਸਲੀਅਤ ਨੂੰ ਪਹਿਚਾਨਣ ਦਾ ਹੈ—ਇਹ ਨਾਸਵਾਨ ਹੈ, ਨਾਮ ਹੀ ਸਥਿਰ ਹੈ।

ਰਾਗਾਂ ਦੀ ਪਰਧਾਨਗੀ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀਆਂ ਦੀ ਸ਼ੈਲੀ, ਵਿਚਾਰਾਂ ਤੇ ਭਾਵਾਂ ਵਿਚ ਇਕਸਾਰਤਾ ਆ ਗਈ ਹੈ ਕਿਉਂਕਿ ਹਰ ਰਾਗ ਵਿਚ ਇਕੋ ਵਿਸ਼ੇ ਬਿਆਨੇ ਗਏ ਹਨ ਅਤੇ ਇਕੋ ਤਰ੍ਹਾਂ ਨਾਲ ਉਹ ਨਿਭਾਏ ਗਏ ਹਨ। ਰਾਗਾਂ ਦੀ ਸਾਂਝ ਕਰ ਕੇ ਕਵੀਆਂ ਵਿਚ ਹਰ ਪਰਕਾਰ ਦੀ ਸਾਂਝ ਪੈਦਾ ਹੋ ਗਈ ਹੈ। ਵਿਚਾਰਾਂ, ਭਾਵਾਂ,

ਭਾਵਨਾਵਾਂ, ਚਿਤ੍ਰਾਂ, ਬਿੰਬਾਂ, ਪ੍ਰਤੀਕਾਂ, ਅਲੰਕਾਰਾਂ, ਛੰਦਾਂ, ਤੇ ਸ਼ਬਦਾਵਲੀ ਦੀ। ਸਾਰੇ ਦੇ ਸਾਰੇ ਰਾਗ ਵਿਚ ਇਕੋ ਵਾਈਉ ਮੰਡਲ ਪਸਰਿਆ ਰਹਿੰਦਾ ਹੈ, ਇਕੋ ਰਸ ਸਾਰੇ ਰਾਗ ਵਿਚੋਂ ਮਿਲਦਾ ਹੈ; ਇਕੋ ਸੁਗੰਧ ਸਾਰੇ ਵਿਚੋਂ ਆਉਂਦੀ ਹੈ। ਇਕ ਬੁਨਿਆਦੀ ਸਾਂਝ ਨਾਲ ਸਾਰੀਆਂ ਸਾਂਝਾਂ ਪੈਂਦਾ ਹੋ ਜਾਣੀਆਂ ਸੁਭਾਵਕ ਹਨ।

ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੀ ਮਹਾਨਤਾ ਕੇਵਲ ਇਤਨੀ ਹੀ ਨਹੀਂ ਹੈ ਕਿ ਇਹ ਕਾਵਿ-ਰਚਨਾ ਲਈ ਵਿਸ਼ੇਸ਼ ਸੇਧਾਂ ਤੇ ਮਿਆਰ ਨਿਸਚਿਤ ਕਰਦੇ ਹਨ ਆਦਿ; ਸਗੋਂ ਇਹਨਾਂ ਦੀ ਮਹਾਨਤਾ ਕੌਮੀ ਤੇ ਰਾਸ਼ਟਰੀ ਜੀਵਨ ਨੂੰ ਵਧੇਰੇ ਸਾਵਾਂ ਤੇ ਉਦਾਰ ਬਣਾਉਣ ਵਿਚ ਹੈ—ਇਹਨਾਂ ਦੀ ਮਹਾਨਤਾ ਸਭਿਆਚਾਰਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੀ ਚੋਣ ਇਸ ਤਰ੍ਹਾਂ ਕੀਤੀ ਗਈ ਹੈ ਕਿ ਇਸ ਵਿਚ ਭਾਰਤ ਵਿਚ ਵਸਣ ਵਾਲੇ ਸਭ ਧਰਮਾਂ, ਸੰਪਰਦਾਵਾਂ, ਮਤਾਂ, ਭੇਖਾਂ ਤੇ ਪ੍ਰਾਂਤਾਂ ਦੇ ਪ੍ਰਿਅ ਰਾਗ ਸਮਾ ਸਕਣ; ਸਾਰੇ ਮੌਸਮਾਂ ਤੇ ਰੁਤਾਂ ਦੇ ਰਾਗ ਚੁਣੇ ਗਏ ਹਨ। ਜਿਵੇਂ ਸਾਰੇ ਭਾਰਤ ਦੇ ਭਗਤਾਂ ਦੀ ਬਾਣੀ ਚੁਣੀ ਗਈ ਹੈ ਤਿਵੇਂ ਹੀ ਸਾਰੇ ਭਾਰਤੀ ਲੋਕਾਂ ਦੇ ਰਾਗਾਂ ਨੂੰ ਇਕ ਥਾਂ ਗਾਇਨ ਕਰਨ ਦੀ ਸਭਿਆਚਾਰਕ ਪਿਰਤ ਤੋਰੀ ਗਈ ਹੈ। ਸਿਧਾਂਤ ਇਹ ਦਿਤਾ ਹੈ :

ਸਭਨਾ ਰਾਗਾਂ ਵਿਚਿ ਸੋ ਭਲਾ ਭਾਈ, ਜਿਤੁ ਵਸਿਆ ਮਨਿ ਆਇ ॥
ਰਾਗੁ ਨਾਦੁ ਸਭੁ ਸਚੁ ਹੈ, ਕੀਮਤਿ ਕਹੀ ਨ ਜਾਇ ॥
ਰਾਗੈ ਨਾਦੈ ਬਾਹਰਾ, ਇਨੀ ਹੁਕਮੁ ਨ ਬੂਝਿਆ ਜਾਇ ॥
ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ, ਸਤਿਗੁਰ ਤੇ ਸੋਝੀ ਪਾਇ ॥
ਸਭੁ ਕਿਛੁ ਤਿਸ ਤੇ ਹੋਇਆ, ਜਿਉ ਤਿਸੈ ਦੀ ਰਜਾਇ ॥ ੨੪ ॥

(ਸਲੋਕ ਮਹਲਾ ੪, ੧੪੨੩)

ਹਰ ਰਾਗ ਮਹਾਨ ਹੈ ਜਿਸ ਰਾਹੀਂ ਪਰਮਾਤਮਾ ਦਾ ਜਸ ਹੁੰਦਾ ਹੈ ਅਤੇ ਜਿਸ ਦੀ ਸਹਾਇਤਾ ਨਾਲ ਮਨੁਖੀ ਮਨ ਵਿਚ ਸਚਾਈ ਆ ਵਸਦੀ ਹੈ। ਸਾਰੇ ਭਾਰਤੀ ਲੋਕਾਂ, ਧਰਮਾਂ, ਫਿਰਕਿਆਂ ਦੇ ਰਾਗਾਂ ਦਾ ਸੰਜੋਗ ਕਰ ਕੇ, ਗੁਰੂ ਸਾਹਿਬ ਨੇ ਸਾਰੇ ਭਾਰਤੀ ਲੋਕਾਂ ਨੂੰ ਨਾ ਕੇਵਲ ਸਹਿਵਾਸ ਦੀ ਪਰੇਰਨਾ ਕੀਤੀ ਹੈ, ਸਗੋਂ ਉਹਨਾਂ ਦਾ ਸਭਿਆਚਾਰਕ ਰੰਗ ਇਕਸਾਰ ਕਰ ਦਿਤਾ ਹੈ।

ਹਿੰਦੁਸਤਾਨ ਵਿਚ ਕਈ ਰਾਗ-ਪ੍ਰਬੰਧ ਜਾਂ ਰਾਗ ਮਾਲਾ ਪਰਚਲਤ ਹਨ, ਪਰ ਇਹ ਨਿਰਨਾ ਨਹੀਂ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਵਿਚ ਰਾਗ ਮਾਲਾ ਕਿਹੜੀ ਵਰਤੀ ਗਈ ਹੈ ਜਿਸ ਵਿਚ 'ਸਿਰੀ ਰਾਗ' ਨੂੰ ਪ੍ਰਥਮ ਅਸਥਾਨ ਦਿਤਾ ਗਇਆ ਹੈ। ਇਸ ਵਿਚ ਅੰਤਕੇ ਦੇ ਰੂਪ ਵਿਚ ਦਿਤੀ ਰਾਗਮਾਲਾ ਦਾ ਭਾਵ ਇਹ ਨਹੀਂ ਕਿ ਇਹੋ ਰਾਗ-ਪ੍ਰਬੰਧ ਸ੍ਰੀ ਗੁਰੂ ਗ੍ਰੰਥ

ਸਾਹਿਬ ਵਿਚ ਵਰਤਿਆ ਗਇਆ ਹੈ—ਨਾ ਹੀ ਐਸਾ ਹੋਇਆ ਹੈ। ਵਿਚਾਰ ਹੈ ਕਿ ਗੁਰਮਤਿ ਦਾ ਰਾਗ-ਪ੍ਰਬੰਧ ਵਖਰਾ ਹੈ ਪਰ ਉਸ ਦੀ ਪੂਰੀ ਰੂਪ-ਰੇਖਾ ਹਾਲੀ ਖੋਜ ਦੀ ਲੋੜਵੰਦ ਹੈ।

ਇਹ ਨਿਰਨਾ ਵੀ ਕਿਸੇ ਰਾਗ-ਸ਼ਾਸਤ੍ਰ ਵਿਚ ਨਹੀਂ ਹੋ ਸਕਿਆ ਕਿ ਭਾਰਤੀ ਰਾਗਾਂ ਦੇ ਨਾਵਾਂ ਦਾ ਵਿਕਾਸ ਕਿਵੇਂ ਹੋਇਆ ਜਾਂ ਕਿਨਾਂ ਗੁਣਾਂ ਨੂੰ ਧਿਆਨ ਵਿਚ ਰਖ ਕੇ ਇਹ ਨਾਮ ਨਿਸਚਿਤ ਕੀਤੇ ਗਏ। ਅਨੁਮਾਨ ਹੈ ਕਿ ਕਈ ਨਾਮ ਥਾਵਾਂ ਦੇ ਨਾਮਾਂ ਨਾਲ ਸਬੰਧਤ ਹਨ, ਕਈ ਵਿਸ਼ੇਸ਼ ਫ਼ਿਰਕਿਆਂ ਦੇ ਨਾਵਾਂ ਨਾਲ, ਕਈ ਵਿਸ਼ੇਸ਼ ਮੌਸਮਾਂ ਦੇ ਨਾਵਾਂ ਨਾਲ, ਕਈ ਵਿਸ਼ੇਸ਼ ਕਿਤਿਆਂ ਦੇ ਨਾਵਾਂ ਨਾਲ, ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਰਾਗਾਂ ਦੇ ਨਾਵਾਂ ਬਾਰੇ ਕੁਝ ਇਹ ਅਨੁਮਾਨ ਹਨ।

(੧) ਸਿਰੀ, ਗਉੜੀ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਰਾਮਕਲੀ, ਕੇਦਾਰਾ, ਭੈਰਉ, ਜੈਜਾਵੰਤੀ—ਪੁਰਾਤਨ ਸਨਾਤਨੀ ਭਾਰਤੀ ਰਾਗ ਹਨ ਜੋ ਭਿੰਨ ਭਿੰਨ ਰਸਾਂ, ਵਿਸ਼ਿਆਂ, ਮੰਡਲਾਂ ਲਈ ਮਿਥੇ ਹੋਏ ਹਨ।

(੨) ਮਾਝ ਪੰਜਾਬ ਦੇ ਮਾਝੇ ਦਾ ਰਾਗ ਹੈ ਅਤੇ ਬਾਰਸ਼ ਦਾ ਵਿਸ਼ੇਸ਼ ਰਾਗ ਹੈ।

(੩) ਗਉੜੀ ਤੇ ਰਾਮਕਲੀ ਜੋਗੀਆਂ ਦੇ ਪ੍ਰਿਅ ਰਾਗ ਮੰਨੇ ਗਏ ਹਨ।

(੪) ਆਸਾ, ਸੂਹੀ ਤੇ ਬਿਲਾਵਲ—ਭਾਰਤੀ ਸੂਫ਼ੀ ਫ਼ਕੀਰਾਂ ਦੇ ਪ੍ਰਿਅ ਰਾਗ ਮੰਨੇ ਗਏ ਹਨ।

(੫) ਗੂਜਰੀ, ਗੁਜਰ ਲੋਕਾਂ ਦਾ ਰਾਗ ਕਿਹਾ ਜਾਂਦਾ ਹੈ।

(੬) ਤਿਲੰਗ, ਤਿਲੰਗਾਨਾਂ ਦਾ ਕਿਹਾ ਜਾਂਦਾ ਹੈ, ਤੁਖਾਰ ਠੰਢੇ ਮੁਸਲਮਾਨੀ ਦੇਸ਼ਾਂ ਦਾ, ਮਾਰੂ—ਰੇਤਲੇ ਮਾਰੂ ਥਲਾਂ ਦਾ, ਆਸਾ ਵੀ ਆਸਾ ਦੇਸ਼ ਦਾ ਕਿਹਾ ਜਾਂਦਾ ਹੈ।

(੭) ਮਾਝ, ਬਸੰਤ, ਮਲਾਰ, ਕਾਨੜਾ, ਕਲਿਆਨ ਮੌਸਮੀ ਰਾਗ ਹਨ।

(੮) ਸੂਹੀ ਵਿਆਹ ਸ਼ਾਦੀ ਦੇ ਸਮੇਂ ਦਾ ਹੈ, ਪ੍ਰਭਾਤੀ ਸਵੇਰ ਦੇ ਸਮੇਂ ਦਾ, ਆਦਿ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੀ ਵਰਤੋਂ ਕੇਵਲ ਕਾਵਿ ਨੂੰ ਤਕਨੀਕੀ ਸੰਪੂਰਨਤਾ ਦੇਣ ਲਈ ਨਹੀਂ ਕੀਤੀ ਗਈ, ਨਾ ਹੀ ਕਵਿਤਾ ਦੀ ਵਰਤੋਂ ਕੇਵਲ ਸੋਹਜ ਸੁਆਦ, ਮਨੋਰੰਜਨ ਜਾਂ ਰਸ ਲਈ ਕੀਤੀ ਹੈ—ਸਗੋਂ ਰਾਗ ਤੇ ਕਾਵਿ ਦੋਹਾਂ ਦੀ ਵਰਤੋਂ ਰਾਗਮਈ, ਲੈ-ਭਰਪੂਰ ਸ਼ਖਸੀਅਤ ਉਤਪੰਨ ਕਰਨ ਲਈ ਕੀਤੀ ਗਈ ਹੈ। ਇਸ ਸ਼ਖਸੀਅਤ ਨੂੰ ਹੀ ਨਾਮ ਵਾਲੀ ਸ਼ਖਸੀਅਤ ਕਹਿਆ ਗਇਆ ਹੈ। ਇਹ ਸਹਜ ਵਾਲੀ ਸ਼ਖਸੀਅਤ ਹੈ। ਰਾਗ ਨੂੰ ਸੰਗੀਤ ਮਈ ਸ਼ਖਸੀਅਤ ਦੀ ਉਤਪਤੀ ਲਈ ਗੁਰੂਆਂ ਤੇ ਭਗਤਾਂ ਨੇ ਜ਼ਰੂਰੀ ਸਾਧਨ ਮੰਨਿਆ ਹੈ। ਰਾਗ ਵਿਚ ਪ੍ਰਭੂ ਕੀਰਤੀ ਜਾਂ ਜਸ ਦੇ ਗਾਇਨ ਨੂੰ ਕੀਰਤਨ ਕਹਿਆ ਗਇਆ ਹੈ। ਸਾਰੀਆਂ ਵੈਸ਼ਨਵ ਸੰਪਰਦਾਵਾਂ ਤੇ ਸਿਖ ਮਤਿ ਵਿਚ ਕੀਰਤਨ ਭਗਤੀ ਦਾ ਜ਼ਰੂਰੀ ਅੰਗ ਹੈ।

ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਿਚ ਸਹਜ ਦਾ ਸਿਧਾਂਤ ਵੀ ਕਾਇਮ ਰਖਿਆ ਹੈ—ਆਪ ਨੇ ਮਨੁਖੀ ਮਨ ਨੂੰ ਉਲਾਰ ਕਰ ਦੇਣ ਵਾਲੇ ਰਾਗ ਨਹੀਂ ਵਰਤੇ ਜਿਵੇਂ ਮੇਘ, ਦੀਪਕ ਹਿੰਡੋਲ, ਆਦਿ; ਸਗੋਂ ਹਿੰਡੋਲ ਨੂੰ ਬਸੰਤ ਨਾਲ ਮਿਲਾ ਦਿਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕੋ ਰਾਗ ਦੇ ਕਈ ਰੂਪ ਵਰਤੇ ਗਏ ਹਨ ਜਿਵੇਂ ਕਿ ਰਾਗ ਗਉੜੀ ਵਿਚ।

## (੪) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਰਜਨ ਕਲਾ

(Creative Art)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਸਿਰਜਨ ਕਲਾ ਨੂੰ ਚਾਰ ਅੰਗਾਂ ਥਲੇ ਵਿਚਾਰਿਆ ਜਾ ਸਕਦਾ ਹੈ:—

(੧) ਸ਼ਬਦ (ਕਲਪਨਾ ਦਾ ਸਮਾਨ ਰੂਪ, Imagination)
(੨) ਰਸ (ਭਾਵਕਤਾ ਦਾ ਸਮਾਨ ਰੂਪ, Emotion)
(੩) ਰੂਪ (ਕਾਵਿ-ਰੂਪ ਦਾ ਸਮਾਨ ਰੂਪ, Forms of poetry)
ਤੇ (੪) ਰਾਗ (ਛੰਦਾ-ਬੰਦੀ ਦਾ ਸਮਾਨ ਰੂਪ, Prosody)

### (੧) ਸ਼ਬਦ

ਬਾਣੀ ਦਾ ਆਵੇਸ਼ ਮੰਨਿਆ ਹੈ, ਕਲਪਨਾ ਦੇ ਬਲ ਨਾਲ ਬਾਣੀ ਸਿਰਜੀ ਨਹੀਂ ਗਈ। ਕਲਪਨਾ (Imagination) ਬਿੰਬ (Images) ਘੜਨ ਵਿਚ ਤੇ ਸਹਾਈ ਹੈ, ਪਰ ਯਥਾਰਥ ਗਿਆਨ ਪਰਾਪਤੀ ਲਈ ਸਹਾਈ ਨਹੀਂ ਹੈ। ਯਥਾਰਥ ਜਾਂ ਸਤਿ-ਸਾਰ ਗਿਆਨ ਦੀ ਪਰਾਪਤੀ ਦੇ ਸਾਧਨਾ ਨੂੰ ਭਾਰਤੀ ਦਰਸ਼ਨ ਅਨੁਸਾਰ "ਪਰਮਾਣ" ਕਹਿੰਦੇ ਹਨ। ਬਾਣੀ ਦੀ ਪਰਾਪਤੀ ਦਾ ਸਾਧਨ ਕਲਪਨਾ ਨਹੀਂ ਹੈ, "ਸ਼ਬਦ" ਹੈ। "ਸ਼ਬਦ" ਦਾ ਭਾਵ ਪ੍ਰਤੱਖ ਦਰਸ਼ਨ, (ਸਾਖਿਆਤ ਦਰਸ਼ਨ), ਦਾ ਜ਼ਾਤੀ ਤਜਰਬਾ ਹੈ। ਕਲਪਨਾ ਦਾ ਆਧਾਰ ਇੰਦ੍ਰੇ ਹਨ, ਪਰ 'ਸ਼ਬਦ' ਦਾ ਆਧਾਰ ਆਤਮਾ ਹੈ, 'ਅਖੜੀਆਂ ਬਿਅੰਨ' ਹਨ। "ਸ਼ਬਦ" ਪਰਮਾਣ ਦੀ ਪਰਾਪਤੀ ਲਈ

"ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥

ਘੜੀਐ ਸਬਦੁ ਸਚੀ ਟਕਸਾਲ ॥"

ਦੇ ਜ਼ਬਤ ਦੀ ਲੋੜ ਹੈ ਜੋ "ਹਰੀ ਸਿਮਰਨ" ਦੁਆਰਾ ਪਰਾਪਤ ਹੁੰਦਾ ਹੈ—

"ਹਰਿ ਸਿਮਰਨਿ ਲਗਿ ਬੇਦ ਉਪਾਏ ॥"

"ਸ਼ਬਦ" ਕਿਰਤੀ ਦੇ ਪਰਮੁਖ ਪਰਮਾਣ 'ਜਪੁ' ਤੇ 'ਸੁਖਮਨੀ' ਵਿਚ ਹਨ; 'ਸੋਦਰੁ' 'ਜਪੁ' ਦੀ ਵੀ ਸਿਖਰ ਹੈ ਪਰ 'ਸੋਦਰੁ' ਦਾ ਚਿਤਰ ਕਲਪਨਾ ਦਾ ਚਮਤਕਾਰ ਨਹੀਂ ਹੈ, ਇਹ ਤੇ

"ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ ॥

ਸੋ ਬੂਝੈ ਜੁ ਦਯਿ ਸਵਾਰਿਆ ॥"

"ਸੋ ਪੁਰਖੁ" ਵਿਚ ਵੀ ਇਸੇ ਤਰ੍ਹਾਂ ਸਾਖਿਆਤ ਦਰਸ਼ਨ ਦਾ ਪ੍ਰਤਿਬਿੰਬ ਦਿਤਾ ਹੈ, ਨਾ ਕਿ ਕਲਪਨਾ ਦੁਆਰਾ ਰਚਿਆ ਚਿਤਰ। 'ਮਾਰੂ ਸੋਹਲਿਆਂ' ਵਿਚ ਸਾਰੇ ਗੁਰੂ ਸਾਹਿਬਾਨ ਨੇ ਜੋ ਸਰਗੁਣ ਜਾਂ ਨਿਰਗੁਣ ਦੇ ਚਿਤਰ ਦਿਤੇ ਹਨ, ਉਹ ਆਤਮਕ ਅਨੁਭਵ ਜਾਂ ਸ਼ਬਦ ਦਾ ਫਲ ਰੂਪ ਹਨ, ਇੰਦ੍ਰੀ ਆਧਾਰਤ ਕਲਪਨਾ ਦਾ ਨਹੀਂ। 'ਕਲਪਨਾ' ਤੇ 'ਸ਼ਬਦ' ਪਰਮਾਣ ਦੁਆਰਾ ਸਿਰਜਨ ਹੋਈ ਰਚਨਾ ਵਿਚ ਭੇਦ ਇਹ ਹੈ ਕਿ ਪਹਿਲੀ ਦਾ ਪ੍ਰਭਾਵ ਇੰਦ੍ਰੀ-ਰਸ ਤੀਕ ਹੀ ਸੀਮਤ ਹੈ, ਦੂਜੀ ਦਾ ਆਤਮਾ ਨੂੰ ਜਾ ਕੇ ਸ਼ਾਂਤੀ ਦਿੰਦਾ ਹੈ—ਉਸ ਵਿਚ ਤ੍ਰੈਗੁਣੀ ਸੰਸਾਰ ਦੀ ਖਿਚ ਨਹੀਂ ਹੈ, ਉਸ ਦਾ ਪ੍ਰਭਾਵ ਹੈ :—

ਸੁਨਿ ਕਰਿ ਬਚਨ ਕਰਨ ਆਘਾਨੇ ॥

ਮਨਿ ਸੰਤੋਖੁ ਆਤਮ ਪਤੀਆਨੇ ॥

ਆਤਮਾ ਪਤੀਜਦੀ ਹੈ; ਚੰਚਲਤਾ ਦੀ ਤ੍ਰਿਪਤੀ ਹੋਰ ਚੀਜ਼ ਹੈ, ਸੋਹਜ ਸੁਆਦ ਦੀ ਪਰਾਪਤੀ ਵੀ ਹੋਰ ਚੀਜ਼ ਹੈ, ਪਰ ਆਤਮਾ ਦੀ ਸ਼ਾਂਤੀ, ਜਿਸ ਬਾਰੇ ਸਾਰੇ ਸੰਸਾਰ ਦਾ ਨਿਰਣਾ ਹੈ ਕਿ 'ਸੁਖਮਨੀ' ਦੇ ਪਾਠ ਵਿਚੋਂ ਪਰਾਪਤ ਹੁੰਦੀ ਹੈ, ਬਾਣੀ ਦੇ ਪਾਠ ਵਿਚੋਂ ਪਰਾਪਤ ਹੁੰਦੀ ਹੈ—ਹੋਰ ਚੀਜ਼ ਹੈ—ਇਹ ਖੁਸ਼ੀ ਨਹੀਂ, ਅਨੰਦ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਵੀ ਸਤਿ ਦਸੇ ਹਨ, ਉਹ ਆਤਮਕ ਅਨੁਭਵ ਜਾਂ ਸ਼ਬਦ ਦੁਆਰਾ ਪਰਾਪਤ ਹਨ। ਅੰਤਰਮੁਖਤਾ ਵਿਚੋਂ ਪਰਾਪਤ ਹੋਏ ਹਨ, ਇਹ ਸਤਿ; ਅੰਤਰ ਆਤਮੇ ਚੇਤਨ ਹੋਣ ਨਾਲ ਇਹ ਸਤਿ ਪਰਾਪਤ ਹੁੰਦਾ ਹੈ। ਦਾਰਸ਼ਨਿਕ ਸਿਧਾਂਤ ਨਿਰੇ ਸਿਧਾਂਤ ਨਹੀਂ ਹਨ, ਆਤਮਾ ਦੀ ਹੋਂਦ, ਆਵਾਗਵਨ-ਨਿਰੇ ਸਿਧਾਂਤ ਨਹੀਂ ਹਨ, ਆਤਮਕ ਅਨੁਭਵ ਤੇ ਸਾਖਿਆਤ ਦਰਸ਼ਨ ਵਿਚੋਂ ਪਰਾਪਤ ਹੋਏ ਸਤਿ ਹਨ। ਤ੍ਰੈਗੁਣੀ ਸੰਸਾਰ ਦਾ ਵਿਕਾਸ਼ ਕਲਪਤ ਨਹੀਂ ਹੈ, ਅਨੁਭਵ ਦੇ ਪਰਮਾਣ ਦੁਆਰਾ ਪਰਾਪਤ ਯਥਾਰਥ ਹੈ।

ਕਲਪਨਾ ਦੀ ਵਰਤੋਂ ਗੁਰੂ ਸਾਹਿਬਾਨ ਨੇ ਬਿੰਬਾਵਲੀ ਦੀ ਸਜਾਵਟ ਲਈ ਤੇ ਕੀਤੀ ਹੈ ਪਰ 'ਸਚਾਈਆਂ' ਦੇ ਜਾਚਕ ਦਾ ਸਾਧਨ ਕਲਪਨਾ ਨਹੀਂ ਹੈ, ਉਹ 'ਸ਼ਬਦ' ਹੈ। 'ਬਿੰਬ' ਹੋਰ ਕਵੀਆਂ ਦੀ ਤਰ੍ਹਾਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਵੀ ਵੀ ਉਸਾਰਦੇ ਹਨ, ਪਰ

'ਸਿਧਾਂਤ' ਉਹਨਾਂ ਦਾ ਅਨੁਭਵ ਹਨ, ਕਲਪਨਾ ਨਹੀਂ ਹਨ; ਪ੍ਰਭੂ ਚਿਤਰ ਜ਼ਾਤੀ ਅਨੁਭਵ ਹਨ, ਕਿਆਸ ਨਹੀਂ ਹਨ ।

## (੨) ਰਸ

ਆਮ ਸੰਸਾਰਕ ਕਵਿਤਾ ਦੀ ਰਚਨਾ ਵਿਚ ਭਾਵਕਤਾ (Emotion) ਨੂੰ ਸਾਧਨ ਮੰਨਿਆ ਹੈ ਜਿਸ ਦੇ ਉਭਾਰ ਨਾਲ ਅਖਰ ਵਹਿ ਤੁਰਦੇ ਹਨ। ਪਰ ਜਜ਼ਬਾ ਜਾਂ ਭਾਵਕਤਾ ਤ੍ਰੈਗੁਣੀ ਮਨ ਜਾਂ ਹਿਰਦੇ ਦੀ ਚੀਜ਼ ਹੈ, 'ਪ੍ਰੇਮ' ਆਤਮਕ ਚੀਜ਼ ਹੈ, ਇਹ ਆਤਮਾ ਦੀ ਭੁਖ ਹੈ, ਇੰਦ੍ਰਿਆਂ ਜਾਂ ਹਿਰਦੇ ਦੀ ਨਹੀਂ । ਇਸ ਵਾਸਤੇ ਇਸ ਪ੍ਰੇਮ ਵਿਚ ਉਭਾਰ ਨਹੀਂ ਹੈ, ਜੋ ਜਜ਼ਬੇ ਦੀਆਂ ਕਸਕਾਂ ਵਿਚ ਹੈ—ਇਹ 'ਸਹਜ' ਦਾ ਧਾਰਨੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਵੀਆਂ ਨੇ ਪ੍ਰੇਮ ਬਲ ਨਾਲ ਕਾਵਿ ਰਚਨਾ ਕੀਤੀ ਹੈ । 'ਪ੍ਰੇਮ' ਇਕ ਸਾਮਯਕ ਜਜ਼ਬਾ ਨਹੀਂ, ਸਗੋਂ ਇਕ ਨਿਰੰਤਰ ਅੰਦਰਲੇ ਦੀ ਦਸ਼ਾ ਹੈ । 'ਪ੍ਰੇਮ' ਵਿਚ ਪ੍ਰੇਮੀ ਤੇ ਪ੍ਰਭੂ ਭਿੰਨ ਨਹੀਂ ਹੁੰਦੇ, ਜਿਵੇਂ ਸੰਸਾਰਕ ਪ੍ਰੇਮੀ ਤੇ ਪ੍ਰੇਮਕਾ ਹੁੰਦੇ ਹਨ, ਸਗੋਂ ਉਹ ਇਕਮਿਕ ਹੁੰਦੇ ਹਨ—ਪ੍ਰੇਮ ਪ੍ਰਭੂ ਆਪ ਹੀ ਹੈ । ਇਸ ਵਾਸਤੇ 'ਛੰਤਾਂ' ਵਿਚ ਵੀ ਵਾਸ਼ਨਾਵਾਦੀ ਉਤੇਜਨਾ ਤੇ ਉਕਸਾਹਟ ਨਹੀਂ ਹੈ ਭਾਵੇਂ ਹੈ ਇਹ 'ਸ਼ਿੰਗਾਰ' ਦੀ ਕਵਿਤਾ ।

ਗੁਰੂ ਰਾਮਦਾਸ ਵਿਚ ਪ੍ਰੇਮ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀਆਂ ਤੋਂ ਵਧ ਸਬਲ ਹੈ—

ਹਰਿ ਅੰਮ੍ਰਿਤ ਭਿੰਨੇ ਲੋਇਣਾ, ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਨੁ ਰਾਮਿ ਕਸਵਟੀ ਲਾਇਆ, ਕੰਚਨੁ ਸੋਵਿੰਨਾ ॥
ਗੁਰਮੁਖਿ ਰੰਗਿ ਚਲੂਲਿਆ, ਮੇਰਾ ਮਨੁ ਤਨੋ ਭਿੰਨਾ ॥
ਜਨੁ ਨਾਨਕੁ ਮੁਸਕਿ ਝਕੋਲਿਆ, ਸਭੁ ਜਨਮੁ ਧਨੁ ਧੰਨਾ ॥ ੧ ॥
ਹਰਿ ਪ੍ਰੇਮ ਬਾਣੀ ਮਨੁ ਮਾਰਿਆ, ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ, ਸੋ ਜਾਣੈ ਜਰੀਆ ॥
ਜੀਵਨ ਮੁਕਤਿ ਸੋ ਆਖੀਐ, ਮਰਿ ਜੀਵੈ ਮਰੀਆ ॥
ਜਨ ਨਾਨਕ ਸਤਿਗੁਰੁ ਮੇਲਿ ਹਰਿ, ਜਗੁ ਦੁਤਰੁ ਤਰੀਆ ॥ ੨ ॥

(ਆਸਾ ਮ: ੪)

ਪ੍ਰੇਮ-ਦਸ਼ਾ ਦੀ ਪਰਾਪਤੀ ਦਾ ਸਾਧਨ ਵੀ ਹਰੀ ਸਿਮਰਨ ਹੀ ਹੈ ।

ਜੋ ਨੌਂ ਰਸ ਕਾਵਿ ਦਰਸ਼ਨ ਵਾਲਿਆਂ ਮੰਨੇ ਹਨ,ਉਹਨਾਂ ਵਿਚੋਂ ਸ਼ਾਂਤ, ਸ਼ਿੰਗਾਰ,ਅਦਭੁਤ, ਕਰੁਣਾ ਤੇ ਵੀਰ ਤਾਂ ਪ੍ਰੇਮ-ਭਾਵ ਦੇ ਅਧੀਨ ਹਨ । ਪ੍ਰਭੂ ਦੀ ਅਨੂਪਮ ਸੁੰਦਰਤਾ ਦਾ ਬਿਆਨ ਸ਼ਿੰਗਾਰ ਤੇ ਅਦਭੁਤ ਰਸਾਂ ਵਿਚ ਹੈ, ਕਿਧਰੇ ਕਿਧਰੇ ਭਯਾਨਕ ਵੀ ਹੁੰਦਾ ਹੈ; ਪ੍ਰਭੂ ਪ੍ਰੇਮ ਤੇ ਮਿਲਾਪ ਬਿਨਾਂ ਮਨੁਖੀ ਹਾਲਤ ਦਾ ਬਿਆਨ ਕਰਣਾ ਵਾਲਾ ਹੈ--ਕਿਤੇ ਕਿਤੇ ਰੌਦ੍ਰ ਤੇ ਬੀਭਤਸ ਦਾ ਵੀ ਹੈ; ਪ੍ਰਭੂ ਮਿਲਾਪ ਲਈ ਯਤਨਸ਼ੀਲ ਹੋਣ ਦਾ ਵਿਚਾਰ ਵੀਰ ਰਸ ਉਤਪੰਨ ਕਰਦਾ ਹੈ ਪਰ ਗ਼ਲਤ

ਯਤਨਾਂ ਵਿਚ ਲਗਣ ਵਾਲੇ ਵਿਚ ਹਾਸਯ ਦਾ ਰਸ ਵੀ ਪੈਦਾ ਕਰਦੇ ਹਨ; ਮਨੁਖ ਦੀਆਂ ਗਲਤ ਕੀਮਤਾਂ ਜੋ ਉਹ ਮਾਇਆ ਤੇ ਹਉਮੈ ਨੂੰ ਦਿੰਦਾ ਹੈ, ਉਹ, ਰੌਦ੍ਰ ਹਾਸਯ ਤੇ ਬੀਭਤਸ ਰਸ ਪੈਦਾ ਕਰਦੀਆਂ ਹਨ। ਸਮਚ ਤੌਰ ਤੇ ਬਾਣੀ ਦਾ ਰਸ ਸ਼ਾਂਤੀ ਉਤਪੰਨ ਕਰਦਾ ਹੈ—ਬਾਣੀ ਦਾ ਵਡਾ ਭਾਗ ਇਹ ਰਸ ਉਤਪੰਨ ਕਰਦਾ ਹੈ। ਸੋ ਸ਼ਾਂਤ, ਸ਼ਿੰਗਾਰ, ਅਦਭੁਤ, ਕਰੁਣਾ ਤੇ ਵੀਰ ਪ੍ਰੇਮ ਜਜ਼ਬੇ ਵਿਚੋਂ ਪੈਦਾ ਹੁੰਦੇ ਹਨ ਅਤੇ ਰੌਦ੍ਰ, ਹਾਸਯ, ਭਯਾਨਕ ਤੇ ਬੀਭਤਸ ਪ੍ਰੇਮ ਦੇ ਉਲਟ ਘ੍ਰਿਣਾ ਦੇ ਜਜ਼ਬੇ ਵਿਚੋਂ ਉਪਜਦੇ ਹਨ। ਨਾਮ-ਹੀਣ ਜੀਵਨ ਘ੍ਰਿਣਾ ਵਾਲਾ ਹੈ, ਪ੍ਰੇਮ ਵਾਲਾ ਜੀਵਨ ਸ਼ਾਂਤੀ ਤੇ ਰਸ ਵਾਲਾ ਹੈ, ਮਾਇਆ ਤੇ ਹਉਮੈਂ ਦਾ ਜੀਵਨ ਘ੍ਰਿਣਾ ਵਾਲਾ ਹੈ, ਨਿਮਰਤਾ ਤੇ ਗਰੀਬੀ ਦਾ ਜੀਵਨ ਪ੍ਰੇਮ ਵਾਲਾ ਹੈ।

ਹਰ ਰਸ ਦੇ ਅਨੇਕ ਨਮੂਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਵਿਤਾ ਵਿਚੋਂ ਲਭੇ ਜਾ ਸਕਦੇ ਹਨ। ਸ਼ਾਂਤ ਸਭ ਕਵੀਆਂ ਵਿਚ ਹੈ ਪਰ ਫ਼ਰੀਦ ਜੀ ਤੇ ਗੁਰੂ ਤੇਗ ਬਹਾਦਰ ਜੀ ਵਿਚ ਸ਼ਾਂਤ ਤੋਂ ਛੁਟ ਸੰਸਾਰ ਦੀ ਨਾਸ਼ਮਾਨਤਾ ਕਰ ਕੇ ਕਰੁਣਾ ਵਧ ਹੈ; ਕਬੀਰ ਵਿਚ ਰੌਦ੍ਰ, ਹਾਸਯ ਤੇ ਬੀਭਤਸ ਵਧ ਹਨ—ਜ਼ਾਤ ਪਾਤ, ਊਚ ਨੀਚ ਤੇ ਪਾਖੰਡ ਸਾਧਨਾ ਦੇ ਵਿਰੋਧ ਕਰ ਕੇ; ਨਾਮ ਦੇਵ ਅਤੇ ਰਵਿਦਾਸ ਦੀ ਕਵਿਤਾ ਵਿਚ ਸ਼ਾਂਤ ਤੋਂ ਛੁਟ ਸ਼ਿੰਗਾਰ ਤੇ ਅਦਭੁਤ ਵਧ ਹਨ—ਸੋਹਣੇ ਕੋਮਲ ਅਲੰਕਾਰਾਂ ਦੀ ਵਰਤੋਂ ਕਰ ਕੇ; ਗੁਰੂ ਨਾਨਕ ਦੇਵ ਜੀ ਦੀ ਰਚਨਾ ਵਿਚ ਸਾਰੇ ਰਸ ਮੌਜੂਦ ਹਨ ਤੇ ਹਰ ਰਸ ਦੇ ਨਮੂਨੇ ਵਿਸ਼ੇਸ਼ ਗਿਣਤੀ ਜਾਂ ਮਾਤ੍ਰਾਂ ਵਿਚ ਹਨ—ਆਪ ਦੇ ਸ਼ਲੋਕਾਂ ਵਿਚ ਅਦਭੁਤ, ਹਾਸਯ, ਤੇ ਬੀਭਤਸ ਪਰਧਾਨ ਹਨ, ਪਦਿਆਂ ਵਿਚ ਭਯਾਨਕ ਤੇ ਸ਼ਾਂਤ ਪਰਧਾਨ ਹਨ, ਛੰਤਾਂ ਵਿਚ ਸ਼ਿੰਗਾਰ ਪਰਧਾਨ ਹੈ, ਲੰਮੀਆਂ ਰਚਨਾਵਾਂ ਵਿਚ ਅਦਭੁਤ ਤੇ ਵੀਰ; ਗੁਰੂ ਅਮਰਦਾਸ ਜੀ ਦਾ ਪਰਧਾਨ ਰਸ ਸ਼ਾਂਤ ਹੈ; ਗੁਰੂ ਰਾਮਦਾਸ ਜੀ ਦਾ ਪਰਧਾਨ ਰਸ ਸ਼ਿੰਗਾਰ ਹੈ; ਗੁਰੂ ਅਰਜਨ ਸਾਹਿਬ ਦਾ ਸ਼ਾਂਤ ਹੈ—ਸੁਖਮਨੀ ਦਾ ਰਸ; ਭੱਟਾਂ ਦਾ ਰਸ ਅਦਭੁਤ ਹੈ—ਗੁਰੂ ਦੀ ਸ਼ਖਸੀਅਤ ਤੇ ਹੈਰਾਨ ਹਨ।

## (੩) ਰੂਪ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੇ ੫੫ ਸਿਰਲੇਖ ਕਾਵਿ-ਰੂਪਾਂ ਦਾ ਵੀ ਸੰਕੇਤ ਹਨ ਅਤੇ ਵਿਚਲੇ ਵਿਸ਼ੇ-ਵਸਤੂ ਦੀ ਵੀ ਸੂਚਨਾ ਦਿੰਦੇ ਹਨ। ਪਰਮੁਖ ਵਿਚਾਰ ਤੇ ਹਰ ਕਾਵਿ-ਰੂਪ ਵਿਚ ਪ੍ਰੇਮਾ-ਭਗਤੀ ਤੇ ਪ੍ਰਭੂ ਉਸਤਤੀ ਦੇ ਹੀ ਹਨ ਪਰ ਹਰ ਰੂਪ ਵਿਚ ਕੋਈ ਵਿਕਲੋਤ੍ਰਾ ਭਾਵ ਵੀ ਹੁੰਦਾ ਹੈ। ਆਮ ਕਰ ਕੇ ਇਹ ਕਾਵਿ-ਰੂਪ ਪਰੰਪਰਾਈ ਸਨਾਤਨ ਕਾਵਿ ਰੂਪ ਹਨ ਜਿਵੇਂ ਸ਼ਬਦ, ਪਦੇ, ਅਸ਼ਟਪਦੀਆਂ, ਆਰਤੀ, ਅੰਜਲੀਆਂ, ਪਟੀ, ਬਾਵਨ ਅਖਰੀ ਆਦਿ ਅਤੇ ਵਿਸ਼ੇਸ਼ ਕਰ ਕੇ ਭਾਰਤੀ ਲੋਕ-ਗੀਤਾਂ ਦੇ ਰੂਪਾਂ ਤੇ ਢਲੇ ਹੋਏ ਹਨ ਜਿਵੇਂ ਘੋੜੀਆਂ, ਅਲਾਹਣੀਆਂ, ਛੰਤ, ਕੁਚਜੀ, ਸੁਚਜੀ, ਥਿੰਤ, ਬਾਰਹਮਾਹਾ, ਵਾਰ ਆਦਿ ਪੰਜਾਬੀ ਲੋਕ ਗੀਤਾਂ

ਤੇ ਢਲੇ ਹੋਏ ਹਨ; ਕਰਹਲੇ, ਰਾਜਸਥਾਨੀ ਤੇ ਮਾਰਵਾੜੀ ਲੋਕ ਗੀਤਾਂ ਤੇ, ਕਾਫੀ ਮੁਸਲਮਾਨੀ ਸੂਫੀ ਕਾਵਿ-ਰੂਪ ਹੈ।

ਹਰ ਕਾਵਿ-ਰੂਪ ਦੀ ਆਪਣੀ ਛੰਦ-ਚਾਲ ਹੈ ਅਤੇ ਆਪਣਾ ਹੀ ਪ੍ਰਬੰਧ। ਵਿਸ਼ੇਸ਼ ਕਾਵਿ-ਰੂਪ ਨਿਸਚਿਤ ਰਾਗਾਂ ਵਿਚ ਆਏ ਹਨ ਜਿਵੇਂ ਆਰਤੀ ਰਾਗ ਧਨਾਸਰੀ ਵਿਚ ਅਤੇ ਘੋੜੀਆਂ ਤੇ ਅਲਾਹਣੀਆਂ ਵਡਹੰਸ ਵਿਚ, ਸੁਚਜੀ ਤੇ ਕੁਚਜੀ ਸੂਹੀ ਵਿਚ, ਆਦਿ। ਕਈ ਕਾਵਿ-ਰੂਪ ਬਹੁਤ ਸਾਰੇ ਰਾਗਾਂ ਵਿਚ ਉਪਸਥਿਤ ਹਨ ਜਿਵੇਂ ਵਾਰਾਂ, ਸ਼ਲੋਕ, ਪਦੇ, ਅਸ਼ਟਪਦੀਆਂ ਤੇ ਛੰਤ।

ਭਗਤਾਂ ਨੇ ਕੇਵਲ ਪਦੇ ਹੀ ਲਿਖੇ ਹਨ; ਕਬੀਰ ਜੀ ਨੇ ਕੁਝ ਹੋਰ ਕਾਵਿ-ਰੂਪ ਜਿਵੇਂ ਅਸ਼ਟਪਦੀ, ਬਾਵਨ ਅਖਰੀ, ਥਿਤੀ, ਵਾਰ ਆਦਿ ਵੀ ਅਪਣਾਏ ਹਨ ਤੇ ਭੱਟਾਂ ਨੇ ਸਵਈਏ।

ਸ੍ਰੀ ਗੁਰੂ ਗ੍ਰੰਥ ਵਿਚ ਬਹੁਤੀ ਗਿਣਤੀ ਪਦਿਆਂ, ਅਸ਼ਟਪਦੀਆਂ ਤੇ ਛੰਤਾਂ ਦੀ ਹੈ, ਪਦਿਆਂ ਦੀ ਗਿਣਤੀ ਦੂਜੇ ਰੂਪਾਂ ਤੋਂ ਬਹੁਤ ਵਧ ਹੈ।

ਕਈ ਕਾਵਿ-ਰੂਪਾਂ ਦਾ ਸੰਗੀਤ ਪਿੰਗਲਾ ਵਿਚ ਵਿਸ਼ੇਸ਼ ਵਰਣਨ ਹੈ ਜਿਵੇਂ ਸ਼ਲੋਕ, ਪਦੇ, ਸ਼ਬਦ, ਛੰਤ, ਮੰਗਲ ਆਦਿ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਾਵਿ-ਰੂਪ ਸਿਰਲੇਖਾਂ ਦਾ ਵੇਰਵਾ ਇਸ ਪਰਕਾਰ ਹੈ। ਸਾਰਿਆਂ ਰੂਪਾਂ ਦਾ ਇਥੇ ਵਿਸਥਾਰ ਦੇਣਾ ਅਸੰਭਵ ਹੈ। ਇਸ ਵਿਸ਼ੇ ਤੇ 'ਬਾਣੀ ਬਿਉਰਾ' ਕਰਤਾ ਡਾ: ਚਰਨ ਸਿੰਘ ਦੀ ਖੋਜ ਅਦੁਤੀਯ ਹੈ। ਇਹ ਪੁਸਤਕ ਅਜ ਤੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਬਿਉਰੇ ਤੇ ਰਾਗਾਂ ਦੇ ਰੂਪਾਂ ਦਾ ਉਲੇਖ ਕਰਨ ਵਿਚ ਅਨੁਪਮ ਹੈ। ਪੈਂਤੀ ਦੇ ਕ੍ਰਮ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਕਾਵਿ-ਰੂਪਾਂ ਤੇ ਸਿਰਲੇਖਾਂ ਦੇ ਨਾਮ ਇਸ ਤਰ੍ਹਾਂ ਹਨ :

੧. ਆਰਤੀ (ਪੂਜਾ ਅਰਾਧਨਾ ਦੇ ਗੀਤ)
੨. ਅਲਾਹਣੀਆਂ (ਮੌਤ ਸਮੇਂ ਦੇ ਗੀਤ)
੩. ਅਨੰਦ (ਖੁਸ਼ੀ ਦੇ ਮੌਕੇ ਦਾ ਗੀਤ)
੪. ਅੰਜਲੀ (ਬੇਨਤੀ, ਅਰਾਧਨਾ ਦਾ ਗੀਤ)
੫. ਅਸ਼ਟਪਦੀ (ਅਠ ਬੰਦਾਂ ਦੀ ਰਚਨਾ)
੬. ਇਕ ਤੁਕਾ (ਇਕ ਤੁਕ ਦਾ ਬੰਦ)
੭. ਸੋਦਰ (ਪ੍ਰਭੂ ਦਰ ਦਾ ਵਰਣਨ)
੮. ਸੋ ਪੁਰਖ (ਪ੍ਰਭੂ ਰੂਪ ਦਾ ਵਰਣਨ)

੯. ਸੋਹਿਲਾ (ਸਤੁਤੀ ਦਾ ਗੀਤ)
੧੦. ਸੋਹਲਾ (੧੬ ਬੰਦਾਂ ਦੀ ਰਚਨਾ)
੧੧. ਸੁਚਜੀ (ਚੰਗੇ ਗੁਣਾਂ ਵਾਲੀ ਇਸਤ੍ਰੀ ਦਾ ਸਰੂਪ, ਭਗਤ ਦਾ ਰੂਪ)
੧੨. ਸਦ (ਰਬੀ ਸਦੇ, ਮੌਤ ਸਮੇਂ ਦਾ ਗੀਤ)
੧੩. ਸਿਧ ਗੋਸਟਿ (ਸਿਧਾਂ ਨਾਲ ਹੋਇਆ ਵਾਰਤਾਲਾਪ; ਪ੍ਰਭੂ ਨਾਲ ਵਾਰਤਾਲਾਪ)
੧੪. ਸ਼ਬਦ (ਵਿਸ਼ਨਪਦਾ ਜਿਨ ਵਿਚ ਸਥਾਈ, ਅੰਤਰਾ, ਧ੍ਰੁਵ ਤੇ ਆਭੋਗ ਗਉਣ ਵਿਚ ਆਉਣ)
੧੫. ਸੁਖਮਨੀ (ਸੁਖਾਂ ਦੀ ਮਣੀ)
੧੬. ਸਲੋਕ (ਦ੍ਵਿਪਥ ਪ੍ਰਬੰਧ ਦਾ, ਦੋ ਤੁਕਾ ਦਾ ਪ੍ਰਬੰਧ)
੧੭. ਸਵਯੇ, ਸਵਈਏ (ਉਸਤਤ ਦੇ ਵਿਸ਼ੇਸ਼ ਪ੍ਰਬੰਧ ਦੇ ਗੀਤ)
੧੮. ਕੁਚਜੀ (ਭੈੜੇ ਕੰਮਾਂ ਵਾਲੀ ਇਸਤ੍ਰੀ)
੧੯. ਕਾਫ਼ੀ (ਕਾਵਿ ਰੂਪ ਜੋ ਸੂਫੀਆਂ ਨੇ ਅਪਣਾਇਆ)
੨੦. ਕਰਹਲੇ (ਹਲਾ ਕਰਨਾ, ਉਦਮ ਦੇ ਗੀਤ, ਕਰਹਲਾ ਦਾ ਭਾਵ ਊਠ ਵੀ ਹੈ)
੨੧. ਗੁਣਵੰਤੀ (ਸ਼ੁਭ ਗੁਣਾ ਵਾਲੀ ਇਸਤ੍ਰੀ ਦਾ ਗੀਤ)
੨੨. ਗਾਥਾ (ਛੰਦ ਦਾ ਨਾਉਂ ਹੈ)
੨੩. ਘੋੜੀ (ਪੰਜਾਬ ਦਾ ਵਿਆਹ ਸਮੇਂ ਦਾ ਗੀਤ)
੨੪. ਚਉਪਦੇ (ਚਾਰ ਬੰਦਾਂ ਦਾ ਸ਼ਬਦ)
੨੫. ਚਉਤੁਕੇ (ਚਾਰ ਚਾਰ ਤੁਕਾਂ ਦੇ ਪਦ ਵਾਲਾ ਸ਼ਬਦ)
੨੬. ਚਉਬੋਲੇ (ਜਿਸ ਵਿਚ ਚਾਰ ਪੁਰਸ਼ ਬੋਲਣ)
੨੭. ਛਿਪਦੇ (ਛੇ ਬੰਦਾਂ ਵਾਲੇ ਸ਼ਬਦ)
੨੮. ਛਿੰਝ (ਕੁਸ਼ਤੀ ਦੇ ਗੀਤ)
੨੯. ਛੰਤ (ਜਸ ਕਰਨਾ)
੩੦. ਛਕਾ (ਛੇ ਸ਼ਬਦਾਂ ਦੀ ਇਕਾਈ ਨੂੰ ਛਕਾ ਕਿਹਾ ਹੈ)
੩੧. ਜਪੁ ਨੀਸਾਣੁ (ਜਪਣ ਵਾਲੀ ਬਾਣੀ)
੩੨. ਡਖਣੇ (ਸਲੋਕ ਦਾ ਸਿੰਧੀ ਰੂਪ)
੩੩. ਤਿਪਦੇ (ਤਿੰਨ ਬੰਦਾਂ ਦਾ ਗੀਤ)
੩੪. ਤਿਤੁਕੇ (ਤਿੰਨਾਂ ਤਿੰਨਾਂ ਤੁਕਾਂ ਦੇ ਪਦ ਵਾਲਾ ਸ਼ਬਦ)
੩੫. ਥਿਤੀ (ਚੰਨ ਦੀਆਂ ੧੫ ਥਿਤਾਂ ਤੇ ਆਧਾਰਤ ਬਾਣੀ)
੩੬. ਦੁਪਦੇ (ਦੋ ਬੰਦਾਂ ਵਾਲੇ ਸ਼ਬਦ)

੩੭. ਦੁਤੁਕੇ (ਦੋ ਦੋ ਤੁਕਾਂ ਵਾਲੇ ਪਦ ਵਾਲਾ ਸ਼ਬਦ)

੩੮. ਦਿਨ ਰੈਣ (ਦਿਨ ਰਾਤ ਪਰਥਾਇ ਬਾਣੀ)

੩੯. ਪਉੜੀ (ਵਾਰ ਦਾ ਛੰਦ ਪ੍ਰਬੰਧ)

੪੦. ਪੰਚਪਦੇ (ਪੰਜ ਬੰਦ ਵਾਲਾ ਸ਼ਬਦ)

੪੧. ਪਹਿਰੇ (ਪਹਿਰਾਂ ਪਰਥਾਇ ਲਿਖੀ ਬਾਣੀ)

੪੨. ਪਟੀ (ਪੈਂਤੀ ਅਖਰੀ ਦਵਾਰਾ ਉਪਦੇਸ਼ ਵਾਲੀ ਬਾਣੀ)

੪੩. ਪਦੇ (ਸ਼ਬਦ ਵਿਹਨਪਦੇ)

੪੪. ਫੁਨਹੇ (ਐਸਾ ਸ਼ਬਦ ਜਿਸ ਵਿਚ ਕੋਈ ਅਖਰ ਮੁੜ ਮੁੜ ਆਵੇ)

੪੫. ਬਾਵਨ ਅਖਰੀ (ਦੇਵ ਨਾਗਰੀ ਦੇ ੫੨ ਅਖਰਾਂ ਦਵਾਰਾ ਰਚੀ ਬਾਣੀ)

੪੬. ਬਿਰਹੜੇ (ਬਿਰਹਾ ਦੀ ਬਾਣੀ)

੪੭. ਬਾਰਹਮਾਹਾ (੧੨ ਮਹੀਨਿਆਂ ਪਰਥਾਇ ਰਚੀ ਬਾਣੀ)

੪੮. ਮੰਗਲ (ਸ਼ਾਦੀ ਮਿਲਾਪ, ਉਸਤਤ ਦੇ ਗੀਤ)

੪੯. ਮੰਤ੍ਰ (ਮੂਲ ਮੰਤ੍ਰ ਜਿਸ ਵਿਚ ਪ੍ਰਭੂ ਸਰੂਪ ਦਿਤਾ ਹੈ)

੫੦. ਮੁੰਦਾਵਣੀ (ਬੁਝਾਰਤ)

੫੧. ਰਾਗ ਮਾਲਾ (ਰਾਗਾਂ ਦੀ ਲੜੀ)

੫੨. ਰੁਤੀ (ਛੇ ਰੁਤਾਂ ਪਰਥਾਇ ਰਚੀ ਬਾਣੀ)

੫੩. ਲਾਵਾਂ (ਭਾਂਵਰੀ ਜਾਂ ਫੇਰਿਆਂ ਦਾ ਗੀਤ)

੫੪. ਵਾਰ (ਪ੍ਰਭੂ ਜਸ ਦੀ ਬਾਣੀ)

੫੫. ਵਾਰ ਸਤ (ਸਤ ਵਾਰਾਂ ਪਰਥਾਇ ਰਚੀ ਬਾਣੀ)

## (੪) ਰਾਗ

ਇਥੇ ਰਾਗ ਦਾ ਭਾਵ ਹਰ ਕਵਿਤਾ ਵਿਚ ਗੁਪਤ ਰਾਗਾਤਮਕਤਾ ਤੋਂ ਹੈ, ਨਾ ਕਿ ਇਕੱਤੀ ਰਾਗਾਂ ਤੋਂ ਜਿਹਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਵਿਤਾ ਵਿਦਮਾਨ ਹੈ। ਕਵਿਤਾ ਵਿਚ ਆਤਮਕਤਾ ਦੀ ਉਤਪਤੀ ਦੇ ਅਨੇਕ ਸਾਧਨ ਹਨ, ਪਰ ਸਿਧਾਂਤਕ ਤੌਰ ਤੇ ਮੰਨੇ ਹੋਏ ਵਿਸ਼ੇਸ਼ ਸਾਧਨ ਛੰਦ ਚਾਲ, ਲੈ, ਤਾਲ, ਕਾਫੀਆ ਤੇ ਕਈ ਪਰਕਾਰ ਦੇ ਅਲੰਕਾਰ ਜਿਵੇਂ ਅਨੁਪਰਾਸ ਆਦਿ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਸਾਰਿਆਂ ਸਾਧਨਾਂ ਦਾ ਰੂਪ ਉਸ ਰਾਗ ਦੀਆਂ ਬੰਦਸ਼ਾਂ ਤੇ ਲੋੜਾਂ ਅਨੁਸਾਰ ਬਣਦਾ ਹੈ ਜਿਸ ਰਾਗ ਵਿਚ ਕੋਈ ਸ਼ਬਦ ਰਚਿਆ ਜਾ ਰਿਹਾ ਹੈ

ਰਾਗ ਦੇ ਗਾਇਨ ਤੇ ਜਿਸ ਘਰ ਜਾਂ ਤਾਲ ਵਿਚ ਸ਼ਬਦ ਗਾਇਨ ਹੋਣਾ ਹੈ—ਨੇ ਛੰਦ ਚਾਲ ਨੂੰ ਨਿਸਚਿਤ ਕਰਨਾ ਹੁੰਦਾ ਹੈ—ਲੈ, ਤਾਲ ਤੇ ਕਾਫੀਆ ਤਾਂ ਕਵਿਤਾ ਦੀਆਂ ਸੁਭਾਵਕ ਚੀਜ਼ਾਂ ਹੀ ਹਨ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛੰਦ-ਬੰਦੀ ਸੰਗੀਤ ਪਿੰਗਲ ਦੀਆਂ ਲੋੜਾਂ ਅਧੀਨ ਹੈ; ਨਾ ਕੇਵਲ ਛੰਦਾ-ਬੰਦੀ ਸਗੋਂ ਪਦਿਆਂ ਦੇ ਅੰਗਾਂ ਦੀ ਵੰਡ—ਸਥਾਈ, ਅੰਤਰਾ, ਧ੍ਰੂਵ ਤੇ ਅਭੋਗ ਵੀ ਰਾਗ ਦੀਆਂ ਲੋੜਾਂ ਅਨੁਸਾਰ ਹੁੰਦੀ ਹੈ।

ਪਰ ਗੁਰੂ ਗ੍ਰੰਥ ਸਾਹਿਬ ਵਿਚ ਕਵਿਤਾ ਦੀ ਵੰਨਗੀ ਇੰਨੀ ਬੇਅੰਤ ਹੈ ਕਿ ਲਗ ਪਗ ਭਾਰਤੀ ਪਿੰਗਲ ਦਾ ਹਰ ਛੰਦ ਇਸ ਰਚਨਾ ਵਿਚੋਂ ਲਭਿਆ ਜਾ ਸਕਦਾ ਹੈ। ਝੂਲਨਾ, ਤ੍ਰਾਟਕ, ਤੋਮਰ, ਦਵੈਯਾ, ਸਵੈਯਾ, ਦੋਹਿਰਾ, ਪ੍ਰਮਾਣਕਾ, ਪਉੜੀ, ਰਾਧਿਕਾ, ਨਿਸ਼ਾਨੀ, ਰਡ, ਹੰਸਗੀਤ, ਕਜਲ, ਗੀਤਾ, ਗੀਤਕਾ, ਚਿਤ੍ਰਕਲਾ, ਘਨਾਛਰੀ, ਚੌਪਈ, ਛਪੈ, ਸਿਰਖੰਡੀ, ਅੰਮ੍ਰਿਤ ਘਟ, ਸੋਰਠਾ, ਹਾਕਲ ਆਦਿ ਦੇ ਨਮੂਨੇ ਡਾ: ਗੋਪਾਲ ਸਿੰਘ ਨੇ (ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸਤਾ ਵਿਚ) ਲਭੇ ਹਨ।

ਮਾਤ੍ਰਿਕ ਛੰਦ ਬਹੁਤੇ ਵਰਤੇ ਹਨ। ਪਰ ਮਾਤ੍ਰਿਕ ਛੰਦਾਂ ਦੀਆਂ ਮਾਤ੍ਰਾਂ ਕਾਵਿ-ਪਿੰਗਲਾ ਦੇ ਦਸੇ ਛੰਦਾਂ ਦੇ ਅਨੁਸਾਰ ਬਹੁਤ ਵਾਰੀ ਪੂਰੀਆਂ ਨਹੀਂ ਨਿਕਲਦੀਆਂ—ਸਗੋਂ ਰਾਗਾਂ ਦੀਆਂ ਲੋੜਾਂ ਅਨੁਸਾਰ ਤੇ ਅਨੁਕੂਲ ਹੁੰਦੀਆਂ ਹਨ। ਕਾਵਿ-ਪਿੰਗਲਾਂ ਦੀ ਸਾਧਨਾ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਵੀਆਂ ਨੇ ਲਿਖਣਾ ਸ਼ੁਰੂ ਨਹੀਂ ਸੀ ਕੀਤਾ ਸਗੋਂ ਸਰੋਂਦੀ, ਹੂਕ ਦੇ ਧੁਰ ਅੰਦਰੋਂ ਉਠਣ ਨਾਲ ਰਚਨਾ ਕੀਤੀ ਹੈ—ਰਚਨਾ ਲਿਖੀ ਨਹੀਂ, ਗਾਵੀ ਹੈ। ਗੁਰੂ ਨਾਨਕ ਸਾਹਿਬ ਸਿਧੇ ਗਾਇਨ ਕਰਦੇ ਸਨ ਜਦੋਂ ਆਪ ਨੂੰ ਬਾਣੀ ਖਸਮ ਵਲੋਂ ਆਉਂਦੀ ਸੀ—ਇਸ ਲਈ ਛੰਦ ਚਾਲ ਰਾਗ ਨਿਸਚਿਤ ਕਰਦਾ ਸੀ, ਨਾ ਕਿ ਪਹਿਲਾਂ ਆਪ ਕਿਸੇ ਛੰਦ ਦੀ ਪਾਬੰਦੀ ਵਿਚ ਰਚਨਾ ਕਰਦੇ ਤੇ ਮਗਰੋਂ ਕਿਸੇ ਰਾਗ ਵਿਚ ਗਾਉਂਦੇ। ਆਪ ਗਾਉਂਦੇ ਸਨ ਜਿਉਂ ਜਿਉਂ ਬਾਣੀ ਆਉਂਦੀ ਸੀ। ਦੂਜੇ, ਆਪ ਸਿਧਾਂਤਕ ਪੂਰਣਤਾ ਦਾ ਚਮਤਕਾਰ ਜਾਣਨ ਵਾਲੇ ਵਿਦਵਾਨਾਂ ਦੀਆਂ ਜਾਂ ਸ਼ਾਹੀ ਮਜਲਸਾਂ ਵਿਚ ਤੇ ਕੀਰਤਨ ਨਹੀਂ ਸਨ ਕਰਦੇ, ਆਪ ਤੇ ਸਿਧੇ ਸਾਦੇ ਲੋਕਾਂ ਲਈ ਬਾਣੀ ਗਾਇਨ ਕਰਦੇ ਸਨ ਜਿਹਨਾਂ ਨੂੰ ਪਿੰਗਲ ਦੀਆਂ ਪੇਚੀਦਗੀਆਂ ਦਾ ਪਤਾ ਨਹੀਂ ਸੀ ਪਰ ਜੋ ਕਾਵਿ ਦੇ ਸਮੁਚੇ ਰਸ ਨੂੰ ਤੇ ਰਾਗ ਦੇ ਸਮੁਚੇ ਪ੍ਰਭਾਵ ਨੂੰ ਗ੍ਰਹਿਣ ਕਰ ਸਕਦੇ ਸਨ। ਬਹੁਤੀ ਵਾਰੀ ਆਪ ਜਨ ਸਾਧਾਰਨ ਦੇ ਪਰਚਲਤ ਤੋਲਾਂ ਨੂੰ ਅਪਨਾ ਕੇ, ਰਚਨਾ ਕਰਦੇ—ਬਾਰਹਮਾਹਾ, ਆਰਤੀ, ਘੋੜੀਆਂ, ਰੁਤਾਂ, ਥਿਤਾਂ, ਪਹਿਰੇ, ਪਟੀ, ਗੋਸ਼ਟ, ਅਲਾਹੁਣੀਆਂ, ਗੀਤ, ਵਾਰ, ਬਿਸ਼ਨਪਦਾ ਆਦਿ ਜਨ ਸਾਧਾਰਨ ਦੇ ਪਰਚਲਤ ਤੋਲ ਸਨ।

ਰਾਗਾਤਮਕਤਾ ਬਾਰੇ ਇਹਨਾਂ ਸਿਧਾਂਤਕ ਗੱਲਾਂ ਤੇ ਵੀ ਅਧਾਰਤ ਹੈ, ਪਰ ਅਸਲ ਵਿਚ ਰਾਗਾਤਮਕਤਾ ਦਾ ਆਧਾਰ ਵੀ ਸੁੰਦਰ-ਰਾਗਮਈ ਵਿਚਾਰ ਹੀ ਹਨ, ਕੋਮਲ ਸੋਹਣੇ ਸ਼ਬਦ

ਚਿਤਰ ਤੇ ਅਰਥ ਜਿਤਰ ਹਨ; ਸਿਆਣਪ ਭਰਪੂਰ ਅਖਾਣ ਰੂਪ ਬਚਨ ਹਨ; ਸੋਹਲੇ ਭਾਵ ਪੂਰਤ ਸੰਜਮ ਤੇ ਸੰਕੋਚ ਹਨ ।

## ੫—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਾਵਿ-ਸ਼ੈਲੀ

ਸ਼ੈਲੀ ਤੇ ਸਦਾ ਸ਼ਖਸੀ ਹੁੰਦੀ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਸੰਤ, ਭਗਤ ਤੇ ਗੁਰੂ ਦੀ ਆਪਣੀ ਨਿਖਰਵੀਂ ਸ਼ੈਲੀ ਹੈ । ਪਰ ਇਕੋ ਵਰਗ ਤੇ ਸਾਂਝ ਵਾਲੇ (ਆਤਮਕ, ਮਾਨਸਕ ਸਾਂਝ) ਮਹਾਂ ਪੁਰਸ਼ਾਂ ਵਿਚ, ਵਿਸ਼ੇਸ਼ ਕਰ ਕੇ ਜਿਹਨਾਂ ਸਾਰਿਆਂ ਨੇ ਆਤਮਕ ਪਧਰ ਤੇ ਸਿਖਰ ਨੂੰ ਛੋਹ ਲਇਆ ਹੋਵੇ, ਜਿਹਨਾਂ ਨੂੰ 'ਅਖੜੀਆ ਬਿਅੰਨਿ' ਪਰਾਪਤ ਹੋ ਰਹੀਆਂ ਹੋਣ ਅਤੇ ਜਿਹਨਾਂ ਸਾਰਿਆਂ ਨੂੰ ਸ਼ਬਦ-ਦਰਸ਼ਨ ਪਰਾਪਤ ਹੋਵੇ—ਚੋਖੀ ਹਦ ਤੀਕ ਸ਼ੈਲੀ ਦੀਆਂ ਸਾਂਝਾਂ ਹੋਣੀਆਂ ਉਚਿਤ ਹਨ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭਗਤਾਂ ਤੇ ਗੁਰੂਆਂ ਵਿਚ ਅਨੇਕ ਥਾਂਵਾਂ ਤੇ ਸ਼ੈਲੀ-ਗਤ ਸਾਂਝਾਂ ਹਨ, ਵਿਸ਼ੇਸ਼ ਕਰ ਕੇ ਜਦੋਂ ਇਹ ਅਰਸ਼ੀ ਕਵੀ ਵਿਸਮਾਦੀ ਰੰਗ ਵਿਚ ਆ ਕੇ ਪ੍ਰਭੂ-ਉਸਤਤ, ਗੁਰੂ-ਉਸਤਤ, ਨਾਮ-ਉਸਤਤ ਵਿਚ ਬੋਲਦੇ ਹਨ ਤਾਂ ਇਹਨਾਂ ਦਾ ਸ਼ੈਲੀਗਤ ਪਧਰ ਸਥਿਰ, ਇਕ ਸਾਰ ਤੇ ਇਕ ਸਮਾਨ ਹੀ ਨਿਬੜਦਾ ਹੈ; ਤਿਵੇਂ ਹੀ ਜਦੋਂ ਇਹ ਮਾਨਵ ਦੋਖਾਂ (ਔਗੁਣਾਂ) ਦਾ ਵਰਣਨ ਕਰਦੇ ਹਨ, ਤਦ ਵੀ ਇਹਨਾਂ ਵਿਚ ਸ਼ੈਲੀ-ਸਾਂਝ ਦਿਸਦੀ ਹੈ ਅਤੇ ਜਦੋਂ ਧਾਰਮਕ ਭੇਖਾਂ ਤੇ ਸਦਾਚਾਰਕ ਗੁਣਾਂ ਦਾ ਤੋਲ (Equation) ਕਰਦੇ ਹਨ ਤਦ ਵੀ ਸਾਰੇ ਇਕਸਾਰ ਸ਼ੈਲੀ ਅਪਣਾਂਦੇ ਹਨ । ਇਸੇ ਤਰ੍ਹਾਂ ਸਾਰੇ ਗੁਰੂ ਸਾਹਿਬਾਨ ਵਿਸ਼ੇਸ਼ ਕਾਵਿ-ਰੂਪਾਂ (ਭਗਤਾਂ ਤੇ ਸੰਤਾਂ ਨੇ ਇਹ ਕਾਵਿ-ਰੂਪ ਨਹੀਂ ਵਰਤੇ) ਜਿਵੇਂ ਕਿ ਛੰਤਾਂ ਵਾਰਾਂ, ਪਹਰਿਆਂ, ਅਲਾਹਣੀਆਂ, ਘੋੜੀਆਂ, ਸੋਹਲਿਆਂ, ਬਾਰਹਮਾਹਾ, ਥਿਤਾਂ ਆਦਿ ਵਿਚ ਰਚਨਾ ਕਰਦੇ ਹਨ ਤਾਂ ਉਹਨਾਂ ਵਿਚ ਸ਼ੈਲੀ ਦੀ ਅਨੋਖੀ ਸਾਂਝ ਆ ਜਾਂਦੀ ਹੈ—ਇਹ ਸਾਂਝ ਬਹੁਤ ਵਧ ਮਾਤਰਾ ਵਿਚ 'ਛੰਤਾਂ' ਵਿਚ ਵਿਦਮਾਨ ਹੈ। ਲੰਮੇਰੀਆਂ ਰਚਨਾਵਾਂ ਜਿਵੇਂ ਕਿ ਜਪੁ, ਸੁਖਮਨੀ, ਬਾਵਨ ਅਖਰੀ, ਪੱਟੀ, ਅਨੰਦ, ਸਿਧ ਗੋਸ਼ਟ, ਓਅੰਕਾਰ—ਵਿਚ ਵੀ ਸ਼ੈਲੀ ਦੀਆਂ ਕਈ ਸਾਂਝਾਂ ਹਨ; ਇਹ ਰਚਨਾਵਾਂ ਇਕ ਦੂਜੇ ਤੋਂ ਪਰੇਰਤ ਹੋ ਕੇ ਅਤੇ ਇਕ ਦੂਜੇ ਦੇ ਪ੍ਰਭਾਵ ਥਲੇ ਹੋਈਆਂ ਹਨ। ਸਾਰਿਆਂ ਦੇ ਸਲੋਕਾਂ ਵਿਚ ਸ਼ੈਲੀ ਦੀ ਬਹੁਤ ਸਾਰੀ ਸਾਂਝ ਹੈ । ਅਸ਼ਟਪਦੀਆਂ ਵਿਚ ਵੀ ਬਹੁਤ ਸਾਰੀ ਸ਼ੈਲੀ ਦੀ ਸਾਂਝ ਹੈ; ਕੇਵਲ ਪਦਿਆਂ ਵਿਚ ਉਹਨਾਂ ਦੇ ਨਿਰੋਲ ਸਰੋਦੀ ਤੇ ਸ਼ਖਸੀ ਭਾਵਕਤਾ ਦੇ ਹੋਣ ਕਰ ਕੇ, ਵਖਰਿਤ ਹੈ । ਇਸ ਹਿਸਾਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੋ ਤਿਹਾਈ ਭਾਗ ਵਿਚ ਤੇ ਸ਼ੈਲੀ ਸਾਰਿਆਂ ਦੀ ਇਕਸਾਰ ਹੈ ।

ਕੁਝ ਇਸ ਤਰ੍ਹਾਂ ਵੀ ਸੁਝਾਇਆ ਜਾ ਸਕਦਾ ਹੈ ਕਿ ਕਬੀਰ ਜੀ ਤੇ ਗੁਰੂ ਨਾਨਕ

ਦੇਵ ਜੀ ਵਿਚ ਸ਼ੈਲੀ ਦੀ ਸਾਂਝ ਬਹੁਤੀ ਹੈ; ਨਾਮਦੇਵ ਅਤੇ ਰਵਿਦਾਸ ਵਿਚ ਵਿਸ਼ੇਸ਼ ਹੈ, ਗੁਰੂ ਅਮਰਦਾਸ ਜੀ ਤੇ ਗੁਰੂ ਅਰਜਨ ਦੇਵ ਵਿਚ ਵਿਸ਼ੇਸ਼ ਹੈ; ਭੱਟਾਂ ਦੀ ਆਪਣੀ ਸਾਂਝੀ ਪਰਣਾਲੀ ਹੈ; ਫ਼ਰੀਦ ਜੀ ਤੇ ਗੁਰੂ ਤੇਗ ਬਹਾਦਰ ਜੀ ਵਿਚ ਸਾਂਝ ਹੈ (ਜੇ ਬੋਲੀ ਭੇਦ ਦਾ ਵਿਚਾਰ ਨਾ ਕਰੀਏ)।

ਸਰਲਤਾ ਤੇ ਵਿਸਥਾਰ ਗੁਰੂ ਅਮਰਦਾਸ ਅਤੇ ਗੁਰੂ ਅਰਜਨ ਸਾਹਿਬ ਦੀ ਸ਼ੈਲੀ ਦੇ ਵਿਸ਼ੇਸ਼ ਪੱਖ ਹਨ; ਪਰ ਬਾਕੀ ਹਰ ਪੱਖ ਤੋਂ ਗੁਰੂ ਨਾਨਕ ਸਾਹਿਬ ਦੀ ਸ਼ੈਲੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਤੀਨਿਧ ਸ਼ੈਲੀ ਮੰਨੀ ਜਾ ਸਕਦੀ ਹੈ। ਸਾਰੇ ਭਗਤਾਂ ਤੇ ਗੁਰੂ ਸਾਹਿਬਾਨ ਦੀ ਸ਼ੈਲੀ ਵਿਚ ਕਿਸੇ ਨਾ ਕਿਸੇ ਮਾਤ੍ਰਾ ਵਿਚ ਗੁਰੂ ਨਾਨਕ ਸਾਹਿਬ ਦੀ ਸ਼ੈਲੀ ਦੀਆਂ ਪਰਵਿਰਤੀਆਂ ਮੌਜੂਦ ਹਨ। ਕਬੀਰ ਜੀ ਤੇ ਗੁਰੂ ਨਾਨਕ ਦੇਵ ਜੀ ਦੀ ਸ਼ੈਲੀ ਵਿਚ ਇਹ ਸਾਂਝ ਬਹੁਤ ਵਧ ਹੈ। ਇਹਨਾਂ ਮਹਾਂਪੁਰਸ਼ਾਂ ਦੀਆਂ ਸ਼ੈਲੀਆਂ ਵਿਚ ਸਾਂਝੀਆਂ ਪਰਵਿਰਤੀਆਂ, ਰਮਜ਼, ਭਰਪੂਰਤਾ, ਨਾਟਕੀ-ਪਨ, ਗੋਹਜ ਹਾਸਾ, ਬੌਧਿਕਤਾ, ਸੰਤੁਲਨਤਾ, ਕੋਮਲਤਾ, ਵੇਗ-ਵਹਿਣ, ਜ਼ੋਰ ਦਾ ਵਹਾ, ਅਪਹੁੰਚ ਆਦਰਸ਼ਵਾਦ, ਫ਼ਤਵੇਬਾਜ਼ੀ, ਤਿਲਕਣਾ-ਪਨ, ਖੁਰਦਰਾ-ਪਨ (ਸਾਰਿਆਂ ਵਿਚ ਨਹੀਂ), ਜੋਸ਼ (ਸਾਰਿਆਂ ਵਿਚ ਨਹੀਂ), ਵਿਸ਼ਾਲਤਾ, ਬਿਰਹੋਂ, ਮੁਲਗਨ-ਲਿਵ, ਨਿਡਰਤਾ, ਨਿਧੜਕਤਾ—ਹਨ।

ਇਹ ਸਾਰੇ ਨਿਝਕ ਹੋ ਕੇ ਕਲਪਨਾ ਤੇ ਜਜ਼ਬੇ ਦੀ ਵਰਤੋਂ ਕਰਦੇ ਹਨ; ਸਰੋਂਦੀ ਮੰਡਲ ਵਿਚ ਵਿਚਰਦੇ ਹਨ, ਖੁਲ੍ਹੀ ਉਦਾਰਤਾ ਨਾਲ ਪ੍ਰਭੂ, ਨਾਮ, ਗੁਰੂ, ਸਾਧੂ ਦੀ ਉਸਤਤ ਕਰਦੇ ਹਨ; ਨਿਝਕ ਹੋ ਕੇ ਜੀਵਨ ਕੀਮਤਾਂ ਪਰਚਾਰਦੇ ਹਨ; ਇਹਨਾਂ ਵਿਚ ਦ੍ਵੰਦ ਜਾਂ ਭਰਮ ਕਿਤੇ ਨਹੀਂ ਪਰਤੀਤ ਹੁੰਦਾ—ਜੋ ਕੀਮਤਾਂ ਪਰਚਾਰਦੇ ਹਨ ਜਾਂ ਨਿੰਦਦੇ ਹਨ, ਉਹਨਾਂ ਬਾਰੇ ਇਹਨਾਂ ਨੂੰ ਰੰਚਕ ਵੀ ਸ਼ੰਕਾ ਨਹੀਂ ਹੈ; ਸਭਿਅਤਾ ਦੀਆਂ ਹੱਦਾਂ ਨਹੀਂ ਉਲੰਘਦੇ—ਨਾ ਸ਼ਬਦ ਚੋਣ ਵਿਚ, ਨਾ ਅਲੰਕਾਰਾਂ ਵਿਚ ਅਤੇ ਨਾ ਹੀ ਵਿਚਾਰਾਂ ਵਿਚ; ਆਪਣੀ ਹੈਂਕੜ ਕਿਤੇ ਨਹੀਂ ਦਸਦੇ ਕਿ ਅਸੀਂ ਸੰਤ ਹਾਂ ਅਤੇ ਬਾਕੀ ਅਸੰਤ ਹਨ, ਸਗੋਂ ਆਪਣੇ ਆਪ ਦੀ ਅਲੋਚਨਾ ਵਧ ਕਰਦੇ ਹਨ; ਜੀਵਨ ਘੋਲ ਤੋਂ ਭਜਦੇ ਨਹੀਂ—ਦ੍ਰਿੜ ਹੋ ਕੇ ਜੀਵਨ ਘੋਲ ਲਈ ਪਰੇਰਨਾ ਦਿੰਦੇ ਹਨ; ਜ਼ਾਤੀ ਹਮਲੇ ਕਿਸੇ ਧਰਮ, ਭੇਖ ਜਾਂ ਵਿਅਕਤੀ ਤੇ ਨਹੀਂ ਕਰਦੇ; ਉਦਾਰਤਾ ਨਾਲ ਨਿਆਂ ਕਰਦੇ ਹਨ ਜਦੋਂ ਆਲੋਚਨਾ ਵੀ ਦੇਂਦੇ ਹਨ; ਅਤੇ ਇਹ ਚਿੰਤਨ, ਕਲਾ, ਰੂਪ, ਰੇਖਾ, ਵਿਚਾਰ ਵਿਹਾਰ ਵਿਚ ਹਰ ਤਰ੍ਹਾਂ ਸਦਾ ਭਾਰਤੀ ਹੀ ਦਿਸਦੇ ਹਨ ਭਾਵੇਂ ਇਹਨਾਂ ਦੀ ਹਮਦਰਦੀ ਸਾਰੇ ਵਿਸ਼ਵ ਨਾਲ ਕਾਇਮ ਰਹਿੰਦੀ ਹੈ।

ਹਰ ਮਹਾਂ ਪੁਰਸ਼ ਦੀ ਸ਼ੈਲੀ ਦੀਆਂ ਜ਼ਾਤੀ ਪਰਵਿਰਤੀਆਂ ਲੋੜੀਂਦੇ ਵਿਸਥਾਰ ਨਾਲ 'ਇਤਿਹਾਸ' ਅੰਦਰ ਯੋਗ ਥਾਂਵਾਂ ਤੇ ਦਿਤੀਆਂ ਗਈਆਂ ਹਨ।

ਵਾਰਾਂ, ਛੰਤਾਂ, ਪਹਿਰਿਆਂ, ਪਟੀਆਂ, ਥਿਤਾਂ, ਵਾਰਾਂ, ਘੋੜੀਆਂ, ਅਲਾਹਣੀਆਂ, ਸੁਚਜੀ, ਕੁਚਜੀ, ਬਾਰਹਮਾਹਾ, ਵਣਜਾਰੇ, ਆਰਤੀ, ਸੋਹਿਲਿਆਂ, ਲੰਮੀਆਂ ਬਾਣੀਆਂ,

ਅਸ਼ਟਪਦੀਆਂ ਅਤੇ ਵਿਸ਼ੇਸ਼ ਸ਼ਬਦਾਂ ਜਿਵੇਂ 'ਜੋਗੀ ਅੰਦਰਿ ਜੋਗੀਆ' (ਸਿਰੀ ਰਾਗ ਮ: ੧, ੭੧) ਤੇ 'ਪੈ ਪਾਇ ਮਨਾਈ ਸੋਇ' (ਸਿਰੀ ਰਾਗ ਮ: ੫, ੭੩), 'ਕਚਾ ਰੰਗੁ ਕਸੁੰਭ ਕਾ' (ਸੂਹੀ ਮ: ੧, ੭੫੧) ਤੇ 'ਦੁਨੀਆ ਨ ਸਾਲਾਹਿ ਜੋ' (ਸੂਹੀ ਮ: ੩, ੭੫੫) ਅਤੇ ਕੁਚਜੀ, ਸੁਚਜੀ ਤੇ ਗੁਣਵੰਤੀ (ਸੂਹੀ, ੭੬੨—੬੩) ਵਿਚੋਂ ਸ਼ੈਲੀ ਦੀ ਸਾਂਝ ਦਰਸਾਣ ਲਈ ਜੇ ਉਧਾਰਨਾਂ ਦੇਣ ਲਗੀਏ ਤਦ ਵਿਸਥਾਰ ਬਹੁਤ ਵਧ ਜਾਏਗਾ—ਇਹ ਕਿਰਪਾ ਕਰ ਕੇ ਪਾਠਕ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਰਾਗ ਵਿਚੋਂ ਵੇਖਣ। ਇਹ ਸਾਂਝ ਸਾਂਝੇ ਕਾਵਿ-ਰੂਪਾਂ ਦੀ ਹੋਣ ਅਤੇ ਇਕ ਦੂਜੇ ਦੇ ਪ੍ਰਭਾਵ ਤੋਂ ਉਤਪੰਨ ਹੋਈ ਹੈ। ਅਸੀਂ ਇਥੇ ਕੁਝ ਹੋਰ ਵਿਸ਼ੇਸ਼ ਸ਼ਬਦਾਂ ਆਦਿ ਵਿਚ ਸਾਂਝੇ ਵਿਸ਼ੇ ਕਰ ਕੇ ਜੋ ਸ਼ੈਲੀ ਸਾਂਝ ਉਪਜੀ ਹੈ, ਉਸ ਵਲ ਅਤਿ ਸੰਖੇਪ ਤੌਰ ਤੇ ਸੰਕੇਤ ਕਰਦੇ ਹਾਂ, ਉਧਾਰਨਾਂ ਦੇ ਕੇ। ਰਾਗ ਭੈਰਉ ਦੀਆਂ ਉਧਾਰਨਾਂ ਹੀ ਸ਼ੈਲੀ ਦੀ ਸਾਂਝ ਨੂੰ ਬਹੁਤ ਹਦ ਤੀਕ ਪ੍ਰਗਟ ਕਰ ਸਕਦੀਆਂ ਹਨ।

## ਪ੍ਰਭੂ—ਉਸਤਤ

ਵਿਸਮਾਦੀ ਰੰਗ ਵਿਚ ਪ੍ਰਭੂ ਦੀ ਬੇਅੰਤਤਾ ਦਾ ਬਿਆਨ ਕਬੀਰ ਜੀ ਨੇ ਰਾਗ ਭੈਰਉ ਵਿਚ ਕੀਤਾ ਹੈ :—

ਕੋਟਿ ਸੂਰ ਜਾ ਕੈ ਪਰਗਾਸ ॥ ਕੋਟਿ ਮਹਾਦੇਵ ਅਰੁ ਕਬਿਲਾਸ ॥
ਦੁਰਗਾ ਕੋਟਿ ਜਾਕੈ ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥੧॥
ਜਉ ਜਾਚਉ ਤਉ ਕੇਵਲ ਰਾਮ ॥ ਆਨ ਦੇਵ ਸਿਉ ਨਾਹੀ ਕਾਮ ॥੧॥ ਰਹਾਉ।
ਕੋਟਿ ਚੰਦ੍ਰਮੇ ਕਰਹਿ ਚਰਾਕ ॥ ਸੁਰ ਤੇਤੀਸਉ ਜੇਵਹਿ ਪਾਕ ॥
ਨਵ ਗ੍ਰਹ ਕੋਟਿ ਠਾਢੇ ਦਰਬਾਰ ॥ ਧਰਮ ਕੋਟਿ ਜਾਕੈ ਪ੍ਰਤਿਹਾਰ ॥ ੨ ॥
ਪਵਨ ਕੋਟਿ ਚਉਬਾਰੇ ਫਿਰਹਿ ॥ ਬਾਸਕ ਕੋਟਿ ਸੇਜ ਬਿਸਥਰਹਿ ॥
ਸਮੁੰਦ ਕੋਟਿ ਜਾਕੇ ਪਾਨੀਹਾਰ ॥ ਰੋਮਾਵਲਿ ਕੋਟਿ ਅਠਾਰਹ ਭਾਰ ॥ ੩ ॥
ਕੋਟਿ ਕਮੇਰ ਭਰਹਿ ਭੰਡਾਰ ॥ ਕੋਟਿਕ ਲਖਮੀ ਕਰੈ ਸੀਗਾਰ ॥
ਕੋਟਿਕ ਪਾਪ ਪੁੰਨ ਬਹੁ ਹਿਰਹਿ ॥ ਇੰਦ੍ਰ ਕੋਟਿ ਜਾਕੇ ਸੇਵਾ ਕਰਹਿ ॥ ੪ ॥
ਛਪਨ ਕੋਟਿ ਜਾਕੈ ਪ੍ਰਤਿਹਾਰ ॥ ਨਗਰੀ ਨਗਰੀ ਖਿਅਤ ਅਪਾਰ ॥
ਲਟ ਛੂਟੀ ਵਰਤੈ ਬਿਕਰਾਲ ॥ ਕੋਟਿ ਕਲਾ ਖੇਲੈ ਗੋਪਾਲ ॥ ੫ ॥
ਕੋਟਿ ਜਗ ਜਾ ਕੈ ਦਰਬਾਰ ॥ ਗੰਧ੍ਰਬ ਕੋਟਿ ਕਰਹਿ ਜੈਕਾਰ ॥
ਬਿਦਿਆ ਕੋਟਿ ਸਭੈ ਗੁਨ ਕਹੈ ॥ ਤਊ ਪਾਰਬ੍ਰਹਮ ਕਾ ਅੰਤੁ ਨ ਲਹੈ ॥ ੬ ॥
ਬਾਵਨ ਕੋਟਿ ਜਾ ਕੈ ਰੋਮਾਵਲੀ ॥ ਰਾਵਨ ਸੈਨਾ ਜਹ ਤੇ ਛਲੀ ॥

ਸਹਸ ਕੋਟਿ ਬਹੁ ਕਹਤ ਪੁਰਾਨ ॥ ਦੁਰਜੋਧਨ ਕਾ ਮਥਿਆ ਮਾਨੁ ॥ ੭ ॥
ਕੰਦ੍ਰਪ ਕੋਟਿ ਜਾ ਕੈ ਲਵੈ ਨ ਧਰਹਿ ॥ ਅੰਤਰ ਅੰਤਰਿ ਮਨਸਾ ਹਰਹਿ ॥
ਕਹਿ ਕਬੀਰ ਸੁਨਿ ਸਾਰਿਗ ਪਾਨ ॥ ਦੇਹਿ ਅਭੈ ਪਦੁ ਮਾਂਗਉ ਦਾਨੁ ॥੮॥੨॥
(ਭੈਰਉ ਕਬੀਰ ਜੀ, ੧੧੬੨—੬੩)

ਹੁਣ ਵੇਖੋ ਗੁਰੂ ਅਰਜਨ ਸਾਹਿਬ ਦੀ ਇਸੇ ਰਾਗ ਵਿਚ ਹੇਠ ਦਿਤੀ ਅਸ਼ਟਪਦੀ—

ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥
ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥ ੧ ॥
ਐਸੋ ਧਣੀ ਗੁਵਿੰਦ ਹਮਾਰਾ ॥ ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ਰਹਾਉ॥
ਕੋਟਿ ਮਾਇਆ ਜਾ ਕੈ ਸੇਵਕਾਇ ॥ ਕੋਟਿ ਜੀਆ ਜਾਕੀ ਸਿਹਜਾਇ ॥
ਕੋਟਿ ਉਪਾਰਜਨਾ ਤੇਰੈ ਅੰਗਿ ॥ ਕੋਟਿ ਭਗਤ ਬਸਤ ਹਰਿ ਸੰਗਿ ॥ ੨ ॥
ਕੋਟਿ ਛਤ੍ਰਪਤਿ ਕਰਤ ਨਮਸਕਾਰ ॥ ਕੋਟਿ ਇੰਦ੍ਰ ਠਾਢੇ ਹੈ ਦੁਆਰ ॥
ਕੋਟਿ ਬੈਕੁੰਠ ਜਾਕੀ ਦ੍ਰਿਸਟੀ ਮਾਹਿ ॥ ਕੋਟਿ ਨਾਮ ਜਾਕੀ ਕੀਮਤਿ ਨਾਹਿ ॥ ੩ ॥
ਕੋਟਿ ਪੂਰੀਅਤ ਹੈ ਜਾਕੈ ਨਾਦ ॥ ਕੋਟਿ ਅਖਾਰੇ ਚਲਿਤ ਬਿਸਮਾਦ ॥
ਕੋਟਿ ਸਕਤਿ ਸਿਵ ਆਗਿਆਕਾਰ ॥ ਕੋਟਿ ਜੀਅ ਦੇਵੈ ਆਧਾਰ ॥ ੪ ॥
ਕੋਟਿ ਤੀਰਥ ਜਾ ਕੇ ਚਰਨ ਮਝਾਰ ॥ ਕੋਟਿ ਪਵਿਤ੍ਰ ਜਪਤ ਨਾਮ ਚਾਰ ॥
ਕੋਟਿ ਪੂਜਾਰੀ ਕਰਤੇ ਪੂਜਾ ॥ ਕੋਟਿ ਬਿਸਥਾਰਨੁ ਅਵਰੁ ਨ ਦੂਜਾ ॥ ੫ ॥
ਕੋਟਿ ਮਹਿਮਾ ਜਾਕੀ ਨਿਰਮਲ ਹੰਸ ॥ ਕੋਟਿ ਉਸਤਤਿ ਜਾਕੀ ਕਰਤ ਬ੍ਰਹਮੰਸ ॥
ਕੋਟਿ ਪਰਲਉ ਓਪਤਿ ਨਿਮਖ ਮਾਹਿ ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ ॥ ੬ ॥
ਕੋਟਿ ਗਿਆਨੀ ਕਥਹਿ ਗਿਆਨੁ ॥ ਕੋਟਿ ਧਿਆਨੀ ਧਰਤ ਧਿਆਨੁ ॥
ਕੋਟਿ ਤਪੀਸਰ ਤਪ ਹੀ ਕਰਤੇ ॥ ਕੋਟਿ ਮੁਨੀਸਰ ਮੋੁਨਿ ਮਹਿ ਰਹਤੇ ॥ ੭ ॥
ਅਵਿਗਤ ਨਾਥੁ ਅਗੋਚਰ ਸੁਆਮੀ ॥ ਪੂਰ ਰਹਿਆ ਘਟ ਅੰਤਰਜਾਮੀ ॥
ਜਤ ਕਤ ਦੇਖਉ ਤੇਰਾ ਵਾਸਾ ॥ ਨਾਨਕ ਕਉ ਗੁਰਿ ਕੀਓ ਪ੍ਰਗਾਸਾ ॥੮॥੨॥੫॥
(ਭੈਰਉ ਮਹਲਾ ੫, ੧੧੫੬—੫੭)

ਇਹਨਾਂ ਦੋਹਾਂ ਰਚਨਾਵਾਂ ਵਿਚ ਹਰ ਪ੍ਰਕਾਰ ਦੀ ਸਾਂਝ ਹੈ, ਰਚਨਾ ਦਾ ਵੇਰਵਾ ਇਕ ਹੈ, ਕੋਟਿ ਦਾ ਬੁਨਿਆਦੀ ਸਿਧਾਂਤ ਇਕ ਹੈ, ਛੰਦ ਚਾਲ ਇਕ ਹੈ, ਵਿਸਮਾਦੀ ਰੰਗ ਇਕ ਹੈ। ਇਹ ਸਾਂਝ ਇਸ ਸਿਟੇ ਤੇ ਵੀ ਲੈ ਜਾਂਦੀ ਹੈ ਕਿ ਗੁਰੂ ਸਾਹਿਬਾਨ ਕਈ ਥਾਂ ਭਗਤ ਬਾਣੀ ਤੋਂ ਵੀ ਪਰੇਰਤ ਹੋ ਕੇ ਰਚਨਾ ਕਰਦੇ ਸਨ।

(੨) ਭੈਰਉ ਰਾਗ ਵਿਚੋਂ ਹੀ ਕਬੀਰ ਸਾਹਿਬ ਦੀ ਇਹ ਰਚਨਾ ਵੇਖੋ:—

ਅਗਮ ਦ੍ਰੁਗਮ ਗੜਿ ਰਚਿਓ ਬਾਸ ॥ ਜਾਮਹਿ ਜੋਤਿ ਕਰੇ ਪਰਗਾਸ ॥

ਬਿਜਲੀ ਚਮਕੈ ਹੋਇ ਅਨੰਦੁ ॥ ਜਿਹ ਪਉੜੇ ਪ੍ਰਭ ਬਾਲ ਗੋਬਿੰਦ ॥ ੧ ॥
ਇਹ ਜੀਉ ਰਾਮ ਨਾਮ ਲਿਵ ਲਾਗੈ ॥ ਜਰਾ ਮਰਨੁ ਛੂਟੈ ਭ੍ਰਮੁ ਭਾਗੈ ॥੧॥ਰਹਾਉ॥
ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥ ਹਉਮੈ ਗਾਵਨਿ ਗਾਵਹਿ ਗੀਤ ॥
ਅਨਹਦ ਸਬਦ ਹੋਤ ਝੁਨਕਾਰ ॥ ਜਿਹ ਪਉੜੇ ਪ੍ਰਭ ਸ੍ਰੀ ਗੋਪਾਲ ॥ ੨ ॥
ਖੰਡਲ ਮੰਡਲ ਮੰਡਲ ਮੰਡਾ ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥
ਅਗਮ ਅਗੋਚਰੁ ਰਹਿਆ ਅਭਅੰਤ ॥ ਪਾਰੁ ਨ ਪਾਵੈ ਕੋ ਧਰਨੀ ਧਰ ਮੰਤ ॥ ੩ ॥
ਕਦਲੀ ਪੁਹਪ ਧੂਪ ਪਰਗਾਸ ॥ ਰਜ ਪੰਕਜ ਮਹਿ ਲੀਓ ਨਿਵਾਸ ॥
ਦੁਆਦਸ ਦਲ ਅਭ ਅੰਤਰਿ ਮੰਤ ॥ ਜਹ ਪਉੜੇ ਸ੍ਰੀ ਕਮਲਾ ਕੰਤ ॥ ੪ ॥
ਅਰਧ ਉਰਧ ਮੁਖਿ ਲਾਗੋ ਕਾਸੁ ॥ ਸੁੰਨ ਮੰਡਲ ਮਹਿ ਕਰਿ ਪਰਗਾਸੁ ॥
ਊਹਾਂ ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥ ੫ ॥
ਸੋ ਬ੍ਰਹਮੰਡਿ ਪਿੰਡਿ ਸੋ ਜਾਨੁ ॥ ਮਾਨਸਰੋਵਰਿ ਕਰਿ ਇਸਨਾਨੁ ॥
ਸੋਹੰ ਸੋ ਜਾਕਉ ਹੈ ਜਾਪ ॥ ਜਾਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥ ੬ ॥
ਅਬਰਨ ਬਰਨ ਘਾਮ ਨਹੀ ਛਾਮ ॥ ਅਵਰ ਨ ਪਾਈਐ ਗੁਰ ਕੀ ਸਾਮ ॥
ਟਾਰੀ ਨ ਟਰੈ ਆਵੈ ਨ ਜਾਇ ॥ ਸੁੰਨ ਸਹਜ ਮਹਿ ਰਹਿਓ ਸਮਾਇ ॥ ੭ ॥
ਮਨਮਧੇ ਜਾਨੈ ਜੇ ਕੋਇ ॥ ਜੋ ਬੋਲੈ ਸੋ ਆਪੈ ਹੋਇ ॥
ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ ॥ ਕਹਿ ਕਬੀਰ ਸੋ ਪ੍ਰਾਨੀ ਤਰੈ ॥ ੮॥ ੧ ॥

(ਭੈਰਉ ਕਬੀਰ ਜੀ, ੧੧੬੨)

ਰਾਗ ਸਾਰਗ ਵਿਚੋਂ ਗੁਰੂ ਅਰਜਨ ਸਾਹਿਬ ਦੀ ਇਹ ਅਸ਼ਟਪਦੀ ਵੇਖੋ :—

ਅਗਮ ਅਗਾਧਿ ਸੁਨਹੁ ਜਨ ਕਥਾ ॥
ਪਾਰਬ੍ਰਹਮ ਕੀ ਅਚਰਜ ਸਭਾ ॥ ੧ ॥ ਰਹਾਉ ॥
ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਨ ਗਾਇ ਅਪਾਰ ॥
ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨ ਬਿਨਾਸੁ ॥ ੧ ॥
ਮਿਤਿ ਨਾਹੀ ਜਾ ਕਾ ਬਿਸਥਾਰੁ ॥ ਸੋਭਾ ਤਾਕੀ ਅਪਰ ਅਪਾਰ ॥
ਅਨਿਕ ਰੰਗ ਜਾ ਕੇ ਗਨੇ ਨ ਜਾਹਿ ॥ ਸੋਗ ਹਰਖ ਦੁਹਹੂ ਮਹਿ ਨਾਹਿ ॥ ੨ ॥
ਅਨਿਕ ਬ੍ਰਹਮੇ ਜਾ ਕੇ ਬੇਦ ਧੁਨਿ ਕਰਹਿ ॥
ਅਨਿਕ ਮਹੇਸ ਬੈਸਿ ਧਿਆਨੁ ਧਰਹਿ ॥
ਅਨਿਕ ਪੁਰਖ ਅੰਸਾ ਅਵਤਾਰ ॥ ਅਨਿਕ ਇੰਦ੍ਰ ਊਭੇ ਦਰਬਾਰ ॥ ੩ ॥
ਅਨਿਕ ਪਵਨ ਪਾਵਕ ਅਰੁ ਨੀਰ ॥ ਅਨਿਕ ਰਤਨ ਸਾਗਰ ਦਧਿ ਖੀਰ ॥
ਅਨਿਕ ਸੂਰ ਸਸੀਅਰ ਨਖਿਆਤਿ ॥ ਅਨਿਕ ਦੇਵੀ ਦੇਵਾ ਬਹੁ ਭਾਂਤਿ ॥ ੪ ॥

ਅਨਿਕ ਬਸੁਧਾ ਅਨਿਕ ਕਾਮਧੇਨ ॥ ਅਨਿਕ ਪਾਰਜਾਤ ਅਨਿਕ ਮੁਖਿ ਬੇਨ ॥
ਅਨਿਕ ਅਕਾਸ ਅਨਿਕ ਪਾਤਾਲ ॥ ਅਨਿਕ ਮੁਖੀ ਜਪੀਐ ਗੋਪਾਲ ॥ ੫ ॥
ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ ॥ ਅਨਿਕ ਜੁਗਤਿ ਹੋਵਤ ਬਖਿਆਨ ॥
ਅਨਿਕ ਸਰੋਤੇ ਸੁਨਹਿ ਨਿਧਾਨ ॥ ਸਰਬ ਜੀਅ ਪੂਰਨ ਭਗਵਾਨ ॥ ੬ ॥
ਅਨਿਕ ਧਰਮ ਅਨਿਕ ਕੁਮੇਰ ॥ ਅਨਿਕ ਬਰਨ ਅਨਿਕ ਕਨਿਕ ਸੁਮੇਰ ॥
ਅਨਿਕ ਸੇਖ ਨਵਤਨ ਨਾਮੁ ਲੇਹਿ ॥ ਪਾਰਬ੍ਰਹਮ ਕਾ ਅੰਤੁ ਨ ਤੇਹਿ ॥ ੭ ॥
ਅਨਿਕ ਪੁਰੀਆ ਅਨਿਕ ਤਹ ਖੰਡ ॥ ਅਨਿਕ ਰੂਪ ਰੰਗ ਬ੍ਰਹਮੰਡ ॥
ਅਨਿਕ ਬਨਾ ਅਨਿਕ ਫਲ ਮੂਲ ॥ ਆਪਹਿ ਸੂਖਮ ਆਪਹਿ ਅਸਥੂਲ ॥ ੮ ॥
ਅਨਿਕ ਜੁਗਾਦਿ ਦਿਨਸ ਅਰੁ ਰਾਤਿ ॥ ਅਨਿਕ ਪਰਲਉ ਅਨਿਕ ਉਤਪਾਤਿ ॥
ਅਨਿਕ ਜੀਅ ਜਾਕੇ ਗ੍ਰਿਹ ਮਾਹਿ ॥ ਰਮਤ ਰਾਮ ਪੂਰਨ ਸ੍ਰਬ ਠਾਂਹਿ ॥ ੯ ॥
ਅਨਿਕ ਮਾਇਆ ਜਾਕੀ ਲਖੀ ਨ ਜਾਇ ॥ ਅਨਿਕ ਕਲਾ ਖੇਲੈ ਹਰਿ ਰਾਇ ॥
ਅਨਿਕ ਧੁਨਿਤ ਲਲਿਤ ਸੰਗੀਤ ॥ ਅਨਿਕ ਗੁਪਤ ਪ੍ਰਗਟੇ ਤਹ ਚੀਤ ॥ ੧੦ ॥
ਸਭ ਤੇ ਊਚ ਭਗਤ ਜਾਕੈ ਸੰਗਿ ॥ ਆਠ ਪਹਰ ਗੁਨ ਗਾਵਹਿ ਰੰਗਿ ॥
ਅਨਿਕ ਅਨਾਹਦ ਆਨੰਦ ਝੁਨਕਾਰ ॥ ਉਆ ਰਸ ਕਾ ਕਛੁ ਅੰਤੁ ਨ ਪਾਰ ॥੧੧॥
ਸਤਿ ਪੁਰਖੁ ਸਤਿ ਅਸਥਾਨੁ ॥ ਊਚ ਤੇ ਊਚ ਨਿਰਮਲ ਨਿਰਬਾਨੁ ॥
ਅਪੁਨਾ ਕੀਆ ਜਾਨਹਿ ਆਪਿ ॥ ਆਪੇ ਘਟਿ ਘਟਿ ਰਹਿਓ ਬਿਆਪਿ ॥
ਕ੍ਰਿਪਾ ਨਿਧਾਨ ਨਾਨਕ ਦਇਆਲ ॥
ਜਿਨਿ ਜਪਿਆ ਨਾਨਕ ਤੇ ਭਏ ਨਿਹਾਲ ॥ ੧੨ ॥ ੧ ॥ ੨ ॥

(ਸਾਰਗ ਮਹਲਾ ੫, ੧੨੩੫—੩੬)

ਇਹਨਾਂ ਅਸ਼ਟਪਦੀਆਂ ਦਾ ਰੰਗ ਉਹ ਹੀ ਹੈ ਜੋ ਉਪਰਲੀਆਂ ਦਾ ਹੈ।

(੩) ਉਪਰਲੀਆਂ ਉਧਾਰਨਾਂ ਦੇ ਨਾਲ ਰਲਾ ਕੇ ਵੇਖੋ 'ਸੋਦਰੁ' ਤੇ 'ਸੋ ਪੁਰਖੁ' ਦੀਆਂ ਰਚਨਾਵਾਂ—ਇਕੋ ਰੰਗ ਤੇ ਮੰਡਲ ਬਝਦੇ ਹਨ :—

ਸੋਦਰੁ

ਸੋਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ ॥
ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥
ਗਾਵਨਿ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ ॥
ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ ॥

ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥
ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥
ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥
ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ ਨਾਲੇ ॥
ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥
ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
ਗਾਵਨਿ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ ਤੁਧਨੋ ਖਾਣੀ ਚਾਰੇ ॥
ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥
ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥
ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਉ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਫਿਰ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥ ੧ ॥
(ਰਾਗ ਆਸਾ ਮਹਲਾ ੧, ੩੪੭—੪੮)

## ਸੋ ਪੁਰਖੁ

ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥
ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥
ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥
ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣ ਹਾਰਾ ॥
ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ ॥ ੧ ॥
ਤੂੰ ਘਟਿ ਘਟਿ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥
ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥
ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥
ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥

ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ੍ ਕੁਰਬਾਣਾ ॥ ੨ ॥
ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖ ਵਾਸੀ ॥
ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀ ਤਿਨ ਤੂਟੀ ਜਮਕੀ ਫਾਸੀ ॥
ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨਕਾ ਭਉ ਸਭੁ ਗਵਾਸੀ ॥
ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ ਸਮਾਸੀ ॥
ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ ਜਨ ਨਾਨਕ ਤਿਨ ਬਲਿ ਜਾਸੀ ॥੩॥
ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬਿਅੰਤ ਬੇਅੰਤਾ ॥
ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ॥
ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ ॥
ਤੇਰੇ ਅਨੇਕ ਤੇਰੇਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤਜੀ ਕਰਿ ਕਿਰਿਆ ਖਟੁ ਕਰਮ ਕਰੰਤਾ॥
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥ ੪ ॥
ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥
ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ ॥
ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ ॥
ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ ॥
ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ ॥ ੫ ॥ ੧ ॥

(ਆਸਾ ਮਹਲਾ ੪, ੩੪੮)

(੪) ਗੁਰੂ ਨਾਨਕ ਸਾਹਿਬ ਦੀ ਬਸੰਤ ਰਾਗ ਵਿਚੋਂ ਇਹ ਅਸ਼ਟਪਦੀ ਦੇਖੋ :

ਆਪੇ ਭਵਰਾ ਫੂਲ ਬੇਲਿ ॥ ਆਪੇ ਸੰਗਤਿ ਮੀਤ ਮੇਲਿ ॥ ੧ ॥
ਐਸੀ ਭਵਰਾ ਬਾਸੁ ਲੇ ॥ ਤਰਵਰ ਫੂਲੇ ਬਨ ਹਰੇ ॥ ੧ ॥ ਰਹਾਉ ॥
ਆਪੇ ਕਵਲਾ ਕੰਤੁ ਆਪਿ ॥ ਆਪੇ ਗਾਵੇ ਸਬਦਿ ਥਾਪਿ ॥ ੨ ॥
ਆਪੇ ਬਛਰੂ ਗਊ ਖੀਰੁ ॥ ਆਪੇ ਮੰਦਰੁ ਥੰਮ੍ ਸਰੀਰੁ ॥ ੩ ॥
ਆਪੇ ਕਰਣੀ ਕਰਣਹਾਰੁ ॥ ਆਪੇ ਗੁਰਮੁਖਿ ਕਰਿ ਬੀਚਾਰੁ ॥ ੪ ॥
ਤੂ ਕਰਿ ਕਰਿ ਦੇਖਹਿ ਕਰਣਹਾਰੁ ॥ ਜੋਤਿ ਜੀਅ ਅਸੰਖ ਦੇਇ ਅਧਾਰੁ ॥ ੫ ॥
ਤੂ ਸਰੁ ਸਾਗਰੁ ਗੁਣ ਗਹੀਰੁ ॥ ਤੂ ਅਕੁਲ ਨਿਰੰਜਨੁ ਪਰਮ ਹੀਰੁ ॥ ੬ ॥
ਤੂ ਆਪੇ ਕਰਤਾ ਕਰਣ ਜੋਗੁ ॥ ਨਿਹਕੇਵਲੁ ਰਾਜਨ ਸੁਖੀ ਲੋਗੁ ॥ ੭ ॥
ਨਾਨਕ ਧ੍ਰਾਪੇ ਹਰਿਨਾਮ ਸੁਆਦਿ ॥ ਬਿਨੁ ਹਰਿ ਗੁਰ ਪ੍ਰੀਤਮ ਜਨਮੁ ਬਾਦਿ ॥੮॥੭॥

(ਬਸੰਤ ਮਹਲਾ ੧, ੧੧੯੦)

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥ ੧ ॥
ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥ ੧ ॥ ਰਹਾਉ ॥
ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥
ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥ ੨ ॥
ਆਪੇ ਬਹੁਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥
ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥ ੩ ॥
ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥
ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥ ੪ ॥ ੨੫ ॥

(ਸਿਰੀ ਰਾਗ ਮਹਲਾ ੧, ੨੩)

ਅਤੇ ਫਿਰ ਗੁਰੂ ਰਾਮਦਾਸ ਜੀ ਦੀਆਂ ਬਿਹਾਗੜੇ ਦੀ ਵਾਰ ਮਹਲਾ ੪ ਵਿਚ ਇਹ ਪਉੜੀਆਂ ਵੇਖੋ :—

ਆਪੇ ਖਾਣੀ ਆਪੇ ਬਾਣੀ ਆਪੇ ਖੰਡ ਵਰਭੰਡ ਕਰੇ ॥
ਆਪਿ ਸਮੁੰਦੁ ਆਪਿ ਹੈ ਸਾਗਰੁ ਆਪੇ ਹੀ ਵਿਚਿ ਰਤਨ ਧਰੇ ॥
ਆਪਿ ਲਹਾਏ ਕਰੇ ਜਿਸੁ ਕਿਰਪਾ ਜਿਸਨੋ ਗੁਰਮੁਖਿ ਕਰੇ ਹਰੇ ॥
ਆਪੇ ਭਉਜਲੁ ਆਪਿ ਹੈ ਬੋਹਿਥਾ, ਆਪੇ ਖੇਵਟੁ ਆਪਿ ਤਰੇ ॥
ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ ਤੁਝੈ ਸਰੇ ॥ ੯ ॥

(ਅਗਲੀਆਂ ਪਉੜੀਆਂ ਨੰ: ੧੦, ੧੧, ੧੨, ੧੩, ੧੪, ੧੫, ਵੀ ਵੇਖੋ)

ਹੁਣ ਭਟ ਗਯੰਦ ਦਾ ਇਹ ਸਵਯਾ ਵੇਖੋ :—

ਵਾਹੁ ਵਾਹੁ ਕਾ ਬਡਾ ਤਮਾਸਾ ॥
ਆਪੇ ਹਸੈ ਆਪਿ ਹੀ ਚਿਤਵੈ, ਆਪੇ ਚੰਦੁ ਸੂਰੁ ਪਰਗਾਸਾ ॥
ਆਪੇ ਜਲੁ ਆਪੇ ਥਲੁ ਥੰਮਨੁ, ਆਪੇ ਕੀਆ ਘਟਿ ਘਟਿ ਬਾਸਾ ॥
ਆਪੇ ਨਰੁ ਆਪੇ ਫੁਨਿ ਨਾਰੀ, ਆਪੇ ਸਾਰਿ ਆਪ ਹੀ ਪਾਸਾ ॥
ਗੁਰਮੁਖ ਸੰਗਤਿ ਸਭੈ ਬਿਚਾਰਹੁ, ਵਾਹੁ ਵਾਹੁ ਕਾ ਬਡਾ ਤਮਾਸਾ ॥

(ਪੰਨਾ ੧੪੦੨)

## ਬ੍ਰਹਮੰਡ ਰਚਨਾ

(੫) ਬ੍ਰਹਮੰਡ ਰਚਨਾ ਦੇ ਬਿਆਨ ਵਿਚ ਸ਼ੈਲੀ ਦੀ ਸਾਂਝ ਵੇਖਣ ਲਈ ਸਾਰੀਆਂ ਵਾਰਾਂ ਦੀਆਂ ਪਹਿਲੀਆਂ ਦੋ ਦੋ ਪਉੜੀਆਂ ਵੇਖੋ—ਸਾਂਝ ਪਰਤਖ ਦਿਸੇਗੀ ।

ਗੁਰੂ ਨਾਨਕ ਸਾਹਿਬ ਨੇ ਜਪੁਜੀ ਦੀਆਂ ਪਉੜੀਆਂ ਵਿਚ ਬ੍ਰਹਮੰਡ ਰਚਨਾ ਦਾ ਵਿਸਥਾਰ ਕੀਤਾ ਹੈ, ਵੇਖੋ :

ਅਸੰਖ ਜਪ ਅਸੰਖ ਭਾਉ ... ... ... ਤੂ ਸਦਾ ਸਲਾਮਤਿ ਨਿਰੰਕਾਰ ॥
(ਜਪੁ, ਪੰਨਾ ੩—੪)

ਸੁਖਮਨੀ ਸਾਹਿਬ ਦੀ ਸਾਰੀ ਦਸਵੀਂ ਅਸ਼ਟਪਦੀ ਵੇਖੋ :

ਕਈ ਕੋਟਿ ਹੋਏ ਪੂਜਾਰੀ ॥ ਕਈ ਕੋਟਿ ਆਚਾਰ ਬਿਉਹਾਰੀ ॥
... ... ... ..
ਕਈ ਕੋਟਿ ਨਵ ਤਨ ਨਾਮ ਧਿਆਵਹਿ ॥ ਨਾਨਕ ਕਰਤੇ ਕਾ ਅੰਤੁ ਨ ਪਾਵਹਿ ॥
(ਸੁਖਮਨੀ, ੨੭੫)

## ਨਾਮ ਮਹਿਮਾ

(੬) ਨਾਮ ਮਹਿਮਾ ਦੇ ਵਿਸ਼ੇ ਵਿਚ ਗੁਰੂ ਅਰਜਨ ਸਾਹਿਬ ਦੀ ਸ਼ੈਲੀ ਸੁਖਮਨੀ ਦੀਆਂ ਪਹਿਲੀਆਂ ਤਿੰਨ ਅਸ਼ਟਪਦੀਆਂ ਵਿਚ ਵੇਖੋ ਜਾਂ ਭੈਰਉ ਰਾਗ ਵਿਚੋਂ ਇਹ ਪਦਾ ਵੇਖੋ :

ਨਾਮੁ ਹਮਾਰੈ ਬੇਦ ਅਰੁ ਨਾਦ ॥ ਨਾਮੁ ਹਮਾਰੈ ਪੂਰੇ ਕਾਜ ॥
ਨਾਮੁ ਹਮਾਰੈ ਪੂਜਾ ਦੇਵ ॥ ਨਾਮੁ ਹਮਾਰੈ ਗੁਰ ਕੀ ਸੇਵ ॥ ੧ ॥
ਗੁਰਿ ਪੂਰੈ ਦ੍ਰਿੜਿਓ ਹਰਿਨਾਮੁ ॥ ਸਭ ਤੇ ਊਤਮੁ ਹਰਿ ਹਰਿ ਕਾਮੁ ॥੧॥ਰਹਾਉ॥
ਨਾਮੁ ਹਮਾਰੈ ਮਜਨ ਇਸਨਾਨੁ ॥ ਨਾਮੁ ਹਮਾਰੈ ਪੂਰਨ ਦਾਨੁ ॥
ਨਾਮੁ ਲੈਤ ਤੇ ਸਗਲ ਪਵੀਤ ॥ ਨਾਮੁ ਜਪਤ ਮੇਰੇ ਭਾਈ ਮੀਤ ॥ ੨ ॥
ਨਾਮੁ ਹਮਾਰੈ ਸਗਲ ਆਚਾਰ ॥ ਨਾਮੁ ਹਮਾਰੈ ਨਿਰਮਲ ਬਿਉਹਾਰ ॥ ੩ ॥
ਜਾਕੈ ਮਨਿ ਵਸਿਆ ਪ੍ਰਭੁ ਏਕੁ ॥ ਸਗਲ ਜਨਾ ਕੀ ਹਰਿ ਹਰਿ ਟੇਕ ॥
ਮਨਿ ਤਨਿ ਨਾਨਕ ਹਰਿ ਗੁਣ ਗਾਉ ॥
ਸਾਧ ਸੰਗਿ ਜਿਸੁ ਦੇਵੈ ਨਾਉ ॥ ੪ ॥ ੨੨ ॥ ੩੫ ॥
(ਭੈਰਉ ਮਹਲਾ ੫, ੧੧੪੫—੪੬)

ਜਾਂ ਆਪ ਦੀ ਹੀ ਭੈਰਉ ਰਾਗ ਵਿਚੋਂ ਇਹ ਅਸ਼ਟਪਦੀ ਵੇਖੋ :

ਜਿਸੁ ਨਾਮ ਰਿਦੈ ਸੋਈ ਵਡ ਰਾਜਾ ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥
ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ ॥
ਨਾਮ ਬਿਨਾ ਜਨਮੁ ਬਿਰਥਾ ਜਾਇ ॥ ੧ ॥

ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ ॥
ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ ॥ ੧ ॥ ਰਹਾਉ ॥
ਜਿਸੁ ਨਾਮੁ ਰਿਦੈ ਤਿਸੁ ਕੋਟਿ ਕਈ ਸੈਨਾ ॥
ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ ॥
ਜਿਸੁ ਨਾਮੁ ਰਿਦੈ ਸੋ ਸੀਤਲੁ ਹੂਆ ॥ ਨਾਮ ਬਿਨਾ ਧ੍ਰਿਗੁ ਜੀਵਨੁ ਮੂਆ ॥ ੨ ॥
ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ ॥
ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ ॥
ਜਿਸੁ ਨਾਮੁ ਰਿਦੈ ਤਿਨਿ ਨਉਨਿਧਿ ਪਾਈ ॥
ਨਾਮ ਬਿਨਾ ਭ੍ਰਮਿ ਆਵੈ ਜਾਈ ॥ ੩ ॥
ਜਿਸੁ ਨਾਮੁ ਰਿਦੈ ਸੋ ਵੇਪਰਵਾਹਾ ॥ ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ ॥
ਜਿਸੁ ਨਾਮੁ ਰਿਦੈ ਤਿਸੁ ਵਡ ਪਰਵਾਰਾ ॥ ਨਾਮ ਬਿਨਾ ਮਨਮੁਖ ਗਾਵਾਰਾ ॥੪॥

... ... ... ...

... ... ... ...

(ਭੈਰਉ ਮਹਲਾ ੫, ੧੧੫੫—੫੬)

ਹੁਣ ਵੇਖੋ ਭਟ ਕਲ੍ ਦੇ ਸਵਈਏ ਮਹਲੇ ਤੀਜੇ ਕੇ :—

ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ,
ਨਾਮ ਰਸੁ ਸਦਾ ਚਾਯ ਮੁਖਿ ਮਿਸ੍ਟ ਬਾਣੀ ॥
ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ ਗਤਿ ਅਗਮ ਜਾਣੀ ॥
ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ ॥
ਸਕਯਥੁ ਜਨਮੁ ਕਲ੍ਯ੍ਯੁਚਰੈ ਗੁਰੁ ਪਰਸ੍ਯਿਉ ਅਮਰ ਪ੍ਰਗਾਸੁ ॥ ੮ ॥

(ਪੰਨਾ ੧੩੯੩—੯੪)

## ਗੁਰੂ ਮਹਿਮਾ

(੭) ਗੁਰੂ ਮਹਿਮਾ ਵਿਚ ਨਾਮਦੇਵ ਜੀ ਦੀ ਰਾਗ ਭੈਰਉ ਵਿਚੋਂ ਇਹ ਅਸ਼ਟਪਦੀ ਵੇਖੋ :—

ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ ॥
ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥ ੧ ॥
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥
ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥ ੧ ॥ ਰਹਾਉ ॥

ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰਦੇਉ ਨ ਦਹਦਿਸ ਧਾਵੈ ॥
ਜਉ ਗੁਰਦੇਉ ਤ ਪੰਚ ਤੇ ਦੂਰਿ ॥ ਜਉ ਗੁਰਦੇਉ ਨ ਮਰਿਬੋ ਝੂਰਿ ॥ ੨ ॥
ਜਉ ਗੁਰਦੇਉ ਤ ਅੰਮ੍ਰਿਤਬਾਨੀ ॥ ਜਉ ਗੁਰਦੇਉ ਤ ਅਕਥ ਕਹਾਨੀ ॥
ਜਉ ਗੁਰਦੇਉ ਤ ਅੰਮ੍ਰਿਤ ਦੇਹ ॥ ਜਉ ਗੁਰਦੇਉ ਨਾਮ ਜਪਿ ਲੇਹਿ ॥ ੩ ॥
ਜਉ ਗੁਰਦੇਉ ਭਵਨ ਤ੍ਰੈ ਸੂਝੈ ॥ ਜਉ ਗੁਰਦੇਉ ਊਚਪਦ ਬੂਝੈ ॥
ਜਉ ਗੁਰਦੇਉ ਤ ਸੀਸੁ ਅਕਾਸਿ ॥ ਜਉ ਗੁਰਦੇਉ ਸਦਾ ਸਾਬਾਸਿ ॥ ੪ ॥
ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰਨਿੰਦਾ ਤਿਆਗੀ ॥
ਜਉ ਗੁਰਦੇਉ ਬੁਰਾ ਭਲਾ ਏਕ ॥ ਜਉ ਗੁਰਦੇਉ ਲਿਲਾਰਹਿ ਲੇਖ ॥ ੫ ॥
ਜਉ ਗੁਰਦੇਉ ਕੰਧੁ ਨਹੀ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ ॥
ਜਉ ਗੁਰਦੇਉ ਤ ਛਾਪਰਿ ਛਾਈ ॥ ਜਉ ਗੁਰਦੇਉ ਸਿਹਜ ਨਿਕਸਾਈ ॥ ੬ ॥
ਜਉ ਗੁਰਦੇਉ ਤ ਅਠਸਠਿ ਨਾਇਆ ॥
ਜਉ ਗੁਰਦੇਉ ਤ ਤਨਿ ਚਕ੍ਰ ਲਗਾਇਆ ॥
ਜਉ ਗੁਰਦੇਉ ਤ ਦੁਆਦਸ ਸੇਵਾ ॥ ਜਉ ਗੁਰਦੇਉ ਤ ਸਭੈ ਬਿਖੁ ਮੇਵਾ ॥ ੭ ॥
ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰਦੇਉ ਤ ਜਮ ਤੇ ਛੂਟੈ ॥
ਜਉ ਗੁਰਦੇਉ ਤ ਭਉਜਲੁ ਤਰੈ ॥ ਜਉ ਗੁਰਦੇਉ ਤ ਜਨਮਿ ਨ ਮਰੈ ॥ ੮ ॥
ਜਉ ਗੁਰਦੇਉ ਅਠਦਸ ਬਿਉਹਾਰ ॥ ਜਉ ਗੁਰਦੇਉ ਅਠਾਰਹ ਭਾਰ ॥
ਬਿਨੁ ਗੁਰਦੇਉ ਅਵਰ ਨਹੀ ਜਾਈ ॥ ਨਾਮਦੇਉ ਗੁਰ ਕੀ ਸਰਣਾਈ ॥ ੯ ॥ ੧ ॥
(ਭੈਰਉ ਨਾਮਦੇਵ ਜੀ, ੧੧੬੬—੬੭)

ਇਸੇ ਵਿਸ਼ੇ ਤੇ ਗੁਰੂ ਨਾਨਕ ਸਾਹਿਬ ਦਾ ਰਾਗ ਬਸੰਤੁ ਵਿਚ ਇਹ ਸ਼ਬਦ ਵੇਖੋ :—

ਗੁਰ ਚਰਨ ਸਰੇਵਹਿ ਗੁਰਸਿਖ ਤੋਰ ॥
ਗੁਰ ਸੇਵ ਤਰੇ ਤਜਿ ਮੇਰ ਤੋਰ ॥
ਨਰ ਨਿੰਦਕ ਲੋਭੀ ਮਨਿ ਕਠੋਰ ॥
ਗੁਰ ਸੇਵ ਨ ਭਾਈ ਸਿ ਚੋਰ ਚੋਰ ॥ ੨ ॥
ਗੁਰ ਤੁਠਾ ਬਖਸੇ ਭਗਤਿ ਭਾਉ ॥
ਗੁਰਿ ਤੁਠੈ ਪਾਈਐ ਹਰਿ ਮਹਲਿ ਠਾਉ ॥
ਪਰਹਰਿ ਨਿੰਦਾ ਹਰਿ ਭਗਤਿ ਜਾਗੁ ॥
ਹਰਿ ਭਗਤਿ ਸੁਹਾਵੀ ਕਰਮਿ ਭਾਗੁ ॥ ੩ ॥
ਗੁਰੁ ਮੇਲਿ ਮਿਲਾਵੈ ਕਰੇ ਦਾਤਿ ॥
ਗੁਰਸਿਖ ਪਿਆਰੇ ਦਿਨਸੁ ਰਾਤਿ ॥

ਫਲੁ ਨਾਮੁ ਪਰਾਪਤਿ ਗੁਰੁ ਤੁਸਿ ਦੇਇ ॥
ਕਹੁ ਨਾਨਕ ਪਾਵਹਿ ਵਿਰਲੇ ਕੋਇ ॥ ੪ ॥ ੭ ॥

(ਬਸੰਤ ਮਹਲਾ ੧, ੧੧੭੦)

ਭੱਟ ਨਲ੍ਹ ਦੇ ਸਵਈਏ ਮਹਲੇ ਚੌਥੇ ਕੇ ਵਿਚੋਂ ਇਹ ਵੇਖੋ :

ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ ॥
ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥
ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ ॥
ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ ॥
ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ ॥
ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹਥੇ ਰਹੈ ॥

(ਪੰਨਾ ੧੩੯੯)

## ਭਗਤ ਮਹਿਮਾ

(੮) ਪ੍ਰਹਿਲਾਦ ਜੀ ਦੀ ਕਥਾ ਰਾਗ ਭੈਰਉ ਵਿਚ ਹੀ ਗੁਰੂ ਅਮਰਦਾਸ ਜੀ ਨੇ ਲਿਖੀ ਹੈ ਅਤੇ ਨਾਲ ਹੀ ਨਾਮਦੇਵ ਜੀ ਨੇ ਲਿਖੀ ਹੈ, ਵੇਖੋ:

ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥
ਦੂਜੈ ਭਾਇ ਫਾਥੇ ਜਮਜਾਲਾ ॥
ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ ॥
ਹਰਿ ਸੁਖਦਾਤਾ ਮੇਰੈ ਨਾਲਾ ॥ ੧ ॥
ਗੁਰਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥
ਸਾਸਨਾ ਤੇ ਬਾਲਕੁ ਗਮੁ ਨ ਕਰੈ ॥ ੧॥ ਰਹਾਉ ॥
ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥
ਪੁਤ੍ਰ ਰਾਮਨਾਮੁ ਛੋਡਹੁ ਜੀਉ ਲੇਹੁ ਉਬਾਰੇ ॥
ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥
ਰਾਮਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥ ੨ ॥
ਸੰਡਾ ਮਰਕਾ ਸਭਿ ਜਾਇ ਪੁਕਾਰੇ ॥
ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥

ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥
ਪ੍ਰਹਿਲਾਦ ਕਾ ਰਾਖਾ ਹੋਇ ਰਘੁਰਾਇਆ ॥ ੩ ॥
ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ ॥
ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥
ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥
ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥ ੪ ॥
ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥
ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥
ਗੁਰ ਕ ਸਬਦਿ ਹਉਮੈ ਬਿਖ ਮਾਰੇ ॥
ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥

(ਰਾਗ ਭੈਰਉ ਮਹਲਾ ੩, ੧੧੩੩)

ਹੁਣ ਵੇਖੋ ਨਾਮਦੇਵ ਜੀ ਦਾ ਸ਼ਬਦ ਇਸੇ ਸੰਬੰਧ ਵਿਚ :—

ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥
ਰਾਮ ਕਹੈ ਕਰਤਾਲ ਬਜਾਵੈ ਚਟੀਆ ਸਭੈ ਬਿਗਾਰੇ ॥ ੧ ॥
ਰਾਮਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ ਰਹਾਉ ॥
ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥ ੨ ॥
ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ ॥
ਗਿਰਿਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥ ੩ ॥
ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥ ੪ ॥
ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹਿ ਰਾਮੁ ਅਭੈ ਪਦ ਦਾਤਾ ॥ ੫ ॥ ੩ ॥੯॥

(ਭੈਰਉ ਨਾਮ ਦੇਵ ਜੀ, ੧੧੬੫)

ਹੁਣ ਕਬੀਰ ਜੀ ਦਾ ਇਸੇ ਵਿਸ਼ੇ ਤੇ ਰਾਗ ਬਸੰਤੁ ਵਿਚੋਂ ਇਹ ਸ਼ਬਦ ਵੇਖੋ :

ਪ੍ਰਹਲਾਦ ਪਠਾਏ ਪੜਨਸਾਲ ॥ ਸੰਗਿ ਸਖਾ ਬਹੁ ਲੀਏ ਬਾਲ ॥
ਮੋਕਉ ਕਹਾ ਪੜ੍ਹਾਵਸਿ ਆਲ ਜਾਲ ॥ ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋਪਾਲ ॥੧॥
ਨਹੀ ਛੋਡਉ ਰੇ ਬਾਬਾ ਰਾਮ ਨਾਮ ॥

ਮੇਰੋ ਅਉਰ ਪੜਨ ਸਿਉ ਨਹੀ ਕਾਮੁ ॥ ੧ ॥ ਰਹਾਉ ॥
ਸੰਡੈ ਮਰਕੈ ਕਹਿਓ ਜਾਇ ॥ ਪ੍ਰਹਲਾਦ ਬੁਲਾਏ ਬੇਗਿ ਧਾਇ ॥
ਤੂ ਰਾਮ ਕਹਨ ਦੀ ਛੋਡੁ ਬਾਨਿ ॥ ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥੨॥
ਮੋਕਉ ਕਹਾ ਸਤਾਵਹੁ ਬਾਰ ਬਾਰ ॥ ਪ੍ਰਭਿ ਜਲ ਥਲ ਗਿਰਿ ਕੀਏ ਪਹਾਰ ॥
ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥
ਮੋਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥ ੩ ॥
ਕਾਢਿ ਖੜਗੁ ਕੋਪਿਓ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ ॥
ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ ਬਿਦਾਰ ॥ ੪ ॥
ਓਇ ਪਰਮ ਪੁਰਖ ਦੇਵਾਧਿ ਦੇਵ ॥ ਭਗਤਿ ਹੇਤ ਨਰਸਿੰਘ ਭੇਵ ॥
ਕਹਿ ਕਬੀਰ ਕੋ ਲਖੈ ਨ ਪਾਰ ॥ ਪ੍ਰਹਲਾਦ ਉਧਾਰੇ ਅਨਿਕ ਬਾਰ ॥ ੫ ॥ ੪ ॥

(ਬਸੰਤ ਕਬੀਰ ਜੀ, ੧੧੯੪)

## ਸ੍ਵੈ-ਜੀਵਨੀ

(੯) ਗੁਰੂ ਸਾਹਿਬਾਨ ਨੇ ਕਿਤੇ ਹੀ ਉਹਨਾਂ ਕਸ਼ਟਾਂ ਦਾ ਵਰਣਨ ਕੀਤਾ ਹੈ ਜੋ ਹਕੂਮਤ ਵਲੋਂ ਉਹਨਾਂ ਨੂੰ ਦਿਤੇ ਗਏ। ਪਰ ਭਗਤਾਂ ਨੇ ਵਿਸ਼ੇਸ਼ ਕਰ ਕੇ ਕਬੀਰ ਤੇ ਨਾਮਦੇਵ ਜੀ ਨੇ ਆਪਣੇ ਜੀਵਨ ਦੀਆਂ ਐਸੀਆਂ ਘਟਨਾਵਾਂ ਦਾ ਬਿਆਨ ਕੀਤਾ ਹੈ। ਐਸੀਆਂ ਰਚਨਾਵਾਂ ਵਿਚ ਸ਼ੈਲੀ ਦੀ ਸਾਂਝ ਵੀ ਪੈਦਾ ਹੋ ਗਈ ਹੈ। ਭੈਰਉ ਰਾਗ ਵਿਚੋਂ ਕਬੀਰ ਜੀ ਦਾ ਇਹ ਪਦਾ ਵੇਖੋ :—

ਗੰਗ ਗੁਸਾਇਨਿ ਗਹਿਰ ਗੰਭੀਰ ॥
ਜੰਜੀਰ ਬਾਂਧਿ ਕਰਿ ਖਰੇ ਕਬੀਰ ॥ ੧ ॥
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥
ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥
ਗੰਗਾ ਕੀ ਲਹਰਿ ਮੇਰੀ ਟੂਟੀ ਜੰਜੀਰ ॥
ਮ੍ਰਿਗ ਛਾਲਾ ਪਰ ਬੈਠੇ ਕਬੀਰ ॥ ੨ ॥
ਕਹਿ ਕਬੀਰ ਕੋਊ ਸੰਗ ਨ ਸਾਥ ॥
ਜਲ ਥਲ ਰਾਖਨ ਹੈ ਰਘੁਨਾਥ ॥ ੩ ॥

(ਭੈਰਉ ਕਬੀਰ ਜੀ, ੧੧੬੨)

ਇਸੇ ਰਾਗ ਵਿਚੋਂ ਨਾਮਦੇਵ ਜੀ ਦਾ ਇਹ ਹਾਲ ਪੜ੍ਹੋ :—

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥ ੧ ॥
ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥ ੧ ॥ ਰਹਾਉ ॥
ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥ ੨ ॥
ਬਾਦਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥ ੩ ॥
ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥ ੪ ॥
ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥ ੫ ॥
ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥ ੬ ॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥
ਪਿੰਡੁ ਪੜੈ ਤਉ ਹਰਿ ਗੁਨ ਗਾਇ ॥ ੭ ॥
ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਧਰੈ ਹਰਿ ਕੀ ਓਟ ॥ ੮ ॥
ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥ ੯ ॥
... ... ... ...
... ... ... ...
ਸਗਲ ਕਲੇਸ ਨਿੰਦਕ ਭਇਆ ਖੇਦੁ ॥
ਨਾਮੇ ਨਾਰਾਇਨ ਨਾਹੀ ਭੇਦੁ ॥ ੨੮ ॥ ੧ ॥ ੧੦ ॥

(ਭੈਰਉ ਨਾਮਦੇਵ ਜੀ, ੧੧੬੫–੬੬)

ਸਪਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ੈਲੀ ਦੀ ਸਾਂਝ ਸਰਬ-ਵਿਆਪੀ ਹੈ। ਸ਼ੈਲੀ ਕਿਸੇ ਵਿਸ਼ੇ ਵਲ ਕਵੀ ਦੇ ਦ੍ਰਿਸ਼ਟੀ-ਕੋਨ ਤੋਂ ਉਤਪੰਨ ਕਰਨੀ ਹੈ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀਆਂ ਦੇ ਦ੍ਰਿਸ਼ਟੀਕੋਨ ਸਾਂਝੇ ਤੇ ਸਮਾਨ ਹਨ। ਇਹਨਾਂ ਸਾਰੇ ਕਵੀਆਂ ਵਿਚ ਆਦਰਸ਼ਾਂ, ਕੀਮਤਾਂ, ਉਦੇਸ਼ਾਂ, ਸਿਧਾਂਤਾਂ, ਸਾਧਨਾ, ਮਾਰਗਾਂ ਦੀ ਸਾਂਝ ਹੈ—ਇਸ ਲਈ ਸ਼ੈਲੀ ਵਿਚ ਸਾਂਝ ਕੁਦਰਤੀ ਹੈ। ਸਾਰਾ ਗੁਰੂ ਗ੍ਰੰਥ ਸਾਹਿਬ ਇਕ ਸਾਗਰ ਹੈ ਜਿਸ ਵਿਚੋਂ ਜਿਥੋਂ ਦਿਲ ਕਰੇ ਚੂਲੀ ਭਰ ਲਉ, ਸੁਆਦ ਰਸ, ਗੰਧ ਇਕੋ ਹੋਣਗੇ। ਸਾਰਾ ਗੁਰੂ ਗ੍ਰੰਥ ਸਾਹਿਬ ਇਕ ਪਰੋਸਿਆ ਹੋਇਆ ਥਾਲ ਹੈ, ਸਾਰਿਆਂ ਖਾਣਿਆਂ ਨੇ ਮਿਲ ਕੇ ਇਕੋ ਸੁਆਦ ਪੈਦਾ ਕਰਨਾ ਹੈ।

## (੬) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿੰਬਾਵਲੀ
## (Imagery)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਿੰਬਾਵਲੀ ਬੜੀ ਵਿਸ਼ਾਲ ਤੇ ਬਲਵਾਨ ਹੈ ਕਿਉਂਕਿ ਇਹ ਕਵਿਤਾ ਸਹਿਜ ਸੁਆਦ ਤੇ ਵੀ ਉੱਨਾ ਹੀ ਬਲ ਦਿੰਦੀ ਹੈ ਜਿੰਨਾ ਵਿਚਾਰਾਂ ਤੇ। ਸ਼ੇਖ

ਫਰੀਦ ਜੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਸਾਹਿਬ ਤੀਕ ਸਭ ਨੇ ਬਿੰਬਾਂ, ਰੂਪਕਾਂ ਤੇ ਉਪਮਾਵਾਂ, ਸ਼ਬਦ ਚਿਤ੍ਰਾਂ ਤੇ ਭਾਵ ਚਿਤ੍ਰਾਂ, ਪ੍ਰਤੀਕ ਤੇ ਚਿੰਨ੍ਹਾਂ ਦੀ ਵਰਤੋਂ ਕੀਤੀ ਹੈ। ਹਰ ਇਕ ਭਗਤ ਤੇ ਗੁਰੂ ਨੇ ਬੇਅੰਤ ਮੌਲਿਕ ਅਲੰਕਾਰ ਤੇ ਬਿੰਬ ਆਦਿ ਵਰਤੇ ਹਨ ਪਰ ਉਹਨਾਂ ਦੀ ਸਾਰੀ ਸੂਚੀ ਜਾਂ ਸਾਰਾ ਕੋਸ਼ ਇਥੇ ਦੇਣਾ ਅਸੰਭਵ ਹੈ; ਇਥੇ ਕੇਵਲ ਸਰਬ ਸਾਂਝੇ ਰੂਪਕ-ਉਪਮਾਵਾਂ, ਚਿਤ੍ਰਾਂ ਚਿੰਨ੍ਹਾਂ ਆਦਿ ਦਾ ਅਸੀਂ ਅਸਲ ਸ਼ਬਦ ਅੰਕਤ ਕਰਕੇ ਕੁਝ ਝਾਵਲਾ ਦੇਣ ਦਾ ਯਤਨ ਕਰਦੇ ਹਾਂ। ਇਥੇ ਉਦਾਹਰਣਾਂ ਐਸੇ ਬਿੰਬਾਂ ਦੀਆਂ ਹੀ ਦਿਤੀਆਂ ਜਾ ਰਹੀਆਂ ਹਨ ਜੋ ਸਾਰਿਆਂ ਨੇ ਵਰਤੇ ਹਨ।

## ਸ਼ੇਖ ਫਰੀਦ

੧. ਜਿਤੁ ਦਿਹਾੜੈ ਧਨ ਵਰੀ, ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥
ਜਿੰਦੁ ਨਿਮਾਣੀ ਕਢੀਐ ਹਡਾਂ ਕੂ ਕੜਕਾਇ ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥ ੧ ॥

੨. ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥ ੮ ॥

੩. ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥
ਛਪੜਿ ਢੂਢੈ ਕਿਆ ਹੋਵੈ, ਚਿਕੜਿ ਡੁਬੈ ਹਥੁ ॥ ੫੩ ॥

੪. ਚਲਿ ਚਲਿ ਗਈਆਂ ਪੰਖੀਆ, ਜਿਨੀ ਵਸਾਏ ਤਲ ॥
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥ ੬੬ ॥

੫. ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥
ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥ ੮੬ ॥

੬. ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥ ੯੬ ॥

੭. ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥ ੯੯ ॥

੮. ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥
ਚਾਰੇ ਕੁੰਡਾਂ ਢੂੰਢੀਆਂ ਰਹਣੁ ਕਿਥਾਊ ਨਾਹਿ ॥ ੧੦੨ ॥

੯. ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥ ੧੨੨ ॥

ਫ਼ਰੀਦ ਜੀ ਦੇ ਧਨ, ਸਾਹੇ, ਮਲਕੁ, ਹਡਾ ਕੂ ਕੜਕਾਇ, ਜਿੰਦ ਵਹੁਟੀ, ਮਰਣ ਵਰੁ, ਲੈ ਜਾਸੀ ਪਰਣਾਇ, ਵਾਲਹੁ ਨਿਕੀ ਪੁਰਸਲਾਤ, (ਪਾਪ) ਦੀ ਮੋਟਲੀ, ਤਿਲ (ਉਮਰ ਦੇ ਦਿਨ), ਅਖੀਂ ਪਤੀਣੀਆਂ, ਹੀਣੇ ਕੰਨ, ਸਾਖਪਕੰਦੀ, ਕਾਲੀਂ (ਜਵਾਨੀ), ਧਉਲੀਂ (ਬੁਢੇਪਾ), ਥਲ ਡੂੰਗਰ, ਲੋੜੇਂ ਦਾਖ, ਗਲੀਏ ਚਿਕੜੁ ਦੂਰਿ ਘਰੁ, ਦੁਹ ਚੀਵੀ ਬਲੰਦਿਆ, ਗੜ ਲੀਤਾ, ਘਰੁ ਲੁਟਿਆ, ਦੀਵੜੇ ਗਇਆ ਬੁਝਾਇ, ਕਮਾਦ, ਕਾਗਦ, ਕਪਾਹ, ਸਰਵਰ (ਸੰਸਾਰ), ਛਪੜੀ, ਹੰਸ, ਕੋਧ੍ਰੇ, ਪੰਖੀਆਂ, ਨਦੀ, ਬੇੜਾ, ਪਾਤਣੀ, ਕੰਧੀ ਉਤੈ ਰੁਖੜਾ, ਕਚਾ ਭਾਂਡਾ, ਦਰੀਆਵੈ ਦਾਹਾ, ਬਗਲਾ, ਹੰਸ, ਆਦਿ ਦੁਆਲੇ ਬਣੇ ਚਿਤ੍ਰ, ਚਿੰਨ੍ਹ, ਪ੍ਰਤੀਕ, ਬਿੰਬ—ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਆਮ ਵਰਤੇ ਹੋਏ ਹਨ ।

## ਕਬੀਰ ਜੀ

ਰਾਗ ਆਸਾ ਵਿਚੋਂ ਕਬੀਰ ਜੀ ਦੇ ਬਿੰਬ, ਚਿੰਨ੍ਹ, ਰੂਪਕ, ਉਪਮਾਵਾਂ ਵੇਖੋ :—

੧. ਮਾਇਆ ਫਾਸ ਬੰਧ ਨਹੀ ਫਾਰੈ, ਅਰ ਮਨ ਸੁੰਨਿ ਨ ਲੂਕੇ ॥
੨. ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ ॥
੩. ਜਿਉ ਪ੍ਰਤਿ ਬਿੰਬੁ ਬਿੰਬ ਕਉ ਮਿਲੀ ਹੈ, ਉਦਕ ਕੁੰਭੁ ਬਿਗਰਾਨਾ ॥
੪. ਪੰਚ ਮਾਰਿ ਪਾਵਾ ਤਲਿ ਦੀਨੇ ॥ (ਪੰਚ = ਕਾਮਾਦਿਕ)
੫. ਨਕਦੀ ਕੋ ਠਨਗਨੁ ਬਾਡਾ ਹੂੰ (ਮਾਇਆ = ਨਕਟੀ)
੬. ਬਟੂਆ ਏਕੁ ਬਹਤਰਿ ਆਧਾਰੀ ਏਹੋ ਜਿਸਹਿ ਦੁਆਰਾ ॥
ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ ॥
੭. ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ ॥
੮. ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ ॥
੯. ਕਹਿਤ ਕਬੀਰ ਸੁਨਹੁਰੇ ਸੰਤਹੁ ਭੈ ਸਾਗਰ ਕੈ ਤਾਈ ॥
੧੦. ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ ॥
੧੧. ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥
੧੨. ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥

੧੩. ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ ॥
੧੪. ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ ॥
੧੫. ਕੁਮ੍ਾਰੈ ਏਕ ਜੁ ਮਾਟੀ ਗੂੰਧੀ ਬਹੁਬਿਧਿ ਬਾਨੀ ਲਾਈ ॥
੧੬. ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥
੧੭. ਚਿਰਗਟ ਫਾਰਿ ਚਿਟਾਰਾ ਲੈ ਗਇਓ ਤਰੀ ਤਾਗਰੀ ਛੂਟੀ ॥
੧੮. ਸਰਪਨੀ ਤੇ ਊਪਰਿ ਨਹੀ ਬਲੀਆ ॥
੧੯. ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥
੨੦. ਕਊਆ ਕਹਾ ਕਪੂਰ ਚਰਾਏ ॥
੨੧. ਕਹਾ ਬਿਸੀਅਰ ਕਉ ਦੂਧੁ ਪੀਆਏ ॥
੨੨. ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥
੨੩. ਜਾ ਜਮੁ ਆਇ ਝੋਟ ਪਕਰੈ ॥
੨੪. ਬਾਜੀਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ ॥
੨੫. ਗਾਉ ਗਾਉ ਰੀ ਦੁਲਹਨੀ ਮੰਗਲ ਚਾਰਾ ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥
੨੬. ਨਾਭਿ ਕਮਲ ਮਹਿ ਬੇਦੀ ਰਚਿ ਲੇ ॥
੨੭. ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੀ ॥
੨੮. ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ ॥
੨੯. ਹੀਰੈ ਹੀਰਾ ਬੇਧਿ ॥
੩੦. ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ ॥

ਮਾਇਆ ਫਾਹੀ, ਸੁੰਨ, ਉਦਕ-ਕੁੰਭ, ਪੰਚ ਮਾਰਿ, ਨਕਟੀ, ਬਹਤਰਿ ਨਾਰੀ, ਨਵੈ ਖਡ, ਮਦਰੁ (ਸਰੀਰ), ਹੰਸ (ਆਤਮਾ), ਭੈਸਾਗਰ, ਜਮੁ, ਹਰਿਕਾ ਬਿਲੋਵਨਾ (ਸਿਮਰਨ), ਸੁਤ-ਜਨਨੀ, ਸਰਵਰ, ਖੇਤ, ਸੀਸ ਦਾ ਕੰਪਨਾ, ਨੈਨੋਂ ਨੀਰ ਬਹਿਣਾ, ਕੁਮਾਰੈ ਮਾਟੀ, ਜੰਮ ਕਾ ਡੰਡੁ, ਸਰਪਨੀ (ਮਾਇਆ), ਬਿਸੀਅਰ, ਦੂਧ, ਲੰਕਾ, ਜਮ ਝੋਟ (ਕੇਸ) ਪਕਰੈ, ਬਾਜਗਰੀ ਸੰਸਾਰ, ਰਾਜਾ ਰਾਮ ਭਤਾਰ, ਨਾਭਿ ਕਮਲ, ਸਾਸੁ (ਮਾਇਆ), ਪਤੰਗੁ, ਹੀਰਾ (ਹਿਰਦਾ), ਆਦਿ ਦੁਆਲੇ ਚਿਤ੍ਰ, ਬਿੰਬ, ਚਿੰਨ੍ਹ, ਅਲੰਕਾਰ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਬੁਣੇ ਹੋਏ ਹਨ ।

## ਨਾਮ ਦੇਉ ਜੀ

ਰਾਗ ਭੈਰਉ ਵਿਚੋਂ ਨਾਮ ਦੇਉ ਜੀ ਦਾ ਇਹ ਸ਼ਬਦ ਦਿੰਦੇ ਹਾਂ । ਨਾਮ ਲਈ ਤੀਬਰਤਾ ਦੇ ਬਿਆਨ ਲਈ ਬਹੁ ਥਾਈਂ ਇਹ ਉਪਮਾਵਾਂ ਵਰਤੀਆਂ ਹਨ :—

ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥

... ... ... ... ...

ਜੈਸੀ ਪਰਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥

... ... ... ... ...

ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥

... ... ... ... ...

## ਗੌਂਡ ਨਾਮ ਦੇਵ ਜੀ

ਨਾਦ ਭ੍ਰਮੇ ਜੈਸੇ ਮਿਰਗਾਏ ॥ ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥
ਐਸੇ ਰਾਮਾ ਐਸੇ ਹੇਰਉ ॥ ਰਾਮ ਛੋਡਿ ਚਿਤੁ ਅਨਤ ਨ ਫੇਰਉ ॥
ਜਿਉ ਮੀਨਾ ਹੇਰੈ ਪਸੂਆਰਾ ॥ ਸੋਨਾ ਗਢਤੇ ਹਿਰੈ ਸੁਨਾਰਾ ॥
ਜਿਉ ਬਿਖਈ ਹੇਰੈ ਪਰਨਾਰੀ ॥ ਕਉਡਾ ਡਾਰਤ ਹਿਰੈ ਜੁਆਰੀ ॥
ਜਹ ਜਹ ਦੇਖਉ ਤਹ ਤਹ ਰਾਮਾ ॥ ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥

## ਗੁਰੂ ਨਾਨਕ ਦੇਵ ਜੀ

(ਜਪੁ ਜੀ ਵਿਚੋਂ)

੧. ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਬਿੰਦ ॥
ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥
ਆਖਹਿ ਦਾਨਵ ਆਖਹਿ ਦਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥

੨. ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥

੩. ਭੁਗਤਿ ਗਿਆਨੁ, ਦਇਆ ਭੰਡਾਰਣਿ, ਘਟਿ ਘਟਿ ਵਾਜਹਿ ਨਾਦੁ ॥

੪. ਜਤੁ ਪਾਹਾਰਾ, ਧੀਰਜੁ ਸੁਨਿਆਰੁ ॥ ਅਹਰਣਿ ਮਤਿ, ਵੇਦੁ ਹਥੀਆਰੁ ॥
ਭਉ ਖਲਾ, ਅਗਨਿ ਤਪਤਾਉ ॥ ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ, ਸਚੀ ਟਕਸਾਲ ॥

੫. ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ ॥

## (ਸਿਰੀ ਰਾਗ ਵਿਚੋਂ)

੬. ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ ॥
ਪਰਨਿੰਦਾ ਪਰਮਲੁ ਮੁਖਿ ਸੁਧੀ, ਅਗਨਿ ਕ੍ਰੋਧੁ ਚੰਡਾਲੁ ॥
ਰਸ ਕਸ ਆਪੁ ਸਲਾਹਣਾ, ਏ ਕਰਮ ਮੇਰੇ ਕਰਤਾਰ ॥
੭. ਸਚੁ ਸਰਾ, ਗੁੜ ਬਾਹਰਾ, ਜਿਸੁ ਵਿਚਿ ਸਚਾ ਨਾਉ ॥
੮. ਨਾਉ ਨੀਰੁ ਚੰਗਿਆਈਆ, ਸਤੁ ਪਰਮਲੁ, ਤਨਿ ਵਾਸੁ ॥
੯. ਜਾਲਿ ਮੋਹੁ, ਘਸਿ ਮਸੁ ਕਰਿ, ਮਤਿ ਕਾਗਦੁ ਕਰਿ ਸਾਰੁ ॥
੧੦ ਸਭਿ ਰਸ ਮਿਠੇ ਮੰਨਿਐ, ਸੁਣਿਐ ਸਾਲੋਣੇ ॥
ਖਟ ਤੁਰਸੀ ਮੁਖਿ ਬੋਲਣਾ, ਮਾਰਣ ਨਾਦ ਕੀਏ ॥
ਛਤੀਹ ਅੰਮ੍ਰਿਤ ਭਾਉ ਏਕ, ਜਾਕਉ ਨਦਰਿ ਕਰੇਇ ॥
੧੧. ਕੁੰਗੂ ਦੀ ਕਾਂਇਆ, ਰਤਨਾ ਦੀ ਲਲਿਤਾ, ਅਗਰਿ ਵਾਸੁ ਤਨਿ ਸਾਸੁ ॥
ਅਠਸਠਿ ਤੀਰਥ ਕਾ ਮੁਖਿ ਟਿਕਾ, ਤਿਤੁ ਘਟਿ ਮਤਿ ਵਿਗਾਸੁ ॥
੧੨ ਗੁਣਵੰਤੀ ਗੁਣ ਵੀਥਰੈ, ਅਉਗੁਣਵੰਤੀ ਝੂਰਿ ॥
ਜੇ ਲੋੜਹਿ ਵਰ ਕਾਮਣੀ, ਨਹ ਮਿਲੀਐ ਪਿਰ ਕੂਰਿ ॥
ਨਾ ਬੇੜੀ ਨਾ ਤੁਲਹੜਾ, ਨਾ ਪਾਈਐ ਪਿਰੁ ਦੂਰਿ ॥
ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥
ਗੁਰਮੁਖਿ ਪੂਰਾ ਜੇ ਕਰੇ ਪਾਈਐ ਸਚੁ ਅਤੋਲੁ ॥
ਪ੍ਰਭੁ ਹਰਿਮੰਦਰੁ ਸੋਹਣਾ, ਤਿਸੁ ਮਹਿ ਮਾਣਕ ਲਾਲ ॥
ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥
ਬਿਨੁ ਪਉੜੀ ਗੜਿ ਕਿਉ ਚੜਉ, ਗੁਰ ਹਰਿ ਧਿਆਨ ਨਿਹਾਲ ॥
ਗੁਰ ਪਉੜੀ, ਬੇੜੀ ਗੁਰੂ, ਗੁਰੁ ਤੁਲਹਾ ਹਰਿ ਨਾਉ ॥
ਗੁਰੁ ਸਰੁ ਸਾਗਰੁ ਬੋਹਿਥੋ, ਗੁਰੁ ਤੀਰਥੁ ਦਰੀਆਉ ॥
ਜੇ ਤਿਸੁ ਭਾਵੈ ਊਜਲੀ, ਸਤ ਸਰਿ ਨਾਵਣੁ ਜਾਉ ॥
ਪੂਰੋ ਪੂਰੋ ਆਖੀਐ, ਪੂਰੈ ਤਖਤਿ ਨਿਵਾਸ ॥
ਪੂਰੈ ਥਾਨਿ ਸੁਹਾਵਣੈ, ਪੂਰੈ ਆਸ ਨਿਰਾਸ ॥
ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣ ਤਾਸ ॥
੧੩. ਆਵਹੁ ਭੈਣੇ ਗਲਿ ਮਿਲਹ, ਅੰਕਿ ਸਹੇਲੜੀਆਹ ॥
ਮਿਲਿ ਕੈ ਕਰਹ ਕਹਾਣੀਆ, ਸੰਮ੍ਰਥ ਕੰਤ ਕੀਆਹ ॥

ਸਾਚੇ ਸਾਹਿਬ ਸਭਿ ਗੁਣ, ਅਉਗਣ ਸਭਿ ਅਸਾਹ ॥
੧੪. ਜਾਇ ਪੁਛਹੁ ਸੋਹਾਗਣੀ, ਤੁਸੀ ਰਾਵਿਆ ਕਿਨੀ ਗੁਣੀ ॥
ਸਹਜਿ ਸੰਤੋਖ ਸੀਗਾਰੀਆ, ਮਿਠਾ ਬੋਲਣੀ ॥
ਪਿਰ ਰੀਸਾਲੂ ਤਾ ਮਿਲੈ, ਜਾ ਗੁਰ ਕਾ ਸਬਦ ਸੁਣੀ ॥
੧੫. ਧ੍ਰਿਗੁ ਜੀਵਣੁ ਦੋਹਾਗਣੀ, ਮੁਠੀ ਦੂਜੈ ਭਾਇ ॥
ਕਲਰ ਕੇਰੀ ਕੰਧ ਜਿਉ, ਅਹਿਨਿਸਿ ਕਿਰਿ ਢਹਿ ਪਾਇ ॥
੧੬. ਸੁੰਞੀ ਦੇਹ ਡਰਾਵਣੀ, ਜਾ ਜੀਉ ਵਿਚਹੁ ਜਾਇ ॥
ਭਾਹਿ ਬਲੰਦੀ ਵਿਝਵੀ, ਧੂਉ ਨ ਨਿਕਸਿਓ ਕਾਇ ॥
ਪੰਚੇ ਰੁੰਨੇ ਦੁਖਿ ਭਰੇ, ਬਿਨਸੇ ਦੂਜੈ ਭਾਇ ॥
੧੭ ਨਾਨਕ ਬੇੜੀ ਸਚ ਦੀ, ਤਰੀਐ ਗੁਰ ਵੀਚਾਰਿ ॥
੧੮. ਆਗੈ ਦੇਖਉ ਡਉ ਜਲੈ, ਪਾਛੈ ਹਰਿਓ ਅੰਗੂਰੁ ॥
੧੯. ਮੁਇਆ ਜਿਤੁ ਘਰਿ ਜਾਈਐ, ਤਿਤੁ ਜੀਵਦਿਆ ਮਰੁ ਮਾਰਿ ॥
੨੦. ਹਰਿ ਗੁਰੁ ਸਰਵਰੁ ਸੇਵਿ ਤੂ, ਪਾਵਹਿ ਦਰਗਹ ਮਾਨੁ ॥
੨੧. ਚਾਰੇ ਅਗਨਿ ਨਿਵਾਰਿ, ਮਰੁ ਗੁਰਮੁਖਿ ਹਰਿ ਜਲੁ ਪਾਇ ॥
ਅੰਤਰਿ ਕਮਲੁ ਪ੍ਰਗਾਸਿਆ, ਅੰਮ੍ਰਿਤੁ ਭਰਿਆ ਅਘਾਇ ॥
ਨਾਨਕ ਸਤਿਗੁਰੁ ਮੀਤੁ ਕਰਿ, ਸਚੁ ਪਾਵਹਿ ਦਰਗਹ ਜਾਇ ॥
੨੨. ਕੀਮਤਿ ਕਿਨੈ ਨ ਪਾਈਐ, ਰਿਦ ਮਾਣਕ ਮੋਲਿ ਅਮੋਲਿ ॥
ਭਾਈ ਰੇ ਹਰਿ ਹੀਰਾ ਗੁਰ ਮਾਹਿ ॥
੨੩. ਮਨ ਮਹਿ ਮਾਣਕੁ ਲਾਲੁ, ਨਾਮ ਰਤਨੁ ਪਦਾਰਥੁ ਹੀਰੁ ॥
ਸਚੁ ਵਖਰੁ, ਧਨੁ ਨਾਮੁ ਹੈ, ਘਟਿ ਘਟਿ ਗਹਿਰ ਗੰਭੀਰ ॥
੨੪. ਇਹੁ ਮਾਣਕੁ ਜੀਉ ਨਿਰਮੋਲੁ ਹੈ, ਕਉਡੀ ਬਦਲੈ ਜਾਇ ॥
੨੫. ਗੁਰ ਮਿਲਿ ਭਉਜਲੁ ਲੰਘੀਐ, ਦਰਗਹ ਪਤਿ ਪਰਵਾਣੁ ॥
੨੬. ਵਣਜੁ ਕਰਹੁ ਵਣਜਾਰਿਹੋ, ਵਖਰੁ ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ, ਜੈਸੀ ਨਿਬਹੈ ਨਾਲਿ ॥
੨੭. ਫਾਹੀ ਫਾਥੇ ਮਿਰਗ ਜਿਉ, ਦੂਖੁ ਘਣੋ ਨਿਤ ਰੋਇ ॥
੨੮. ਖੋਟੈ ਪੋਤੈ ਨਾ ਪਵਹਿ, ਤਿਨ ਹਰਿ ਗੁਰ ਦਰਸੁ ਨ ਹੋਇ ॥
੨੯. ਧਨ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥
ਪਬਣਿ ਕੇਰੇ ਪਤ ਜਿਉ, ਢਲਿ ਢੁਲਿ ਜੁੰਮਣਹਾਰ ॥

ਰੰਗੁ ਮਾਣਿ ਲੈ ਪਿਆਰਿਆ, ਜਾ ਜੋਬਨ ਨਉਹੁਲਾ ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥
ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥
ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥
ਕੀ ਨ ਸੁਣੇਹੀ ਗੋਰੀਏ, ਆਪਣ ਕੰਨੀ ਸੋਇ ॥
ਲਗੀ ਆਵਹਿ ਸਾਹੁਰੈ, ਨਿਤ ਨ ਪੇਈਆ ਹੋਇ ॥
ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥
ਗੁਣਾ ਗਵਾਈ ਗੰਠੜੀ, ਅਵਗਣ ਚਲੀ ਬੰਨਿ ॥

੩੦. ਆਪੇ ਰਸੀਆ, ਆਪਿ ਰਸੁ, ਆਪੇ ਰਾਵਣਹਾਰੁ ॥
ਆਪੇ ਹੋਵੈ ਚੋਲੜਾ, ਆਪੇ ਸੇਜ ਭਤਾਰ ॥

੩੧. ਇਹੁ ਤਨੁ ਧਰਤੀ, ਬੀਜੁ ਕਰਮਾ ਕਰੋ, ਸਲਿਲ ਆਪਾਉ ਸਾਰਿੰਗ ਪਾਣੀ ॥
ਮਨੁ ਕਿਰਸਾਣੁ, ਹਰਿ ਰਿਦੈ ਜੰਮਾਇ ਲੈ, ਇਉ ਪਾਵਸਿ ਪਦੁ ਨਿਰਬਾਣੀ ॥

੩੨. ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ, ਸਚ ਕੀ ਆਬ ਨਿਤ ਦੇਹਿ ਪਾਣੀ ॥
ਹੋਇ ਕਿਰਸਾਣੁ ਈਮਾਨੁ ਜੰਮਾਇਲੈ, ਭਿਸਤੁ ਦੋਜਕੁ ਮੂੜੇ ਏਵ ਜਾਣੀ ॥

੩੩. ਐਬ ਤਨਿ ਚਿਕੜੋ, ਇਹੁ ਮਨੁ ਮੀਡਕੋ, ਕਮਲ ਕੀ ਸਾਰ ਨਹੀ ਮੂਲਿ ਪਾਈ ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੈ, ਕਿਉ ਬੂਝੈ ਜਾ ਨਹ ਬੁਝਾਈ ॥

੩੪. ਏਕੁ ਸੁਆਨੁ ਦੁਇ ਸੁਆਨੀ ਨਾਲਿ ॥

੩੫. ਤੂ ਦਰੀਆਉ ਦਾਨਾ ਬੀਨਾ, ਮੈ ਮਛੁਲੀ ਕੈਸੇ ਅੰਤੁ ਲਹਾ ॥

੩੬. ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥ ਇਹੁ ਤੇਲੁ, ਦੀਵਾ ਇਉ ਜਲੈ ॥
ਕਰਿ ਚਾਨਣੁ ਸਾਹਿਬ ਤਉ ਮਿਲੈ ॥

ਇਹ ਹੈ ਗੁਰੂ ਨਾਨਕ ਸਾਹਿਬ ਦੀ ਬਿੰਬਾਵਲੀ ਦਾ ਝਾਵਲਾ, ਕੇਵਲ ਝਾਵਲਾ। ਪਰ ਇਤਨੇ ਵਿਚੋਂ ਪਤਾ ਲਗਦਾ ਹੈ ਕਿ ਆਪ ਕਿਵੇਂ ਬਿੰਬ ਉਸਾਰਦੇ ਹਨ—ਕਦੇ ਭੇਖਾਂ ਤੇ ਸਦਾਚਾਰਕ ਗੁਣਾਂ ਨੂੰ ਉਪਮਾ ਕੇ, ਕਦੇ ਕਿਤਿਆਂ ਤੇ ਗੁਣਾਂ ਨੂੰ ਉਪਮਾ ਕੇ, ਕਦੇ ਕੁਦਰਤ ਦੀਆਂ ਚੀਜ਼ਾਂ ਨਾਲ ਮਨੁਖੀ ਵਤੀਰਾ ਉਪਮਾ ਕੇ, ਕਦੇ ਸੋਹਾਗਣ, ਦੁਹਾਗਣ, ਧਨ-ਪਿਰ, ਦੇ ਗੀਤ ਗਾ ਕੇ। ਬੇੜੀ, ਤੁਲਹਾ, ਸਾਗਰ, ਬੋਹਿਥ, ਪਉੜੀ, ਤਖਤ, ਮਿਰਗ, ਪੋਤੇ, ਪਥਰਿ, ਨਾਠੀਅੜੇ, ਸਜਣ, ਗੋਰੀ, ਗੁਣਵੰਤੀ, ਰਾਵਣਹਾਰ, ਮੀਡਕ, ਭਉਰ, ਕਮਲ, ਸੁਆਨ, ਦਰੀਆ, ਮਛਲੀ ਦੀਵਾ ਆਦਿ ਅਨੇਕ ਘਰੋਗੀ ਤੇ ਕੁਦਰਤੀ ਵਸਤਾਂ ਦੁਆਲੇ ਅਲੰਕਾਰ ਤੇ ਬਿੰਬ ਉਸਾਰਦੇ ਸਨ।

# ਗੁਰੂ ਰਾਮਦਾਸ ਜੀ

ਗੁਰੂ ਰਾਮਦਾਸ ਜੀ ਦੇ ਬਿੰਬਾ ਦੀ ਢਾਲ ਉਹ ਹੀ ਹੈ ਜੋ ਗੁਰੂ ਨਾਨਕ ਸਾਹਿਬ ਦੇ ਬਿੰਬਾਂ ਦੀ ਹੈ—ਇਨ੍ਹਾਂ ਨੇ ਵੀ ਉਹਨਾਂ ਹੀ ਵਸਤਾਂ ਦੁਆਲੇ ਉਪਮਾ, ਰੂਪਕ, ਚਿੰਨ੍ਹ ਪ੍ਰਤੀਕ ਉਸਾਰੇ ਹਨ।

ਆਸਾ ਮਹਲਾ ੪ ਛੰਤ

੧. ਹਰਿ ਅੰਮ੍ਰਿਤ ਭਿੰਨੇ ਲੋਇਣਾ, ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
੨. ਮਨੁ ਰਾਮਿ ਕਸਵਟੀ ਲਾਇਆ, ਕੰਚਨੁ ਸੋਵਿੰਨਾ ॥
੩. ਗੁਰਮੁਖਿ ਰੰਗਿ ਚਲੂਲਿਆ, ਮੇਰਾ ਮਨੁ ਤਨੋ ਭਿੰਨਾ ॥
੪. ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥
੫. ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
੬. ਜਿਸੁ ਲਾਗੀ ਪੀਰ ਪਿਰੰਮ ਦੀ ਸੋ ਜਾਣੈ ਜਰੀਆ ॥
੭. ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥
੮. ਭਗਤਿ ਵਛਲ ਹਰਿ ਬਿਰਦੁ ਹੈ, ਹਰਿ ਲਾਜ ਰਖਾਇਆ ॥
੯. ਗੁਰਮੁਖਿ ਢੂਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥
੧੦. ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥
੧੧. ਹਰਿ ਹਰਿ ਹੀਰਾ ਰਤਨੁ ਹੈ, ਮੇਰਾ ਮਨੁ ਤਨੁ ਵਿਧਾ ॥
੧੨. ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ॥
੧੩. ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ ॥
੧੪. ਮੇਰੈ ਮਨਿ ਤਨਿ ਨਾਮੁ ਆਧਾਰੁ ਹੈ, ਹਉਮੈ ਬਿਖੁ ਜਾਲੀ ॥
੧੫. ਧਨੁ ਧੰਨੁ ਵਣਜਾਰਾ ਵਣਜੁ ਹੈ, ਗੁਰ ਸਾਹੁ ਸਾਬਾਸੇ ॥
੧੬. ਸਚੁ ਸਾਹੁ ਹਮਾਰਾ ਤੂ ਧਣੀ, ਸਭੁ ਜਗਤੁ ਵਣਜਾਰਾ ਰਾਮ ਰਾਜੇ ॥
੧੭. ਸਭ ਭਾਂਡੇ ਤੁਧੈ ਸਾਜਿਆ, ਵਿਚਿ ਵਸਤੁ ਹਰਿ ਥਾਰਾ ॥
੧੮. ਹਮ ਬਾਰਿਕ ਤੂੰ ਗੁਰ ਪਿਤਾ ਹੈ, ਦੇ ਮਤਿ ਸਮਝਾਏ ॥
੧੯. ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥
੨੦. ਹਰਿ ਲਧਾ ਰਤਨੁ ਪਦਾਰਥੋ, ਫਿਰਿ ਬਹੁੜਿ ਨ ਚਲਿਆ ॥
੨੧. ਹੁਣਿ ਵਤੈ ਹਰਿਨਾਮੁ ਨ ਬੀਜਿਓ, ਅਗੈ ਭੁਖਾ ਕਿਆ ਖਾਏ ॥
੨੨. ਜਿਨਾ ਅੰਤਰਿ ਕਪਟ ਵਿਕਾਰੁ ਹੈ, ਤਿਨਾ ਰੋਇ ਕਿਆ ਕੀਜੈ ॥

# ਗੁਰੂ ਅਰਜਨ ਸਾਹਿਬ

ਗੁਰੂ ਅਰਜਨ ਸਾਹਿਬ ਨੇ ਪ੍ਰੇਮ ਦੀ ਬਿਹਬਲਤਾ ਨੂੰ ਦਰਸਾਣ ਵਾਲੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ, ਬਿੰਬ-ਉਪਮਾਵਾਂ ਇਕੋ ਥਾਂ ਇਕੱਠੀਆਂ ਕਰ ਦਿਤੀਆਂ ਹਨ।

(ਬਿਲਾਵਲ ਮਹਲਾ ੫ ਅਸਟਪਦੀਆ)

ਪ੍ਰਭ ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ ਚੰਦ ਚਕੋਰ ॥
ਜਿਉ ਮੀਨ ਜਲ ਸਿਉ ਹੇਤੁ ॥ ਅਲਿ ਕਮਲ ਭਿੰਨੁ ਨ ਭੇਤੁ ॥
ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥
ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥
ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ ॥
ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥
ਜਿਉ ਦੀਪ ਪਤਨ ਪਤੰਗ ॥ ਜਿਉ ਚੋਰੁ ਹਿਰਤ ਨਿਸੰਗ ॥
ਮੈਗਲਹਿ ਕਾਮੈ ਬੰਧੁ ॥ ਜਿਉ ਗ੍ਰਸਤ ਬਿਖਈ ਧੰਧੁ ॥
ਜਿਉ ਜੂਆਰ ਬਿਸਨੁ ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥
ਕੁਰੰਕ ਨਾਦੈ ਨੇਹੁ ॥ ਚਾਤ੍ਰਿਕੁ ਚਾਹਤ ਮੇਹੁ ॥
ਜਨ ਜੀਵਨਾ ਸਤਸੰਗਿ ॥ ਗੋਬਿਦੁ ਭਜਨਾ ਰੰਗਿ ॥
ਰਸਨਾ ਬਖਾਨੈ ਨਾਮੁ ॥ ਨਾਨਕ ਦਰਸਨ ਦਾਨੁ ॥ (ਪੰਨਾ ੮੩੮)

ਮਾਲੀ ਗਉੜਾ ਦੇ ਇਕ ਸ਼ਬਦ ਵਿਚ ਆਪ ਉਪਮਾਵਾਂ ਦਿੰਦੇ ਹਨ, ਦੇਖੋ। ਨਾਮ ਕਿਵੇਂ ਸਹਾਈ ਹੈ ?

ਐਸੋ ਸਹਾਈ ਹਰਿ ਕੋ ਨਾਮ ॥ ਸਾਧ ਸੰਗਤਿ ਭਜੁ ਪੂਰਨ ਕਾਮ ॥
ਬੂਡਤ ਕਉ ਜੈਸੇ ਬੇੜੀ ਮਿਲਤ ॥ ਬੂਝਤ ਦੀਪਕ ਮਿਲਤ ਤਿਲਤ ॥
ਜਲਤ ਅਗਨੀ ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ ॥
ਜੈਸੇ ਰਣ ਮਹਿ ਸਖਾ ਭ੍ਰਾਤ ॥ ਜੈਸੇ ਭੂਖੇ ਭੋਜਨ ਮਾਤ ॥
ਜੈਸੇ ਕਿਰਖਹਿ ਬਰਸ ਮੇਘ ॥ ਜੈਸੇ ਪਾਲਨ ਸਰਨਿ ਸੇਂਘ ॥
ਗਰੁੜ ਮੁਖਿ ਨਹੀ ਸਰਪ ਤ੍ਰਾਸ ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥
ਜੈਸੋ ਆਂਡੋ ਹਿਰਦੇ ਮਾਹਿ ॥ ਜੈਸ ਦਾਨੋ ਚਕੀ ਦਰਾਹਿ ॥

ਬਹੁਤੁ ਉਪਮਾ ਥੋਰ ਕਹੀ ॥ ਹਰਿ ਅਗਮ ਅਗਮ ਅਗਾਧਿ ਤੂਹੀ ॥
ਊਚ ਮੂਚੌ ਬਹੁ ਅਪਾਰ ॥ ਸਿਮਰਤ ਨਾਨਕ ਤਰੇ ਸਾਰ ॥

(ਪੰਨਾ ੬੯੬—੭)

ਅਸੰਭਵ ਰੂਪ ਦੇ ਚਿਤ੍ਰ ਵੀ ਆਪ ਕਬੀਰ ਜੀ ਵਾਂਗ ਦਿੰਦੇ ਹਨ :—

ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ ॥ ਓਹੁ ਬਿਖਈ ਓਸੁ ਰਾਮ ਕੋ ਰੰਗੁ ॥
ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥ ਜਿਉ ਕਾਪੁਰਖੁ ਪੁਚਾਰੈ ਨਾਰੀ ॥
ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥ ਗਊ ਚਰਿ ਸਿੰਘ ਪਾਛੈ ਪਾਵੈ ॥
ਗਾਡਰ ਲੇ ਕਾਮਧੇਨੁ ਕਰਿ ਪੂਜੀ ॥ ਸਉਦੇ ਕਉ ਧਾਵੈ ਬਿਨੁ ਪੂੰਜੀ ॥

(ਗਉੜੀ, ੧੯੮)

ਆਪ ਨੇ ਉਹ ਸਾਰੇ ਚਿੰਨ੍ਹ ਵਰਤੇ ਹਨ ਜਿਹੜੇ ਗੁਰੂ ਨਾਨਕ ਸਾਹਿਬ ਨੇ ਵਰਤੇ ਸਨ। ਰਾਗ ਸੂਹੀ ਦੇ ਪਦਿਆਂ ਵਿਚ ਵੇਖੋ :

੧. ਬਾਜੀਗਰ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥
੨. ਸਾਂਗੁ ਉਤਾਰਿ ਥੰਮਿ੍ਹਓ ਪਾਸਾਰਾ ॥ ਤਬ ਏਕੋ ਏਕੰਕਾਰਾ ॥
੩. ਜਲ ਤੇ ਉਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥
੪. ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥
੫. ਗਿਆਨ ਰਤਨੁ ਅੰਤਰਿ ਤਿਸੁ ਜਾਗੈ ॥ ਦੁਰਮਤਿ ਜਾਇ ਪਰਮਪਦੁ ਪਾਗੈ ॥
੬. ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥
੭. ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥
੮. ਗਰਬਿ ਗਹੇਲੀ ਮਹਲੁ ਨ ਪਾਵੈ ॥ ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ॥
੯. ਗ੍ਰਿਹੁ ਵਸਿ ਗੁਰ ਕੀਨਾ, ਹਉ ਘਰ ਕੀ ਨਾਰਿ ॥
੧੦. ਦਸ ਦਾਸੀ ਕਰਿ ਦੀਨੀ ਭਤਾਰਿ ॥
੧੧. ਆਸ ਪਿਆਸੀ ਪਿਰ ਕਉ ਲੋੜੀ ॥
੧੨. ਕਵਨ ਕਹਾ ਗੁਨ ਕੰਤ ਪਿਆਰੇ ॥
੧੩. ਸਤੁ ਸੀਗਾਰੁ ਭਉ ਅੰਜਨੁ ਪਾਇਆ ॥
੧੪. ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥
੧੫. ਗੁਣ ਕਾਮਣ ਕਰਿ ਕੰਤੁ ਰੀਝਾਇਆ ॥
੧੬. ਸਭ ਤੇ ਊਚਾ ਮੰਦਰੁ ਮੇਰਾ ॥
੧੭. ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥

੧੮. ਸੇਜ ਵਿਛਾਈ ਸਰਧ ਪਿਆਰਾ ॥
੧੯. ਨਵ ਰੰਗ ਲਾਲ ਸੇਜ ਰਾਵਣ ਆਇਆ ॥
੨੦. ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥
੨੧. ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ ॥
੨੨. ਬਿਖੈ ਨਾਦ ਕਾਨ ਸੁਣਿ ਭੀਨਾ ॥
੨੩. ਘਰ ਮਹਿ ਠਾਕੁਰੁ ਨਦਰਿ ਨ ਆਵੈ ॥

ਭਾਰਤੀ ਭਗਤੀ ਜਾਂ ਪ੍ਰੇਮ ਕਾਵਿ ਦੀ ਬਿੰਬਾਵਲੀ ਦੀ ਇਕ ਪਰੰਪਰਾ ਬਣ ਚੁਕੀ ਸੀ। ਉਸੇ ਪਰੰਪਰਾ ਤੋਂ ਫਰੀਦ ਜੀ ਨੇ ਲਾਭ ਉਠਾਇਆ ਅਤੇ ਸਾਰੇ ਉਹ ਚਿੰਨ੍ਹ, ਚਿਤ੍ਰ, ਰੂਪਕ-ਉਪਮਾ ਵਰਤੇ, ਜੋ ਹਿੰਦੁਸਤਾਨੀ ਭਗਤ ਵਰਤਦੇ ਆ ਰਹੇ ਸਨ। ਕਬੀਰ ਜੀ, ਗੁਰੂ ਨਾਨਕ ਦੇਵ ਜੀ ਤੇ ਬਾਕੀ ਗੁਰੂ ਸਾਹਿਬਾਨ ਨੇ ਵੀ ਉਹ ਹੀ ਬਿਬ ਵਰਤੇ। ਮੌਲਿਕਤਾ ਉਹਨਾਂ ਦੀ ਜ਼ਾਤੀ ਪ੍ਰੇਮ ਤੀਬਰਤਾ ਵਿਚ ਸੀ, ਨਾਕਿ ਸ਼ਬਦਾਵਲੀ ਤੇ ਬਿੰਬਾਵਲੀ ਵਿਚ। ਕਿਸੇ ਭੇਖ ਦੇ ਇਕ ਅੰਗ ਤੇ ਕਿਸੇ ਸਦਾਚਾਰਕ ਗੁਣ ਦੀ ਸਮਾਨਤਾ ਕਰ ਦੇਣ ਦਾ ਹੁਨਰ ਵਿਸ਼ੇਸ਼ ਕਰਕੇ ਗੁਰੂ ਨਾਨਕ ਸਾਹਿਬ ਨੇ ਅਪਣਾਇਆ ਹੈ; ਰਸਮੀ ਉਪਮਾਵਾਂ ਨੂੰ ਗੁਰੂ ਅਰਜਨ ਸਾਹਿਬ ਨੇ ਵਧ ਅਪਣਾਇਆ ਹੈ। ਸੰਖਿਆ ਗਿਣਤੀ ਦੇ ਰਹਿਸਵਾਦੀ ਗੌਹਜ ਭਾਵਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀਆਂ ਨੇ ਵਰਤਿਆ ਹੈ ਜਿਵੇਂ :—

ਇਕ = ਪਾਰਬ੍ਰਹਮ ਪਰਮਾਤਮਾ।
ਦੋ = ਬ੍ਰਹਮ ਤੇ ਮਾਇਆ।
ਤ੍ਰੈ = ਤ੍ਰੈ ਗੁਣ; ਤਮਸ, ਰਜਸ, ਸਤਸ।
ਚਾਰ = ਚਾਰ ਵੇਦ।
ਪੰਚ = ਪੰਚ ਵਿਕਾਰ; ਪੰਚ ਗੁਣ।
ਛੇ (ਖਟ) = ਛੇ ਸ਼ਾਸਤ੍ਰ।
ਸਤ = ਸਤ ਦਿਨ।
ਅਠ = ਅਠ ਪਹਿਰ।
ਨੌਂ = ਨੌਂ ਦਰਵਾਜ਼ੇ (ਇੰਦ੍ਰੇ), ਨੌਂ ਭਵਨ, ਨੌਂ ਪ੍ਰਕਾਰ ਦੀ ਭਗਤੀ।
ਦਸ = ਦਸ ਅਵਤਾਰ; ਦਸ-ਗਿਆਨ ਤੇ ਕਰਮ ਇੰਦ੍ਰੇ; ਦਸਮ ਦੁਆਰ।
ਅਠਾਰਹਾ = ੧੮ ਪੁਰਾਣ।
ਬਹੱਤਰ = ਬਹੱਤਰ ਨਾੜੀਆਂ।

'ਧਨ ਪਿਰ' ਦੇ ਸਬੰਧਤ ਚਿੰਨ੍ਹ ਸਾਰੇ ਸੰਸਾਰ ਦੀ ਰਹਸਵਾਦੀ ਕਵਿਤਾ ਵਿਚ ਵਰਤੇ

ਹੋਏ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵੀ ਪ੍ਰਿਥਮ ਚਿੰਨ੍ਹ ਇਹ ਹੀ ਹੈ । ਧਨ-ਭਗਤ ਲਈ ਹੈ, ਪਿਰ-ਪਤੀ=ਪਰਮਾਤਮਾ ਲਈ ਹੈ । ਨਾਮ ਰਤਨ; ਗੁਰੂ=ਦੀਪਕ; ਸਾਗਰ=ਸੰਸਾਰ=ਭਵਜਲ ਆਦਿ ਆਮ ਵਰਤੇ ਜਾਂਦੇ ਪ੍ਰਤੀਕ ਹਨ ।

## (੭) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਥਿਹਾਸ ਦੀ ਵਰਤੋਂ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਮ ਕਵੀਆਂ ਨੇ ਭਾਰਤੀ ਮਿਥਿਹਾਸ ਦੀਆਂ ਘਟਨਾਵਾਂ ਅਤੇ ਉਸ ਦੇ ਪਾਤਰਾਂ ਵਲ ਆਪਣੀਆਂ ਰਚਨਾਵਾਂ ਵਿਚ ਸੰਕੇਤ ਕੀਤੇ ਹਨ । ਇਸਲਾਮੀ ਮਿਥਿਹਾਸ ਵਿਚੋਂ ਅਜ਼ਰਾਈਲ, ਪੁਰਸਲਾਤ ਤੇ ਦੋਜ਼ਖ ਵਲ ਸੰਕੇਤ ਕੀਤੇ ਹਨ । ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਹੁਤਾ ਮਿਥਿਹਾਸ ਸ਼ੁਧ ਰੂਪ ਵਿਚ ਨਿਰੋਲ ਭਾਰਤੀ ਹੈ । ਇਥੇ ਮਿਥਿਹਾਸ ਦੀ ਵਰਤੋਂ ਦੇਵੀ ਦੇਵਤਿਆਂ ਦੀ ਹੋਂਦ ਜਾਂ ਘਟਨਾਵਾਂ ਦੀ ਸਾਰਥਕਤਾ ਦੇ ਵਿਸ਼ਵਾਸ਼ ਵਿਚੋਂ ਨਹੀਂ ਕੀਤੀ ਗਈ ਜਾਪਦੀ ਸਗੋਂ ਉਸ ਦੀ ਮੁਖ ਕੀਮਤ ਵਿਆਖਿਆਤਮਕ ਜਾਂ ਸਿਧਾਂਤਕ ਹੈ—ਇਸ ਲਈ ਕਿ ਆਮ ਲੋਕ ਇਹਨਾਂ ਕਹਾਣੀਆਂ ਤੋਂ ਜਾਣੂ ਸਨ । ਭਗਤਾਂ ਵਿਚੋਂ ਤਿਰਲੋਚਨ ਨੇ, ਗੁਰੂ ਸਾਹਿਬਾਨ ਵਿਚੋਂ ਗੁਰੂ ਨਾਨਕ ਸਾਹਿਬ ਨੇ ਅਤੇ ਭੱਟਾਂ ਵਿਚੋਂ ਕਲ੍ਯ ਨੇ ਮਿਥਿਹਾਸ ਦੀ ਬਾਹਲੀ ਵਰਤੋਂ ਕੀਤੀ ਹੈ । ਹੇਠ ਦਿਤੀਆਂ ਰਚਨਾਵਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਮਿਥਿਹਾਸ ਦਾ ਰੂਪ ਪਰਗਟ ਹੋ ਸਕੇਗਾ । ਧਰੂ, ਪ੍ਰਹਿਲਾਦ, ਹਰਨਾਖਸ਼, ਬਾਲਮੀਕ, ਦਰੋਪਦੀ, (ਪੰਚਾਲੀ), ਗਨਕਾ, ਪੂਤਨਾ, ਸੁਦਾਮਾ, ਅਜਾਮਲ ਆਦਿ ਤੋਂ ਬਿਨਾਂ ਇਹ ਸੰਕੇਤ ਆਏ ਹਨ ।

ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ ਜੀ

ੴ ਸਤਿਗੁਰ ਪ੍ਰਸਾਦ ॥

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥ ੧ ॥ ਰਹਾਉ ॥
ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥
ਕੁਲ ਜਨ ਮਧੇ ਮਿਲ੍ਯ੍ਹੋ ਸਾਰਗ ਪਾਨ ਰੇ ॥ ਕਰਮ ਕਰਿ ਕਲੰਕੁ ਮਫੀਟਸਿ ਰੀ ॥੧॥
ਬਿਸ੍ਵ ਕਾ ਦੀਪਕ ਸ੍ਵਾਮੀ ਤਾ ਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾ ਚੇ ਬਾਧਵਾ ॥
ਕਰਮ ਕਰਿ ਅਰੁਣ ਪਿੰਗੁਲਾ ਰੀ ॥ ੨ ॥
ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥
ਕਰਮ ਕਰਿ ਕਪਾਲੁ ਮਫੀਟਸਿ ਰੀ ॥ ੩ ॥

ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪ ਤਰ ਸਿਖਰਿ ਸੁਨਾਗਰ ਨਦੀਚੇ ਨਾਥੰ ॥
ਕਰਮ ਕਰਿ ਖਾਰੁ ਮਫੀਟਸਿ ਰੀ ॥ ੪ ॥
ਦਾਧੀ ਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ॥
ਕਰਮ ਕਰਿ ਕਛਉਟੀ ਮਫੀਟਸਿ ਰੀ ॥ ੫ ॥
ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥ ਬਦਤ ਤ੍ਰਿਲੋਚਨ ਰਾਮ ਜੀ ॥ ੬ ॥ ੧ ॥

(ਪੰਨਾ ੬੬੫)

# ਗੁਰੂ ਨਾਨਕ ਦੇਵ ਜੀ

ਗਉੜੀ ਮਹਲਾ ੧ ॥

ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥
ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥
ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥ ੧ ॥
ਐਸਾ ਗਰਬੁ ਬੁਰਾ ਸੰਸਾਰੈ ॥
ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ ॥ ੧ ॥ ਰਹਾਉ ॥
ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥
ਬਿਨੁ ਗੁਰੁ ਪੂਛੇ ਜਾਇ ਪਇਆਰੀ ॥ ੨ ॥
ਹਰੀ ਚੰਦੁ ਦਾਨੁ ਕਰੈ ਜਸੁ ਲੇਵੈ ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥
ਆਪਿ ਭੁਲਾਇ ਆਪੇ ਮਤਿ ਦੇਵੈ ॥ ੩ ॥
ਦੁਰਮਤਿ ਹਰਣਾਖਸੁ ਦੁਰਾਚਾਰੀ ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥
ਪ੍ਰਹਲਾਦ ਉਧਾਰੇ ਕ੍ਰਿਪਾ ਧਾਰੀ ॥ ੪ ॥
ਭੂਲੋ ਰਾਵਣੁ ਮੁਗਧੁ ਅਚੇਤਿ ॥ ਲੂਟੀ ਲੰਕਾ ਸੀਸ ਸਮੇਤਿ ॥
ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥ ੫ ॥
ਸਹਸ ਬਾਹੁ ਮਧੁਕੀਟ ਮਹਿਖਾਸਾ ॥ ਹਰਣਾਖਸੁ ਲੇ ਨਖਹੁ ਬਿਧਾਸਾ ॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥ ੬ ॥
ਜਰਾਸੰਧਿ ਕਾਲ ਜਮੁਨ ਸੰਘਾਰੇ ॥ ਰਕਤ ਬੀਜੁ ਕਾਲੁ ਨੇਮੁ ਬਿਦਾਰੇ ॥
ਦੈਤ ਸੰਘਾਰਿ ਸੰਤ ਨਿਸਤਾਰੇ ॥ ੭ ॥

ਆਪੇ ਸਤਿਗੁਰੁ ਸਬਦੁ ਬੀਚਾਰੇ ॥ ਦੂਜੈ ਭਾਇ ਦੈਤ ਸੰਘਾਰੇ ॥
ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥ ੮ ॥
ਬੂਡਾ ਦੁਰਜੋਧਨੁ ਪਤਿ ਖੋਈ ॥ ਰਾਮੁ ਨ ਜਾਨਿਆ ਕਰਤਾ ਸੋਈ ॥
ਜਨ ਕਉ ਦੂਖਿ ਪਚੈ ਦੁਖੁ ਹੋਈ ॥ ੯ ॥
ਜਨਮੇਜੈ ਗੁਰ ਸਬਦੁ ਨ ਜਾਨਿਆ ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥
ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ ॥ ੧੦ ॥
ਕੰਸੁ ਕੇਸੁ ਚਾਂਡੂਰੁ ਨ ਕੋਈ ॥ ਰਾਮੁ ਨ ਚੀਨਿਆ ਅਪਨੀ ਪਤਿ ਖੋਈ ॥
ਬਿਨੁ ਜਗਦੀਸ ਨ ਰਾਖੈ ਕੋਈ ॥ ੧੧ ॥
ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥ ਗੁਰਮਤਿ ਧਰਮੁ ਧੀਰਜੁ ਹਰਿ ਨਾਇ
ਨਾਨਕ ਨਾਮੁ ਮਿਲੈ ਗੁਣ ਗਾਇ ॥ ੧੨ ॥ ੯ ॥

(ਪੰਨਾ ੨੨੪)

ਪ੍ਰਭਾਤੀ ਮਹਲਾ ੧ ਦਖਣੀ ॥

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥ ੧ ॥
ਕੋਈ ਜਾਣਿ ਨ ਭੂਲੈ ਭਾਈ ॥
ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥ ੧ ॥ ਰਹਾਉ ॥
ਤਿਨਿ ਹਰੀਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ॥
ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ ॥ ੨ ॥
ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥
ਕਿਉ ਪਇਆ ਲਿਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥
ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ ॥
ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥ ੪ ॥
ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ ॥
ਜੋ ਕਿਛੁ ਵਰਤੈ ਤੁਧੈ ਸਲਾਹੀ ਸਭ ਤੇਰੀ ਵਡਿਆਈ ॥ ੫ ॥
ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ ॥
ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ ॥ ੬ ॥
ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ ॥
ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ ॥ ੭ ॥

ਭੂਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੂਲੈ ॥
ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ ॥ ੮ ॥ ੪ ॥

(ਪੰਨਾ ੧੩੪੩—੪੪)

## ਗੁਰੂ ਅਰਜਨ ਦੇਵ ਜੀ

ਮਾਰੂ ਮਹਲਾ ੫ ॥

ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥ ਮਧੁ ਸੂਦਨ ਦਾਮੋਦਰ ਸੁਆਮੀ ॥
ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥ ੧ ॥
ਮੋਹਨ ਮਾਧਵ ਕ੍ਰਿਸਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥
ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥ ੨ ॥
ਧਰਣੀਧਰ ਈਸ ਨਰਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥
ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥ ੩ ॥
ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥ ਬਨਵਾਲੀ ਚਕ੍ਰ ਪਾਣਿ ਦਰਸਿ ਅਨੂਪਿਆ ॥
ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ ॥ ੪ ॥
ਭਗਤਿ ਵਛਲੁ ਅਨਾਥਹ ਨਾਥੇ ॥ ਗੋਪੀ ਨਾਥੁ ਸਗਲ ਹੈ ਸਾਥੇ ॥
ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥ ੫ ॥
ਮੁਕੰਦ ਮਨੋਹਰ ਲਖਮੀ ਨਾਰਾਇਣ ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥
ਕਮਲਾ ਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥ ੬ ॥
ਅਮੋਘ ਦਰਸਨ ਆਜੂਨੀ ਸੰਭਉ ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥
ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ ॥ ੭ ॥
ਸ੍ਰੀ ਰੰਗ ਬੈਕੁੰਠ ਕੇ ਵਾਸੀ ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥
ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥ ੮ ॥
ਨਿਰਾਹਾਰੀ ਨਿਰਵੈਰੁ ਸਮਾਖਿਆ ॥ ਧਾਰਿ ਖੇਲੁ ਚਤੁਰ ਭੁਜੁ ਕਹਾਇਆ ॥
ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥ ੯ ॥
ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥
ਸੰਖ ਚਕ੍ਰ ਗਦਾ ਹੈ ਧਾਰੀ ਮਹਾਂ ਸਾਰਥੀ ਸਤ ਸੰਗਾ ॥ ੧੦ ॥
ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥
ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥ ੧੧ ॥

ਨਿਹਕੰਟਕੁ ਨਿਹਕੇਵਲੁ ਕਹੀਐ ॥ ਧਨੰਜੈ ਜਲਿ ਥਲਿ ਹੈ ਮਹੀਐ ॥
ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥ ੧੨ ॥
ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥
ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥ ੧੩ ॥
ਨਿਰੰਕਾਰੁ ਅਛਲ ਅਡੋਲੋ ॥ ਜੋਤਿ ਸਰੂਪੀ ਸਭੁ ਜਗੁ ਮਉਲੋ ॥
ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥ ੧੪ ॥
ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥
ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪ ਨਹੀ ਇਕੁ ਤਿਲੁ ਰੰਗਾ ॥ ੧੫ ॥
ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥
ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਨੁ ਨਾਹੀ ਪ੍ਰਭ ਕਹਿ ਸੰਗਾ ॥੧੬ ॥
ਓਟ ਗਹੀ ਜਗਤ ਪਿਤ ਸਰਣਾਇਆ॥ਭੈ ਭਇਆਨਕ ਜਮਦੂਤ ਦੁਤਰ ਹੈ ਮਾਇਆ॥
ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ ॥ ੧੭ ॥
ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥ ਇਕੁ ਮਾਗਉ ਦਾਨੁ ਗੋਬਿਦ ਸੰਤ ਰੇਨਾ ॥
ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ ॥ ੧੮ ॥
ਜਿਨ ਕਉ ਕ੍ਰਿਪਾ ਕਰੀ ਸੁਖ ਦਾਤੇ ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥
ਸਗਲ ਨਾਮੁ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥ ੧੯ ॥
ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥
ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ ॥ ੨੦ ॥
ਤੇਰੀ ਗਤਿ ਮਿਤਿ ਤੂਹੈ ਜਾਣਹਿ ॥ ਤੂ ਆਪੇ ਕਥਹਿ ਤੈ ਆਪਿ ਵਖਾਣਹਿ ॥
ਨਾਨਕ ਦਾਸੁ ਦਾਸਨ ਕੋ ਕਰੀਅਹੁ ਹਰਿ ਭਾਵੈ ਦਾਸਾ ਰਾਖੁ ਸੰਗਾ ॥੨੧॥੨॥੧੧॥

(ਸਫਾ ੧੦੮੨—੧੦੮੩)

## ੮—ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਬਦਾਵਲੀ ਤੇ ਬੋਲੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਲਵਰ ਸੰਤਾਂ ਦੀ ਬਾਣੀ ਸ਼ਾਮਲ ਨਹੀਂ ਹੈ ਜਿਹਨਾਂ ਦੀਆਂ ਬੋਲੀਆਂ ਦਾ ਜਨਮ ਸੰਸਕ੍ਰਿਤ ਵਿਚੋਂ ਨਹੀਂ ਸੀ ਹੋਇਆ ਅਤੇ ਜੋ ਭਾਰਤ ਦੇ ਦੂਰ ਦਖਣ ਵਿਚ ਹੋਏ ਸਨ। ਇਸ ਮਹਾਨ ਪੁਸਤਕ ਵਿਚ ਉਹਨਾਂ ਪ੍ਰਾਂਤਾਂ ਦੇ ਭਗਤਾਂ ਦੀ ਬਾਣੀ ਹੈ ਜਿਹਨਾਂ ਦੀਆਂ ਬੋਲੀਆਂ ਸੰਸਕ੍ਰਿਤ— ਪ੍ਰਾਕ੍ਰਿਤ ਅਪਭ੍ਰੰਸ਼—ਪੜਾਵਾਂ ਵਿਚੋਂ ਲੰਘ ਕੇ ਵਰਤਮਾਨ ਪ੍ਰਾਂਤਕ ਬੋਲੀਆਂ ਦੇ ਰੂਪ ਵਿਚ ਪੁਜ ਰਹੀਆਂ ਸਨ। ਜਿਹਨਾਂ ਭਗਤਾਂ ਦੀ ਬਾਣੀ ਸ਼ਾਮਲ ਹੈ,

ਉਹ ਸਾਰੇ ੧੨ਵੀਂ ਤੋਂ ੧੫ਵੀਂ ਸਦੀ ਵਿਚ ਮਹਾਂਰਾਸ਼ਟਰ, ਬੰਗਾਲ, ਉਤ੍ਰ ਪ੍ਰਦੇਸ਼, ਰਾਜਿਸਥਾਨ' ਸਿੰਧ ਤੇ ਪੰਜਾਬ ਵਿਚ ਹੋਏ ਹਨ; ਗੁਰੂ ਸਾਹਿਬ ਤੇ ਉਹਨਾਂ ਦੇ ਨਿਕਟਵਰਤੀ ਸੰਤ ਜਾਂ ਭੱਟ ੧੬ਵੀਂ ਤੇ ੧੭ਵੀਂ ਸਦੀ ਵਿਚ ਪੰਜਾਬ ਵਿਚ ਹੋਏ ਹਨ। ਇਹਨਾਂ ਸਾਰਿਆਂ ਦੀ ਬੋਲੀ-ਸ਼ਬਦਾਵਲੀ, ਸ਼ਬਦ ਭੰਡਾਰ ਵਿਚ ਹੈਰਾਨ ਕਰਨ ਵਾਲੀ ਸਾਂਝ ਹੈ; ਕਿਤੇ ਕਿਤੇ ਪ੍ਰਾਂਤਕ ਰੰਗ ਪਤਾ ਲਗਦਾ ਹੈ ਜਿਵੇਂ ਕਿ ਨਾਮਦੇਵ ਜੀ ਦਾ, ਇਸ ਪਦੇ ਵਿਚੋਂ, (ਆਨੀਲੇ, ਭਰਾਈਲੇ, ਬੀਠਲ, ਭੈਲਾ ਆਦਿ ਤੋਂ)।

ਆਨੀਲੇ ਕੁੰਭ ਭਰਾਈਲੇ ਊਦਕ, ਠਾਕਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥

... ... ... ...

(ਰਾਗ ਆਸਾ)

ਜਾਂ ਜੈਦੇਵ ਜੀ ਦਾ (ਪਰ ਆਪ ਤੇ ਬਹੁਤ ਸੰਸਕ੍ਰਿਤ ਵਿਚ ਹੀ ਲਿਖਦੇ ਸਨ)

ਪਰਮਾਦਿ ਪੁਰਖ, ਮਨੋ ਪਿਮੰ, ਸਤਿ ਆਦਿ ਭਾਵ ਰਤੰ ॥
ਪਰਮਦਭੁਤੰ, ਪਰਕ੍ਰਿਤਿ ਪਰੰ, ਜਦਿ ਚਿੰਤਿ ਸਰਬਗਤੰ ॥

... ... ... ...

(ਰਾਗ ਗੂਜਰੀ)

ਜਾਂ ਕਿਸੇ ਕਿਸੇ ਟਾਵੇਂ ਟਾਵੇਂ ਸ਼ਬਦ ਦੀ ਵਰਤੋਂ ਕਰਕੇ ਕਬੀਰ, ਰਵਿਦਾਸ ਆਦਿ ਦੇ ਪ੍ਰਾਂਤ ਦਾ ਪਤਾ ਲਗਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਗਿਆਨਕ ਢੰਗ ਦੇ ਕੋਸ਼ ਜਾਂ ਇੰਡੈਕਸ ਨਹੀਂ ਬਣੇ ਹੋਏ ਜਿਹਨਾਂ ਦੀ ਅਸ਼ਦ ਜ਼ਰੂਰਤ ਹੈ ਜਿਵੇਂ ਕਿ ਇਸ ਵਿਚ ਵਰਤੇ ਨਾਵਾਂ, ਥਾਂਵਾਂ, ਸਿਧਾਂਤਕ ਸ਼ਬਦਾਂ, ਸ਼ਾਸਤ੍ਰੀ ਸ਼ਬਦਾਂ, ਰੂਪਕਾਂ, ਉਪਮਾਵਾਂ, ਚਿੰਨ੍ਹਾਂ, ਪ੍ਰਤੀਕਾਂ, ਬਿੰਬਾਂ, ਅਲੰਕਾਰਾਂ, ਪ੍ਰਭੂ ਨਾਮ ਮਾਲਾ ਆਦਿ ਦੇ—ਤੇ ਇਸ ਪੁਸਤਕ ਦਾ ਮੰਤਵ ਇਥੇ ਐਸਾ ਕੋਸ਼ ਦੇ ਸਕਣਾ ਨਹੀਂ ਹੈ। ਪਰ ਸੰਕੇਤ ਮਾਤਰ ਸਾਂਝੇ ਸ਼ਬਦ ਭੰਡਾਰ ਨੂੰ ਦਰਸਾਣ ਲਈ ਜਿਸ ਹੱਦ ਤੀਕ ਸੰਭਵ ਤੇ ਉਚਿਤ ਹੈ, ਮੈਂ ਇਹ ਜਤਨ ਕਰਾਂਗਾ।

ਮੋਟੀ ਤਰ੍ਹਾਂ ਵੇਖਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਭੰਡਾਰ ਨੂੰ ਇਹਨਾਂ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ—ਆਮ ਸ਼ਬਦਾਵਲੀ, ਸ਼ਾਸਤ੍ਰੀ ਸ਼ਬਦਾਵਲੀ, ਸਿਧਾਂਤਕ ਸ਼ਬਦਾਵਲੀ, ਚਿੰਨ੍ਹ-ਪ੍ਰਤੀਕ, ਉਪਮਾਵਾਂ, ਪ੍ਰਭੂ ਨਾਮ-ਮਾਲਾ।

ਸਾਰੇ ਸੰਤਾਂ, ਭਗਤਾਂ ਤੇ ਗੁਰੂਆਂ ਨੇ ੯੦ ਪ੍ਰਤੀਸ਼ਤ ਆਮ ਸ਼ਬਦਾਵਲੀ ਸਾਂਝੀ ਜਾਂ ਇਕੋ ਰੂਪ ਦੀ ਵਰਤੀ ਹੈ; ਸ਼ਾਸਤ੍ਰੀ ਤੇ ਸਿਧਾਂਤਕ ਸ਼ਬਦਾਵਲੀ ੧੦੦ ਪ੍ਰਤੀਸ਼ਤ ਇਕੋ ਵਰਤੀ ਹੈ।

ਚਿੰਨ੍ਹ, ਪ੍ਰਤੀਕ, ਰੂਪਕ ਤੇ ਉਪਮਾਵਾਂ ਵੀ ੧੦੦ ਪ੍ਰਤੀਸ਼ਤ ਇਕੋ ਹਨ ਅਤੇ ਇਹੋ ਹਾਲ ਪ੍ਰਭੂ ਨਾਮ ਮਾਲਾ ਦਾ ਹੈ ਸਿਵਾਏ 'ਬੀਠਲ' ਦੇ ਜੋ ਨਾਮਦੇਵ ਜੀ ਦਾ ਵਰਤਿਆ ਵਿਸ਼ਿਸ਼ ਨਾਮ ਹੈ ਜਾਂ ਕੁਝ ਕ੍ਰਿਸ਼ਨ ਨਾਮ, ਜਿਹਨਾਂ ਤੇ ਭੱਟਾਂ ਜਾਂ ਕੁਝ ਭਗਤਾਂ ਨੇ ਕੁਝ ਵਧੇਰੇ ਬਲ ਦਿਤਾ ਹੋਇਆ ਹੈ ਭਾਵੇਂ ਉਹ ਸਾਰੇ ਨਾਮ ਵੀ ਗੁਰੂ ਸਾਹਿਬਾਨ ਨੇ ਵਰਤੇ ਹੋਏ ਹਨ। ਸਹਿਜੇ ਹੀ ਸਿੱਟਾ ਨਿਕਲਦਾ ਹੈ ਕਿ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਵਲੀ ਇਕਸਾਰ ਤੇ ਸਾਂਝੀ ਹੈ।

ਇਸ ਗੱਲ ਦੇ ਕਾਰਨ ਵੀ ਗੁਝੇ ਨਹੀਂ। ਉਸ ਸਮੇਂ (੧੨ਵੀਂ ਤੋਂ ੧੬ਵੀਂ ਸਦੀ ਤੀਕ) ਅਪਭ੍ਰੰਸ਼ਾਂ ਤੇ ਵਰਤਮਾਨ ਬੋਲੀਆਂ ਦੇ ਰੂਪਾਂ ਵਿਚ ਘਟ ਭੇਦ ਸੀ, ਹੁਣ ਪ੍ਰਾਂਤਕ ਬੋਲੀਆਂ ਵਿਚ ਭੇਦ ਵਧ ਗਇਆ ਹੈ; ਸਾਰੇ ਭਗਤ ਤੇ ਗੁਰੂ ਸਾਰੇ ਭਾਰਤ ਲਈ ਲਿਖ ਰਹੇ ਸਨ, ਨਾ ਕਿ ਕੇਵਲ ਆਪਣੇ ਸੂਬੇ ਲਈ; ਸਾਰੇ ਸ਼ਾਸਤ੍ਰੀ ਤੇ ਸਿਧਾਂਤਕ ਸ਼ਬਦਾਵਲੀ ਇਕੋ ਸੋਮੇ ਵਿਚੋਂ ਲੈ ਰਹੇ ਸਨ ਅਤੇ ਉਹ ਸੋਮਾ ਭਾਰਤੀ ਦਰਸ਼ਨ—ਵੇਦਾਂ, ਛੇ ਸ਼ਾਸਤ੍ਰਾਂ, ਅਤੇ ਪੁਰਾਣਾ ਦਾ ਸੀ; ਸਾਰੇ ਚਿੰਨ੍ਹ, ਪ੍ਰਤੀਕ, ਰੂਪਕ, ਉਪਮਾਵਾਂ, ਇਕੋ ਸੋਮੇ ਵਿਚੋਂ ਲੈ ਰਹੇ ਸਨ ਅਤੇ ਉਹ ਸੋਮਾ ਪੁਰਾਣਾ, ਮਹਾਂਕਾਵਾਂ, ਭਾਰਤੀ ਰਹਸਵਾਦੀ ਕਵਿਤਾ ਦਾ ਸਾਂਝਾ ਸੀ; ਪ੍ਰਭੂ-ਨਾਮ-ਮਾਲਾ ਵੀ ਸਾਰੇ ਕਵੀ ਇਕੋ ਸੋਮੇ ਵਿਚੋਂ ਲੈ ਰਹੇ ਸਨ ਜਿਵੇਂ ਕਿ ਵਿਸ਼ਨੂੰ ਸਹੰਸਰ ਨਾਮਾ ਆਦਿ; ਸਾਰਿਆਂ ਵਿਚ ਵਿਚਾਰ, ਵਿਸ਼ੇ-ਵਸਤੂ ਦੀ ਸਾਂਝ ਸੀ ਅਤੇ ਸਾਰੇ ਉਪਨਿਸ਼ਦਾਂ ਤੋਂ ਪ੍ਰਭਾਵਤ ਸਨ; ਸਾਰੇ ਭਗਤ ਤੇ ਗੁਰੂ ਇਕ ਦੂਜੇ ਤੋਂ ਪ੍ਰਭਾਵਤ ਸਨ, ਇਸ ਲਈ ਆਪਣੇ ਆਪ ਉਹਨਾਂ ਵਿਚ ਹਰ ਪਰਕਾਰ ਦੀ ਸਾਂਝ ਬਣ ਰਹੀ ਸੀ; ਬਹੁਤਿਆਂ ਨੂੰ ਇਕ ਦੂਜੇ ਦੀ ਰਚਨਾ ਦਾ ਗਿਆਨ ਸੀ ਤੇ ਅਧਿਐਨ ਵੀ; ਸਾਰਿਆਂ ਦਾ ਭਰਮਣ ਵਿਸ਼ਾਲ ਸੀ, ਸਾਰਿਆਂ ਦੀ ਰਚਨਾ ਨੂੰ ਇਕੋ ਲੇਖਕ—ਭਾਈ ਗੁਰਦਾਸ—ਲਿਪੀਬਧ ਕਰ ਰਹੇ ਸਨ; ਸਾਰਿਆਂ ਦੀ ਰਚਨਾ ਇਕੋ ਮਹਾ-ਪੁਰਸ਼, ਗੁਰੂ ਅਰਜਨ ਦੇਵ, ਸੰਪਾਦਨ ਕਰ ਰਹੇ ਸਨ, (ਸੰਭਵ ਹੈ ਕਿ ਉਹਨਾਂ ਕੁਝ ਇਕਸਾਰਤਾ ਪੈਦਾ ਕਰਨ ਲਈ ਆਪਣੇ ਅਧਿਕਾਰ ਨੂੰ ਵਰਤਿਆ ਹੋਵੇ)।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੋਲੀ ਨਿਸਚਿਤ ਕਰਨ ਵਿਚ ਸਦਾ ਹੀ ਮਤ-ਭੇਦ ਰਹੇ ਹਨ: ਕਿਸੇ ਨੇ ਇਸ ਬੋਲੀ ਨੂੰ ਪੰਜਾਬੀ ਕਿਹਾ ਹੈ, ਕਿਸੇ ਨੇ ਹਿੰਦੀ, ਕਿਸੇ ਨੇ ਸੰਤ ਭਾਖਾ, ਆਦਿ। ਇਹ ਸਾਰੀਆਂ ਗਲਾਂ ਠੀਕ ਹਨ; ਪਰ ਇਹ ਬੋਲੀ ਨਾ ਨਿਰੋਲ ਪੰਜਾਬੀ ਕਹੀ ਜਾ ਸਕਦੀ ਹੈ, ਨਾ ਨਿਰੋਲ ਹਿੰਦੀ ਅਤੇ ਨਾ ਹੀ ਹੋਰ ਸ਼ੁਧ ਰੂਪ ਵਿਚ ਕੋਈ ਹੋਰ ਬੋਲੀ। ਇਸ ਬੋਲੀ ਦਾ ਜੁਸਾ ਵਿਸ਼ੇਸ਼ ਰੂਪ ਵਿਚ ਪੰਜਾਬੀ ਹੀ ਹੋ ਸਕਦਾ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬੜਾ ਭਾਰੀ ਭਾਗ ਪੰਜਾਬ ਵਿਚ ਹੀ ਲਿਖਿਆ ਗਇਆ, ਇਸ ਦਾ ਮੁਹਾਵਰਾ ਪੰਜਾਬੀ ਹੈ; ਇਸ ਦੀ ਸ਼ੈਲੀ ਪੰਜਾਬੀ ਹੈ, ਇਸ ਦਾ ਸੁਭਾ ਪੰਜਾਬੀ ਹੈ ਇਸ ਦਾ ਵਿਆਕਰਣ ਪੰਜਾਬੀ ਹੈ— ਪਰ ਤਾਂ ਵੀ ਇਹ ਬੋਲੀ ਪੂਰਨ ਤੌਰ ਤੇ ਪੰਜਾਬੀ ਨਹੀਂ ਹੈ ਇਹ ਹਿੰਦੀ ਵੀ ਹੈ ਅਤੇ ਸਾਧ ਭਾਖਾ ਵੀ ਹੈ, ਵਿਚਾਲੇ ਫ਼ਾਰਸੀ ਦੀ ਵੀ ਬੜੀ ਸ਼ਬਦਾਵਲੀ ਮਿਲਦੀ ਹੈ। ਇਹ ਆਪਣੇ

ਸਮੇਂ ਦੀ ਸਾਧਾਰਨ ਲੋਕਾਂ ਦੀ ਬੋਲੀ ਹੈ।

ਅਸਲ ਗਲ ਇਹ ਹੈ ਕਿ ਇਹ ਬੋਲੀ ਸਮੇਂ ਸਥਾਨ ਦੀਆਂ ਹੱਦਾਂ ਨੂੰ ਪਰਵਾਨ ਨਹੀਂ ਕਰਦੀ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਸਮੇਂ ਤੇ ਸਥਾਨ ਦੀਆਂ ਹੱਦਾਂ ਤੋਂ ਮੁਕਤ ਹੈ। ਇਸ ਮਹਾਂ ਪੁਸਤਕ ਦੇ ਵਿਚਾਰ ਤ੍ਰੈ-ਕਾਲ ਸਤਿ ਹਨ ਤਿਵੇਂ ਹੀ ਇਹ ਬੋਲੀ ਭਾਰਤ ਦੇ ਸਾਰੇ ਲੋਕਾਂ ਵਾਸਤੇ ਸਮਝਣ ਲਈ ਹੈ, ਇਹ ਪ੍ਰਾਂਤਾਂ ਦੀ ਕੈਦ ਵਿਚ ਨਹੀਂ ਹੈ; ਇਸ ਬੋਲੀ ਦਾ ਰੰਗ ਕਿਸੇ ਸਮੇਂ ਵਿਚ ਕੈਦ ਨਹੀਂ ਕੀਤਾ ਜਾ ਸਕਦਾ, ਇਹ ਸਦਾ ਹੀ ਸਮਝੀ ਜਾਣ ਵਾਲੀ ਬੋਲੀ ਹੈ। ਭਾਰਤੀ ਲੋਕ ਜਿਹਨਾਂ ਦੀਆਂ ਵਰਤਮਾਨ ਬੋਲੀਆਂ ਦਾ ਵਿਕਾਸ਼ ਸੰਸਕ੍ਰਿਤ ਵਿਚੋਂ ਹੋਇਆ ਹੈ ਅਤੇ ਜਿਹਨਾਂ ਦਾ ਸੰਬੰਧ ਇਸਲਾਮ ਨਾਲ ਜਾਂ ਫ਼ਾਰਸੀ ਨਾਲ ਰਹਿ ਚੁਕਾ ਹੈ, ਸਦਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੋਲੀ ਨੂੰ ਸਮਝਣ ਦੇ ਯੋਗ ਰਹਿਣਗੇ।

ਪਰਮੁਖ ਰੂਪ ਵਿਚ ਇਸ ਬੋਲੀ ਦੀ ਸ਼ਬਦਾਵਲੀ ਸੰਸਕ੍ਰਿਤ ਵਿਚੋਂ ਆਈ ਹੈ— ਇਕੋ ਭਾਵੇਂ ਤੱਤਸਮ ਰੂਪ ਹੈ, ਜਾਂ ਤੱਤ ਭਵ ਰੂਪ ਵਿਚ ਜਾਂ ਅਪਭ੍ਰੰਸ਼ ਰੂਪ ਵੀ ਜਾਂ ਪੰਜਾਬੀ— ਆਏ ਹੋਏ ਰੂਪ ਵਿਚ। ਫ਼ਾਰਸੀ ਸ਼ਬਦਾਂ ਦੀ ਗਿਣਤੀ ਵੀ ਕਾਫ਼ੀ ਹੈ ਪਰ ਸਮੁਚੇ ਤੌਰ ਤੇ ਸੰਸਕ੍ਰਿਤ ਸ਼ਬਦ ਹੀ ਹਨ।

ਭਿੰਨ ਭਿੰਨ ਰਸਾਂ, ਰੰਗਾਂ ਮੰਡਲਾਂ, ਕਾਵਿ-ਰੂਪਾਂ ਦੀਆਂ ਕੁਝ ਪ੍ਰਤੀਨਿਧ ਰਚਨਾਵਾਂ ਦੇ ਸੰਕੇਤ ਹੇਠ ਦਿਤੇ ਹਨ। ਪਾਠਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਇਹ ਰਚਨਾਵਾਂ ਪੜ੍ਹ ਵੇਖਣ ਤਾਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਬਦਾਵਲੀ ਦੇ ਰੂਪ ਦਾ ਕੁਝ ਝਾਵਲਾ ਪੈ ਸਕੇ।

ਜਪੁ ਜੀ ਵਿਚੋਂ

ਅਮੁਲ ਗੁਣ ਅਮੁਲ ਵਾਪਾਰ ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥

... ... ... ... ...

ਜੇ ਕੋ ਆਖੈ ਬੋਲੁ ਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥ ੨੬ ॥
ਸੋਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥

... ... ... ... ...

ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥ ੨੭ ॥

(ਪੰਨਾ ੧੪)

ਸਿਰੀ ਰਾਗ ਮਹਲਾ ੧

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥

... ... ... ... ॥ ੪ ॥ ੧ ॥

ਸਿਰੀ ਰਾਗ ਮਹਲਾ ੩ ਅਸ਼ਟਪਦੀ

ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ... ... ... ...

ਗੁਰਮੁਖਿ ਦੇ ਵਡਿਆਈ ॥ ੮ ॥ ੧ ॥ (ਪੰਨਾ ੬੪—੬੫)

ਸਿਰੀ ਰਾਗ ਮਹਲਾ ੧

ਜੋਗੀ ਅੰਦਰਿ ਜੋਗੀਆ ਤੂੰ ਭੋਗੀ ਅੰਦਰਿ ... ... ... ...
ਕਹੁ ਨਾਨਕ ਸਚੁ ਸਮਾਲਿ ਜੀਉ ॥ (ਪੰਨਾ ੭੧—੭੩)

ਸਿਰੀ ਰਾਗ ਮਹਲਾ ੫ ਪਹਰੇ

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ... ... ... ...
ਮਨਮਖ ਸਦਾ ਭਵਾਂਤਿ ॥ ੫ ॥ ੧ ॥ ੪ ॥ (ਪੰਨਾ ੭੭—੭੮)

ਗਉੜੀ ਬਾਵਨ ਅਖਰੀ ਮਹਲਾ ੫

ਗੁਰਦੇਵ ਮਾਤਾ ... ... ... ... ... ...
ਲਖੀ ਨ ਜਾਇ ਨਾਨਕ ਲੀਲਾ ॥ ੧ ॥ (ਪੰਨਾ ੨੫੦)

(ਗਉੜੀ ਸੁਖਮਨੀ ਮਹਲਾ ੫ ਵਿਚੋਂ)

ਸਲੋਕ ॥ ਸਰਗੁਨ ਨਿਰਗੁਨ ਨਿਰੰਕਾਰੁ ... ... ... ...
ਜਿਉ ਬੁਲਾਵਹੁ ਤਿਉ ਨਾਨਕ ਦਾਸੁ ਬੋਲੈ ॥ ੮ ॥ ੨੧ ॥ (ਪੰਨਾ ੨੯੦-੯੨)

ਗਉੜੀ ਕਬੀਰ ਜੀ

ਅਬ ਮੋਹਿ ਜਲਤ ਰਾਮ ਜਲ ... ...
ਰਾਮ ਉਦਕਿ ਮੇਰੀ ਤਿਖਾ ਬੁਝਾਨੀ ॥ (੩੨੩)

ਰਾਗ ਗਉੜੀ ਥਿਤੀ ਕਬੀਰ ਜੀ

ਸਲੋਕ ॥ ਪੰਦ੍ਰਹ ਥਿਤੀ ਸਾਤ ਵਾਰ ... ...
ਸੁਖ ਸਾਗਰ ਮਹਿ ਰਮਹਿ ਕਬੀਰ ॥ ੧੬ ॥ (੩੪੩—੪੪)

ਗਉੜੀ ਨਾਮ ਦੇਉ ਜੀ

ਦੇਵਾ ਪਾਹਨ ਤਾਰੀਅਲੇ ... ... ...
ਨਾਮੇ ਕੇ ਸੁਆਮੀ ਤੇਊ ਤਰੈ ॥ ੨ ॥ ੧ ॥ (੩੪੫)

ਗਉੜੀ ਰਵਿਦਾਸ ਜੀ

ਸਤਿਜੁਗਿ ਸਤੁ, ਤੇਤਾ ਜਗੀ ... ...
ਤਾਤੇ ਰਵਿਦਾਸ ਉਦਾਸਾ ॥ ੮ ॥ ੧ ॥ (ਪੰਨਾ ੩੪੬)

ਆਸਾ ਕਬੀਰ ਜੀ

ਗੁਰ ਚਰਣ ਲਾਗਿ ਹਮ ਬਿਨਵਤਾ ... ... ...

ਤਉ ਮਨੁ ਸੁੰਨਿ ਸਮਾਨਾ ॥ ੪ ॥ ੧ ॥ (ਸਫ਼ਾ ੪੭੫)

ਆਸਾ ਨਾਮਦੇਉ ਜੀ

ਏਕ ਅਨੇਕ ਬਿਆਪਕ ਪੂਰਕ ... ... ... ...

ਨਿਰੰਤਰਿ ਕੇਵਲ ਏਕ ਮੁਰਾਰੀ ॥ ੪ ॥ ੧ ॥ (ਸਫ਼ਾ ੪੮੫)

ਆਸਾ ਰਵਿਦਾਸ ਜੀ

ਮ੍ਰਿਗਮੀਨ ਭ੍ਰਿੰਗ ਪਤੰਗ ... ... ... ...

ਪਰਮਾਨੰਦ ਕਰਹੁ ਨਿਦਾਨ ॥ ੪ ॥ ੧ ॥ (੪੮੬)

ਆਸਾ ਧੰਨਾ ਜੀ

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ... ... ...

ਮਿਲਿ ਜਨ ਸੰਤ ਸਮਾਨਿਆ ॥ ੪ ॥ ੧ ॥ (੪੮੭)

ਆਸਾ ਸ਼ੇਖ ਫ਼ਰੀਦ ਜੀ

ਬੋਲੈ ਸੇਖ ਫਰੀਦੁ ਪਿਆਰੇ ... ... ... ...

ਉਲਾਮੇ ਜੀਅ ਸਹੇ ॥ ੮ ॥ ੨ ॥ (੪੮੮)

ਵਡਹੰਸੁ ਮਹਲਾ ੪ ਘੋੜੀਆ

ਦੇਹ ਤੇਜਣਿ ਜੀ ਰਾਮਿ ... ... ... ...

ਸੰਤ ਜਨਾ ਵਾਧਾਈ ॥ ੪ ॥ ੧ ॥ ੫ ॥ (੫੭੫)

ਵਡਹੰਸੁ ਮਹਲਾ ੧ ਅਲਾਹਣੀਆ

ਧੰਨੁ ਸਿਰੰਦਾ ਸਚਾ ਪਾਤਿਸਾਹੁ ... ... ... ...

ਜੋ ਰੰਦੇ ਲਾਇ ਪਿਆਰੋ ॥ ੪ ॥ ੧ ॥ (੫੭੮—੭੯)

ਰਾਗ ਸੂਹੀ ਛੰਤ ਮਹਲਾ ੧

ਭਰਿ ਜੋਬਨਿ ਮੈ ਮਤ ਪੇਈਅੜੈ ... ... ... ...

ਗੁਰਮਤਿ ਅੰਕਿ ਸਮਾਇ ॥ (੭੬੩ - ੬੪)

ਮਾਰੂ ਮਹਲਾ ੩ ਸੋਹਲੇ

ਆਪੇ ਸ੍ਰਿਸਟਿ ਹੁਕਮਿ ਸਭ ਸਾਜੀ ... ... ...

ਨਾਨਕ ਦਾਸੁ ਕਹੈ ਬੇਨੰਤੀ ਸਚਿ ਨਾਮਿ ਚਿਤੁ ਲਾਇਦਾ ॥ ੧੬ ॥ ੨ ॥ ੧੬ ।

(ਪੰਨਾ ੧੦੫੯ – ੬੦)

# ਸ਼ੇਖ਼ ਫ਼ਰੀਦ

## (੧੧੭੩–੧੨੬੬ ਈ:)

## ੧. ਜੀਵਨ

ਸ਼ੇਖ਼ ਫ਼ਰੀਦ ਜੀ ਦਾ ਪੂਰਾ ਨਾਮ ਫ਼ਰੀਦ-ਦੀਨ–ਮਸਊਦ ਸੀ। ਆਪ ਦਾ ਜਨਮ ੧੧੭੩ ਈ: ਵਿਚ ਪਿੰਡ ਖੋਤਵਾਲ ਜ਼ਿਲਾ ਮੁਲਤਾਨ ਵਿਚ (੫੬੯ ਹਿਜਰੀ) ਦੇ ਰਮਜ਼ਾਨ ਮਹੀਨੇ ਦੇ ਪਹਿਲੇ ਰੋਜ਼ੇ ਵਾਲੇ ਦਿਨ ਹੋਇਆ। ਆਪ ਦੇ ਪਿਤਾ ਦਾ ਨਾਮ ਜਮਾਲੁਦੀਨ ਸੁਲੇਮਾਨ ਤੇ ਦਾਦਾ ਦਾ ਸ਼ੇਖ਼ ਸ਼ੈਬ ਸੀ। ਆਪ ਦੀ ਮਾਤਾ ਦਾ ਨਾਮ ਮਰੀਅਮ ਸੀ ਜੋ ਕਿ ਬੜੀ ਹੀ ਧਾਰਮਕ ਰੁਚੀਆਂ ਵਾਲੀ ਇਸਤ੍ਰੀ ਸੀ। ਪੁਸਤਕ 'ਜਵਾਹਿਰ-ਏ-ਫ਼ਰੀਦੀ' ਵਿਚ ਆਪ ਨੂੰ ਦਿੱਲੀ ਵਾਲੇ ਖਵਾਜਾ ਕੁਤਬੁਲ-ਦੀਨ ਬਖਤਿਆਰ ਦਾ ਚੇਲਾ ਦਸਿਆ ਗਿਆ ਹੈ ਅਤੇ ਆਪ ਦੀ ਸੰਸਾਰਕ ਕੁਲਪਤਰੀ ਮੁਸਲਮਾਨਾਂ ਦੇ ਦੂਜੇ ਖ਼ਲੀਫ਼ੇ ਤੇ ਕਾਬਲ ਦੇ ਸ਼ਾਹੀ ਘਰਾਣੇ ਨਾਲ ਮੇਲੀ ਗਈ ਹੈ। ਫ਼ਰੀਦ ਜੀ ਦੇ ਦਾਦਾ ਤੇ ਪਿਤਾ ੧੧੨੫ ਈ: ਵਿਚ ਕਾਬਲ ਤੇ ਗਜ਼ਨੀ ਵਿਚ ਛਿੜੀ ਬਦਅਮਨੀ ਤੋਂ ਤੰਗ ਆ ਕੇ ਪੰਜਾਬ ਵਲ ਆਏ ਸਨ।

ਫ਼ਰੀਦ ਜੀ ਦੀ ਮਾਤਾ ਨੇ ਸ਼ਕਰ ਪਰਾਪਤੀ ਦਾ ਲਾਲਚ ਦੇ ਕੇ ਫ਼ਰੀਦ ਜੀ ਨੂੰ ਨਿਮਾਜ਼ ਵਲ ਲਾਇਆ। ਚਾਰ ਸਾਲ ਦੀ ਉਮਰ ਵਿਚ ਆਪ ਨੂੰ ਸਕੂਲ ਭੇਜਿਆ ਗਿਆ ਅਤੇ ਆਪ ਨੇ ਸਾਰਾ ਕੁਰਾਨ ਜ਼ਬਾਨੀ ਯਾਦ ਕਰ ਲਇਆ। ਆਪ ਨੇ ਸੰਸਾਰਕ ਵਿਦਿਆ ਪਰਾਪਤੀ ਮੁਲਤਾਨ ਵਿਚ ਕੀਤੀ। ੧੬ ਸਾਲ ਦੀ ਉਮਰ ਵਿਚ ਫ਼ਰੀਦ ਜੀ ਆਪਣੇ ਮਾਤਾ ਪਿਤਾ ਸਣੇ ਮਕੇ ਦੇ ਹਜ ਤੇ ਗਏ।

ਫ਼ਰੀਦ ਜੀ ਦਿਲੀ ਦੇ ਖਵਾਜਾ ਕੁਤਬੁਲ-ਦੀਨ ਬਖਤਿਆਰ ਦੇ ਚੇਲੇ ਜਾ ਬਣੇ। ਉਥੋਂ ਆਪ ਨੂੰ 'ਹਾਂਸੀ' ਭੇਜ ਦਿਤਾ ਗਿਆ। ਖਵਾਜਾ ਦੀ ਮੌਤ ਮਗਰੋਂ ਆਪ ਮੁੜ ਦਿੱਲੀ ਚਲੇ ਗਏ। ਉਥੋਂ ਆਪ ਅਜੋਧਾਨ ਜਾਂ ਪਾਕਪਟਨ ਆ ਗਏ। ਫ਼ਰੀਦ ਜੀ ਨੇ ਪਰਚਾਰ ਹਿਤ ਕਾਫ਼ੀ ਸਫ਼ਰ ਵੀ ਕੀਤਾ। ਆਪ ੧੨੪੪ ਈ: ਵਿਚ ਵਾਰਧਾ (ਮਧ ਪਰਦੇਸ਼) ਵਿਚ ਰਹੇ। ਆਪ ਦਾ ਬਹੁਤਾ ਸਮਾਂ ਪਾਕਪਟਨ ਵਿਚ ਹੀ ਗੁਜ਼ਰਿਆ।

ਅਨੇਕ ਕਰਾਮਾਤਾਂ ਆਪ ਦੇ ਨਾਂ ਨਾਲ ਸੰਬੰਧਤ ਹਨ। ਇਹ ਵੀ ਪ੍ਰਸਿਧ ਹੈ ਕਿ

ਦੋ ਵਾਰੀ ਆਪ ਨੇ ੧੨ ਸਾਲ ਦਾ ਚਿਲਾ ਕਟਿਆ। ਫ਼ਰੀਦ ਜੀ ਦਾ ਦਿਹਾਂਤ ੧੨੬੬ ਈ: (੬੬੪ ਹਿਜਰੀ) ਮੁਹਰਮ ਦੇ ਮਹੀਨੇ ਵਿਚ, ਨਮੂਨੀਏ ਦੇ ਕਾਰਨ ਪਾਕਪਟਨ ਵਿਚ ਹੋਇਆ। ਇਥੇ ਹੀ ਨਿਜ਼ਾਮ-ਉਦ-ਦੀਨ ਔਲੀਏ ਨੇ ਆਪ ਦਾ ਮਕਬਰਾ ਬਣਵਾਇਆ। ਹੁਣ ਵੀ ਉਥੇ ਆਪ ਦੀ ਗਦੀ ਚਲਦੀ ਹੈ ਤੇ ਹਰ ਮੁਹਰਮ ਤੇ ਕੁਰਾਨ ਸ਼ਰੀਫ਼ ਦਾ ਖ਼ਤਮ ਆਪ ਦੀ ਯਾਦ ਵਿਚ ਕੀਤਾ ਜਾਂਦਾ ਹੈ। ਆਪ ਦੀ ਯਾਦ ਵਿਚ ਬੜਾ ਧਾਰਮਕ ਮੇਲਾ ਲਗਦਾ ਹੈ।

## ੨. ਪ੍ਰਤਿਭਾ ਦਾ ਵਿਕਾਸ

ਫ਼ਰੀਦ ਜੀ ਦੀ ਪ੍ਰਤਿਭਾ ਦਾ ਵਿਕਾਸ ਕਈ ਸਾਧਨਾਂ, ਕਾਰਨਾਂ ਤੇ ਹਾਲਾਤ ਦੇ ਅਧੀਨ ਹੋਇਆ ਹੈ। ਨਿਰਸੰਦੇਹ 'ਪੂਰਬ ਕਰਮ ਦਾ ਅੰਕੁਰ' ਤੇ ਉਨ੍ਹਾਂ ਅੰਦਰ ਮੌਜੂਦ ਹੀ ਸੀ।

(੧) ਮਾਤਾ ਦਾ ਪ੍ਰਭਾਵ :—ਫ਼ਰੀਦ ਜੀ ਦੀ ਮਾਤਾ ਵਿਸ਼ੇਸ਼ ਕਰ ਕੇ ਧਾਰਮਕ ਰੁਚੀਆਂ ਦੀ ਇਸਤ੍ਰੀ ਸੀ। ਕਈ ਕਹਾਣੀਆਂ ਪਰਚਲਤ ਹਨ ਕਿ ਉਹ ਫ਼ਰੀਦ ਜੀ ਨੂੰ ਬਚਪਨ ਵਿਚ ਕਈ ਭੁਲਾਵੇ ਪਾ ਕੇ ਵੀ ਜਿਵੇਂ ਸ਼ਕਰ ਆਦਿ ਦੀ ਪਰਾਪਤੀ ਦਾ ਭੁਲਾਵਾ ਦੇ ਕੇ, ਨਾਮ ਸਿਮਰਨ ਵਿਚ ਲਗਾਂਦੀ। ਮਾਤਾ ਦੇ ਆਪਣੇ ਜ਼ੋਹਦ ਦਾ ਵੀ ਫ਼ਰੀਦ ਤੇ ਪ੍ਰਭਾਵ ਪੈਂਦਾ ਸੀ।

(੨) ਅਧਿਆਪਕਾ ਦਾ ਪ੍ਰਭਾਵ :—ਜਿਸ ਪਰਕਾਰ ਦਾ ਉਸ ਵੇਲੇ ਪੜ੍ਹਾਈ ਕਰਾਣ ਦਾ ਪ੍ਰਬੰਧ ਸੀ, ਫ਼ਰੀਦ ਜੀ ਨੇ ਉਸ ਤੋਂ ਲਾਭ ਉਠਾਇਆ। ਆਪ ਨੇ ਮੁਲਤਾਨ ਵਿਚ ਵਿਦਿਆ ਪਰਾਪਤ ਕੀਤੀ।

(੩) ਮੁਰਸ਼ਦ ਦੀ ਓਟ :—ਫ਼ਰੀਦ ਜੀ ਨੇ ਚਿਸ਼ਤੀ ਸਿਲਸਲੇ ਦੇ ਪਰਮੁਖ ਗਦੀ ਨਸ਼ੀਨ ਖ਼ਵਾਜਾ ਕੁਤਬ-ਉ-ਦੀਨ ਬਖ਼ਤਿਆਰ ਕਾਕੀ ਨੂੰ ਮੁਰਸ਼ਦ ਧਾਰਨ ਕੀਤਾ। ਖ਼ਵਾਜਾ ਸਾਹਿਬ ਆਪਣੇ ਸਮੇਂ ਦੇ ਭਾਰੀ ਵਿਦਵਾਨ ਸਨ। ਆਪ ਦਾ ਜੀਵਨ ਬੜਾ ਉੱਚਾ ਸੀ। ਆਪ ਦੇ ਹੁਕਮ ਅਨੁਸਾਰ ਹੀ ਫ਼ਰੀਦ ਜੀ ਨੇ ਹਾਂਸੀ ਵਿਚ ਤਪ ਸਾਧਿਆ। ਖ਼ਵਾਜਾ ਸਾਹਿਬ ਨੇ ਆਪਣੀ ਮੌਤ ਤੋਂ ਪਹਿਲਾਂ ਫ਼ਰੀਦ ਜੀ ਨੂੰ ਹਾਂਸੀ ਤੋਂ ਬੁਲਾ ਭੇਜਿਆ। ਆਪ ਪਹਿਲਾਂ ਹੀ ਫ਼ਰੀਦ ਜੀ ਨੂੰ ਆਪਣਾ ਜਾਂ-ਨਸ਼ੀਨ ਸਥਾਪਤ ਕਰ ਚੁਕੇ ਸਨ।

ਫ਼ਰੀਦ ਜੀ ਨੇ ਸੂਫ਼ੀ ਮਤ ਦੇ ਸਾਰੇ ਸਿਧਾਂਤ ਤੇ ਇਸਲਾਮ ਦੇ ਫਲਸਫ਼ੇ ਦੀ ਸੂਝ ਆਪਣੇ ਮੁਰਸ਼ਦ ਤੋਂ ਪਰਾਪਤ ਕੀਤੀ। ਮੁਰਸ਼ਦ ਦੇ ਜੀਵਨ ਪ੍ਰਭਾਵ ਥਲੇ ਆ ਕੇ ਹੀ, ਫ਼ਰੀਦ ਨੇ ਆਪਣਾ ਸਾਰਾ ਜੀਵਨ ਸਾਦਗੀ ਤੇ ਗਰੀਬੀ ਵਿਚ ਗੁਜ਼ਾਰਿਆ।

(੪) ਪਰਚਾਰ ਲਗਨ:—ਫ਼ਰੀਦ ਜੀ ਵਿਚ ਇਸਲਾਮ ਦੇ ਪਰਚਾਰ ਦੀ ਲਗਨ ਅਵੱਸ਼ ਸੀ ਹਨਾਂ ਵਿਚ ਇਤਨੀ ਖੁਲ੍ਹਦਿਲੀ ਸੀ ਕਿ ਉਹ ਪਰਚਾਰ ਤਬਲੀਗ਼ ਲਈ

ਨਹੀਂ ਸੀ ਕਰਦੇ। ਕਈ ਲੇਖਕਾਂ ਦਾ ਵਿਚਾਰ ਹੈ ਕਿ ਫਰੀਦ ਜੀ ਨੇ ਕਿਸੇ ਹਿੰਦੂ ਨੂੰ ਮੁਸਲਮਾਨ ਨਹੀਂ ਬਣਾਇਆ, ਪਰ ਪਾਕਪਟਨ, ਝੰਗ ਆਦਿ ਦੇ ਵਸਨੀਕ ਕਈ ਮੁਸਲਮਾਨ ਫਿਰਕਿਆਂ, ਗੋਤਾਂ ਤੇ ਜਾਤਾਂ ਦਾ ਕਹਿਣਾ ਹੈ ਕਿ ਉਹਨਾਂ ਦੇ ਵਡਿਕੇ ਹਿੰਦੂ ਸਨ ਤੇ ਬਾਬਾ ਫਰੀਦ ਜੀ ਦੇ ਹਥੀਂ ਉਹ ਮੁਸਲਮਾਨ ਹੋਏ ਸਨ। (ਵੇਖੋ The Life and Times of Shaikh Farid-ud-din, Ganj-i-Shakar by Khaliq Ahmad Nizami) ਹੁਣ ਵੀ ਇਹ ਲੋਕ ਬਾਬਾ ਫ਼ਰੀਦ ਜੀ ਦੇ ਉਪਾਸ਼ਕ ਹਨ। ਇਸਲਾਮ ਪਰਚਾਰ ਦੀ ਲਗਨ ਨੇ ਫ਼ਰੀਦ ਜੀ ਨੂੰ ਮਜਬੂਰ ਕੀਤਾ ਕਿ ਉਹ ਸਥਾਨਕ ਲਹਿੰਦੀ ਬੋਲੀ ਵਿਚ ਕਾਵਿ-ਰਚਨਾ ਕਰਨ। ਅਰਬੀ ਤੇ ਫ਼ਾਰਸੀ ਵਿਚ ਤੇ ਉਹ ਆਪ ਕਾਵਿ-ਰਚਨਾ ਕਰਦੇ ਹੀ ਸਨ। ਹੋ ਸਕਦਾ ਹੈ ਕਿ ਫ਼ਰੀਦ ਜੀ ਨੇ ਦੇਸੀ ਬੋਲੀ ਵਿਚ ਰਚਨਾ ਕਰਨ ਲਈ ਪੰਜਾਬੀ ਵਿਚ ਪਹਿਲਾਂ ਹੋ ਚੁਕੀ ਕਾਵਿ-ਰਚਨਾ ਨੂੰ ਵੇਖਿਆ ਹੋਵੇ ਜਿਵੇਂ ਕਿ ਪੰਜਾਬੀ ਲੋਕ-ਕਵਿਤਾ ਜਾਂ ਜੋਗੀਆਂ ਦੀ ਕਵਿਤਾ ਨੂੰ। ਇਸ ਪੰਜਾਬੀ ਕਵਿਤਾ ਦੇ ਅਧਿਐਨ ਨੇ ਵੀ ਆਪ ਦੀ ਪ੍ਰਤਿਭਾ ਨੂੰ ਉਘਾੜਿਆ ਹੋਣਾ ਹੈ।

(੫) ਭਾਰਤੀ ਤੇ ਹੋਰ ਧਰਮਾਂ ਦੀ ਵਾਕਫ਼ੀ—ਇਕ ਧਰਮ-ਪਰਚਾਰਕ ਨੂੰ ਹੋਰ ਧਰਮਾਂ ਦੀ ਵਾਕਫ਼ੀ ਦੀ ਲੋੜ ਹੁੰਦੀ ਹੈ। ਇਸਲਾਮ ਦੀ ਤੇ ਫ਼ਰੀਦ ਜੀ ਨੂੰ ਵਾਕਫ਼ੀ ਸੀ ਹੀ। ਹਿੰਦੂ ਧਰਮ, ਜੋਗ ਮਤ, ਬੁਧ, ਜੈਨ ਧਰਮਾਂ ਦੀ ਵੀ ਵਾਕਫ਼ੀ ਦੇ ਚਿੰਨ੍ਹ ਆਪ ਦੀ ਕਵਿਤਾ ਵਿਚੋਂ ਮਿਲਦੇ ਹਨ। ਆਪ ਨੇ ਸਾਰੀ ਭਾਰਤੀ ਰਹਿਸਵਾਦੀ, ਚਿੰਨ੍ਹਾਵਲੀ ਤੇ ਬਿੰਬਾਵਲੀ ਦੀ ਵਰਤੋਂ ਕੀਤੀ ਹੈ। ਇੰਦ੍ਰੀ ਦਮਨ ਤੇ ਮਾਇਆ ਦੇ ਰਸਾਂ ਦੇ ਤਿਆਗ ਦੇ ਸਿਧਾਂਤ ਜੋਗ ਤੇ ਹਿੰਦੂ ਮਤ ਵਿਚੋਂ ਫ਼ਰੀਦ ਜੀ ਨੇ ਗ੍ਰਹਿਣ ਕੀਤੇ! ਸੂਫ਼ੀ ਫ਼ਕੀਰ ਆਪ ਵੀ ਸੰਜਮ ਦੇ ਧਾਰਨੀ ਹੁੰਦੇ ਸਨ। ਈਸਾਈ ਮਤ ਤੇ ਇਸਲਾਮ ਦੇ ਹੈ ਹੀ ਬਹੁਤ ਨੇੜੇ।

"ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ ॥" ਤੇ "ਸਾਈ ਦੈ ਦਰਿ ਵਾੜੀਅਹਿ" ਈਸਾਈ ਪ੍ਰਭਾਵ ਤੋਂ ਉਪਜੇ ਵਿਚਾਰ ਹਨ।

"ਫ਼ਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥

ਨਿਰੋਲ ਕੁਰਾਨ ਦੇ ਵਿਚਾਰਾਂ ਤੇ ਭਾਵਨਾ ਅਨੁਕੂਲ ਉਘੜਿਆ ਹੈ।

## ੩. ਰਚਨਾ ਦਾ ਬਿਓਰਾ

ਇਥੇ ਫ਼ਰੀਦ ਜੀ ਦੀ ਅਰਬੀ ਤੇ ਫ਼ਾਰਸੀ ਵਿਚ ਕੀਤੀ ਕਾਵਿ-ਰਚਨਾ ਨਾਲ ਸਾਡਾ

ਕੋਈ ਸਬੰਧ ਨਹੀਂ ਹੈ। ਪਰ ਆਪ ਦੀ ਪੰਜਾਬੀ ਵਿਚ ਕੀਤੀ ਰਚਨਾ ਦੇ ਆਕਾਰ ਬਾਰੇ ਵੀ ਕਈ ਵਿਚਾਰ ਹਨ ਜਿਵੇਂ :

(ੳ) ਖ਼ਲੀਕ ਅਹਿਮਦ ਨਿਜ਼ਾਮੀ ਦਾ ਵਿਚਾਰ ਹੈ ਕਿ ਫ਼ਰੀਦ ਨੇ ਇੰਨੇ ਆਕਾਰ ਵਿਚ ਸਥਾਨਕ ਬੋਲੀਆਂ ਵਿਚ ਕਾਵਿ-ਰਚਨਾ ਨਹੀਂ ਕੀਤੀ ਜਿੰਨੇ ਆਕਾਰ ਦੀ ਆਪ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਸੰਪਾਦਿਤ ਹੋਈ ਮਿਲਦੀ ਹੈ। ਪਰ ਆਪ ਨਾਲ ਹੀ ਮੰਨਦੇ ਹਨ ਕਿ ਜਿੰਨੇ ਸ਼ਲੋਕ ਆਪ ਦੇ ਗੁਰੂ ਗ੍ਰੰਥ ਵਿਚ ਦਿਤੇ ਹੋਏ ਹਨ ਉਹਨਾਂ ਦੀ ਵਿਚਾਰਧਾਰਾ ਤੇ ਬਿੰਬਾਵਲੀ—ਸ਼ਬਦਾਵਲੀ ਫ਼ਰੀਦ ਜੀ ਦੀ ਪ੍ਰਤਿਭਾ ਦੇ ਅਨਕੂਲ ਹੈ। ਨਿਜ਼ਾਮੀ ਜੀ ਨੂੰ ਇਕ ਸ਼ਕਾ ਇਹ ਵੀ ਹੈ ਕਿ ਫ਼ਰੀਦ ਜੀ ਨੇ ਤਖ਼ਲਸ ਮਸਊਦ ਦਾ ਵਰਤਿਆ ਹੈ, ਆਪਣੀ ਅਰਬੀ ਫ਼ਾਰਸੀ ਦੀ ਰਚਨਾ ਵਿਚ। ਸਾਡਾ ਵਿਚਾਰ ਹੈ ਕਿ ਉਹ ਆਪਣੀ ਪੰਜਾਬੀ ਰਚਨਾ ਵਿਚ ਤਖ਼ਲਸ ਫ਼ਰੀਦ ਹੀ ਵਰਤਦੇ ਹੋਣੇ ਹਨ ਕਿਉਂਕਿ ਇਸੇ ਨਾਂ ਨਾਲ ਉਹ ਪੰਜਾਬ ਵਿਚ ਪ੍ਰਸਿਧ ਸਨ ਤੇ ਹੁਣ ਹਨ। ਨਿਜ਼ਾਮੀ ਜੀ ਨੇ ਲਿਖਿਆ ਹੈ ਕਿ ਫ਼ਰੀਦ ਜੀ ਬਾਰੇ ਮਿਲਦੀਆਂ ਪੁਰਾਤਨ ਲਿਖਤਾਂ ਵਿਚ ਕਿਤੇ ਵਰਨਣ ਨਹੀਂ ਆਇਆ ਕਿ ਆਪ ਨੇ ਸਥਾਨਕ ਬੋਲੀਆਂ ਵਿਚ ਕਾਫ਼ੀ ਰਚਨਾ ਕੀਤੀ। ਪਰ ਇਹ ਵੀ ਤੇ ਹੋ ਸਕਦਾ ਹੈ ਕਿ ਇਹਨਾਂ ਪੁਸਤਕਾਂ ਦੇ ਲੇਖਕ ਆਪ ਸਥਾਨਕ ਬੋਲੀ ਨੂੰ ਸਮਝਦੇ ਨਾ ਹੋਣ। ਇਹ ਅਨਹੋਣੀ ਗਲ ਹੈ ਕਿ ਇਕ ਪਰਚਾਰਕ ਸਥਾਨਕ ਬੋਲੀ ਦੀ ਵਰਤੋਂ ਬਿਨਾ ਸਫਲ ਪਰਚਾਰ ਕਰ ਸਕੇ। ਫ਼ਰੀਦ ਜੀ ਨੇ ਅਵਸ਼ ਪੰਜਾਬੀ-ਮੁਲਤਾਨੀ ਵਿਚ ਰਚਨਾ ਕੀਤੀ ਤੇ ੧੧੮ ਸ਼ਲੋਕ ਤੇ ੪ ਸ਼ਬਦ ਜੋ ਆਪ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ, ਕੋਈ ਮਹਾਨ ਅਕਾਰ ਨਹੀਂ ਹੈ ਜੇ ਕੇਵਲ ਕਬੀਰ, ਨਾਮਦੇਵ, ਰਵਿਦਾਸ ਆਦਿ ਭਗਤਾਂ ਦੀ ਪੰਜਾਬੀ ਰਚਨਾ ਨੂੰ ਹੀ ਆਕਾਰ ਵਜੋਂ ਤੁਲਨਾ ਲਈ ਧਿਆਨ ਵਿਚ ਰਖ ਲਇਆ ਜਾਏ—ਇਹ ਤੇ ਪੰਜਾਬੀ ਵੀ ਨਹੀਂ ਸਨ ਤੇ ਪੰਜਾਬ ਵਿਚ ਥੋੜਾ ਹੀ ਸਮਾਂ ਸ਼ਾਇਦ ਕਬੀਰ ਤੇ ਨਾਮਦੇਵ ਰਹੇ ਹੋਣ। ਨਿਰਸੰਦੇਹ, ਸ਼ੈਲੀ ਤੇ ਵਿਚਾਰ ਪਖੋਂ, ਇਹ ਤੇ ਪ੍ਰਗਟ ਹੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਫ਼ਰੀਦ ਦੇ ਨਾਂ ਹੇਠ ਸੰਕਲਿਤ ਸਾਰੀ ਰਚਨਾ ਇਕੋ ਹੀ ਕਲਾਕਾਰ ਦੀ ਹੈ ਤੇ ਉਹ ਕਲਾਕਾਰ ਫ਼ਰੀਦ ਹੀ ਹੈ।

ਫ਼ਰੀਦ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੀ ਰਚਨਾ ਬਾਰੇ ,ਮੈਕਾਲਫ ਸਾਹਿਬ, ਭਾਈ ਕਾਹਨ ਸਿੰਘ, ਡਾ: ਲਾਜਵੰਤੀ, ਬਾਵਾ ਬੁਧ ਸਿੰਘ ਤੇ ਡਾ: ਗੋਪਾਲ ਸਿੰਘ ਨੂੰ ਸੰਦੇਹ ਹੈ ਕਿ ਇਹ ਰਚਨਾ ਫ਼ਰੀਦ ਸ਼ਕਰਗੰਜ ਦੀ ਨਹੀਂ ਹੈ ਸਗੋਂ ਫ਼ਰੀਦ ਦੀ ਗੱਦੀ ਦੇ ਬਾਰ੍ਹਵੇਂ ਜਾ-ਨਸ਼ੀਨ ਫ਼ਰੀਦ ਦੂਜੇ (ਅਸਲ ਨਾਮ ਸ਼ੇਖ ਬਹਮ) ਦੀ ਹੈ। ਪਰ ਹਜ਼ਰਤ ਕਿਰਮਾਨੀ ਦੀ ਪੁਸਤਕ 'ਸੀਯੀਰਲ ਔਲੀਆ' ਵਿਚ ਨਾ ਕੇਵਲ ਇਹ ਹੀ ਦਰਜ ਹੈ ਕਿ ਸ਼ੇਖ ਫ਼ਰੀਦ ਜੀ ਮੁਲਤਾਨੀ ਵਿਚ ਮਿਠੀ ਰਚਨਾ ਕਰਦੇ ਸਨ ਸਗੋਂ ਆਪ ਦੇ ਇਹ ਸਲੋਕ :—

ਉਠ ਫਰੀਦਾ ਉਜੂ ਸਾਜਿ, ਸੁਬਹ ਨਿਵਾਜ ਗੁਜਾਰਿ ।।
ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਕਪਿ ਉਤਾਰਿ।।

ਫਰੀਦਾ, ਬੇਨਿਵਾਜਾ ਕੁਤਿਆ, ਏਹ ਨ ਭਲੀ ਰੀਤਿ ।।
ਕਬਹੀ ਚਲਿ ਨ ਆਇਆ, ਪੰਜੇ ਵਖਤ ਮਸੀਤਿ ।।

ਵੀ ਦਰਜ ਹਨ । ਇਹ ਪੁਸਤਕ ਸ਼ੇਖ ਬ੍ਰਹਮ ਦੇ ਗੱਦੀ ਤੇ ਬੈਠਣ ਤੋਂ ਲਗ ਪਗ ਦੋ ਸੌ ਸਾਲ ਪਹਿਲਾਂ ਲਿਖੀ ਗਈ । ਸ਼ੇਖ ਬ੍ਰਹਮ ੧੫੧੦ ਈ: ਵਿਚ ਗੱਦੀ ਤੇ ਬੈਠੇ ।

ਇਸ ਪੱਕੇ ਸਬੂਤ ਤੋਂ ਛੁਟ ਅਨੇਕ ਹੋਰ ਗੱਲਾਂ ਦੁਆਰਾ ਅਨੁਮਾਨ ਹੋ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੀ ਰਚਨਾ ਫਰੀਦ ਸ਼ਕਰਗੰਜ ਦੀ ਹੀ ਹੈ ਜਿਹਨਾਂ ਨੂੰ ਰਚਨਾ ਤੇ ਜ਼ਬਾਨ ਦੀ ਮਿਠਾਸ ਕਰਕੇ ਹੀ ਸ਼ਕਰਗੰਜ ਵੀ ਆਖਦੇ ਸਨ ਤੇ ਹਜ਼ਰਤ ਕਿਰਮਾਨੀ ਨੇ ਆਪ ਦੀ ਰਚਨਾ ਦੀ ਵਿਸ਼ੇਸ਼ ਗਲ ਮਿਠਾਸ ਹੀ ਮੰਨੀ ਹੈ । ਸ਼ੇਖ ਬ੍ਰਹਮ ਦੀ ਵਿਦਵਤਾ ਤੇ ਰਚਨਾ ਦਾ ਕਿਸੇ ਗ੍ਰੰਥ ਵਿਚ ਜ਼ਿਕਰ ਨਹੀਂ ਆਇਆ, ਪਰ ਸ਼ੇਖ ਫਰੀਦ ਜੀ ਮੰਨੇ ਪਰਮੰਨੇ ਵਿਦਵਾਨ ਤੇ ਕਵੀ ਸਨ; ਹਰ ਸਲੋਕ ਵਿਚ ਫਰੀਦ ਦਾ ਨਾਂ ਆਉਂਦਾ ਹੈ ਜੋ ਹੋਰ ਕੋਈ ਕਵੀ ਨਹੀਂ ਵਰਤ ਸਕਦਾ, ਜੇ ਫ਼ਰੀਦ ਨੇ ਆਪ ਕਵਿਤਾ ਨਾ ਲਿਖੀ ਹੁੰਦੀ; ਸਲੋਕਾਂ ਵਿਚ ਉਹਨਾਂ ਘਟਨਾਵਾਂ 'ਕਾਠ ਦੀ ਰੋਟੀ', 'ਤਨ ਸੁਕਾ ਪਿੰਜਰ ਥੀਆ' ਆਦਿ ਦਾ ਵਰਣਨ ਹੈ ਜੋ ਕੇਵਲ ਸ਼ੇਖ ਫਰੀਦ ਜੀ ਦੇ ਜੀਵਨ ਨਾਲ ਹੀ ਸੰਬੰਧਤ ਹਨ, ਨਾ ਕਿ ਸ਼ੇਖ ਬ੍ਰਹਮ ਦੇ ਨਾਂ ਨਾਲ ।

ਸ਼ੇਖ ਫਰੀਦ ਪਹਿਲੇ ਸੂਫੀ ਪੜਾ ਦੇ ਕਵੀ ਹਨ । ਆਪ ਦੀ ਰਚਨਾ ਵਿਚ ਸ਼ਰਾ, ਰੋਜ਼ੇ ਨਿਮਾਜ਼ ਦੀ ਪਾਬੰਦੀ ਦਾ ਜ਼ਿਕਰ ਹੈ, ਪਰ ਸ਼ੇਖ ਬ੍ਰਹਮ (੧੫੧੦ ਈ:) ਤੀਕ ਤੇ ਸੂਫੀ ਵਿਚਾਰਧਾਰਾ ਅਗਲੇ ਪੜਾ ਤੇ ਪੁਜ ਗਈ ਸੀ ਜਿਥੇ ਸ਼ਰਾ ਫਿਕਾ ਦੀ ਪਾਬੰਦੀ ਬੜੀ ਢਿਲੀ ਹੋ ਗਈ ਸੀ ।

ਸੋ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੀ ਰਚਨਾ ਹੈ ਉਹ ਸ਼ੇਖ ਫ਼ਰੀਦ ਜੀ ਦੀ ਹੀ ਹੈ ।

(ਅ) ਨਿਜ਼ਾਮੀ ਜੀ ਦੇ ਉਲਟ—ਡਾ: ਮੋਹਨ ਸਿੰਘ ਜੀ ਨੇ ਵਿਚਾਰ ਪ੍ਰਗਟ ਕੀਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਤੋਂ ਵਧ ਵੀ ਫ਼ਰੀਦ ਜੀ ਦੀ ਬਾਣੀ ਮਿਲਦੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਨਹੀਂ ਹੈ । ਆਪ ਨੇ ਕੁਝ ਐਸੀ ਰਚਨਾ ਆਪਣੀ ਪੁਸਤਕ 'ਪੰਜਾਬੀ ਸਾਹਿਤ ਦੀ ਮੁਖ਼ਤਸਰ ਤਾਰੀਖ਼' ਵਿਚ ਨਮੂਨੇ ਵਜੋਂ ਦਿਤੀ ਵੀ ਹੈ ਜਿਵੇਂ :

ਫਰੀਦਾ ਉੱਚਾ ਨਾ ਕਰਿ ਸਦੁ ਰਬੁ ਦਿਲਾਂ ਦੀਆਂ ਜਾਣਦਾ ।।
ਜੇ ਤੁਧ ਵਿਚ ਕਲਬੁ ਸੋ ਮਝਾਉ ਦੂਰਿ ਕਰੁ ।।

ਫਰੀਦਾ ਦੁਨੀਆ ਦੇ ਲਾਲਚ ਲਗਿਆ ਮਿਹਨਤ ਭੁਲ ਗਈ ॥
ਜਾਂ ਸਿਰ ਆਈ ਆਪਣੇ ਤਾਂ ਸੱਭੈ ਵਿਸਰ ਗਈ ॥

ਨਿਸਚੇ ਨਾਲ ਤੇ ਕਹਿਣਾ ਕਠਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਫਰੀਦ ਜੀ ਦੀ ਕੋਈ ਪੰਜਾਬੀ ਬਾਣੀ ਨਹੀਂ ਹੈ। ਸੰਭਾਵਨਾ ਹੈ ਕਿ ਹੋਵੇ ਕਿਉਂਕਿ ਗੁਰੂ ਸਾਹਿਬ ਭਗਤਾਂ ਦੀ ਸਾਰੀ ਬਾਣੀ ਇਕੱਠੀ ਕਰ ਲੈਣ ਦਾ ਕੋਈ ਵਿਚਾਰ ਨਹੀਂ ਸਨ ਰਖਦੇ, ਨਾ ਹੀ ਉਹਨਾਂ ਕੋਈ ਐਸਾ ਦਾਹਵਾ ਕੀਤਾ ਹੈ, ਨਾ ਹੀ ਉਹਨਾਂ ਲਈ ਇਹ ਕਰ ਸਕਣਾ ਸੰਭਵ ਸੀ। ਪਰ ਘਟੋ ਘਟ ਜੋ ਰਚਨਾ ਫ਼ਰੀਦ ਜੀ ਦੀ ਡਾ: ਸਾਹਿਬ ਨੇ ਦਿਤੀ ਹੈ ਉਹ ਫ਼ਰੀਦ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੀ ਰਚਨਾ ਨਾਲੋਂ ਬਿਹੁ, ਭਾਵਕਤਾ, ਸ਼ਬਦਾਵਲੀ ਤੇ ਬਿੰਬਾਵਲੀ ਦੇ ਪਖੋਂ ਹਲਕੀ ਹੈ। ਹੋ ਸਕਦਾ ਹੈ ਕਿ ਫ਼ਰੀਦ ਜੀ ਦੀ ਹੋਰ ਰਚਨਾ ਹੋਵੇ ਜੋ ਜ਼ਬਾਨੀ ਯਾਦ ਵਿਚ ਤੁਰਦੀ ਬਦਲ ਗਈ ਹੋਵੇ ਤੇ ਇਸ ਰੰਗ ਵਿਚ ਆ ਗਈ ਹੋਵੇ ਜੋ ਡਾ: ਸਾਹਿਬ ਨੇ ਅੰਕਤ ਕੀਤੀ ਹੈ।

ਭਾਵੇਂ ਠੀਕ ਫ਼ਰੀਦ ਦੀ ਪੰਜਾਬੀ ਰਚਨਾ ਦਾ ਆਕਾਰ ਕੀ ਸੀ, ਸਾਡਾ ਪਰਯੋਜਨ ਆਪ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੀ ਰਚਨਾ ਤੀਕ ਹੀ ਸੀਮਤ ਹੈਨ; ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੀ ਆਪ ਦੀ ਰਚਨਾ ਦਾ ਬਿਉਰਾ ਇਸ ਪਰਕਾਰ ਹੈ:

ਰਾਗ ਆਸਾ ਵਿਚ ਦੋ ਪਦੇ
ਰਾਗ ਸੂਹੀ ਵਿਚ ਦੋ ਪਦੇ
ਸਲੋਕ — ੧੧੯

## ੪. ਰਚਨਾ ਦਾ ਸਰਵੇਖਣ

### ਰਾਗ ਆਸਾ

ਇਸ ਰਾਗ ਦਾ ਪਦਾ ਨੰ: ੨ ਫ਼ਰੀਦ ਜੀ ਦੀ ਸਾਰੀ ਵਿਚਾਰਧਾਰਾ ਨੂੰ ਸਪਸ਼ਟ ਕਰਦਾ ਹੈ। ਇਸ ਪਦੇ ਵਿਚ ਆਪ ਨੇ ਜੀਵਨ ਦੀ ਥੋੜਚਿਰਤਾ ਦਸ ਕੇ ਮਨੁਖ ਨੂੰ ਬੰਦਗੀ ਵਲ ਪਰੇਰਿਆ ਹੈ ਪਰ ਬੰਦਗੀ ਦੇ ਸਾਰੇ ਅੰਗਾਂ ਤੇ—ਇੰਦ੍ਰਿਆਂ ਦਾ ਕਾਬੂ, ਸਚੁ-ਧਰਮੁ ਵਿਚ ਕਾਇਮ ਰਹਿਣਾ, ਗੁਰੂ ਤੇ ਸੰਤ ਦੀ ਅਗਵਾਈ ਪਰਵਾਨ ਕਰਨਾ, ਪ੍ਰਭੂ ਪ੍ਰੇਮ—ਪੂਰਾ ਬਲ ਦਿਤਾ ਹੈ। ਇਹ ਪਦਾ ਆਪ ਦੀ ਸਾਰੀ ਪ੍ਰਤਿਭਾ ਨੂੰ ਦਰਸਾ ਰਹਿਆ ਹੈ।

ਆਸਾ

ਬੋਲੈ ਸੇਖ ਫਰੀਦੁ, ਪਿਆਰੇ, ਅਲਹ ਲਗੇ ॥

ਇਹੁ ਤਨੁ ਹੋਸੀ ਖਾਕੁ, ਨਿਮਾਣੀ ਗੋਰ ਘਰੇ ॥ ੧ ॥
ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ,
ਮਨਹੁ ਮਚਿੰਦੜੀਆ ॥ ੧ ॥ ਰਹਾਉ ॥
ਜੇ ਜਾਣਾ ਮਰਿ ਜਾਈਐ, ਘੁਮਿ ਨ ਆਈਐ ॥
ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥ ੨ ॥
ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ ॥ ੩ ॥
ਛੈਲ ਲੰਘੰਦੇ ਪਾਰਿ ਗੋਰੀ, ਮਨੁ ਧੀਰਿਆ ॥
ਕੰਚਨ ਵੰਨੇ ਪਾਸੇ, ਕਲਵਤਿ ਚੀਰਿਆ ॥ ੪ ॥
ਸੇਖ ਹੈਯਾਤੀ, ਜਗਿ ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ ੫ ॥
ਕਤਿਕ ਕੂੰਜਾਂ ਚੇਤਿ ਡਉ, ਸਾਵਣਿ ਬਿਜੁਲੀਆਂ ॥
ਸੀਆਲੇ ਸੋਹੰਦੀਆਂ, ਪਿਰ ਗਲਿ ਬਾਹੜੀਆਂ ॥ ੬ ॥
ਚਲੇ ਚਲਣਹਾਰ, ਵਿਚਾਰਾ ਲੇਇ ਮਨੋ ॥
ਗੰਢੇਦਿਆਂ ਛਿਅ ਮਾਹ, ਤੁੜੰਦਿਆ ਹਿਕ ਖਿਨੋ ॥ ੭ ॥
ਜਿਮੀ ਪੁਛੈ ਅਸਮਾਨ, ਫਰੀਦਾ ਖੇਵਟ ਕਿੰਨਿ ਗਏ ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ੮ ॥ ੨ ॥

ਫਰੀਦ ਜੀ ਦੀ ਕਲਾ ਦਾ ਸਿਖਰ ਰੂਪਕਾਂ, ਉਪਮਾਵਾਂ, ਚਿੰਨ੍ਹਾਂ, ਪ੍ਰਤੀਕਾਂ, ਚਿਤਰਾਂ
ਦੀ ਡੂੰਘੀ ਤੇ ਸਮਰਥ ਸੂਝ ਤੇ ਚੋਣ ਤੇ ਨਿਰਭਰ ਹੈ । ਆਪ ਦੀ ਹਰ ਸਤਰ ਵਿਚ ਕੋਈ ਨਾ
ਕੋਈ ਚਿਤਰ ਹੁੰਦਾ ਹੈ ਜਿਸ ਵਿਚੋਂ ਸਾਰੇ ਇੰਦ੍ਰਿਆਂ ਦੀ ਤ੍ਰਿਪਤੀ ਹੁੰਦੀ ਹੈ । ਆਪ ਦੀ ਹਰ
ਰਚਨਾ ਵਿਚ ਪ੍ਰਤੀਕ ਹਨ ਜੋ ਇਕ ਦਮ ਮੌਲਿਕ, ਕੋਮਲ ਤੇ ਭਾਵ ਭਰਪੂਰ ਹੁੰਦੇ ਹਨ । ਆਪ
ਦੀ ਕੋਮਲਤਾ ਹਿਰਦੇ ਨੂੰ ਧੂਹ ਪਾਣ ਵਾਲੀ ਹੈ । ਆਪ ਦਾ ਯਥਾਰਥਵਾਦ-ਜੀਵਨ ਦੀ
ਅਸਲੀਅਤ ਨੂੰ ਸਮਝਣਾ—ਲੋੜੀਂਦਾ ਨਿਰਾਸ਼ਾਵਾਦ ਉਤਪੰਨ ਕਰਦਾ ਹੈ । ਆਪ ਦਾ ਕਹਿਣ
ਢੰਗ ਸੰਕੋਚਵਾਂ ਹੁੰਦਿਆਂ ਵੀ ਕੋਮਲ, ਮਿਠਾ, ਮਧੁਰ, ਨਜ਼ਾਕਤ ਤੇ ਲਚਕ ਭਰਪੂਰ ਰਹਿੰਦਾ
ਹੈ । ਇਹ ਸਾਰੇ ਕਲਾ ਤੱਤ ਉਪਰਲੀ ਅਸ਼ਟਪਦੀ ਵਿਚ ਮੌਜੂਦ ਹਨ । 'ਅਲਹ ਲਗੋ',
'ਤਨੁ ਹੋਸੀ ਖਾਕੁ', 'ਨਿਮਾਣੀ ਗੋਰ', 'ਟਾਕਿਮ ਕੂੰਜੜੀਆ', 'ਮਚਿੰਦੜੀਆ', 'ਘੁਮਿ ਨ ਆਈਐ',
'ਝੂਠੀ ਦੁਨੀਆ', 'ਆਪ ਵਞਾਈਐ', 'ਗੁਰੁ ਦਸੈ ਵਾਟ ਮੁਰੀਦਾ ਜੋਲੀਐ', 'ਛੈਲ ਲੰਘੰਦੇ ਪਾਰਿ',
'ਗੋਰੀ ਮਨੁ ਧੀਰਿਆ', 'ਕੰਚਨ ਵੰਨੇ ਪਾਸੇ', 'ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ',
'ਕਤਿਕ ਕੂੰਜਾਂ, ਚੇਤਿ ਡਉ, ਸਾਵਣਿ ਬਿਜੁਲੀਆਂ', 'ਸੀਆਲੇ ਸੋਹੰਦੀਆਂ ਪਿਰ ਗਲਿ

ਬਾਹੜੀਆਂ', 'ਖੇਵਟ ਕਿੰਨਿ ਗਏ'—ਇਹਨਾਂ ਵਿਚ ਚਿੰਨ੍ਹ, ਪ੍ਰਤੀਕ, ਤੇ ਚਿਤਰ ਹਨ ; ਕੋਮਲ ਮਧੁਰ ਪ੍ਰਭਾਵਾਂ ਵਾਲੀ ਬੋਲੀ ਹੈ।

ਜੇ ਜੀਵਨ ਦੀ ਅਸਲੀਅਤ ਇਹ ਹੈ, ਤਾਂ ਭਗਤੀ (ਬੰਦਗੀ) ਕਰਨੀ ਚਾਹੀਦੀ ਹੈ—ਪਹਿਲੇ ਪਦੇ ਦਾ ਇਹ ਵਿਸ਼ਾ ਹੈ ਤੇ ਉਪਰ ਦਸੇ ਕਲਾਂ ਤੱਤਾਂ ਵਿਚ ਹੀ ਇਸ ਨੂੰ ਨਿਭਾਇਆ ਹੈ।

ਦਿਲਹੁ ਮੁਹਬਤਿ ਜਿੰਨ੍, ਸੇਈ ਸਚਿਆ ॥
ਜਿਨ੍ ਮਨਿ ਹੋਰੁ, ਮੁਖਿ ਹੋਰੁ ਸਿ ਕਾਂਢੇ ਕਚਿਆ ॥ ੧ ॥
ਰਤੇ ਇਸਕ ਖੁਦਾਇ, ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ, ਤੇ ਭੁਇ ਭਾਰੁ ਥੀਏ ॥ ੧ ॥ ਰਹਾਉ ॥
ਆਪਿ ਲੀਏ ਲੜਿ ਲਾਇ, ਦਰਿ ਦਰਵੇਸ ਸੇ ॥
ਤਿਨ ਧੰਨੁ ਜਣੇਦੀ ਮਾਉ, ਆਏ ਸਫਲੁ ਸੇ ॥ ੨ ॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
ਜਿਨਾ ਪਛਾਤਾ ਸਚੁ, ਚੁੰਮਾ ਪੈਰ ਮੂੰ ॥ ੩ ॥
ਤੇਰੀ ਪਨਹ ਖੁਦਾਇ, ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥ ੪ ॥ ੧ ॥

## ਰਾਗ ਸੂਹੀ

ਸੂਹੀ ਰਾਗ ਵਲਵਲਿਆਂ ਦਾ ਰਾਗ ਹੈ। ਇਸ ਵਿਚ ਫਰੀਦ ਜੀ ਨੇ ਪ੍ਰਭੂ ਵਿਛੋੜੇ ਦੀ ਤੜਪ ਵਿਚ ਜੋ ਕੁਝ ਅਨੁਭਵ ਹੁੰਦਾ ਹੈ, ਉਸ ਨੂੰ ਬੜੇ ਅਨੁਭਵੀ, ਆਪ-ਮਹਿਸੂਸੇ, ਸਰਬ ਵਿਆਪੀ ਭਾਵਾਂ ਅਨੁਕੂਲ, ਉਪ ਭਾਵਕ ਚਿਤ੍ਰਾਵਲੀ, ਸ਼ਬਦਾਵਲੀ ਤੇ ਬਿੰਬਾਵਲੀ ਵਿਚ ਉਲੀਕਿਆ ਹੈ। ਵਿਛੋੜੇ ਵਿਚ :

ਤਪਿ ਤਪਿ, ਲੁਹਿ ਲੁਹਿ, ਹਾਥ ਮਰੋਰਉ ॥
ਬਾਵਲਿ ਹੋਈ, ਸੋ ਸਹੁ ਲੋਰਉ ॥
ਤੈ ਸਹਿ ਮਨ ਮਹਿ ਕੀਆ ਰੋਸੁ ॥
ਮੁਝੁ ਅਵਗਨ ਸਹ ਨਾਹੀ ਦੋਸੁ ॥ ੧ ॥
ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥
ਜੋਬਨੁ ਖੋਇ, ਪਾਛੈ ਪਛੁਤਾਨੀ ॥ ੧ ॥ ਰਹਾਉ ॥
ਕਾਲੀ ਕੋਇਲ, ਤੂ ਕਿਤ ਗੁਨ ਕਾਲੀ ॥
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥

ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥
ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥ ੨ ॥
ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥
ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥ ੩ ॥
ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥
ਉਸੁ ਊਪਰਿ ਹੈ ਮਾਰਗੁ ਮੇਰਾ ॥
ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥ ੪ ॥ ੧ ॥

ਸੂਹੀ ਦੇ ਦੂਜੇ ਪਦੇ ਵਿਚ ਚਿੰਨ੍ਹਾਂ, ਪ੍ਰਤੀਕਾਂ ਤੇ ਚਿਤਰਾਂ ਦੀ ਇਕ ਝੜੀ ਲਗ ਜਾਂਦੀ ਹੈ ਜੋ ਇਹ ਵਿਚਾਰ ਉਤਪੰਨ ਕਰਦੇ ਹਨ ਕਿ ਜੀਵਨ ਸਮਾਂ ਲੰਘ ਜਾਣ ਤੇ ਪਛਤਾਵਾ ਹੁੰਦਾ ਹੈ, ਜੇ ਬੰਦਗੀ ਨਾ ਕੀਤੀ ਹੋਵੇ । ਜੀਵਨ ਬੇੜਾ ਬੰਧਣ ਦਾ ਸਮਾਂ ਹੈ ; ਪਰ ਜੀਵ ਮਾਇਆ ਕਸੁੰਭੇ ਦੇ ਫੁਲ ਚੁਣ ਚੁਣ ਵਕਤ ਲੰਘਾ ਦਿੰਦਾ ਹੈ ; ਅਗੇ ਸ਼ਹੁ ਸਖਤ ਹੈ ; ਕਰੜੇ ਬੋਲਾਂ ਵਾਲਾ, ਸ਼ਹੁ ਦੀ ਸਦ ਤੇ ਹੰਸੁ (ਜੀਵ) ਨੂੰ ਤੁਰਨਾ ਪਏਗਾ, ਮਿਲਾਪ ਬਿਨਾਂ ਥਣਾਂ ਵਿਚ ਦੁਧ ਨਹੀਂ ਆਉਂਦਾ ਤਿਵੇਂ ਪ੍ਰਭੂ ਮਿਲਾਪ ਬਿਨਾਂ ਕੋਈ ਸੁਖ ਨਹੀਂ ਹੁੰਦਾ ।

## ਸੂਹੀ ਲਲਿਤ

ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ ॥
ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥ ੧ ॥
ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥ ੧ ॥ ਰਹਾਉ ॥
ਇਕ ਆਪੀਨੈ ਪਤਲੀ ਸਹ ਕੇਰੇ ਬੋਲਾ ॥
ਦੁਧਾ ਥਣੀ ਨ ਆਵਈ; ਫਿਰਿ ਹੋਇ ਨ ਮੇਲਾ ॥ ੨ ॥
ਕਹੈ ਫਰੀਦੁ ਸਹੇਲੀਹੋ, ਸਹੁ ਅਲਾਏਸੀ ॥
ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ ॥ ੩ ॥ ੨ ॥

ਇਸ ਪਦੇ ਦੀ ਵਿਚਾਰਧਾਰਾ ਨੂੰ ਗੁਰੂ ਨਾਨਕ ਸਾਹਿਬ ਨੇ ਸੂਹੀ ਰਾਗ ਦੇ ਆਪਣੇ ਇਕ ਪਦੇ ਵਿਚ ਇਕ ਹੋਰ ਸੇਧ ਦਿਤੀ ਹੈ ਅਤੇ ਵਿਸ਼ੇਸ਼ ਆਸ਼ਾਵਾਦੀ ਢੰਗ ਨਾਲ ਉਸ ਨੂੰ ਨਿਭਾਇਆ ਹੈ ।

## ਸ਼ਲੋਕ (ਪੰਨਾ ੧੩੭੭–੯੪)

ਇਹਨਾਂ ੧੧੯ ਸ਼ਲੋਕਾਂ ਵਿਚ ਫਰੀਦ ਜੀ ਨੇ ਜ਼ੋਰਦਾਰ ਪਰ ਖਿਲਰਵੇਂ ਤਰੀਕੇ ਨਾਲ ਉਹ ਸਾਰੇ ਵਿਚਾਰ ਅੰਕਤ ਕੀਤੇ ਹਨ ਜਿਹਨਾਂ ਦਾ ਸੰਕੁਚਿਤ ਸਰੂਪ ਆਪ ਦੇ ਆਸਾ ਤੇ

ਸੂਹੀ ਰਾਗ ਦੇ ਪਦਿਆਂ ਵਿਚ ਵਿਦਮਾਨ ਹੈ। ਜੀਵਨ ਨਾਸਵਾਨ ਹੈ, ਮਾਇਆ ਪਰਛਾਵਾਂ ਹੈ, ਤੇ ਬੰਦਗੀ ਸਥਿਰ ਰਹਿਣ ਵਾਲੀ ਹੈ। ਪਰ ਬੰਦਗੀ ਲਈ ਗਿਆਨ, ਸੰਜਮ, ਇੰਦ੍ਰੀ ਦਮਨ, ਮਿਠੇ ਵਤੀਰੇ ਦੀ ਲੋੜ ਹੈ। ਜੀਵਨ ਉਦੇਸ਼ ਨੂੰ ਸਮਝਿਆ ਜਾਏ ਅਤੇ ਹਰ ਇੰਦ੍ਰੀ ਰਸ ਵਾਲੀ ਵਸਤੂ ਦਾ ਕੇਵਲ ਯੋਗ ਮੂਲ ਸਮਝ ਕੇ, ਸਥਿਰ ਰਹਿਣ ਵਾਲੀ ਬੰਦਗੀ ਨੂੰ ਚੁਣਨਾ ਚਾਹੀਦਾ ਹੈ।

ਬੀਜ ਰੂਪ ਆਪ ਦੇ ਸਲੋਕਾਂ ਦਾ ਸਾਰੰਸ਼ ਇਸ ਪਰਕਾਰ ਹੈ:—

ਸਲੋਕ ੧ ਤੋਂ ੫ ਤੀਕ ਵਿਚ ਜੀਵਨ ਅਉਧੀ ਦੇ ਸੀਮਤ ਹੋਣ ਤੇ ਜ਼ੋਰ ਦਿਤਾ ਹੈ ਕਿ 'ਸਾਹੇ ਲਿਖੇ ਹੋਏ ਹਨ', 'ਤਿਲ ਥੋੜੜੇ ਹਨ' ਆਦਿ। ੬ ਤੋਂ ੮ ਤੀਕ ਇਸ ਮਜ਼ਮੂਨ ਤੇ ਜ਼ੋਰ ਦਿਤਾ ਹੈ ਕਿ ਜੀਵਨ ਥੋੜ ਚਿਰਾ ਹੈ ਤੇ ਜੀਵਨ ਉਦੇਸ਼ (ਦਰਵੇਸ਼ ਬਨਣਾ) ਬੜਾ ਦੂਰ ਹੈ। ੯ ਤੋਂ ੧੪ ਤੀਕ ਦੇ ਸ਼ਲੋਕਾਂ ਵਿਚ ਕਿਹਾ ਹੈ ਕਿ ਮਨੁਖੀ ਸਰੀਰ ਬ੍ਰਿਧ ਹੋ ਰਿਹਾ ਹੈ ਤੇ ਹੌਲੀ ਹੌਲੀ ਜੀਵਨ ਉਦੇਸ਼ ਦੀ ਪਰਾਪਤੀ ਲਈ ਨਿਰਬਲ ਹੋ ਰਹਿਆ ਹੈ। ਸਲੋਕ ੧੫ ਵਿਚ ਕਹਿਆ ਹੈ ਕਿ ਧਾਰਮਕ ਗ੍ਰੰਥ ਮਨੁਖ ਨੂੰ ਸੁਚੇਤ ਕਰਦੇ ਹਨ ਆਪਣੇ ਉਦੇਸ਼ ਨੂੰ ਪਛਾਣਨ ਲਈ, ਪਰ ਮਨੁਖ "ਸੈਤਾਨਿ ਵੰਞਾਇਆ" ਤੇ ਮਾਇਕ ਰਸਾਂ ਦਾ ਮੋਹਿਆ ਅਵੇਸਲਾ ਹੈ। ਅਗਲੇ ਸਲੋਕਾਂ ਵਿਚ ਫਰੀਦ ਜੀ ਆਦਰਸ਼ਕ ਜੀਵਨ ਦੇ ਲਛਣ ਉਲੀਕਦੇ ਹਨ ਜਿਵੇਂ ਨਿਮਰਤਾ ਧਾਰਨ ਕਰਨਾ (ਸਲੋਕ ੧੭), ਲਬੁ ਨੂੰ ਤਿਆਗਣਾ (੧੮), "ਵਸੀ ਰਬੁ ਹਿਆਲੀਐ"—ਰੱਬ ਨੂੰ ਹਿਰਦੇ ਵਿਚੋਂ ਖੋਜਣਾ (੧੯), ਬਿਰਹੋਂ ਦੀ ਤੜਪ ਵਾਲਾ ਹੋਣਾ (੨੧, ੩੬), ਸੇਵਾ ਕਰਨੀ (੨੨), ਧਰਮ ਦੇ ਯੋਗ ਸਾਧਨ ਧਾਰਨ ਕਰਨੇ ਤੇ ਗਲਤ ਕਰਮਾਂ ਤੇ ਪਾਖੰਡ ਤੋਂ ਬਚਣਾ (੨੩, ੪੩,੫੦), ਸਿਦਕ ਨਾਲ ਧਰਮ ਦੇ ਰਸਤੇ ਤੇ ਤੁਰਦੇ ਜਾਣਾ (੨੫), ਹੰਕਾਰ ਨੂੰ ਤਿਆਗਣਾ (੨੬), ਸਾਦਗੀ ਧਾਰਨ ਕਰਨਾ (੨੮-੨੯), 'ਵਿਸ ਗੰਦਲਾ' ਤੋਂ ਬਚਣਾ (੩੨), 'ਲੇਖਾ ਰਬੁ ਮੰਗੇਸੀਆ' ਦਾ ਭੈ ਰਖਣਾ (੩੮, ੪੯)।

ਇਹਨਾਂ ਚਿਤ੍ਰ ਲਟਕਾਂਦੇ, ਸੰਕੋਚ ਭਰਪੂਰ, ਮਧੁਰ ਸ਼ਲੋਕਾਂ ਵਿਚੋਂ ਉਪਰ ਦਸੇ ਵਿਚਾਰ ਵਾਜਾਂ ਮਾਰਦੇ ਪਰਤੀਤ ਹੁੰਦੇ ਹਨ।

ਜਿਤੁ ਦਿਹਾੜੈ ਧਨ ਵਰੀ, ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ, ਮੁਹੁ ਦੇਖਾਲੇ ਆਇ ॥
ਜਿੰਦ ਨਿਮਾਣੀ ਕਢੀਐ, ਹਡਾ ਕੂ ਕੜਕਾਇ ॥
ਸਾਹੇ ਲਿਖੇ ਨ ਚਲਨੀ, ਜਿੰਦੂ ਕੂੰ ਸਮਝਾਇ ॥
ਜਿੰਦੁ ਵਹੁਟੀ ਮਰਣੁ ਵਰੁ, ਲੈ ਜਾਸੀ ਪਰਣਾਇ ॥
ਆਪਣ ਹਥੀ ਜੋਲਿ ਕੈ, ਕੈ ਗਲਿ ਲਗੈ ਧਾਇ ॥
ਵਾਲਹੁ ਨਿਕੀ ਪੁਰਸਲਾਤ, ਕੰਨੀ ਨ ਸੁਣੀਆਇ ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥ ੧ ॥

ਫਰੀਦਾ ਦਰ ਦਰਵੇਸੀ ਗਾਖੜੀ, ਚਲਾ ਦੁਨੀਆਂ ਭਤਿ ॥
ਬੰਨ੍ਹਿ ਉਠਾਈ ਪੋਟਲੀ, ਕਿਥੈ ਵੰਞਾ ਘਤਿ ॥ ੨ ॥
ਫਰੀਦਾ ਕਾਲੀ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ ॥ ੧੨ ॥
ਫਰੀਦਾ ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ ॥ ੧੯ ॥
ਫਰੀਦਾ ਗਲੀਏ ਚਿਕੜੁ ਦੂਰਿ ਘਰੁ, ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ, ਰਹਾਂ ਤ ਤੁਟੈ ਨੇਹੁ ॥ ੨੪ ॥
ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨ ॥ ੩੬ ॥
ਫਰੀਦਾ ਬਾਰਿ ਪਰਾਇਐ ਬੈਸਣਾ, ਸਾਂਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ ॥ ੪੨ ॥
ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ ॥
ਮਤੁ ਸ਼ਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ ॥ ੫੯ ॥
ਚਲਿ ਚਲਿ ਗਈਆਂ ਪੰਖੀਆਂ, ਜਿਨੀ ਵਸਾਏ ਤਲ ॥
ਫਰੀਦਾ ਸਰੁ ਭਰਿਆ ਭੀ ਚਲਸੀ, ਥਕੇ ਕਵਲ ਇਕਲ ॥ ੬੬ ॥
ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥ ੮੧ ॥
ਫਰੀਦਾ ਰਬ ਖਜੂਰੀ ਪਕੀਆਂ, ਮਾਖਿਆ ਨਈ ਵਹੰਨਿ ॥
ਜੋ ਜੋ ਵੰਞੈ ਡੀਂਹੜਾ, ਸੋ ਉਮਰ ਹਥ ਪਵੰਨਿ ॥ ੮੯ ॥
ਫਰੀਦਾ ਤਨੁ ਸੁਕਾ ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬ ਨ ਬਾਹੁੜਿਓ, ਦੇਖ ਬੰਦੇ ਕੇ ਭਾਗ ॥ ੯੦ ॥
ਫਰੀਦਾ ਦਰੀਆਵੈ ਕੰਨੈ ਬਗੁਲਾ, ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ, ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ, ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ, ਸੋ ਗਾਲੀ ਰਬ ਕੀਆਂ ॥ ੯੯ ॥
ਫਰੀਦਾ ਹਉ ਬਲਿਹਾਰੀ ਤਿਨ ਪੰਖੀਆ, ਜੰਗਲਿ ਜਿਨ੍ਹਾ ਵਾਸੁ ॥
ਕਕਰ ਚੁਗਨਿ ਥਲਿ ਵਸਨਿ, ਰਬ ਨ ਛੋਡਨਿ ਪਾਸੁ ॥ ੧੦੧ ॥
ਤਨੁ ਤਪੈ ਤਨੂਰ ਜਿਉ, ਬਾਲਣੁ ਹਡ ਬਲੰਨ੍ਹਿ ॥

ਪੈਰੀ ਥਕਾਂ ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨਿ ।। ੧੧੯ ।।
ਹੰਸਾ ਵੇਖਿ ਤਰੰਦਿਆ, ਬਗਾ ਆਇਆ ਚਾਉ ।।
ਡੁਬਿ ਮੁਏ ਬਗ ਬਪੁੜੇ, ਸਿਰੁ ਤਲਿ ਉਪਰਿ ਪਾਉ ।। ੧੨੨ ।।
ਕਵਣੁ ਸੁ ਅਖਰੁ, ਕਵਣੁ ਗੁਣ, ਕਵਣੁ ਸੁ ਮਣੀਆ ਮੰਤੁ ।।
ਕਵਣੁ ਸੁ ਵੇਸੋ ਹਉ ਕਰੀ, ਜਿਤੁ ਵਸਿ ਆਵੀ ਕੰਤੁ ।।੧੨੬।।
ਨਿਵਣੁ ਸੁ ਅਖਰੁ, ਖਵਣੁ ਗੁਣੁ, ਜਿਹਬਾ ਮਣੀਆ ਮੰਤੁ ।।
ਏ ਤੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ ।। ੧੨੭ ।।
ਮਤਿ ਹੋਦੀ ਹੋਇ ਇਆਣਾ ।। ਤਾਣ ਹੋਦੇ ਹੋਇ ਨਿਤਾਣਾ ।।
ਅਣਹੋਦੇ ਆਪੁ ਵੰਡਾਏ ।। ਕੋ ਐਸਾ ਭਗਤ ਸਦਾਏ ।। ੧੨੮ ।।
ਇਕੁ ਫਿਕਾ ਨਾ ਗਾਲਾਇ, ਸਭਨਾ ਮੈ ਸਚਾ ਧਣੀ ।।
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ।। ੧੨੯ ।।
ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ।।
ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ।। ੧੩੦ ।।

## ੫. ਵਿਚਾਰਧਾਰਾ

ਸ਼ੇਖ ਫ਼ਰੀਦ ਜੀ ਦਾ ਪਰਮੁਖ ਸਿਧਾਂਤ ਇਹ ਹੈ ਕਿ ਜੀਵਨ ਵਿਚ "ਬੰਦਗੀ ਦੇ ਖੈਰ" ਨੂੰ ਪਰਾਪਤ ਕੀਤਾ ਜਾਵੇ ਤੇ "ਦਿਲਹੁ" ਪ੍ਰਭੂ ਨਾਲ ਪ੍ਰੇਮ ਪਾਇਆ ਜਾਏ; ਸੰਸਾਰ ਦੀਆਂ "ਵਿਸ ਗੰਦਲਾਂ" ਤੋਂ ਉਪਰ ਰਹਿਣ ਦਾ ਜਤਨ ਕੀਤਾ ਜਾਏ; ਮੌਤ ਨੂੰ ਕਦੇ ਨਾ ਭੁਲਾਇਆ ਜਾਏ; ਨਿਮਰਤਾ ਧਾਰਨ ਕੀਤੀ ਜਾਏ; ਸ਼ੈਤਾਨ ਦੇ ਪਲੇ ਨਾ ਪਇਆ ਜਾਏ; ਜ਼ੋਹਦ-ਤਪ ਨੂੰ ਜੀਵਨ ਵਿਚ ਨਿਭਾਇਆ ਜਾਏ ਤੇ "ਟਾਕਮ ਕੂੰਜੜੀਆ" ਜਾਂ ਇੰਦ੍ਰੀ ਦਮਨ ਦੇ ਉਪਦੇਸ਼ ਨੂੰ ਗ੍ਰਹਿਣ ਕੀਤਾ ਜਾਏ।

ਫ਼ਰੀਦ ਜੀ ਦੀ ਪੰਜਾਬੀ ਕਾਵਿ ਦੀ ਵਿਚਾਰਧਾਰਾ ਵਿਚ ਕੁਝ ਵਿਸ਼ੇਸ਼ ਪਰਾਪਤੀਆਂ ਇਹ ਹਨ। ਅਸਲੋਂ ਆਪ ਨੇ ਹੀ ਪੰਜਾਬੀ ਕਾਵਿ ਦੇ ਵਸਤੂ ਤੇ ਰੂਪ ਨੂੰ ਸਥਿਰ ਕੀਤਾ। ਪੰਜਾਬੀ ਕਾਵਿ ਦੇ ਵਸਤੂ ਵਿਚ ਆਪ ਨੇ ਇਹਨਾਂ ਪਰਵਿਰਤੀਆਂ ਦਾ ਪਰਵੇਸ਼ ਕੀਤਾ :—

(੧) ਆਪ ਨੇ ਪਹਿਲੀ ਵਾਰੀ ਪੂਰੇ ਟਕਸਾਲੀ ਰੂਪ ਵਿਚ ਕੁਰਾਨ ਦੀ ਵਿਚਾਰ ਧਾਰਾ ਨੂੰ ਨਿਪੁੰਨ ਸਾਦਗੀ, ਸਰਲਤਾ, ਸਪਸ਼ਟਤਾ ਤੇ ਅਸਲ ਨਾਲੋਂ ਬਿਲਕੁਲ ਵਖਰੇ ਮੌਲਿਕ ਰੂਪ ਵਿਚ, ਪੰਜਾਬੀ ਕਾਵਿ ਧਾਰਾ ਵਿਚ ਦਾਖਲ ਕੀਤਾ। ਕੁਰਾਨ ਦਾ ਕਰੜਾ, ਸਖਤ ਤੇ ਡਾਢਾ ਰਬ ਪੰਜਾਬੀ ਕਵਿਤਾ ਵਿਚ ਚਿਤਰਿਆ ਤੇ ਅਨੁਰੂਪਿਆ ਗਇਆ। ਡਾਢੇ ਰੱਬ ਦੇ ਨਾਲ ਸ਼ੈਤਾਨ

ਦਾ ਸਿਧਾਂਤ ਵੀ ਪੰਜਾਬੀ ਕਾਵਿ ਧਾਰਾ ਵਿਚ ਆਇਆ, ਰੱਬ ਨੂੰ ਮੌਤ ਦਾ ਰੂਪ ਦੇ ਦਿਤਾ,ਸ਼ੈਤਾਨ ਨੂੰ ਬਦੀ ਦਾ ਰੂਪ ਦੇ ਦਿਤਾ, ਜੋ ਨੇਕੀ ਤੋਂ ਹਟਾ ਦਿੰਦਾ ਹੈ।

ਕੁਰਾਨ ਦਾ ਰੱਬ ਤੇ ਬੜਾ ਕਰੜਾ ਤੇ ਡਾਢਾ ਹੈ, ਪਰ ਭਾਰਤ ਵਿਚ ਉਸ ਦਾ ਕੋਮਲ ਰਹੀਮ ਪੱਖ ਵੀ ਉਤਨੇ ਜ਼ੋਰ ਨਾਲ ਚਿਤਰਿਆ ਪਇਆ ਹੈ ਅਤੇ ਫਰੀਦ ਜੀ ਨੇ ਉਸ ਨੂੰ "ਮਿਠਾ" ਵੀ ਦਰਸਾਇਆ। ਭਾਰਤ ਵਿਚ ਡਾਢਾ ਰੱਬ ਨਹੀਂ ਚਿਤਰਿਆ ਗਇਆ, ਘਟੋ ਘਟ ਇਸ ਪੱਖ ਤੇ ਬਲ ਨਹੀਂ ਦਿਤਾ ਗਇਆ। ਸ਼ੈਤਾਨ ਦੀ ਕੋਈ ਗੁੰਜਾਇਸ਼ ਭਾਰਤੀ ਵਿਚਾਰਧਾਰਾ ਵਿਚ ਨਹੀਂ ਰਖੀ ਗਈ। ਇਸ ਲਈ ਫ਼ਰੀਦ ਜੀ ਦੀ "ਡਾਢੇ ਰਬ" ਤੇ "ਵੰਜਾਣ ਵਾਲੇ ਸ਼ੈਤਾਨ" ਦੀ ਵਿਚਾਰਧਾਰਾ ਅਗੇ ਨਹੀਂ ਤੁਰੀ—ਗੁਰੂ ਸਾਹਿਬਾਨ ਵਿਚ ਨਹੀਂ ਗਈ, ਮਗਰਲੇ ਮੁਸਲਮਾਨ ਸੂਫੀ ਕਵੀਆਂ ਵਿਚ ਵੀ ਨਹੀਂ ਗਈ। ਡਾਢਾ ਰਬ ਤੇ ਸ਼ੈਤਾਨ ਦੋਵੇਂ ਭਾਰਤੀ ਸੁਭਾ ਅਨੁਸਾਰ ਨਹੀਂ ਹਨ।

(੨) ਮੌਤ ਨੂੰ ਰਬ ਦੇ ਡਾਢੇ ਪਨ ਦਾ ਪਰਮੁਖ ਰੂਪ ਫ਼ਰੀਦ ਜੀ ਨੇ ਹੀ ਮੰਨਿਆ। ਆਪ ਨੇ ਮੌਤ ਦੀ ਪਰਬਲਤਾ ਤੇ ਬਲ ਦਿਤਾ ਹੈ। ਇਹ ਇਸਲਾਮੀ ਰੰਗ ਹੈ, ਮੌਤ ਦਾ; ਭਾਰਤੀ ਨਹੀਂ। ਇਸੇ ਲਈ "ਮੌਤ ਦੇ ਭੈ" ਦੀ ਵਿਚਾਰਧਾਰਾ ਮਗਰਲੀ ਪੰਜਾਬੀ ਕਵਿਤਾ ਵਿਚ ਨਹੀਂ ਚਲ ਸਕੀ—"ਸੰਸਾਰਕ ਪਦਾਰਥਾਂ ਦੀ ਤੁਛਤਾ" ਤੇ ਫ਼ਰੀਦ ਜੀ ਨੇ ਵੀ ਅਨੁਭਵ ਕੀਤੀ ਤੇ ਇਹ ਮਗਰਲੀ ਪੰਜਾਬੀ ਕਵਿਤਾ ਵਿਚ ਪਰਵਾਨ ਵੀ ਹੋਈ—ਗੁਰੂ ਸਾਹਿਬਾਨ ਤੇ ਸੂਫੀਆਂ ਨੇ ਇਸ ਵਿਚਾਰ ਤੇ ਯੋਗ ਬਲ ਵੀ ਦਿਤਾ—ਪਰ "ਮੌਤ ਦੇ ਭੈ" ਦੀ ਵਿਚਾਰਧਾਰਾ ਨੇ ਪੰਜਾਬੀ ਕਵਿਤਾ ਵਿਚ ਜੜ੍ਹ ਨਹੀਂ ਪਕੜੀ। ਭਾਰਤ ਵਿਚ ਮੌਤ ਇਕ ਖੇਲ ਹੈ; ਦੁਖ ਵੀ ਖੇਲ ਹੈ; ਇਸ ਲਈ ਮੌਤ ਤੇ ਦੁਖ ਦੋਵੇਂ ਅਸਲੀਅਤ ਨਹੀਂ ਹਨ; ਮੌਤ ਨਾਲ ਮਰਦਾ ਕੌਣ ਹੈ, ਜੀਵਾਤਮਾ ਤੇ ਮਰਦਾ ਨਹੀਂ। ਪਰ "ਮੌਤ ਦੇ ਭੈ" ਦਾ ਵਿਚਾਰ ਫ਼ਰੀਦ ਜੀ ਨੇ ਪੰਜਾਬੀ ਕਾਵਿ ਵਿਚ ਦਾਖਲ ਜ਼ਰੂਰ ਕੀਤਾ।

(੩) ਫ਼ਰੀਦ ਜੀ ਨੇ ਇਕ ਬੜਾ ਉੱਚਾ ਸੁਭਾ ਪੰਜਾਬੀ ਕਵਿਤਾ ਨੂੰ ਦੇਣ ਦਾ ਉਪਰਾਲਾ ਕੀਤਾ—ਕਿਸੇ ਧਰਮ ਦੇ ਭੇਖ ਤੇ ਚਿੰਨ੍ਹਾਂ ਦੀ ਅਲੋਚਨਾ, ਨਖੇਧੀ ਜਾਂ ਖੰਡਨ ਮੰਡਨ ਨਹੀਂ ਕਰਨਾ। ਇਹ ਸੁਭਾ ਆਪ ਦੀ ਕਵਿਤਾ ਵਿਚ ਹੈ। ਆਪ ਲਈ ਇਹੋ ਹੀ ਸਿਆਣਪ ਵੀ ਸੀ ਕਿਉਂਕਿ ਜੇ ਕੋਈ ਮੁਸਲਮਾਨ ਹਿੰਦੂ, ਬੁਧ ਜਾਂ ਕਿਸੇ ਹੋਰ ਭਾਰਤੀ ਮਤ ਦੀ ਅਲੋਚਨਾ ਕਰੇ ਤਾਂ ਉਸ ਦਾ ਪ੍ਰਭਾਵ ਬਹੁਤ ਕੌੜਾ ਹੋਵੇਗਾ। ਗੁਰੂ ਸਾਹਿਬਾਨ ਨੇ ਫ਼ਰੀਦ ਜੀ ਦੀ ਨੀਤੀ ਨਹੀਂ ਰਖੀ—ਆਪ ਨੇ ਖੁਲ੍ਹਮ ਖੁਲ੍ਹਾ ਭਾਰਤੀ ਭੇਖਾਂ ਤੇ ਕਰਮ ਕਾਂਡਾਂ ਦੀ ਅਲੋਚਨਾ ਕੀਤੀ ਹੈ—ਪਰ ਆਪ ਭਾਰਤੀ ਧਰਮ ਦੇ ਹੀ ਅੰਗ ਸਨ। ਤਾਂ ਵੀ ਫ਼ਰੀਦ ਜੀ ਦੀ ਇਹ ਪਰਵਿਰਤੀ ਬੜੀ ਲੋੜੀਦੀ ਹੈ ਕਿ ਹੋਰ ਧਰਮਾਂ ਦੀ ਅਲੋਚਨਾ ਪੰਜਾਬੀ ਕਵਿਤਾ ਵਿਚ ਨਾ ਹੋਵੇ।

(੪) ਫ਼ਰੀਦ ਜੀ ਨੇ ਭਾਵੇਂ ਇਸਲਾਮੀ ਸ਼ਰਾ ਦੀ ਪਾਬੰਦੀ ਮੰਨੀ ਹੈ ਪਰ ਪਰਤੀਤ

ਇਉਂ ਹੁੰਦਾ ਹੈ ਕਿ ਇਹ ਗੱਲ ਵੀ ਆਪ ਨੇ ਚਿੰਨ੍ਹ ਮਾਤਰ ਵਰਤੀ ਹੈ ਤੇ ਸੁਝਾ ਇਹ ਹੈ ਕਿ ਹਰ ਧਰਮ ਵਿਚ ਜ਼ਬਤ ਪਾਬੰਦੀ ਨੂੰ ਸਵੀਕਾਰ ਕਰਨਾ ਹੀ ਉਚਿਤ ਹੈ। ਸ਼ਰ੍ਹਾ ਤੇ ਜ਼ੋਰ ਦਿੰਦਿਆਂ ਵੀ, ਆਪ ਨੇ ਵਿਸ਼ੇਸ਼ ਬਲ ਸਰਬ ਸਾਂਝੀਆਂ, ਇਖਲਾਕੀ ਤੇ ਸੰਜਮ ਦੀਆਂ ਆਦਰਸ਼ਕ ਕੀਮਤਾਂ ਤੇ ਦਿਤਾ ਹੈ ਜੋ ਹਿੰਦੂ ਤੇ ਮੁਸਲਮਾਨ ਸਾਰਿਆਂ ਨੂੰ ਪਰਵਾਨ ਹਨ।

(੫) ਆਪ ਨੇ ਫ਼ਲਸਫ਼ੇ ਤੇ ਜ਼ੋਰ ਨਾ ਦਿੰਦਿਆਂ ਹੋਇਆਂ ਬੰਦਗੀ ਮਾਰਗ ਜਾਂ ਨਾਮ-ਮਾਰਗ ਨੂੰ ਸ੍ਰੇਸ਼ਟ ਦਰਸਾਇਆ। ਗਿਆਨ ਨਾਲੋਂ ਭਗਤੀ ਤੇ ਵਧੇਰੇ ਜ਼ੋਰ ਦਿਤਾ। ਗੁਰੂ ਸਾਹਿਬਾਨ ਨੇ ਇਸੇ ਪਧਤੀ ਨੂੰ ਅਪਣਾਇਆ—ਆਪ ਨੇ ਗਿਆਨ ਨੂੰ ਤਲਾਂਜਲੀ ਨਹੀਂ ਦਿਤੀ, ਪਰ ਭਗਤੀ ਨੂੰ ਅਵੱਸ਼ਕ ਮੰਨਿਆ।

(੬) ਗੁਝੇ ਤੇ ਪਰਗਟ ਤਰੀਕਿਆਂ ਨਾਲ ਫ਼ਰੀਦ ਜੀ ਨੇ ਆਪਣੀ ਰਚਨਾ ਵਿਚ ਸਮਕਾਲੀਨ ਪੰਜਾਬੀ ਸਮਾਜਕ ਤੇ ਜਨਤਕ ਜੀਵਨ ਦੀ ਕਰੜੀ ਆਲੋਚਨਾ ਕੀਤੀ ਹੈ ਅਤੇ ਸਰਬ ਵਿਆਪੀ ਮਾਨਵੀ ਕਮਜ਼ੋਰੀਆਂ ਨੂੰ ਪਰਗਟ ਕੀਤਾ ਹੈ। ਇਸ ਲਈ ਆਲੋਚਨਾ ਦਾ ਸਾਰ ਇਹ ਹੈ ਕਿ ਮਨੁਖ "ਮਾਇਆ ਦੇ ਰੰਗਾਂ" ਵਿਚ ਗਲਤਾਨ ਸੀ ਤੇ ਇਹ ਪਦਾਰਥਵਾਦ ਉਸ ਦੀ ਬੁਨਿਆਦੀ ਕਮਜ਼ੋਰੀ ਹੈ।

(੭) ਫ਼ਰੀਦ ਜੀ ਨੇ ਰਬ-ਭਰੋਸੇ ਦੇ ਪਰਾਇਣ ਹੋ ਕੇ ਇਕ ਮੰਗ ਕੀਤੀ ਹੈ ਜੋ ਹੁਣ ਵੀ ਹਰ ਪੰਜਾਬੀ ਦੀ ਮੰਗ ਹੋਵੇਗੀ; ਖ਼ੁਦਦਾਰੀ ਦੀ ਮੰਗ :—

**ਫਰੀਦਾ ਬਾਰਿ ਪਰਾਇਐ ਬੈਸਣਾ, ਸਾਂਈ ਮੁਝੈ ਨ ਦੇਹਿ ॥**
**ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ ॥ ੪ ॥**

ਇਹ ਸ਼ਲੋਕ ਉਤਨਾ ਹੀ ਹਰ-ਮਨ ਨੂੰ ਟੁੰਬਣ ਵਾਲਾ ਹੈ, ਜਿਤਨਾ ਸ੍ਰੀ ਗੁਰੂ ਤੇਗ ਬਹਾਦਰ ਦਾ ਇਹ ਸ਼ਲੋਕ :

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨ ਰੇ ਮਨਾ, ਗਿਆਨੀ ਤਾਹਿ ਬਖਾਨਿ ॥ ੧੬ ॥**

ਇਹੋ ਮੰਗ, ਇਕ ਹੋਰ ਰੂਪ ਵਿਚ, ਕਬੀਰ ਜੀ ਤੇ ਧੰਨਾ ਜੀ ਨੇ ਵੀ ਕੀਤੀ ਹੈ।

(੮) ਚਿੰਨ੍ਹਾਂ, ਪ੍ਰਤੀਕਾਂ, ਅਲੰਕਾਰਾਂ ਤੇ ਚਿਤ੍ਰਾਂ ਲਈ ਫ਼ਰੀਦ ਜੀ ਨੇ ਕੁਦਰਤ ਦੇ ਜੀਵਨ ਵਲ ਰੁਖ਼ ਕੀਤਾ ਜਿਸ ਦਾ ਫਲ ਇਹ ਹੋਇਆ ਕਿ ਇਹਨਾਂ ਅਲੰਕਾਰਾਂ ਦੁਆਰਾ ਨਾ ਕੇਵਲ ਆਪ ਨੇ ਆਪਣੀ ਕਵਿਤਾ ਨੂੰ ਸ਼ਿੰਗਾਰਿਆ ਸਗੋਂ ਆਪ ਕੁਦਰਤ ਦਾ ਇਕ ਫਲਸਫਾ ਦੇਣ ਵਿਚ ਵੀ ਸਫਲ ਹੋ ਗਏ ਅਤੇ ਆਪ ਪੰਜਾਬੀ ਕਵਿਤਾ ਵਿਚ ਕੁਦਰਤ-ਕਾਵਿ ਦੇ ਪਹਿਲੇ ਕਵੀ ਹੋ ਨਿਖੜੇ। ਕੁਦਰਤ ਦੀ ਰੰਗੀਨੀ ਚਿਤਰਦਿਆਂ ਆਪ ਨੇ ਇਸ ਵਿਚ ਲਗਾਤਾਰ ਹੋ ਰਹੀ ਤਬਦੀਲੀ ਵਲ ਧਿਆਨ ਦਿਵਾਇਆ ਰੁਤਾਂ, ਫਲ, ਬ੍ਰਿਛਾਂ ਦੇ ਰੂਪ ਸਭ ਬਦਲਦੇ

ਜਾ ਰਹੇ ਹਨ ; ਇਸ ਲਈ ਜੀਵਨ ਵੀ ਅਸਥਿਰ ਹੈ ਅਤੇ ਲਗਾਤਾਰ ਬਦਲਦਾ ਜਾ ਰਹਿਆ ਹੈ ।

ਆਪ ਨੇ ਰਬ ਦਾ ਵੀ ਸਿਧਾਂਤ ਦਿਤਾ ਹੈ, ਜਿਵੇਂ ਉਹ ਰੋਜ਼ਾਨਾ ਜੀਵਨ ਤੇ ਕੁਦਰਤ ਤੋਂ ਭਾਸਦਾ ਹੈ ।

ਰਮਜ਼ ਤੇ ਰਹਿਸਵਾਦ ਨੇ ਵੀ ਆਪਣੀ ਰਚਨਾ ਵਿਚ ਪਰਵੇਸ਼ ਕੀਤਾ ।

(੯) ਫ਼ਰੀਦ ਜੀ ਦੀ ਕਵਿਤਾ ਉਨ੍ਹਾਂ ਦੇ ਆਪਣੇ ਜੀਵਨ ਦੇ ਵਾਕਿਆਤ ਨੂੰ ਵੀ ਨਿਰੂਪਣ ਕਰਦੀ ਹੈ ਜਿਵੇਂ 'ਕਾਠ ਦੀ ਰੋਟੀ' ਆਦਿ ਦੇ ਸ਼ਲੋਕ । ਇਹ ਕਵਿਤਾ ਆਪ ਦੀ ਆਤਮ-ਕਥਾ ਵੀ ਹੈ ਤੇ ਆਤਮਕ-ਕਥਾ ਵੀ । ਆਪ ਦੀ ਆਤਮਕ ਅਵਸਥਾ ਨੂੰ ਇਹ ਕਵਿਤਾ ਭਲੀ ਭਾਂਤ ਦਰਸਾਂਦੀ ਹੈ ।

(੧੦) ਫ਼ਰੀਦ ਜੀ ਦੀ ਰਚਨਾ ਪ੍ਰੌਢ ਅਵਸਥਾਂ ਦੀ ਰਚਨਾ ਹੈ ; ਸਾਰੇ ਜੀਵਨ ਘੋਲ ਮਗਰੋਂ ਪਲੇ ਰਹਿ ਜਾਂਦਾ ਹੈ ਬੁਢੇਪਾ, ਜਦੋਂ ਕੂਜ਼ਾ ਵੀ ਸੌ ਕੋਹ ਦੂਰ ਜਾਪਦਾ ਹੈ, ਤੇ ਹਥ ਕੰਬਦੇ ਹਨ; ਪ੍ਰੌਢ ਉਮਰ ਵਿਚ ਨਿਰਾਸ਼ਾਵਾਦ ਜ਼ਰੂਰੀ ਸ਼ਰਤ ਹੈ—ਅਸਲ ਵਿਚ ਇਹ ਨਿਰਾਸ਼ਾਵਦ ਨਹੀਂ ਹੈ; ਜੀਵਨ ਦੇ ਇਕ ਪੜਾ ਤੇ ਆ ਕੇ ਪਰਤਖ ਦਿਸਣ ਵਾਲੀ ਬਲਵਾਨ ਅਸਲੀਅਤ ਹੈ; ਇਹ ਯਥਾਰਥਵਾਦ ਹੈ । ਜਵਾਨੀ ਦੀ ਉਮਰ ਦਾ ਯਥਾਰਥਕ ਬਿਆਨ ਆਪ ਨੇ ਪੂਰੀ ਤਰ੍ਹਾਂ ਉਜਾਗਰ ਕਰ ਕੇ ਕੀਤਾ ਹੈ ਕਿ ਇਹ ਉਮਰ ਮਾਇਆ ਦੇ ਰੰਗਾਂ ਵਿਚ ਲੰਘਦੀ ਹੈ; ਬੁਢੇਪੇ ਦੀ ਉਮਰ ਮੌਤ ਦੀ ਉਡੀਕ ਦੀ ਉਮਰ ਹੈ ਤੇ ਬੁਢੇਪਾ ਦੁਖਦਾਈ ਹੈ ।

(੧੧) ਆਪ ਦੀ ਕਵਿਤਾ ਵਿਚ ਜੀਵਨ ਦਾ ਕੋਈ ਉਦੇਸ਼ ਮੰਨਿਆ ਗਇਆ ਹੈ । ਇਹ ਉਦੇਸ਼ "ਦਰਵੇਸ਼ੀ" ਨੂੰ ਪਰਾਪਤ ਹੋਣਾ ਹੈ । "ਦਰਵੇਸ਼ੀ" ਦੀ ਪਰਾਪਤੀ ਕਠਨ ਹੈ, ਇਸ ਲਈ ਬੜੀ ਘਾਲਣਾ ਦੀ ਲੋੜ ਹੈ ਅਤੇ ਮਾਇਆ ਦੇ ਰੰਗਾਂ ਤੋਂ ਉਪਰ ਉਠਣਾ ਪੈਂਦਾ ਹੈ ।

## ੲ–ਕਾਵਿ–ਸ਼ੈਲੀ

ਬਾਬਾ ਫ਼ਰੀਦ ਜੀ ਦੀ ਰਚਨਾ ਦੁਆਰਾ ਇਕ ਦਮ ਪੰਜਾਬੀ ਅਧਿਆਤਮਕ ਤੇ ਰਹਿਸਵਾਦੀ ਕਾਵਿ ਦਾ ਨੁਕ ਬਝਦਾ ਹੈ; ਮੁਹਾਵਰਾ ਕਾਇਮ ਹੁੰਦਾ ਹੈ; ਬਿੰਬਾਵਲੀ ਸਥਿਰ ਹੁੰਦੀ ਹੈ ਅਤੇ ਚਿਤਰਕਲਾ ਪੰਜਾਬੀ ਵਿਚ ਪਰਵੇਸ਼ ਕਰਦੀ ਹੈ; ਰਹਿਸਵਾਦੀ ਚਿੰਨ੍ਹ ਤੇ ਪ੍ਰਤੀਕ ਪ੍ਰਗਟ ਹੁੰਦੇ ਹਨ—ਇਹ ਸਭ ਲਹਿੰਦੀ ਦੀ ਸਥਾਨਕ ਰੰਗਤ ਤੇ ਮਿਠਾਸ ਰਾਹੀਂ ਹੁੰਦਾ ਹੈ, ਜਿਥੋਂ ਮਗਰੋਂ ਪਹਿਲਾ ਪਿਆਰ ਕਿੱਸਾ ਵੀ ਰੂਪਮਾਨ ਹੋਇਆ । ਫ਼ਰੀਦ ਜੀ ਰੂਹ ਦੇ ਪਿਆਰ ਦਾ ਕਿੱਸਾ ਲਿਖ ਰਹੇ ਸਨ, ਦਮੋਦਰ ਨੇ ਸਰੀਰ ਦੇ ਪਿਆਰ 'ਦਾ ਕਿੱਸਾ ਰਚਿਆ । ਜੋ ਰਹਿਸਵਾਦੀ ਚਿੰਨ੍ਹਾਵਲੀ ਦਾ ਮੁਹਾਵਰਾ ਫ਼ਰੀਦ ਜੀ ਨੇ ਬੰਨ੍ਹਿਆ, ਉਹ ਭਾਰਤੀ ਪਰੰਪਰਾ ਦਾ ਅਨੁਸਾਰੀ ਸੀ

ਅਤੇ ਮਗਰਲੇ ਗੁਰੂ ਸਾਹਿਬਾਨ ਨੇ ਉਸ ਮੁਹਾਵਰੇ ਨੂੰ ਜਾਰੀ ਰਖਿਆ। ਫ਼ਰੀਦ ਜੀ ਰੁਮਾਂਟਿਕ ਕਲਾਕਾਰ ਸਨ ਜਿਨ੍ਹਾਂ ਦੇ ਵਿਚਾਰ ਕਲਾਸੀਕੀ ਸਨ; ਫਰੀਦ ਜੀ ਕਲਾਕਾਰ ਪਹਿਲਾਂ ਸਨ ਅਤੇ ਪਰਚਾਰਕ ਮਗਰੋਂ ਸਨ; ਫ਼ਰੀਦ ਜੀ ਮੁਸਲਮਾਨ ਸਨ, ਪਰ ਉਹ ਸਰਬ ਸਾਂਝੇ ਵਿਚਾਰਾਂ ਦੇ ਪ੍ਰਤੀਨਿਧ ਵੀ ਸਨ; ਫ਼ਰੀਦ ਜੀ ਵਿਚ ਧਰਤੀ ਦੀ ਛੋਹ ਸੀ ਪਰ ਉਹ ਅਕਾਸ਼ ਤੇ ਵੀ ਉਡਾਰੀ ਲਾਣ ਦੇ ਸਮਰਥ ਸਨ। ਫ਼ਰੀਦ ਜੀ ਵਿਚ ਕਿਧਰੇ ਹੁਨਰੀ ਕਹਿਆਈ ਨਹੀਂ ਹੈ।

(੧) ਫ਼ਰੀਦ ਜੀ ਨੇ ਪੰਜਾਬੀ ਕਵਿਤਾ ਵਿਚ ਰਾਗ ਤੇ ਕਵਿਤਾ ਦੇ ਸੰਬੰਧ ਨੂੰ ਪਰਵਾਨ ਕੀਤਾ। ਜੋਗੀ ਵੀ ਇਸ ਪਰਬੰਧ ਨੂੰ ਮੰਨ ਚੁਕੇ ਸਨ; ਭਾਰਤੀ ਭਗਤ ਵੀ ਮੰਨ ਚੁਕੇ ਸਨ; ਫ਼ਰੀਦ ਜੀ ਨੇ ਪੰਜਾਬੀ ਕਵਿਤਾ ਵਿਚ ਇਸ ਪਰਬੰਧ ਨੂੰ ਮੰਨਿਆ। ਕਈ ਸਦੀਆਂ ਇਹ ਚਾਲ ਇਸ ਖੇਤਰ ਵਿਚ ਰਹੀ, ਹੁਣ ਆ ਕੇ ਆਧੁਨਿਕ ਪੰਜਾਬੀ ਕਾਵਿ ਵਿਚੋਂ ਲੋਪ ਹੋਈ ਹੈ। ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸੇ ਪਰਬੰਧ ਨੂੰ ਪ੍ਰਥਮ ਦਰਜਾ ਦਿਤਾ ਹੋਇਆ ਹੈ। ਰਸ, ਧੁਨੀ ਆਦਿ ਦੇ ਮੁਕਾਬਲੇ ਤੇ ਇਹ ਪਰਬੰਧ ਬੜਾ ਕੋਮਲ ਤੇ ਨਿਸਚਿਤ ਹੈ।

(੨) ਫ਼ਰੀਦ ਜੀ ਨੇ ਪੰਜਾਬੀ ਕਾਵਿ ਵਿਚ ਪਦਾਵਲੀ ਨੂੰ ਪਰਵਾਨ ਕੀਤਾ; ਸਲੋਕ ਦੇ ਬ਼ਹਰ ਨੂੰ ਲਿਆਂਦਾ, ਤੇ ਇਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਰਧਾਨ ਕਾਵਿ-ਰੂਪ ਹੋ ਨਿਬੜੇ।

(੩) ਫ਼ਰੀਦ ਜੀ ਨੇ ਆਤਮਾ, ਸੰਸਾਰ, ਮਾਇਕ ਰੰਗਾ, ਸੰਤ, ਕੁਸੰਤ, ਮੌਤ, ਜਮ, ਨਰਕ, ਕਰਮਾਂ ਦੀ ਸਜ਼ਾ ਆਦਿ ਲਈ ਅਨੇਕ ਚਿੰਨ੍ਹ, ਪ੍ਰਤੀਕ ਤੇ ਬਿੰਬ ਪੰਜਾਬੀ ਕਾਵਿਧਾਰਾ ਵਿਚ ਲਿਆਂਦੇ। ਇਹ ਬਿੰਬ ਆਪ ਨੇ ਆਪਣੇ ਆਲੇ ਦੁਆਲੇ, ਕੁਦਰਤ ਦੇ ਵਿਸ਼ਾਲ ਜੀਵਨ, ਪਾਣੀਆਂ ਦੇ ਕੰਢਿਆਂ, ਵਗਦੀਆਂ ਨਦੀਆਂ, ਖੂਹੀ ਤੇ ਪਾਣੀ ਭਰਦੀਆਂ ਮੁਟਿਆਰਾਂ ਆਦਿ ਦੇ ਆਲੇ ਦੁਆਲੇ ਬੁਣੇ। ਵੇਖੋ—

ਧਨ ਵਰੀ, ਮਲਕੁ, ਪੁਰਸਲਾਤ, ਬੰਨਿ ਉਠਾਈ ਪੋਟਲੀ, ਤਿਲ ਬੋੜੜੇ, ਲੜ ਛਿਜਣਾ, ਕਾਲੇ ਲੇਖ, ਖਟਣ ਵੇਲ, ਜਾ ਭਰਿਆ ਤਾਂ ਲਦਿਆ, ਦਾੜੀ ਹੋਈ ਭੂਰ, ਸਕਰ ਹੋਈ ਵਿਸੁ, ਸਾਖ ਪਕੰਦੀ ਆਈਆ, ਕਾਲੀ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ, ਸੈਤਾਨਿ ਵੰਞਾਇਆ, ਥੀਉ ਪਵਾਹੀ ਦਭੁ, ਕਿਚਰੁ ਝਤਿ ਲੰਘਾਈਐ ਛਪਰਿ ਤੁਟੈ ਮੇਹੁ, ਭੋਲਾਵਾ ਪਗ ਦਾ, ਬੇੜੀ ਪਿੜ, ਵਿਸੁ ਗੰਦਲਾ ਧਰੀਆ ਖੰਡੁ ਲਿਵਾੜਿ, ਕੰਬਣਿ ਲਗੀ ਦੇਹ, ਦੂਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ, ਗੜੁ ਲੀਤਾ, ਘਟੁ ਲੁਟਿਆ, ਦੀਵੜੇ ਗਇਆ ਬੁਝਾਇ, ਸਰਵਰੁ ਢੂਢਿ ਲਹੁ, ਡਪੜਿ ਢੂਹੈ ਕਿਆ ਹੋਵੈ, ਪਿਰ ਨੀਦੜੀ ਨਿਵਾਰਿ, ਸਾਂਈ ਦੈ ਦਰਬਾਰਿ, ਕਲਰ ਕੇਰੀ ਛਪੜੀ ਆਇ ਉਲਥੇ ਹੰਝ, ਹੰਸ ਉਡਰਿ ਕੋਧ੍ਰੈ ਪਇਆ, ਚਲਿ ਚਲਿ ਗਈਆ ਪੰਖੀਆ, ਜਿਨੀ ਵਸਾਏ ਤਲ, ਥਕੇ ਕਵਲ ਇਕਲ, ਭੰਨੀ ਘੜੀ ਸਵੰਨਵੀ, ਟੁਟੀ ਨਾਗਰ ਲਜੁ, ਅਜਰਾਈਲ ਫਰੇਸਤਾ ਕੈ ਘਰਿ ਨਾਠੀ ਅਜੁ, ਚਬਣ, ਚਲਣ, ਰਤੰਨ, ਪੰਖ ਪਰਾਹੁਣੀ, ਦੁਨੀ ਸੁਹਾਵਾ ਬਾਗੁ, ਨਉਬਤਿ ਵਜੀ, ਖੜਾ ਪੁਕਾਰੇ ਪਾਤਣੀ, ਰਬ ਖਜੂਰੀ ਪਕੀਆ, ਕੰਧੀ ਉਤੈ ਰੁਖੜਾ, ਕਹੇ ਭਾਂਡੇ,

ਦਰੀਆਵੈ ਕੰਨੈ ਬਗੁਲਾ, ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ, ਰੁਤਿ ਫਿਰੀ ਵਣੁ ਕੰਬਿਆ, ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ, ਜਿਹਬਾ ਮਣੀਆ ਮੰਤ੍ਰ, ਸਭਨਾ ਮਨ ਮਾਣਿਕ, ਹਿਆਉ ਨ ਠਾਹੇ, ਆਦਿ ।

ਇਹੋ ਬਿੰਬ ਤੇ ਚਿੰਨ੍ਹ ਪੰਜਾਬੀ ਰਹਿਸਵਾਦੀ ਕਵਿਤਾ ਵਿਚ ਤੁਰਦੇ ਰਹੇ ਹਨ। ਫਰੀਦ ਜੀ ਨੇ ਇਸ ਪਰਣਾਲੀ ਨੂੰ ਕਾਇਮ ਕੀਤਾ। ਰਮਜ਼ ਵਿਚ ਕਵਿਤਾ ਕਹਿਣ ਦੀ ਹੈ ਇਹ ਪਰੰਪਰਾ ।

(੪) ਫ਼ਰੀਦ ਜੀ ਦੀ ਕਵਿਤਾ ਇਕ ਪਰਬੀਨ, ਨਿਪੁੰਨ ਚਿਤ੍ਰਕਾਰ ਦੀ ਚਿਤਰਸ਼ਾਲਾ ਹੈ ਜਿਸ ਵਿਚ ਅਰਸ਼ ਤੇ ਫ਼ਰਸ਼ ਦੇ ਦੋ ਪੱਖੀ ਜੀਵਨ ਦੇ ਦਰਸ਼ਨ ਪਰਾਪਤ ਹਨ। ਇਥੇ ਹੰਸ ਤਰਦੇ ਹਨ, ਬਗ ਵੀ ਰੀਸ ਕਰਦੇ ਹਨ; ਇਥੇ 'ਪਹਿਲੈ ਪਹਿਰੈ ਫੁਲੜਾ ਹੈ ਤੇ 'ਫਲ ਭੀ ਪਛਾ ਰਾਤਿ' ਹੈ; ਪੰਖੀ 'ਕਕਰ ਚੁਗਨਿ ਥਲਿ ਵਸਨਿ' ਦਿਸਦੇ ਹਨ, 'ਦਰੀਆਵੈ ਕੰਨਾ ਬਗੁਲਾ ਬੈਠਾ ਕੇਲ ਕਰੇ' ਨਜ਼ਰੀਂ ਪੈਂਦਾ ਹੈ, 'ਲੰਮੀ ਲੰਮੀ ਨਦੀ ਵਹੈ' ਦੀ ਆਵਾਜ਼ ਸੁਣਾਈ ਦਿੰਦੀ ਹੈ; 'ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ' ਦਾ ਅਰਸ਼ੀ ਝਲਕਾਰ ਪੈਂਦਾ ਹੈ; 'ਤਨੁ ਸੁਕਾ ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ' ਦਾ ਭਿਆਨਕ ਚਿਤ੍ਰ ਨਜ਼ਰੀਂ ਪੈਂਦਾ ਹੈ।

ਆਪ ਦੇ ਚਿਤਰ ਹਰ ਇੰਦ੍ਰੇ ਦੀ ਸੰਤੁਸ਼ਟਤਾ ਕਰਦੇ ਹਨ; ਹਰ ਭੁਖ ਨੂੰ ਮਿਟਾਣ ਦੇ ਸਮਰਥ ਹਨ। ਇਹਨਾਂ ਚਿਤਰਾਂ ਵਿਚ ਰੰਗ ਹਨ, ਆਵਾਜ਼ਾਂ ਹਨ, ਰਸ ਹਨ, ਰੂਪ, ਰਸ, ਗੰਧ, ਸਪਰਸ਼—ਸਭ ਕੁਝ ਹੈ।

ਫ਼ਰੀਦ ਦੇ ਚਿੰਨ੍ਹ ਹੀ ਚਿਤਰ ਵੀ ਹਨ। ਫ਼ਰੀਦ ਦੀ ਕਾਇਮ ਕੀਤੀ ਚਿਤਰ ਪਰਨਾਲੀ ਕਈ ਸਦੀਆਂ ਪੰਜਾਬੀ ਅਧਿਆਤਮਕ ਤੇ ਰਹਿਸਵਾਦੀ ਕਵਿਤਾ ਵਿਚ ਤੁਰਦੀ ਰਹੀ ਹੈ।

(੫) ਫ਼ਰੀਦ ਜੀ ਦੀ ਬੋਲੀ ਵਿਚ ਸਥਾਨਕ ਰੰਗ ਹੈ ਭਾਵੇਂ ਆਪ ਦੀ ਬੋਲੀ ਪੰਜਾਬ ਵਿਚ ਹਰ ਥਾਂ ਸਮਝੀ ਜਾ ਸਕਦੀ ਹੈ। ਲਹਿੰਦੀ ਦੇ ਰੰਗ ਨੇ ਕਵਿਤਾ ਵਿਚ ਮਿਠਾਸ ਪੈਦਾ ਕੀਤੀ ਹੈ। ਵਿਚਾਰਾਂ ਦੀ ਕੋਮਲਤਾ, ਵਿਚਾਰਾਂ ਦੇ ਮਾਨਸਕ ਪਹਿਲੂ ਦੀ ਨਿਕਟਤਾ, ਭਲੀ ਪਰੇਰਨਾ, ਉੱਚੇ ਆਦਰਸ਼ਾਂ, ਸੋਹਣੇ ਰੰਗੀਨ ਚਿਤਰਾਂ, ਸੰਹਜਵਾਦੀ ਦ੍ਰਿਸ਼ਟੀਕੋਨਾਂ, ਸਦਾਚਾਰਕ ਵਿਚਾਰਾਂ, ਸਰਬ ਸਾਂਝੇ ਧਰਮ, ਜਾਤੀ ਤਜਰਬੇ, ਘਰੋਗੀ ਤੇ ਕੁਦਰਤ ਵਿਚੋਂ ਲਏ ਬਿੰਬਾਂ ਆਦਿ ਨੇ ਵੀ ਆਪ ਦੀ ਰਚਨਾ ਨੂੰ ਮਿਠਾ ਤੇ ਦਿਲ ਖਿਚਵਾਂ ਬਣਾਇਆ ਹੈ।

(੬) ਫ਼ਰੀਦ ਜੀ ਧਰਤੀ ਦਾ ਤਿਆਗ ਕਿਧਰੇ ਨਹੀਂ ਕਰਦੇ ਭਾਵੇਂ ਉਹ ਕਿਤਨਾ ਹੀ ਉੱਚਾ ਤੇ ਰਹਿਸਵਾਦੀ ਵਿਚਾਰ ਪੇਸ਼ ਕਰ ਰਹੇ ਹੋਣ। ਇਸੇ ਲਈ ਆਪ ਦੀ ਰਚਨਾ ਵਿਚ ਧੁੰਦ ਦਾ ਨਾਂ ਤੀਕ ਨਹੀਂ ਹੈ, ਆਪ ਦਾ ਹਰ ਵਿਚਾਰ ਸ਼ੀਸ਼ੇ ਦੀ ਤਰ੍ਹਾਂ ਸਪਸ਼ਟ ਹੈ।

ਆਪ ਦੀ ਰਚਨਾ ਦੇ ਮੰਡਲ ਵਿਚ ਅਸੀਂ ਆਪਣੇ ਜਾਣੇ ਪਛਾਣੇ ਪੰਛੀ, ਸਰਵਰ, ਤਲ, ਦਰਿਆ, ਬਗਲੇ, ਨਦੀਆਂ, ਕਾਰ, ਝਾੜੇ, ਘੜੀ, ਲਜ, ਹੰਸ, ਛਪੜੀ, ਦੀਵੇ, ਘੜੀਆਲ, ਮਜੀਠ, ਆਦਿ ਵੇਖਦੇ ਹਾਂ। ਇਹ ਦੁਨੀਆਂ ਸਾਨੂੰ ਓਪਰੀ ਨਹੀਂ ਲਗਦੀ; ਇਹ ਸਾਡੀ ਆਪਣੀ ਧਰਤੀ ਦਾ ਦ੍ਰਿਸ਼ ਹੈ। ਫ਼ਰੀਦ ਜੀ ਦੀ ਦੁਨੀਆਂ ਨਿਕੀਆਂ ਨਿਕੀਆਂ, ਸੋਹਣੀਆਂ ਸੋਹਣੀਆਂ, ਰੰਗੀਨ ਵਸਤੂਆਂ ਦੀ ਬਣੀ ਹੋਈ ਹੈ—ਇਹੋ ਸਾਡੀ ਦੁਨੀਆਂ ਹੈ। ਫ਼ਰੀਦ ਵਿਚ ਮਾਹੂ ਸੋਚਲਿਆ ਦੀ ਵਿਸ਼ਾਲਤਾ ਕਿਧਰੇ ਨਹੀਂ ਹੈ; ਉਸ ਵਿਚੋਂ ਧਾਤਾਲਾ ਪਾਤਾਲ, ਆਗਾਸਾ ਆਗਾਸ, ਵਾਲੀ ਚੌੜਾਈ ਨਹੀਂ ਹੈ; ਨਿਕੇ ਨਿਕੇ ਪੰਖੀ, ਨਿਕੇ ਨਿਕੇ ਫੁਲੜੇ, ਛਪੜੀਆਂ ਤੇ ਕੋਠੇ, ਉਸ ਦਾ ਸੰਸਾਰ ਹਨ। ਇਹ ਨਿਕੀ ਜਿਹੀ ਦੁਨੀਆਂ ਵੀ ਬੜੀ ਪਿਆਰੀ ਦੁਨੀਆਂ ਹੁੰਦੀ ਹੈ। ਫ਼ਰੀਦ ਦੀ ਦੁਨੀਆਂ ਰੁਮਾਂਸ ਭਰੀ ਦੁਨੀਆਂ ਹੈ। ਮੌਤ ਦੀ ਭਿਆਨਕਤਾ ਇਸ ਰੁਮਾਂਸ ਦਾ ਇਕ ਅੰਗ ਹੈ ਪਰ ਖਜੂਰਾਂ ਵਰਗਾ ਤੇ ਮਾਖਿਉ ਦੀ ਵਗਦੀ ਨਦੀ ਵਰਗਾ ਮਿਠਾ ਰਬ ਵੀ ਇਸ ਰੁਮਾਂਚਿਕ ਦੁਨੀਆਂ ਦਾ ਭਾਗ ਹੈ। ਜੀਵ-ਇਸਤ੍ਰੀ ਦਾ ਸੰਸਾਰ ਖੂਹੀ ਤੋਂ ਪਾਣੀ ਭਰਨਾ ਵੀ ਰੁਮਾਂਚਿਕ ਚਿਤ੍ਰ ਹੈ। ਇਹ ਕਵਿਤਾ ਸਾਨੂੰ ਹੰਸਾਂ ਤੇ ਬਗਾਂ ਦੀ ਦੁਨੀਆਂ ਵਿਚ ਵੀ ਲੈ ਜਾਂਦੀ ਹੈ; ਸੂਕਦੀਆਂ ਨਦੀਆਂ ਤੇ ਕਪਰ ਵਿਚ ਫਸੇ ਬੇੜਿਆਂ ਦੀ ਦੁਨੀਆਂ ਵੀ ਸਾਡੀ ਦੁਨੀਆਂ ਬਣਦੀ ਹੈ। ਇਹ ਰੰਗੀਨ ਦੁਨੀਆਂ ਹੈ। ਇਹੋ ਰੁਮਾਂਸ ਹੈ।

ਇਹ ਫਰੀਦ ਜੀ ਦੇ ਜ਼ਾਤੀ ਅਹਿਸਾਸਾਂ ਦੀ ਦੁਨੀਆ ਵੀ ਹੈ। ਆਪਣੀ ਬ੍ਰਿਧ ਉਮਰ ਵਿਚ ਫਰੀਦ ਜੀ ਆਪਣੇ ਲੰਮੇ ਜੀਵਨ ਤਜਰਬੇ ਵਿਚ ਵੇਖੇ ਦ੍ਰਿਸ਼ਾਂ ਨੂੰ ਮੁੜ ਸੁਰਜੀਤ ਕਰਨ ਦਾ ਉਪਰਾਲਾ ਕਰਦੇ ਹਨ। ਇਹ ਫਰੀਦ ਜੀ ਦੇ ਹਾਵਾਂ-ਭਾਵਾਂ ਦੀ ਦੁਨੀਆ ਹੈ ਜਿਸ ਦਾ ਭੋਗ ਉਹ ਇਥੇ ਪਾਉਂਦੇ ਹਨ ਕਿ

**ਇਕੁ ਫਿਕਾ ਨਾ ਗਾਲਾਇ, ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ॥ ੧੨੯ ॥**

**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ॥ ੧੩੦ ॥**

ਇਹ ਕੋਮਲ ਦਿਲਾਂ ਦੀ ਦੁਨੀਆ ਹੈ, ਕੋਮਲ ਭਾਵਾਂ ਦੀ ਦੁਨੀਆ ਹੈ। ਇਹ ਸਾਡੀ ਧਰਤੀ ਹੈ ਜੋ ਫਰੀਦ ਜੀ ਦੀ ਕਵਿਤਾ ਵਿਚ ਚੱਕਰ ਕਟ ਰਹੀ ਦਿਸਦੀ ਹੈ।

(੭) ਇਸੇ ਕਰਕੇ ਫਰੀਦ ਜੀ ਦੀ ਕਵਿਤਾ ਵਿਚ ਲੋਕ ਨਿਕਟਤਾ ਹੈ; ਇਹ ਕਵਿਤਾ ਹਰ ਮਨ ਪਿਆਰੀ ਹੋ ਸਕੀ ਹੈ। ਇਸ ਦੀਆਂ ਅਨੇਕ ਹੱਥ ਲਿਖਤੀ ਨਕਲਾਂ ਹਿੰਦੀ ਵਿਚ ਵੀ ਪਰਾਪਤ ਹਨ। ਇਸ ਕਵਿਤਾ ਵਿਚ ਸਰਲਤਾ, ਰਾਗਾਤਮਕਤਾ, ਤਾਜ਼ਗੀ, ਆਦਿ ਦੀਆਂ ਵਿਸ਼ੇਸ਼ਤਾਈਆਂ ਹਨ।

ਫ਼ਰੀਦ ਜੀ ਨੇ ਪੰਜਾਬੀ ਕਾਵਿ ਦੀ ਨੀਂਹ-ਸ਼ਿਲਾ ਬੜੀ ਮਜ਼ਬੂਤ, ਪਾਇਦਾਰ ਤੇ ਸੁਚੱਜੇ ਢੰਗ ਨਾਲ ਰਖੀ ਸੀ। ਇਸੇ ਲਈ ਇਸ ਦਾ ਸਾਰਾ ਅਨੇਕ ਛੱਤਾ ਮੰਦਰ ਆਪਣੀ ਆਭਾ ਤੇ ਚਮਕ ਨੂੰ ਸਦਾ ਕਾਇਮ ਰਖ ਸਕਿਆ ਹੈ; ਇਸ ਦਾ ਰੰਗ ਰੂਪ ਦੂਰੋਂ ਹੀ ਲਿਸ਼ਕਾਂ ਮਾਰਦਾ ਹੈ; ਇਸ ਵਿਚੋਂ ਆ ਰਹੀ ਸੁਗੰਧ ਸਭ ਨੂੰ ਪ੍ਰਭਾਵਤ ਕਰਦੀ ਹੈ; ਇਸ ਵਿਚੋਂ ਨਿਕਲ ਰਹੇ ਰਾਗ-ਅਲਾਪ ਦੀ ਧੁਨੀ ਦੂਰ ਜਾਂਦੇ ਰਾਹੀਆਂ ਨੂੰ ਖਿਚ ਕੇ ਇਸ ਵਿਚ ਲਿਆ ਬਿਠਾਂਦੀ ਹੈ।

ਫਰੀਦ ਪਹਿਲਾ ਕਲਾਕਾਰ ਵੀ ਸੀ ਤੇ ਹਾਲੀ ਤੀਕ ਪਹਿਲੇ ਦਰਜੇ ਦਾ ਵੀ ਹੈ ਉਸ ਦੀ ਕਾਵਿ ਸਫ ਵਿਚ ਬਹੁਤ ਥੋੜ੍ਹੇ ਕਵੀ ਖੜੇ ਕੀਤੇ ਜਾ ਸਕਦੇ ਹਨ।

(੮) ਜੀਵਨ ਦੁਖਾਂਤ ਦੇ ਬਿਆਨਣ ਨਾਲ ਵੀ ਮਿਠਾਸ ਦਾ ਪ੍ਰਭਾਵ ਉਤਪੰਨ ਹੁੰਦਾ ਹੈ ਜਿਸ ਦੇ ਰਸ ਤੋਂ ਫਰੀਦ ਜੀ ਨੇ ਪਹਿਲੀ ਵਾਰੀ ਪੰਜਾਬੀ ਕੰਨਾਂ ਨੂੰ ਸੂਚਤ ਕਰਾਇਆ।'

# ਜੈ ਦੇਵ ਜੀ

## (੧੧੭੦—? ਈ:)

ਜੈ ਦੇਵ ਜੀ, ਜੋ 'ਗੀਤ-ਗਵਿੰਦ' ਨਾਮੇ ਸੰਸਕ੍ਰਿਤ ਕਵਿਤਾ ਦੀ ਰਚਨਾਂ ਲਈ ਜਗਤ ਪ੍ਰਸਿਧ ਹਨ, ੧੨ਵੀਂ ਸਦੀ ਈਸਵੀ ਵਿਚ ਦਖਣੀ ਬੰਗਾਲ ਦੇ ਪਿੰਡ ਕੰਨਦੂਲੀ ਵਿਚ ਪੈਦਾ ਹੋਏ। ਆਪ ਬੰਗਾਲ ਦੇ ਬਾਦਸ਼ਾਹ ਲਛਮਣ ਸੈਨ ਦੇ ਪੰਜ ਰਤਨਾਂ ਵਿਚੋਂ ਸਨ। ਜੈ ਦੇਵ ਜੀ ਕ੍ਰਿਸ਼ਨ ਜੀ ਦੇ ਉਤਮ ਭਗਤ ਹੋਏ ਹਨ ਅਤੇ 'ਗੀਤ ਗੋਵਿੰਦ' ਕ੍ਰਿਸ਼ਨ ਭਗਤੀ ਦੀ ਹੁਣ ਤੀਕ ਸਰਵੋਤਮ ਕਵਿਤਾ ਮੰਨੀ ਜਾਂਦੀ ਹੈ। ਜੈਦੇਵ ਜੀ ਨੇ ਬਿੰਦ੍ਰਾਬਨ ਦੀ ਯਾਤਰਾ ਕੀਤੀ। ਆਪ ਦੀਆਂ ਕਈ ਸਾਖੀਆਂ ਪ੍ਰਸਿਧ ਹਨ ਜੋ ਦਰਸਾਂਦੀਆਂ ਹਨ ਕਿ ਆਪ ਨੂੰ ਸਿਧੀ ਪਰਾਪਤ ਸੀ।

ਜੈਦੇਵ ਜੀ ਨੇ ਕ੍ਰਿਸ਼ਨ ਭਗਤੀ ਵਿਚੋਂ ਹੀ ਅੰਤ ਨੂੰ ਪ੍ਰਭੂ ਭਗਤੀ ਨੂੰ ਪਰਾਪਤ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਦੋ ਸ਼ਬਦ—ਰਾਗ ਗੂਜਰੀ ਤੇ ਮਾਰੂ—ਵਿਚ ਮੌਜੂਦ ਹਨ। ਆਪ ਦੀ ਰਚਨਾ ਸੰਸਕ੍ਰਿਤ ਵਿਚ ਹੈ।

ਗੂਜਰੀ ਰਾਗ ਦੇ ਪਦੇ ਵਿਚ ਆਪ ਕਹਿੰਦੇ ਹਨ ਕਿ ਸਭ ਦਾ ਆਦਿ ਅਕਾਲ ਪੁਰਖ ਸੀ ਜਿਸ ਦੀ ਉਪਮਾ ਨਹੀਂ ਕਹੀ ਜਾਂਦੀ। ਉਹ ਸੱਚ ਆਦਿਕ ਭਾਵਾਂ ਨੂੰ ਪਿਆਰ ਕਰਦਾ ਹੈ। ਉਹ ਮਹਾਨ ਅਸਚਰਜ ਹੈ, ਕੁਦਰਤ ਤੋਂ ਪਰੇ ਹੈ, ਜਿਸ ਦਾ ਧਿਆਨ ਕਰਨ ਨਾਲ ਸਭ ਗਤੀ ਪਾਉਂਦੇ ਹਨ। ਕੇਵਲ ਹਰੀ ਦੇ ਨਾਮ ਨੂੰ ਹੀ ਪਿਆਰ ਕਰੋ। ਅੰਮ੍ਰਿਤ ਨਾਮ ਜੋ ਸਭ ਸੰਸਾਰ ਦਾ ਤੱਤ ਹੈ, ਉਸ ਨੂੰ ਜਪੋ। ਉਸ ਨੂੰ ਸਿਮਰਨ ਨਾਲ ਜਨਮ, ਬੁਢੇਪਾ ਅਤੇ ਮੌਤ ਨਹੀਂ ਦੁਖ ਦਿੰਦੇ। ਜੇ ਜਮ ਆਦਿਕਾਂ ਨੂੰ ਹਰਾਣਾ ਚਾਹੁੰਦਾ ਹੈਂ ਤਾਂ ਹਰੀ ਦਾ ਜਸ, ਮਾਨਤਾ ਕਰ

ਤੇ ਸ਼ੁਭ ਕਰਮ ਕਰ । ਹਰੀ ਵਰਤਮਾਨ ਸਮੇਂ, ਪਿਛਲੇ ਸਮੇਂ ਅਤੇ ਅਗੇਂ ਆਉਣ ਵਾਲੇ ਸਮੇਂ ਵਿਚ ਇਕੋ ਜਿਹਾ ਹੈ ਅਤੇ ਪਰਮ ਆਨੰਦ ਰੂਪ ਹੈ । ਜੇ ਚੰਗੇ ਕੰਮ ਕਰਨਾ ਚਾਹੁੰਦਾ ਹੈਂ ਤਾਂ ਲੋਭ ਆਦਿਕਾਂ ਨੂੰ ਤੇ ਪਰਗ੍ਰਹ (ਪਰਾਈ ਇਸਤ੍ਰੀ ਤੇ ਧਨ) ਵਲ ਤਕਣਾ ਛਡ ਦੇਹ, ਅਤੇ ਸਾਰੇ ਮੰਦੇ ਕੰਮ ਤੇ ਮੰਦੀ ਵਾਸ਼ਨਾ ਨੂੰ ਤਿਆਗ ਦੇ । ਸੁਦਰਸ਼ਨ-ਚਕ੍ਰਧਾਰੀ ਹਰੀ ਦੀ ਸ਼ਰਨ ਜਾ ਪਉ । ਕੇਵਲ ਇਕ ਹਰੀ ਦੀ ਭਗਤੀ ਮਨ, ਬਚਨ ਅਤੇ ਕਰਮ ਨਾਲ ਕਰੋ । ਯਗ, ਦਾਨ ਤੇ ਤਪ ਦਾ ਕੀ ਲਾਭ ਹੈ ? ਹੇ ਪ੍ਰਾਣੀ, ਬਸ ਗੋਬਿੰਦ, ਗੋਬਿੰਦ ਨਾਮ ਜਪੋ ਜੋ ਕਿ ਪਦਾਰਥਾਂ ਦੀ ਪਰਾਪਤੀ ਦਾ ਅਸਥਾਨ ਹੈ । ਜੈਦੇਵ ਉਸੇ ਦੀ ਹਜ਼ੂਰੀ ਵਿਚ ਆਇਆ ਹੈ ਜੋ ਹੁਣ ,ਅਤੇ ਪਿਛੇ ਸਭ ਦੀ ਗਤੀ ਕਰਦਾ ਆਇਆ ਹੈ ।"

ਪਰਮਾਦਿ ਪੁਰਖ, ਮਨੋਪਿਮੰ, ਸਤਿ ਆਦਿ, ਭਾਵਰਤੰ ॥
ਪਰਮਦਭੁਤੰ, ਪਰਕ੍ਰਿਤਿਪਰੰ, ਜਦਿ ਚਿੰਤਿ ਸਰਬਗਤੰ ॥ ੧ ॥
ਕੇਵਲ ਰਾਮਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤਮਇਅੰ ॥
ਨ ਦਨੋਤਿ ਜਸਮਰਣੇ ਨ ਜਨਮ ਜਰਾਧਿ ਮਰਣ ਭਇਅੰ ॥ ੧ ॥ ਰਹਾਉ ॥
ਇਛਸਿ ਜਮਾਦਿ ਪਰਾ ਭਯੰ, ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥
ਭਵ ਭੂਤ ਭਾਵ ਸਮਬ੍ਹਿਅੰ ਪਰਮੰ ਪ੍ਰਸੰਨਮਿਦੰ ॥ ੨ ॥
ਲੋਭਾਦਿ ਦ੍ਰਿਸਟਿ ਪਰਗ੍ਰਿਹੰ, ਜਦਿ ਬਿਧਿ ਆਚਰਣੰ ॥
ਤਜਿ ਸਕਲ ਦੁਹਕ੍ਰਿਤ, ਦੁਰਮਤੀ, ਭਜ ਚਕ੍ਰਧਰ ਸਰਣੰ ॥ ੩ ॥
ਹਰਿ ਭਗਤਿ ਨਿਜ ਨਿਹ ਕੇਵਲਾ, ਰਿਦ ਕਰਮਣਾ ਬਚਸਾ ॥
ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥ ੪ ॥
ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥
ਜੈ ਦੇਵ ਆਇਉ ਤਸ ਸਫੁਟੰ, ਭਵ ਭੂਤ ਸਰਬ ਗਤੰ ॥ ੫ ॥ ੧ ॥

ਮਾਰੂ ਰਾਗ ਦੇ ਪਦੇ ਵਿਚ ਆਪ ਨੇ ਜੋਗੀਆਂ ਦੀ ਸ਼ਬਦਾਵਲੀ ਦੁਆਰਾ ਇਹ ਦਸਿਆ ਹੈ ਕਿ ਹਰੀ ਸਿਮਰਨ ਨਾਲ ਉਚੀ ਤੋਂ ਉਚੀ ਅਵਸਥਾ ਪਰਾਪਤ ਹੋ ਸਕਦੀ ਹੈ । ਇਸ ਪਦੇ ਦੀ ਬੋਲੀ ਗੂਜਰੀ ਦੇ ਪਦੇ ਤੋਂ ਬਹੁਤ ਵਧ ਪੰਜਾਬੀ ਜਾਂ ਸਾਧ ਭਾਖਾ ਦੇ ਨੇੜੇ ਹੈ, ਜਦੋਂ ਕਿ ਉਸ ਪਦੇ ਦੀ ਬੋਲੀ ਸੰਸਕ੍ਰਿਤ ਹੈ ।

ਚੰਦਸਤ ਭੇਦਿਆ ਨਾਦਸਤ ਪੂਰਿਆ ਸੂਰਸਤ ਖੋੜਸਾਦਤੁ ਕੀਆ ॥
ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ,
ਅਘੜੁ ਘੜਿਆ ਤਹਾ ਅਪਿਉ ਪੀਆ ॥ ੧ ॥
ਮਨ ਆਦਿ ਗੁਣ ਆਦਿ ਵਖਾਣਿਆ ॥
ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥ ੧ ॥ ਰਹਾਉ ॥

ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ,
ਸਲਲ ਕਉ ਸਲਲਿ ਸੰਮਾਨਿ ਆਇਆ ॥
ਬਦਤਿ ਜੈਦੇਉ ਕਉ ਰੰਮਿਆ,ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥ ੨ ॥ ੧ ॥

ਜੈਦੇਵ ਜੀ ਦੀ ਮਹਾਨਤਾ ਦੀ ਸਾਖੀ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਭਰੀ ਹੈ:

ਪ੍ਰੇਮ ਭਗਤਿ ਜੈਦੇਉ ਕਰਿ, ਗੀਤ ਗੋਬਿੰਦ ਸਹਜ ਧੁਨਿ ਗਾਵੈ ॥
ਲੀਲ੍ਹਾ ਚਲਿਤ ਵਖਾਣ ਦਾ, ਅੰਤਰਜਾਮੀ ਠਾਕੁਰ ਭਾਵੈ ॥
ਅਖਰ ਇਕ ਨ ਆਵੜੇ, ਪੁਸਤਕ ਬੰਨ ਸੰਧਿਆ ਕਰ ਆਵੈ ॥
ਗੁਣ ਨਿਧਾਨ ਘਰ ਆਇਕੈ, ਭਗਤ ਰੂਪ ਲਿਖ ਲੇਖ ਬਣਾਵੈ ॥
ਅਖਰ ਪੜ੍ਹ ਪਰਤੀਤ ਕਰ, ਹੁਇ ਵਿਸਮਾਦ ਨ ਅੰਗ ਸਮਾਵੈ ॥
ਵੇਖੇ ਜਾਇ ਉਜਾੜ ਵਿਚ, ਬਿਰਖ ਇਕ ਆਚਰਜ ਸੁਹਾਵੈ ॥
ਗੀਤ ਗੋਬਿੰਦ ਸਪੂਰਣੋ, ਪਤੁ ਪਤੁ ਲਿਖਿਆ ਅੰਤੁ ਨ ਪਾਵੈ ॥
ਭਗਤ ਹੇਤੁ ਪਰਗਾਸ ਕਰ, ਹੋਇ ਦਇਆਲ ਮਿਲੈ ਗਲ ਲਾਵੈ ॥
ਸੰਤ ਅਨੰਤ ਨ ਭੇਦ ਗਣਾਵੈ ॥ ੧੦ ॥ (ਵਾਰ ੧੦)

## ਤ੍ਰਿਲੋਚਨ ਜੀ

### ( ੧੨੬੭—? ਈ: )

ਭਗਤ ਤ੍ਰਿਲੋਚਨ ਜੀ ਦੇ ਜੀਵਨ ਬਾਰੇ ਕੁਝ ਪਤਾ ਨਹੀਂ ਲਗ ਸਕਿਆ। ਆਪ ਦਾ ਜਨਮ ੧੨੬੭ ਈਸਵੀ ਦੇ ਲਾਗੇ ਚਾਗੇ ਸ਼ੋਲਾ ਪੁਰ ਦੇ ਜ਼ਿਲੇ ਪਿੰਡ ਬਾਰਸੀ ਵਿਚ ਹੋਇਆ। ਸ਼ਾਇਦ ਆਪ ਨੇ ਕੁਝ ਸਮਾਂ ਪਾਂਧਰ ਪੁਰ ਵਿਖੇ ਗੁਜ਼ਾਰਿਆ। ਆਪ ਨਾਮਦੇਵ ਜੀ ਦੇ ਸਮਕਾਲੀ ਤੇ ਮਿੱਤਰ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਚਾਰ ਪਦੇ ਅੰਕਤ ਹਨ ਜੋ ਸਿਰੀ, ਗੂਜਰੀ ਤੇ ਧਨਾਸਰੀ ਰਾਗਾਂ ਵਿਚ ਹਨ।

ਸਿਰੀ ਰਾਗ ਦੇ ਪੰਚ ਪਦੇ ਵਿਚ ਆਪ ਨੇ ਮਾਇਆ ਦੇ ਲੋਭ ਦੇ ਟਾਕਰੇ ਤੇ ਨਾਮ ਭਗਤੀ ਨੂੰ ਮਹਾਨਤਾ ਦਿਤੀ ਹੈ, 'ਵਣਿ ਤ੍ਰਿਣਿ ਰਤੜਾ ਨਾਰਾਇਣਾ' ਵੇਖਿਆ ਹੈ ਅਤੇ ਮਾਇਆ ਦੇ ਬਦਲੇ ਜਮ ਦੀ ਫਾਹੀ ਨੂੰ ਪਹਿਚਾਨਿਆ ਹੈ। ਆਪ ਨੇ ਨਾਮਦੇਵ ਜੀ ਦੀ ਤਰ੍ਹਾਂ 'ਬੀਠੁਲ' ਨੂੰ ਸ਼ਰਨ ਲਈ ਪੁਕਾਰਿਆ ਜਿਸ ਤੋਂ ਅਨੁਮਾਨ ਲਗ ਸਕਦਾ ਹੈ ਕਿ ਆਪ ਸ਼ੋਲਾ ਪੁਰ ਦੇ ਹੀ ਰਹਿਣ ਵਾਲੇ ਸਨ। ਪਦੇ ਵਿਚ ਬੀਭਤਸ ਪਰਧਾਨ ਰਸ ਹੈ।

ਮਾਇਆ ਮੋਹੁ ਮਨਿ ਆਗਲੜਾ, ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥
ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ, ਪਰ ਘਰਿ ਜੋਹਹਿ ਕਪਟ ਨਰਾ ॥ ੧ ॥
ਦੂਜਾ ਆਇਓਹਿ ਜਮਹਿ ਤਣਾ ॥ ਤਿਨ ਆਗਲੜੇ ਮੈ ਰਹਣੁ ਨ ਜਾਈ ॥
ਕੋਈ ਕੋਇ ਸਾਜਣੁ ਆਇ ਕਹੈ ॥ ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥
ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥ ੧ ॥ ਰਹਾਉ ॥
ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ ॥
ਮਾਇਆ ਮੂਠਾ ਚੇਤਸਿ ਨਾਹੀ, ਜਨਮੁ ਗਵਾਇਓ ਆਲਸੀਆ ॥ ੨ ॥
ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ, ਰਵਿ ਸਸਿ ਤਹ ਨ ਪ੍ਰਵੇਸੰ ॥
ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥ ੩ ॥
(ਪੰਨਾ ੯੨)

ਗੂਜਰੀ ਰਾਗ ਦੇ ਪਹਿਲੇ ਪਦੇ ਵਿਚ ਆਪ ਨੇ ਭੇਖਾਂ—ਉਦਾਸੀ, ਸੰਨਿਆਸੀ, ਕਾਪੜੀਆ—ਨੂੰ "ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ" ਕਿਹਾ ਹੈ ਅਤੇ ਦਸਿਆ ਹੈ ਕਿ 'ਭਰਮੇ ਭੂਲੀ' ਲੋਕਾਈ "ਪਰਮਾਨੰਦ" ਨੂੰ ਸਮਝਣ ਦਾ ਯਤਨ ਨਹੀਂ ਕਰਦੀ। ਇਸ ਲਈ ਲਾਭ ਕੀ ਹੋ ਸਕਦਾ ਹੈ ਕਿਉਂਕਿ "ਕਣ ਬਿਨੁ ਗਾਹੁ ਕਿਪਾਹੀ" ਇਸ ਅਲੰਕਾਰ ਤੋਂ ਅਨੁਮਾਨ ਲਗਦਾ ਹੈ ਕਿ ਆਪ ਵੈਸ਼ ਜਾਤੀ ਦੇ ਸਨ ਜਿਵੇਂ ਮੈਕਾਲਿਫ ਸਾਹਿਬ ਨੇ ਲਿਖਿਆ ਹੈ—

ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥
ਹਿਰਦੈ ਕਮਲੁ ਘਟਿ ਬ੍ਰਹਮੁ ਨਾ ਚੀਨਾ ਕਾਹੇ ਭਇਆ ਸੰਨਿਆਸੀ ॥

ਗੂਜਰੀ ਰਾਗ ਦੇ ਦੂਜੇ ਪਦੇ ਵਿਚ ਆਪ ਨੇ "ਅਰੀ ਬਾਈ ਗੋਬਿਦ ਨਾਮ ਮਤਿ ਬੀਸਰੈ" ਦੀ ਪਰੇਰਨਾ ਦਿਤੀ ਹੈ ਅਤੇ ਕਿਹਾ ਹੈ ਕਿ

"ਅੰਤਿ ਕਾਲਿ ਨਾਰਾਇਣੁ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾਕੇ ਰਿਦੈ ਬਸੈ ॥"

ਭਾਰਤੀ ਧਰਮਾਂ ਵਿਚ ਵਿਸ਼ਵਾਸ ਹੈ ਕਿ ਜੋ ਵਾਸ਼ਨਾ ਮਨੁਖ ਦੀ ਅੰਤ ਦੇ ਸਮੇਂ ਹੁੰਦੀ ਹੈ, ਉਸੇ ਅਨੁਸਾਰ, ਉਸ ਵਾਸ਼ਨਾ ਦੀ ਪੂਰਤੀ ਲਈ, ਉਸ ਨੂੰ ਅਗਲਾ ਜਨਮ ਮਿਲਦਾ ਹੈ। ਇਸ ਵਿਸ਼ੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁਕੰਮਲ ਸ਼ਬਦ ਕੇਵਲ ਤ੍ਰਿਲੋਚਨ ਜੀ ਦਾ ਹੀ ਹੈ। ਇਸ ਲਈ ਇਸ ਸ਼ਬਦ ਨੂੰ ਵਿਸ਼ੇਸ਼ ਮਹਾਨਤਾ ਪਰਾਪਤ ਹੋ ਗਈ ਹੈ। ਇਹ ਇਕ 'ਰਹਸ' ਤੇ ਦਰਸ਼ਨ ਦਾ ਮਸਲਾ ਹੈ।

ਅੰਤਿ ਕਾਲਿ ਜੋ ਲਛਮੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥
ਸਰਪ ਜੋਨਿ ਵਲਿ ਵਲਿ ਅਉਤਰੈ ॥ ੧ ॥

ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥
ਬੇਸਵਾ ਜੋਨਿ ਵਲਿ ਵਲਿ ਅਉਤਰੈ ॥ ੨ ॥
ਅੰਤਿ ਕਾਲਿ ਜੋ ਲੜਿਕੇ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥
ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥
ਅੰਤਿ ਕਾਲਿ ਜੋ ਮੰਦਰ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ ੪ ॥
ਅੰਤਿ ਕਾਲਿ ਨਾਰਾਇਣੁ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ, ਪੀਤੰਬਰੁ ਵਾ ਕੇ ਰਿਦੈ ਬਸੈ ॥ ੫ ॥ ੨ ॥
(ਪੰਨਾ ੫੨੫—੨੬)

ਧਨਾਸਰੀ ਰਾਗ ਦੇ ਪਦੇ ਵਿਚ ਆਪ ਨੇ ਇਕ ਹੋਰ ਦਾਰਸ਼ਨਕ ਮਸਲੇ ਨੂੰ ਲਇਆ ਹੈ ਕਿ ਕਰਮ ਦਾ ਫਲ ਜ਼ਰੂਰ ਭੁਗਤਣਾ ਪੈਂਦਾ ਹੈ, ਕਰਮ ਅਵਨਾਸ਼ੀ ਹੈ। ਭਾਰਤੀ ਮਿਥਿਹਾਸ ਨੂੰ ਮਥਨ ਕਰਕੇ ਆਪ ਨੇ ਇਸ ਸਿਧਾਂਤ ਨੂੰ ਸਿਧ ਕੀਤਾ ਹੈ। ਸੰਕੋਚ ਤੇ ਸੰਸਕ੍ਰਿਤ ਦੀ ਵਰਤੋਂ ਨੇ ਇਸ ਸ਼ਬਦ ਨੂੰ ਕਠਨ ਬਣਾ ਦਿਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਪਦਾ ਵੀ ਵਿਸ਼ੇ ਕਰਕੇ ਆਪਣੀ ਪਰਕਾਰ ਦਾ ਆਪ ਹੀ ਹੈ। ਚੰਦਰਮਾ, ਅਰੁਣ, ਸ਼ਿਵਜੀ, ਸਮੁੰਦਰ ਤੇ ਹਨੂੰਮਾਨ ਨੂੰ ਆਪਣੇ ਕਰਮਾਂ ਦਾ ਫਲ ਭੋਗਦਾ ਦਰਸਾਇਆ ਹੈ ਭਾਵੇਂ ਇਹ ਬੜੇ ਮਹਾਨ ਮੰਨੇ ਜਾਂਦੇ ਹਨ ਤੇ ਹਨ ਵੀ। ਇਹਨਾਂ ਪਾਤਰਾਂ ਦੇ ਬੜੇ ਭਰਵੇਂ ਚਿਤਰ ਦਿਤੇ ਹਨ ਜਿਹਨਾਂ ਨੂੰ ਸਮਝਣ ਲਈ ਸਾਰੇ ਭਾਰਤੀ ਮਿਥਿਹਾਸ ਦੀ ਜਾਣਕਾਰੀ ਦੀ ਲੋੜ ਹੈ।

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥ ੧ ॥ ਰਹਾਉ ॥
ਸੰਕਰਾ ਮਸਤਕਿ ਬਸਤਾ, ਸੁਰਸਰੀ ਇਸਨਾਨ ਰੇ ॥
ਕੁਲ ਜਨ ਮਧੇ ਮਿਲ੍ਹਿੋ ਸਾਰਗਪਾਨ ਰੇ ॥
ਕਰਮ ਕਰਿ ਕਲੰਕੁ ਮਫੀਟਸਿ ਰੀ ॥ ੧ ॥
ਬਿਸ੍ਵ ਕਾ ਦੀਪਕੁ ਸ੍ਵਾਮੀ, ਤਾਚੇ ਰੇ ਸੁਆਰਥੀ,
ਪੰਖੀ ਰਾਇ, ਗਰੜ ਤਾਚੇ ਬਾਧਵਾ ॥
ਕਰਮ ਕਰਿ ਅਰੁਣ ਪਿੰਗੁਲਾ ਰੀ ॥ ੨ ॥
ਅਨਿਕ ਪਾਤਿਕ ਹਰਤਾ, ਤ੍ਰਿਭਵਣ ਨਾਥੁ ਰੀ,
ਤੀਰਥਿ ਤੀਰਥਿ ਭ੍ਰਮਤਾ, ਲਹੈ ਨ ਪਾਰੁ ਰੀ ॥
ਕਰਮ ਕਰਿ ਕਪਾਲੁ ਮਫੀਟਸਿ ਰੀ ॥ ੩ ॥

ਅੰਮ੍ਰਿਤ ਸਸੀਆ ਧੇਨ ਲਛਿਮੀ ਕਲਪਤਰ, ਸਿਖਰਿ ਸੁਨਾਗਰ ਨਦੀਚੇ ਨਾਥੰ ॥
ਕਰਮ ਕਰਿ ਖਾਰੁ ਮਫੀਟਸਿ ਰੀ ॥ ੪ ॥
ਦਾਧੀ ਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ,
ਸਲਿ ਬਿਸਲਿ ਆਣਿ, ਤੋਖੀਲੇ ਹਰੀ ॥
ਕਰਮ ਕਰਿ ਕਛਉਟੀ ਮਫੀਟਸ ਰੀ ॥ ੫ ॥
ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ,
ਘਰ ਗੇਹਣਿ ਤਾਚੇ ਮੋਹਿ ਜਾਪੀਅਲੇ ਰਾਮਚੇ ਨਾਮੰ ॥
ਬਦਤਿ ਤ੍ਰਿਲੋਚਨ ਰਾਮ ਜੀ ॥ ੬ ॥ ੧ ॥

ਤ੍ਰਿਲੋਚਨ ਜੀ ਚੰਗੇ ਵਿਦਵਾਨ ਤੇ ਸਮਰਥ ਕਵੀ ਜਾਪਦੇ ਹਨ । ਆਪ ਦੀ ਹੋਰ ਵੀ ਰਚਨਾ ਮਿਲਦੀ ਹੋਣੀ ਹੈ । ਆਪ ਦਾ ਚਿੰਤਨ ਡੂੰਘਾ ਹੈ, ਭਾਰਤੀ ਫ਼ਲਸਫ਼ੇ ਤੇ ਮਿਥਿਹਾਸ ਦਾ ਪੂਰਨ ਅਧਿਐਨ ਆਪ ਪਾਸ ਮੌਜੂਦ ਸੀ, ਅਤੇ ਆਪ ਨੂੰ ਕਲਪਨਾ ਤੇ ਭਾਵੁਕਤਾ ਦੀ ਦਾਤ ਪਰਾਪਤ ਸੀ, ਬੋਲੀ ਆਪ ਦਾ ਸਾਥ ਦਿੰਦੀ ਸੀ । ਨਾਮ ਦੇਵ ਜੀ ਤੋਂ ਆਪ ਉਚੇਰੇ ਵਿਦਵਾਨ ਜਾਪਦੇ ਹਨ । ਆਪ ਨੇ ਕਿਤੇ ਨੀਚ ਜਾਤ ਹੋਣ ਦਾ ਕੋਈ ਸੰਕੇਤ ਨਹੀਂ ਦਿਤਾ । ਆਪ ਭੇਖਾਂ ਤੋਂ ਭਗਤੀ ਨੂੰ ਮਹਾਨ ਸਮਝਦੇ ਸਨ ।

## ਨਾਮ ਦੇਵ

## (੧੨੭੦–? ਈ:)

### ੧. ਜੀਵਨ

ਨਾਮ ਦੇਵ ਜੀ ਮਹਾਰਾਸ਼ਟਰ ਦੇਸ਼ ਦੇ ਪ੍ਰਸਿਧ ਸੰਤ ਤੇ ਭਗਤ ਹੋਏ ਹਨ । ਆਪ ਦਾ ਜਨਮ ਸੰਨ ੧੨੭੦ ਈ: ਵਿਚ ਪਿੰਡ ਨਰਸੀ ਬਾਮਨੀ ਵਿਖੇ ਇਕ ਦਰਜ਼ੀ ਤੇ ਛੀਪੇ ਦਮੋਸ਼ਟੀ ਦੇ ਘਰ ਮਾਈ ਗੋਨਾ ਬਾਈ ਦੀ ਕੁਖੋਂ ਹੋਇਆ । ਆਪ ਦੇ ਪਿਤਾ ਦਮੋਸ਼ਟੀ ਜੀ ਸ਼ਿਵ ਉਪਾਸ਼ਕ ਸਨ ਅਤੇ ਪਿੰਡ ਦੇ ਕੇਸ਼ੀ ਰਾਜ ਦੇ ਮੰਦਰ ਵਿਚ ਪੂਜਾ ਅਰਾਧਨਾ ਕਰਦੇ ਸਨ ।

ਨਾਮਦੇਵ ਬਚਪਨ ਤੋਂ ਹੀ ਭਗਤੀ ਤੇ ਸੰਤ ਸੇਵਾ ਵਲ ਰੁਚਿਤ ਸੀ ਅਤੇ ਉਸ ਦੀ ਆਪਣੇ ਪਿਤਰੀ ਕੰਮ ਵਿਚ ਦਿਲਚਸਪੀ ਨਹੀਂ ਸੀ । ਆਪ ਦੇ ਮਾਤਾ ਪਿਤਾ ਆਪ ਦੀਆਂ ਬੈਰਾਗੀ ਰੁਚੀਆਂ ਤੋਂ ਦੁਖੀ ਸਨ । ਨਾਮ ਦੇਵ ਜੀ ਵੜਵਾਲ ਪਿੰਡ ਦੇ ਨਾਗ ਨਾਥ ਦੇ ਮੰਦਰ ਦੇ ਸੰਤ ਪੁਜਾਰੀ ਵਿਸ਼ੋਬਾ ਖੇਚਰ ਦੇ ਸ਼ਿਸ਼ ਜਾ ਬਣੇ । ਫਿਰ ਆਪ ਪੰਧਰਪੁਰ ਚਲੇ ਗਏ ਅਤੇ ਬਾਕੀ ਬਹੁਤ ਸਾਰਾ ਜੀਵਨ ਇਥੇ ਹੀ ਬੀਠਲ ਦੀ ਪੂਜਾ ਅਰਾਧਨਾ ਵਿਚ ਗੁਜ਼ਾਰਿਆ ।

ਪਾਂਧਰ ਪੁਰ ਤੋਂ ਨਾਮ ਦੇਵ ਆਪਣੇ ਇਕ ਹੋਰ ਸਾਥੀ ਗਿਆਨ ਦੇਵ ਸਣੇ ਭਾਰਤ ਦੀ ਤੀਰਥ ਯਾਤਰਾ ਤੇ ਤੁਰੇ, ਆਪ ਹਸਤਨਾ ਪੁਰ (ਦਿਲੀ), ਕਾਂਸ਼ੀ, ਗਇਆ, ਅਜੁਧਿਆ, ਮਥੁਰਾ, ਬਿੰਦਰਾਬਨ, ਗੋਕਲ, ਜਗਨ ਨਾਥ, ਦਵਾਰਕਾ, ਮਾਰਵਾੜ, ਰਾਮੇਸ਼ਵਰ, ਲੰਕਾ, ਹੈਦਰਾਬਾਦ (ਦਕਨ), ਦਿਓਗਿਰੀ, ਐਲੋਰਾ, ਜੂਨਾਗੜ੍ਹ ਆਦਿ ਥਾਈਂ ਗਏ।

ਨਾਮ ਦੇਵ ਜੀ ਦੇ ਮਰਾਠੀ ਸਾਖੀਕਾਰਾਂ ਨੇ ਲਿਖਿਆ ਹੈ ਕਿ ਨਾਮ ਦੇਵ ਜੀ ਦਾ ਦਿਹਾਂਤ ਸੰਨ ੧੩੫੦ ਈ: ਵਿਚ ਹੋਇਆ ਅਤੇ ਉਨ੍ਹਾਂ ਨੂੰ ਪਾਂਧਰ ਪੁਰ ਵਿਚ ਦਬਿਆ ਗਿਆ। ਪਰ ਪੰਜਾਬ ਦੇ ਪਿੰਡ ਘੁਮਣ (ਜ਼ਿਲਾ ਗੁਰਦਾਸਪੁਰ) ਵਿਚ ਵੀ ਆਪ ਦੀ ਸਮਾਧ (ਦਿਹੁਰਾ) ਹੈ। ਪੰਜਾਬੀਆਂ ਦਾ ਸਿਧਾਂਤ ਹੈ ਕਿ ਨਾਮਦੇਵ ਜੀ ਆਖਰੀ ਉਮਰ ਵਿਚ ਪੰਜਾਬ ਆ ਵਸੇ ਸਨ ਅਤੇ ਦੋ ਪੰਜਾਬੀ ਸ਼ਿਸ਼ਾਂ—ਲਧਾ ਤੇ ਜਲਾ—ਸਮੇਤ ਪੰਜਾਬ ਵਿਚ ਭਰਮਣ ਕੀਤਾ। ਹੁਣ ਵੀ ਜ਼ਿਲਾ ਗੁਰਦਾਸਪੁਰ ਵਿਚ ਆਪ ਨੂੰ ਮੰਨਣ ਵਾਲੇ ਬਹੁਤ ਲੋਕ ਹਨ। ਆਪ ਦਾ ਦੇਹੁਰਾ ਵੀ ਸਰਦਾਰ ਜਸਾ ਸਿੰਘ ਰਾਮਗੜ੍ਹੀਆ ਨੇ ਬਣਵਾਇਆ ਸੀ।

ਨਾਭ ਜੀ ਨੇ ਭਗਤ ਮਾਲ ਵਿਚ ਲਿਖਿਆ ਹੈ ਕਿ ਨਾਮ ਦੇਵ ਜੀ ਦਾ ਜਨਮ ਇਕ ਕੁਆਰੀ ਦੇਵ ਦਾਸੀ ਦੇ ਪੇਟੋਂ ਪਰਮਾਤਮਾ ਦੇ ਆਪਣੇ ਸੰਜੋਗ ਦੁਆਰਾ ਹੋਇਆ ਸੀ ਅਤੇ ਆਪ ਦੇ ਨਾਨਾ ਦਾ ਨਾਮ ਬਾਮਦੇਵ ਸੀ ਜੋ ਛੀਪੇ ਦਾ ਕੰਮ ਕਰਦਾ ਸੀ।

ਨਾਮ ਦੇਵ ਦੇ ਕੁਝ ਸਮਾਂ ਡਾਕੂਆਂ ਦਾ ਸਾਥੀ ਰਹਿਣ ਦੇ ਬਿਰਤਾਂਤ ਵੀ ਕਈ ਸਾਖੀਆਂ ਵਿਚ ਦਿਤੇ ਹਨ; ਇਸ ਸਮੇਂ ਵਿਚ ਉਸ ਨੇ ਕਈ ਬ੍ਰਾਹਮਣਾਂ ਦਾ ਘਾਤ ਕੀਤਾ। ਨਾਮ ਦੇਵ ਦਾ ਬਾਦਸ਼ਾਹ ਮੁਹੰਮਦ ਤੁਗਲਕ ਨਾਲ ਵੀ ਵਾਹ ਪਇਆ। ਜਿਸ ਨੇ ਆਪ ਤੋਂ ਬਿਸਮਲ ਗਊ ਜੀਵਾਣ ਦੀ ਕਰਾਮਾਤ ਦੀ ਮੰਗ ਕੀਤੀ। ਇਸ ਘਟਨਾ ਦਾ ਵਰਣਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਇਕ ਸ਼ਬਦ ਤੋਂ ਵੀ ਪਤਾ ਲਗਦਾ ਹੈ। ਆਪ ਨੇ ਬਹੁਤ ਸਮਾਂ ਸਾਧਾਰਨ ਗ੍ਰਿਸਤੀ ਜੀਵਨ ਹੀ ਬਤੀਤ ਕੀਤਾ ਅਤੇ ਆਪ ਦੇ ਘਰ ਚਾਰ ਬੱਚੇ ਹੋਏ। ਅਨੇਕ ਕਰਾਮਾਤੀ ਸਾਖੀਆਂ ਆਪ ਦੇ ਜੀਵਨ ਨਾਲ ਸੰਬੰਧਤ ਹਨ ਜਿਵੇਂ ਕਿ ਆਪ ਦੇ ਪ੍ਰੇਮ ਕਰਕੇ ਬਾਹਮਣਾਂ ਦੇ ਦੇਹੁਰੇ ਦਾ ਮੁਖ ਆਪ ਵਲ ਫਿਰ ਗਇਆ ਜਦੋਂ ਕਿ ਬ੍ਰਾਹਮਣਾਂ ਨੇ ਆਪ ਨੂੰ ਮਦਰ ਵਿਚ ਦਾਖਲ ਨਹੀਂ ਸੀ ਹੋਣ ਦਿਤਾ; ਆਪ ਨੇ ਬਚਪਨ ਵਿਚ ਆਪਣੀ ਗਊ ਦਾ ਦੁਧ ਕੇਸ਼ੀ ਰਾਜ ਜੀ ਨੂੰ ਪਿਲਾਇਆ ; ਨਾਗ ਨਾਥ ਜੀ ਦੇ ਆਪ ਨੂੰ ਦਰਸ਼ਨ ਹੋਏ ; ਮੋਈ ਗਊ ਆਪ ਨੇ ਜਿਵਾ ਦਿਤੀ ; ਖੂਹ ਦਾ ਪਾਣੀ ਆਪ ਲਈ ਉਪਰ ਆ ਗਇਆ ਅਤੇ ਆਪ ਨੇ ਪੀ ਲਇਆ ; ਆਦਿ।

ਨਾਮ ਦੇਵ ਜੀ ਦਾ ਸਾਰੇ ਭਾਰਤ ਵਰਸ਼ ਵਿਚ ਬੜਾ ਸਤਿਕਾਰ ਹੈ। ਆਪ ਦੀ ਬਹੁਤ ਸਾਰੀ ਰਚਨਾ 'ਨਾਮਦੇਵ ਗਾਥਾ' ਵਿਚ ਸੰਗ੍ਰਹਿਤ ਹੈ ; ਬਹੁਤੀ ਰਚਨਾ ਮਰਾਠੀ ਵਿਚ ਹੈ

ਪਰ ਇਸ ਗ੍ਰੰਥ ਵਿਚ ਹਿੰਦੀ ਤੇ ਸੰਤ-ਭਾਖਾ ਦੇ ੧੧੦ ਸ਼ਬਦ ਵੀ ਅੰਕਤ ਹਨ। ਆਪ ਦੀ ਸੰਤ-ਭਾਖਾ ਦੀ ਰਚਨਾ ਵਿਚ ਮਰਾਠੀ ਦੇ ਨਾਲ ਪੰਜਾਬੀ ਰੰਗ ਵੀ ਮੌਜੂਦ ਹੈ ਜੋ ਉਪਰ ਕਥਿਤ ਇਸ ਗਲ ਦੀ ਪਰੋੜ੍ਹਤਾ ਕਰਦਾ ਹੈ ਕਿ ਆਪ ਦੇ ਜੀਵਨ ਦਾ ਅੰਤਲਾ ਹਿਸਾ ਪੰਜਾਬ ਵਿਚ ਗੁਜ਼ਰਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਸੱਠ ਸ਼ਬਦ ਹਨ।

## ੨. ਪ੍ਰਤਿਭਾ ਦਾ ਵਿਕਾਸ਼

ਨਾਮ ਦੇਵ ਜੀ ਦੀ ਪ੍ਰਤਿਭਾ ਦਾ ਵਿਕਾਸ਼ ਪਿਛੇ ਦਿਤੇ ਹਾਲਾਤ ਅਧੀਨ ਹੀ ਹੋਇਆ :—

(੧) ਆਪ ਦੇ ਪਿਤਾ ਦੀ ਸ਼ਿਵ-ਭਗਤੀ ਦਾ ਆਪ ਤੇ ਪ੍ਰਭਾਵ ਰਹਿਆ। ਫਿਰ ਆਪ ਨੇ ਬੀਠਲ ਜੀ ਦੀ ਭਗਤੀ ਕੀਤੀ। ਆਪ ਦੀ ਬਾਣੀ ਵਿਚ ਬੀਠਲ ਭਗਤੀ ਦੇ ਚਿੰਨ ਪਰਤਖ ਹਨ। ਅੰਤ ਤੇ ਆਪ ਨੂੰ ਨਿਰਗੁਣ ਪਰਮਾਤਮਾ ਦੀ ਵੀ ਪੂਰਨ ਸੂਝ ਆ ਗਈ ਸੀ।

(੨) ਸੰਤ-ਸੇਵਾ ਅਤੇ ਦੇਸ਼ ਰਟਨ ਨੇ ਆਪ ਦੀ ਪ੍ਰਤਿਭਾ ਨੂੰ ਬੜਾ ਚਮਕਾਇਆ। ਆਪ ਨੇ ਲਗ ਭਗ ਸਾਰੇ ਭਾਰਤ ਵਿਚ ਭਰਮਣ ਕਰ ਕੇ ਪ੍ਰਸਿਧ ਤੀਰਥ ਦੇਖੇ।

(੩) ਆਪ ਦਾ ਵਾਹ ਜ਼ਾਤ ਪਾਤ ਤੇ ਜ਼ੋਰ ਦੇਣ ਵਾਲੇ ਬ੍ਰਾਹਮਣਾਂ ਨਾਲ ਵੀ ਪਇਆ ਅਤੇ ਜ਼ਾਬਰ ਕਰਾਮਾਤਾਂ ਤੇ ਪਤੀਜਣ ਵਾਲੇ ਤੁਗਲਕ ਬਾਦਸ਼ਾਹ ਨਾਲ ਵੀ ਪਇਆ। ਆਪ ਨੂੰ ਦੁਖ ਦਿਤਾ ਗਇਆ; ਕਬੀਰ ਜੀ ਵਾਂਗ ਆਪ ਨੇ ਇਹਨਾਂ ਘਟਨਾਵਾਂ ਦੇ ਸੰਕੇਤ ਤੇ ਦਿਤੇ ਹਨ, ਪਰ ਕਿਤੇ ਰਾਜਸੀ ਜਬਰ ਵਿਰੁਧ ਆਵਾਜ਼ ਨਹੀਂ ਉਠਾਈ। ਜ਼ਾਤ ਪਾਤ ਵਿਰੁਧ ਆਪ ਨੇ ਆਵਾਜ਼ ਉਠਾਈ ਹੈ।

(੪) ਆਪ ਦੇ ਜੀਵਨ ਵਿਚ ਅਨੇਕ ਘਟਨਾਵਾਂ ਹੋਈਆਂ ਪਰ ਆਪ ਪ੍ਰਭੂ ਵਿਸ਼ਵਾਸ ਵਿਚ ਰਹੇ ਅਤੇ ਅਡੋਲ ਰਹੇ। ਇਹ ਨਿਸਚਾ ਆਪ ਦੀ ਬਾਣੀ ਵਿਚੋਂ ਪ੍ਰਗਟ ਹੈ।

(੫) ਆਪ ਦੀ ਕਵਿਤਾ ਦੀ ਵਿਚਾਰਧਾਰਾ ਤੇ ਬਿੰਬਾਵਲੀ ਦਸਦੀ ਹੈ ਕਿ ਜਿਥੇ ਆਪ ਨੂੰ ਭਾਰਤੀ ਦਰਸ਼ਨ ਦੀ ਸੂਝ ਸੀ ਉਥੇ ਆਪ ਨੂੰ ਸਾਰੀ ਭਾਰਤੀ ਰਹਸਵਾਦੀ ਬਿੰਬਾਵਲੀ ਦੀ ਸੂਝ ਸੀ।

## ੩. ਬਾਣੀ ਦਾ ਬਿਉਰਾ

ਨਾਮ ਦੇਵ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹੋਈ ਹੋਈ ਰਚਨਾ ਦਾ ਬਿਉਰਾ ਇਸ ਪਰਕਾਰ ਹੈ :—

| ਨਾਮ ਰਾਗ | ਪਦਿਆਂ ਦੀ ਗਿਣਤੀ |
|---|---|
| 1. ਗਉੜੀ | ੧ |
| 2. ਆਸਾ | ੫ |
| 3. ਗੂਜਰੀ | ੨ |
| 4. ਸੋਰਠਿ | ੩ |
| 5. ਧਨਾਸਰੀ | ੫ |
| 6. ਟੋਡੀ | ੩ |
| 7. ਤਿਲੰਗ | ੨ |
| 8. ਬਿਲਾਵਲ | ੧ |
| 9. ਗੋਂਡ | ੭ |
| 10. ਰਾਮਕਲੀ | ੪ |
| 11. ਮਾਲੀ ਗੌੜਾ | ੩ |
| 12. ਮਾਰੂ | ੧ |
| 13. ਭੈਰਉ | ੧੧ |
| 14. ਬਸੰਤ | ੩ |
| 15. ਸਾਰੰਗ | ੩ |
| 16. ਮਲਾਰ | ੨ |
| 17. ਕਾਨੜਾ | ੧ |
| 18. ਪ੍ਰਭਾਤੀ | ੩ |
| ਜੋੜ | ੬੦ |

## ੪. ਬਾਣੀ ਦਾ ਸਰਵੇਖਣ

ਐਮ. ਏ. ਮੈਕਾਲਿਫ ਸਾਹਿਬ ਨੇ ਨਾਮਦੇਵ ਜੀ ਦੇ ਤਿੰਨ ਰਚਨਾ ਕਾਲ ਮੰਨੇ ਹਨ। ਬਚਪਨ ਤੇ ਜਵਾਨੀ ਵਿਚ ਆਪ ਬੁਤਪੂਜ ਸਨ, ਉਸ ਸਮੇਂ ਦੀ ਰਚਨਾ ਵਿਚ ਬੁਤਪੂਜਾ ਦਾ ਵਿਸ਼ਾ ਪਰਧਾਨ ਹੈ; ਮਧ-ਉਮਰ ਵਿਚ ਅਪ ਬੁਤਪੂਜਾ ਤੋਂ ਸੁਤੰਤਰ ਹੋ ਰਹੇ ਸਨ, ਇਸ ਸਮੇਂ ਦੀ ਰਚਨਾ ਵਿਚ ਇਹ ਰੰਗ ਪ੍ਰਗਟ ਹੈ; ਅੰਤਲੇ ਸਮੇਂ ਵਿਚ ਆਪ ਨਿਰਗੁਣ ਇਕ ਪਰਮਾਤਮਾ ਦੇ ਉਪਾਸ਼ਕ ਸਨ ਅਤੇ ਹੋਰ ਭਾਰਤੀ ਨਿਰਗੁਣ ਧਾਰਾ ਦੇ ਭਗਤਾਂ ਦੇ ਸਮੀਪ ਆ ਗਏ ਸਨ, ਇਸ ਸਮੇਂ ਦੀ ਬਹੁਤੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ। ਆਪ ਜੀ ਦੀ ਕੁਝ

ਰਚਨਾ ਸ੍ਰੀ ਗੁਰੂ ਨਾਨਕ ਸਾਹਿਬ ਨੇ ਤੇ ਕੁਝ ਗੁਰੂ ਅਰਜਨ ਸਾਹਿਬ ਨੇ ਇਕੱਤਰ ਕੀਤੀ ਹੋਣੀ ਹੈ।

ਨਾਮ ਦੇਵ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਬਾਣੀ ਦਾ ਸਰਵੇਖਣ ਇਸ ਤਰ੍ਹਾਂ ਹੈ।

(੧) ਰਾਗ ਗਉੜੀ (ਪੰਨਾ ੩੪੫)

ਰਾਗ ਗਉੜੀ ਵਿਚ ਆਪ ਦਾ ਇਕੋ ਸ਼ਬਦ ਹੈ ਜਿਸ ਦਾ ਮਜ਼ਮੂਨ ਹੈ — "ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥" ਕਿ ਰਾਮ ਦੇ ਸਿਮਰਨ ਨਾਲ ਮਨੁਖ ਅਵਸ਼ ਤਰ ਜਾਂਦਾ ਹੈ। ਇਸ ਗਲ ਦੇ ਸਬੂਤ ਇਤਿਹਾਸ ਵਿਚੋਂ ਪਰਾਪਤ ਹਨ : —

ਤਾਰੀਲੇ ਗਨਕਾ, ਬਿਨੁ ਰੂਪ ਕੁਬਿਜਾ, ਬਿਆਧਿ ਅਜਾਮਲੁ ਤਾਰੀਆਲੇ ॥
ਚਰਨ ਬਧਿਕ ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ॥
ਦਾਸੀ ਸੁਤ ਜਨ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥

ਨਾਮ ਦੇਵ ਇਥੇ ਸਰਗੁਣ ਰਾਮ ਦੀ ਉਪਾਸ਼ਨਾ ਕਰਦਾ ਪਰਤੀਤ ਹੁੰਦਾ ਹੈ ਅਤੇ ਭਾਰਤੀ ਮਿਥਿਹਾਸ ਦੀ ਓਟ ਤੇ ਰਚਨਾ ਕਰਦਾ ਹੈ।

(੨) ਰਾਗ ਆਸਾ (੪੮੫—੮੬)

ਇਹ ਪਦੇ ਨਾਮਦੇਵ ਜੀ ਦੇ ਪਰੋੜ ਸਮੇਂ ਦੀ ਰਚਨਾ ਹਨ। ਇਥੇ ਆਪ ਨੇ ਸਰਬ ਵਿਆਪੀ ਪਰਮਾਤਮਾ ਨੂੰ ਪਹਿਚਾਨਿਆ ਹੈ :—

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥
ਸਭੁ ਗੋਬਿੰਦ ਹੈ ਸਭੁ ਗੋਬਿੰਦ ਹੈ ॥ ਗੋਬਿੰਦ ਬਿਨੁ ਨਹੀ ਕੋਈ ॥
ਸੂਤ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥

ਫਿਰ ਇਸੇ ਲਈ ਆਪ ਐਸੇ ਪਰਮਾਤਮਾ ਦਾ ਸਿਮਰਨ ਦ੍ਰਿੜ ਕਰਦੇ ਹਨ। ਆਪ ਨੇ ਆਪਣੇ ਕਿਤੇ ਤੇ ਆਧਾਰਤ ਅਲੰਕਾਰ ਵਰਤੇ ਹਨ।

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥
ਮਪਿ ਮਪਿ ਕਾਟਉ ਜਮ ਕੀ ਫਾਸੀ ॥
ਕਹਾ ਕਰਉ ਜਾਤੀ ਕਹ ਕਰਉ ਪਾਤੀ ॥
ਰਾਮ ਕੋ ਨਾਮੁ ਜਪਉ ਦਿਨੁ ਰਾਤੀ ॥
ਰਾਂਗਨਿ ਰਾਂਗਉ ਸੀਵਨਿ ਸੀਵਉ ॥
ਰਾਮਨਾਮ ਬਿਨੁ ਘਰੀਅ ਨ ਜੀਵਉ ॥

ਭਗਤਿ ਕਰਉ ਹਰਿ ਕੇ ਗੁਨ ਗਾਵਉ ॥
ਆਠ ਪਹਰ ਅਪਨਾ ਖਸਮੁ ਧਿਆਵਉ ॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥
ਨਾਮੇ ਕਾ ਚਿਤੁ ਹਰਿ ਸਿਉ ਲਾਗਾ ॥

ਹੁਣ ਆਪ ਨੂੰ ਗਿਆਨ ਹੋ ਗਿਆ ਸੀ ਕਿ ਪਰਮਾਤਮਾ ਬੀਠੁਲ ਤੇ ਸਰਬ ਵਿਆਪੀ ਹੈ, ਉਸ ਦੀ ਕਿਸੇ ਮੂਰਤੀ ਦੇ ਰੂਪ ਵਿਚ ਪੂਜਾ ਨਹੀਂ ਸੰਭਵ।

ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥
ਜਤ੍ਰ ਜਾਉ ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥

ਮਾਇਆ ਮਨੁਖ ਦੇ ਪਰਮਾਰਥਕ ਰਸਤੇ ਵਿਚ ਰੁਕਾਵਟ ਹੈ; ਇਹ ਮਨ ਨੂੰ ਸ਼ੁਧ ਨਹੀਂ ਹੋਣ ਦਿੰਦੀ ਅਤੇ ਅਸ਼ੁਧ ਮਨ ਪ੍ਰਭੂ ਨੂੰ ਮਿਲ ਨਹੀਂ ਸਕਦਾ।

ਕਾਹੇ ਕਉ ਕੀਜੈ ਧਿਆਨੁ ਜਪੰਨਾ ॥ ਜਬਤੇ ਸੁਧੁ ਨਾਹੀ ਮਨੁ ਅਪਨਾ ॥

ਇਹਨਾਂ ਪਦਿਆਂ ਦੀ ਬੋਲੀ ਤੋਂ ਪ੍ਰਗਟ ਹੈ ਕਿ ਨਾਮਦੇਵ ਜੀ ਮਹਾਰਾਸ਼ਟਰ ਦੇ ਸਨ ਭਾਵੇਂ ਉਹਨਾਂ ਦੀ ਬੋਲੀ ਪੰਜਾਬੀ ਰੰਗ ਨੂੰ ਪਕੜ ਗਈ ਸੀ। ਆਪ ਨੇ ਬੀਠੁਲ, ਭੈਲਾ, ਰੀਧਾਈਲੇ ਖੀਰਿ; ਈਭੈ ਬੀਠੁਲ ਊਭੈ ਬੀਠੁਲ, ਉਦਕ ਮਾਹਿ ਜੈਸੇ ਬਗੁ ਧਿਆਨ ਮਾਂਡੈ, ਪਾਰਬ੍ਰਹਮੁ ਜਿ ਚੀਨਸੀ ਆਸਾ ਤੇ ਨ ਭਾਵਸੀ, ਛੀਪੇ ਕੇ ਘਰਿ ਜਨਮੁ ਦੈਲਾ, ਗੁਰ ਉਪਦੇਸੁ ਭੈਲਾ, ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ—ਦੇ ਸ਼ਬਦ, ਵਾਕ ਤੇ ਵਾਕਾਂਸ਼ ਵਰਤੇ ਹਨ ਜੋ ਮਰਾਠੀ ਰੰਗ ਰੂਪ ਦੇ ਹਨ।

### (੩) ਰਾਗ ਗੂਜਰੀ (੫੨੫)

ਨਾਮ ਦੇਵ ਜੀ ਮੂਰਤੀ ਪੂਜਾ ਤੋਂ ਉਪਰ ਉਠ ਗਏ ਹਨ ਕਿਉਂਕਿ :—

ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥

ਅਤੇ ਹਰੀ ਦ੍ਰਿਸ਼ਮਾਨ ਨਹੀਂ ਹੈ, ਉਹ ਮੂਰਤੀ ਵਿਚ ਨਹੀਂ ਬੰਨ੍ਹਿਆਂ ਜਾ ਸਕਦਾ; ਉਹ ਤੇ ਸੁਗੰਧ ਦੀ ਤਰ੍ਹਾਂ ਵਿਆਪਕ ਹੈ।

ਮਲੈ ਨ ਲਾਛੈ, ਪਾਰਮਲੋ, ਪਰਮਲੀਓ ਬੈਠੋ ਰੀ ਆਈ ॥
ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥
ਕਉਨੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥

ਇਸ ਸ਼ਬਦ ਦਾ ਰੰਗ ਪੰਜਾਬੀ ਨਹੀਂ ਹੈ, ਇਹ ਮਰਾਠੀ ਦਾ ਸ਼ਬਦ ਹੈ।

## (੪) ਰਾਗ ਧਨਾਸਰੀ (੬੯੨—੯੪)

ਮਰਾਠੀ ਦੀ ਰੰਗਤ ਵਾਲੇ ਇਸ ਪਦੇ ਵਿਚ ਨਾਮਦੇਵ ਜੀ ਨੇ ਆਪਣੇ ਦਾਰਸ਼ਨਕ ਵਿਸ਼ਵਾਸ਼ ਦਿਤੇ ਹਨ ਕਿ ਪਹਿਲਾਂ ਕੇਵਲ ਹਰੀ ਸੀ, ਉਸ ਤੋਂ ਪ੍ਰਕ੍ਰਿਤੀ ਤੇ ਜੀਵ ਹੋਏ ਜੋ ਪਿੰਡਾਂ ਦੀ ਤਰ੍ਹਾਂ ਆਵਾਗਵਨ ਵਿਚ ਚਲ ਰਹੇ ਹਨ। ਇਹਨਾਂ ਖਿਆਲਾਂ ਨੂੰ ਵੀ ਆਪ ਨੇ ਕ੍ਰਿਸ਼ਨ, ਗੋਪੀਆਂ, ਹੰਸ ਤੇ ਪੁੰਡਰਕ ਵਨਾ ਦੇ ਚਿੰਨ੍ਹਾਂ ਨਾਲ ਸਪਸ਼ਟ ਕੀਤਾ ਹੈ।

ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ ਸਗਲੇ ਜਨਾਂ ॥
ਕ੍ਰਿਸ਼ਨਾ ਤੇ ਜਾਨਉ ਹਰਿ ਹਰਿ ਨਾਚੰਤੀ ਨਾਚਨਾ ॥

ਇਸ ਪਦੇ ਵਿਚ ਨਾਮਦੇਵ ਜੀ ਆਪਣੀ ਭਗਤੀ ਦੀ ਭਾਵਨਾਂ ਨੂੰ ਅਨੇਕ ਰੋਮਾਂਚਿਕ ਅਲੰਕਾਰਕ ਉਪਮਾਵਾਂ ਵਿਚ ਦਰਸਾਂਦੇ ਹਨ :

ਮਾਰਵਾੜਿ ਜੈਸੇ ਨੀਰੁ ਬਾਲਹਾ, ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥ ੧ ॥
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥
ਜਿਉ ਧਰਣੀ ਕਉ ਇੰਦੁ ਬਾਲਹਾ, ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਕਿਲ ਕਉ ਅੰਬੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥
ਚਕਵੀ ਕਉ ਜੈਸੇ ਸੂਰੁ ਬਾਲਹਾ, ਮਾਨਸਰੋਵਰ ਹੰਸੁਲਾ ॥
ਜਿਉ ਤਰੁਣੀ ਕਉ ਕੰਤੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥

ਇਸ ਭਗਤੀ ਸਦਕੇ ਆਪ ਇਸ ਅਵਸਥਾ ਤੇ ਪੁਜੇ :

ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥
ਸਤਰਿ ਦੋਇ ਭਰੇ ਅੰਮ੍ਰਿਤਸਰਿ ਬਿਖੁ ਕਉ ਮਾਰਿ ਕਢਾਵਉ ॥
ਪਾਛੈ ਬਹੁਰਿ ਨ ਆਵਨੁ ਪਾਵਉ ॥

## (੫) ਰਾਗ ਟੋਡੀ (੭੧੮)

ਇਹਨਾਂ ਪਦਿਆਂ ਵਿਚ ਨਾਮਦੇਵ "ਪਤਿਤ ਪਵਿਤ ਭਏ ਰਾਮੁ ਕਹਤ ਹੀ" ਦੇ ਸਿਧਾਂਤ ਨੂੰ ਦ੍ਰਿੜਾਂਦਾ ਹੈ ਅਤੇ "ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ" ਤੋਂ ਛੁਟਕਾਰਾ ਪਾ ਗਇਆ ਦਿਸਦਾ ਹੈ। ਆਪ ਨੂੰ ਗਿਆਨ ਨਾਲੋਂ ਭਗਤੀ ਵਿਚ ਵਿਸ਼ਵਾਸ਼ ਵਧ ਹੈ : "ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ" ਪਰ "ਜਿਨਿ ਹਰਿ ਪਾਇਓ ਤਿਨਹਿ ਛਪਾਇਓ" ਹੁੰਦਾ ਹੈ। ਅਸਲੀਅਤ ਸਭ ਇਕੋ ਹੈ :

ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ॥
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥

(੬) ਰਾਗ ਤਿਲੰਗ (੭੨੭)

ਇਹਨਾਂ ਦੋ ਪਦਿਆਂ ਵਿਚ ਉਸੇ ਤਰ੍ਹਾਂ ਫ਼ਾਰਸੀ ਰੰਗ ਮੌਜੂਦ ਹੈ ਜਿਵੇਂ ਇਸ ਰਾਗ ਵਿਚ ਗੁਰੂ ਨਾਨਕ ਸਾਹਿਬ ਅਤੇ ਗੁਰੂ ਅਰਜਨ ਸਾਹਿਬ ਤੇ ਕਬੀਰ ਜੀ ਦੀ ਰਚਨਾ ਵਿਚ ਉਪਸਥਿਤ ਹੈ। ਵਿਸ਼ਾ ਸਰਬ ਵਿਆਪੀ ਬ੍ਰਹਮ ਹੈ ਜੋ ਬੰਦਗੀ ਦੇ ਜੋਗ ਹੈ।

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ ੧ ॥ ਰਹਾਉ ॥
ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥
ਹਾਜਰਾ ਹਜੂਰਿ ਦਰਿ ਪੇਸਿ ਤੂ ਮਨੀ ॥ ੧ ॥
ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥
ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥ ੨ ॥
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥ ੩ ॥

(੭) ਰਾਗ ਬਿਲਾਵਲ (੮੫੭)

ਇਸ ਪਦੇ ਵਿਚ ਆਪ ਨੇ ਗੁਰੂ ਸਾਹਿਬਾਨ ਦੀ ਤਰ੍ਹਾਂ ਨਿਰੋਲ ਗੁਰੂ-ਭਗਤੀ ਅਤੇ ਪ੍ਰਭੂ-ਭਗਤੀ ਨੂੰ ਦ੍ਰਿੜਾਇਆ ਹੈ :

ਸਫਲ ਜਨਮੁ ਮੋਕਉ ਗੁਰ ਕੀਨਾ ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥ ੧ ॥
ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥
ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥ ੧ ॥ ਰਹਾਉ ॥
ਨਾਮਦੇਇ ਸਿਮਰਨੁ ਕਰਿ ਜਾਨਾਂ ॥
ਜਗਜੀਵਨ ਸਿਉ ਜੀਉ ਸਮਾਨਾਂ ॥ ੨ ॥ ੧ ॥

(੮) ਰਾਗ ਗੋਂਡ (੮੭੩—੭੪)

ਇਹਨਾਂ ਪਦਿਆਂ ਵਿਚ ਆਪ ਭੈਰਉ, ਸ਼ਿਵ, ਮਹਾਮਾਈ ਦੀ ਪੂਜਾ ਛੱਡ ਕੇ, ਗਾਇਤ੍ਰੀ ਤਰਪਣ ਛੱਡ ਕੇ, ਹੋਮ ਜਗ ਇਸ਼ਨਾਨ ਤਿਆਗ ਕੇ, ਸਗੋਂ ਧਰਮਾਂ ਤੇ ਹਦ ਬੰਨ੍ਹਿਆਂ ਤੋਂ ਉਪਰ ਉਠ ਕੇ—

ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥

ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥

ਆਪ ਕੇਵਲ "ਹਰਿ ਕੋ ਨਾਮ ਲੈ ਊਤਮ ਧਰਮਾ" ਦ੍ਰਿੜ ਕਰਾਂਦੇ ਹਨ। ਆਪ ਨੇ ਇਹਨਾਂ ਪਦਿਆਂ ਵਿਚ ਬੜੇ ਸੋਹਣੇ ਅਲੰਕਾਰਾਂ ਦੁਆਰਾ ਆਪਣੇ ਪ੍ਰੇਮ ਦੀ ਤੀਬਰਤਾ ਨੂੰ ਪ੍ਰਗਟ ਕੀਤਾ ਹੈ ਅਤੇ "ਸੋ ਹਰਿ ਨੈਨਹੁ ਕੀ ਪੂਤਰੀ" ਕਿਹਾ ਹੈ :

ਮੋਹਿ ਲਾਗਤੀ ਤਾਲਾ ਬੇਲੀ ॥ ਬਛਰੇ ਬਿਨੁ ਗਾਇ ਅਕੇਲੀ ॥ ੧ ॥
ਪਾਨੀਆ ਬਿਨੁ ਮੀਨੁ ਤਲਫੈ ॥
ਐਸੇ ਰਾਮ ਨਾਮਾ ਬਿਨੁ ਬਾਪਰੋ ਨਾਮਾ ॥ ੧ ॥ ਰਹਾਉ ॥
ਜੈਸੇ ਗਾਇ ਕਾ ਬਾਛਾ ਛੂਟਲਾ ॥ ਥਨ ਚੋਖਤਾ ਮਾਖਨੁ ਘੂਟਲਾ ॥ ੨ ॥
ਨਾਮਦੇਉ ਨਾਰਾਇਨੁ ਪਾਇਆ ॥ ਗੁਰੁ ਭੇਟਤ ਅਲਖੁ ਲਖਾਇਆ ॥ ੩ ॥
ਜੈਸੇ ਬਿਖੈ ਹੇਤ ਪਰਨਾਰੀ ॥ ਐਸੇ ਨਾਮੇ ਪ੍ਰੀਤਿ ਮੁਰਾਰੀ ॥
ਜੈਸੇ ਤਾਪ ਤੇ ਨਿਰਮਲ ਘਾਮਾ ॥
ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥ ੫ ॥ ੪ ॥

## (੬) ਰਾਗ ਰਾਮਕਲੀ (੯੭੨—੭੩)

ਇਹਨਾਂ ਪਦਿਆਂ ਵਿਚ ਆਪ ਨੇ ਯੋਗੀਆਂ ਦੇ ਚਿੰਨ੍ਹਾਂ ਤੇ ਸਿਧਾਂਤਕ ਸ਼ਬਦਾਂ ਨੂੰ ਵਰਤਿਆ ਹੈ—"ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ" ਅਤੇ ਗੰਭੀਰ ਦਾਰਸ਼ਨਕ ਮਸਲਿਆਂ ਨੂੰ ਉਠਾਇਆ ਹੈ ਜਿਵੇਂ :

"ਮਾਇ ਨ ਹੋਤੀ ਬਾਪੁ ਨ ਹੋਤਾ, ਕਰਮੁ ਨ ਹੋਤੀ ਕਾਇਆ ॥
ਹਮ ਨਹੀ ਹੋਤੇ ਤੁਮ ਨਹੀ ਹੋਤੇ, ਕਵਨੁ ਕਹਾਂ ਤੇ ਆਇਆ ॥

ਫਿਰ ਆਪ ਤਪ, ਜਗ, ਦਾਨ, ਇਸ਼ਨਾਨ ਆਦਿ ਨੂੰ ਛਡ ਕੇ "ਮਨੁ ਰਾਮਨਾਮਾ ਬੇਧੀਅਲੇ" ਦ੍ਰਿੜਾਉਂਦੇ ਹਨ, ਬੜੇ ਵਚਿਤਰ ਅਲੰਕਾਰਾਂ ਦੁਆਰਾ :—

ਆਨੀਲੇ ਕਾਗਦੁ, ਕਾਟੀਲੇ ਗੂਡੀ, ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ, ਚੀਤੁ ਸੁ ਡੋਰੀ ਰਾਖੀਅਲੇ ॥ ੧ ॥
ਮਨੁ ਰਾਮ ਨਾਮਾ ਬੇਧੀਅਲੇ ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥ ੧ ॥ ਰਹਾਉ ॥
ਆਨੀਲੇ ਕੁੰਭੁ ਭਰਾਈ ਲੇ ਊਦਕ, ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ, ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥

... ... ... ...

(੧੦) ਰਾਗ ਮਾਲੀ ਗਉੜਾ (੯੮੮)

ਆਪ ਉਸ ਬੀਠੁਲ ਨੂੰ ਜਿਸ ਨੇ ਗਜ, ਦ੍ਰੋਪਤੀ, ਗੋਤਮ ਨਾਰਿ ਅਹਲਿਆ ਦੀ ਰਖਿਆ ਕੀਤੀ ਸੀ, ਨੂੰ :

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥
... ... ... ...
ਅਸਥਾਵਰ ਜੰਗਮ ਕੀਟ ਪਤੰਗਮ, ਘਟਿ ਘਟਿ ਰਾਮੁ ਸਮਾਨਾ ਰੇ ॥

ਸਰਬ ਵਿਆਪਕ ਵੇਖਦੇ ਹਨ। ਵਾਹਿਗੁਰੂ ਜੀ ਦੇ ਕ੍ਰਿਸ਼ਨ-ਰੂਪ ਨੂੰ ਵੀ ਆਪ ਪਿਆਰ ਨਾਲ ਯਾਦ ਕਰਦੇ ਹਨ :

ਧਨਿ ਧੰਨ ਓ ਰਾਮ ਬੇਨੁ ਬਾਜੈ ॥
ਮਧੁਰ ਮਧੁਰ ਧੁਨਿ ਅਨਹਤ ਗਾਜੈ ॥ ੧ ॥ ਰਹਾਉ ॥
ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥ ੧ ॥
ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹਿ ਰਮਈਆ ਕਵਲਾਪਤੀ ॥ ੨ ॥
ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥ ੩ ॥
ਬੇਨੁ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥ ੪ ॥ ੧ ॥

(੧੧) ਰਾਗ ਮਾਰੂ (੧੧੦੫)

ਇਸ ਪਦੇ ਵਿਚ ਵੀ ਸੁਦਾਮੇ, ਧ੍ਰੂਅ, ਪ੍ਰਹਿਲਾਦ, ਬਲ ਆਦਿ ਦੀ ਭਗਤੀ ਦਰਸਾ ਕੇ, ਪ੍ਰਭੂ-ਭਗਤੀ ਵਲ ਪਰੇਰਦੇ ਹਨ ਕਿਉਂਕਿ :

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ, ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥

(੧੨) ਰਾਗ ਭੈਰਉ (੧੧੬੩—੬੭)

ਇਸ ਰਾਗ ਦੇ ਪਦਿਆਂ ਵਿਚ ਪਰਮੁਖ ਮਜ਼ਮੂਨ ਨਾਮਦੇਵ ਜੀ ਦੀ ਜੀਵਨੀ ਦੇ ਝਲਕਾਰੇ ਹਨ। ਪਰਸਿਧ ਹੈ ਕਿ ਬਚਪਨ ਵਿਚ ਆਪ ਨੇ ਭੋਲੇ ਭਾ ਕਰ ਕੇ ਮੰਦਰ ਵਿਚ ਮੂਰਤੀ (ਗੋਬਿੰਦ) ਨੂੰ ਦੁਧ ਪਿਲਾਇਆ ਸੀ :—

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥ ੧ ॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥ ੧ ॥ ਰਹਾਉ ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥ ੨ ॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥ ੩ ॥

ਦੂਧੁ ਪੀਆਇ ਭਗਤੁ ਘਰਿ ਗਇਆ ॥
ਨਾਮੇ ਹਰਿ ਕਾ ਦਰਸਨੁ ਭਇਆ ॥ ੪ ॥ ੩ ॥

ਨਾਮ ਦੇਵ ਜੀ ਨੂੰ ਨੀਚ-ਜਾਤ ਜਾਣ ਬ੍ਰਾਹਮਣਾਂ ਨੇ ਮੰਦਰ ਵਿਚ ਨਾ ਦਾਖਲ ਹੋਣ ਦਿਤਾ ਤੇ ਫਿਰ—

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥ ੧ ॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥ ੧ ॥ ਰਹਾਉ ॥
ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥ ੨ ॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥
ਭਗਤ ਜਨਾਂ ਕਉ ਦੇਹੁਰਾ ਫਿਰੈ ॥ ੩ ॥ ੬ ॥

ਸੁਲਤਾਨ ਨੇ ਨਾਮਦੇਵ ਨੂੰ ਮੋਈ ਗਊ ਜਿਵਾਣ ਲਈ ਕਿਹਾ। ਪਰਮਾਤਮਾ ਨੇ ਨਾਮ ਦੇਵ ਦੀ ਪੈਜ ਰਖੀ, ਜਿਵੇਂ ਉਸ ਨੇ ਪ੍ਰਹਿਲਾਦ ਦੀ ਰਖੀ ਸੀ (ਵੇਖੋ ਭੈਰਉ, ਨਾਮਦੇਵ, ੧੧੬੫)—

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥ ੧ ॥
ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥ ੧ ॥ ਰਹਾਉ ॥
ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥ ੨ ॥
ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥ ੩ ॥
ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥ ੪ ॥
ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥ ੫ ॥
ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥ ੬ ॥
... ... ... ...
ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥ ੧੫ ॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥ ੧੬ ॥
ਕਹਹਿ ਤ ਧਰਣਿ ਇਕੋਡੀ ਕਰਉ॥ ਕਹਹਿ ਤ ਲੇ ਕਰਿ ਊਪਰਿ ਧਰਉ ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥
ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥ ੧੯ ॥
... ... ... ...
ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥

ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੈ ਨਾਰਾਇਨ ਨਾਹੀ ਭੇਦੁ ॥੨੯॥

ਨਾਮਦੇਵ ਜੀ ਨੇ ਹੋਰ ਪਦਿਆਂ ਵਿਚ ਦਸਿਆ ਹੈ ਕਿ ਇਹ ਸਮਰਥਾ ਨਾਮ ਭਗਤੀ ਅਤੇ ਗੁਰਭਗਤੀ ਦੀ ਹੈ :

ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ ॥
ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥ ੧ ॥
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥
ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥

## (੧੩) ਰਾਗ ਬਸੰਤ (੧੧੯੫—੯੬)

ਇਹਨਾਂ ਪਦਿਆਂ ਵਿਚ ਨਾਮਦੇਵ ਜੀ ਨੇ ਦ੍ਰਿੜ੍ਹਤਾ ਪ੍ਰਗਟ ਕੀਤੀ ਹੈ ਕਿ "ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ" ਕਿਉਂਕਿ ਸੰਸਾਰ ਸਮੁੰਦਰ ਤੋਂ ਹੋਰ ਕੋਈ ਤਾਰਨ ਦੇ ਸਮਰਥ ਨਹੀਂ ਹੈ "ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ"। ਮਨੁਖ ਪਾਪਾ ਲਦਿਆ ਹੈ ਅਤੇ ਸਤਸੰਗ ਤੇ ਭਗਤੀ ਵਲ ਹੌਲੀ ਹੌਲੀ ਹੀ ਪਰਵਿਰਤ ਹੁੰਦਾ ਹੈ :

ਸਹਜ, ਅਵਲਿ ਧੂੜਿ ਮਣੀ ਗਾਡੀ ਚਾਲਤੀ ॥
ਪੀਛੈ ਤਿਨਕਾ ਲੈ ਕਰਿ ਹਾਂਕਤੀ ॥

## (੧੪) ਰਾਗ ਸਾਰੰਗ (੧੨੫੧—੫੩)

ਇਹ ਪਦੇ ਵਿਕਾਰੀ ਮਨ ਨੂੰ ਭਗਤੀ ਵਲ ਪਰਵਿਰਤ ਹੋਣ ਲਈ ਕਹਿੰਦੇ ਹਨ ਕਿਉਂਕਿ ਭਗਤੀ ਮਨੁਖ ਨੂੰ ਮੁਕਤੀ ਦਿੰਦੀ ਹੈ। ਪਰਮਾਤਮਾ ਆਪ ਕਹਿੰਦਾ ਹੈ :

ਦਾਸ ਅਨਿੰਨ ਮੇਰੋ ਨਿਜ ਰੂਪ ॥ ਦਰਸਨ ਨਿਮਖ ਤਾਪ ਤ੍ਰਈ ਮੋਚਨ
ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥ ੧ ॥ ਰਹਾਉ ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥
ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋਪੈ ਜਬਾਬੁ ਨ ਹੋਇ ॥ ੧ ॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ ॥ ੨ ॥ ੩ ॥

## (੧੫) ਰਾਗ ਮਲਾਰ (੧੨੯੨)

ਪਦਾ ਨੰ: ੧ ਤੇ ਵਿਸ਼ੇ ਦੀ ਵਿਸ਼ਾਲਤਾ, ਮਹਾਨ ਸਮਰਥਾ ਤੇ ਉਡਾਰੀ ਕਰ ਕੇ 'ਸੰਦਰੁ' ਦੇ ਤੁਲ ਹੈ। ਇਸ ਪਦੇ ਵਿਚੋਂ ਨਾਮਦੇਵ ਦੀ ਵਿਦਵਤਾ ਦਾ ਸਹਜੇ ਪਤਾ ਲਗ ਸਕਦਾ ਹੈ।

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ... ... ...
ਜਾਂਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰ ਸਾਲਾ
ਸਪਤ ਲੋਕ ਸਾਮਾਨਿ ਪੂਰੀਅਲੇ ॥
ਜਾਂਚੈ ਘਰਿ ਲਛਿਮੀ ਕੁਆਰੀ ॥
ਚੰਦੁ ਸੂਰਜੁ ਦੀਵੜੇ, ਕਉਤਕੁ ਕਾਲੁ, ਬਪੁੜਾ ਕੋਟਵਾਲ ਸੁਕਰਾ ਸਿਰੀ ॥

... ... ... ...

ਜਾਂਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨਿ ਬਿਸ੍ਵ ਸੰਸਾਰ ਰਾਚੀਲੇ ॥
ਜਾਂਕੈ ਘਰਿ ਈਸਰੁ ਬਾਵਲਾ, ਜਗਤ ਗੁਰੂ ਤਤ ਸਾਰਖਾ ਗਿਆਨੁ ਭਾਖੀਲੇ ॥

... ... ... ...

ਜਾਂਚੈ ਘਰਿ ਨਿਕਟਿ ਵਰਤੀ ਅਰਜੁਨ ਧ੍ਰੂ ਪ੍ਰਹਲਾਦੁ,
ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ... ... ...

ਪਦਾ ਨੰ: ੨ ਵਿਚ ਦੇਹੁਰੇ ਵਿਚੋਂ ਕਢੇ ਜਾਣ ਦੀ ਘਟਨਾ ਦਿਤੀ ਹੈ ਅਤੇ ਪਰਮਾਤਮਾ ਨੂੰ ਕਿਹਾ ਹੈ :—

"ਈ ਪੰਡੀਆ ਮੋ ਕਉ ਢੇਢ ਕਹਤ, ਤੇਰੀ ਪੈਜ ਪਿਛੰਉਡੀ ਹੋਇਲਾ ॥

## (੧੬) ਰਾਗ ਕਾਨੜਾ (੧੩੧੮)

ਇਸ ਪਦੇ ਦਾ ਵਿਸ਼ਾ ਇਹ ਹੈ ਪਰਮਾਤਮਾ ਸਦਾ ਹਾਜ਼ਰਾ ਹਜ਼ੂਰ ਹੈ।

ਐਸੋ ਰਾਮਰਾਇ ਅੰਤਰਜਾਮੀ ॥
ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥ ੧ ॥ ਰਹਾਉ ॥
ਬਸੈ ਘਟਾ ਘਟ ਲੀਪ ਨ ਛੀਪੈ ॥ ਬੰਧਨ ਮੁਕਤਾ ਜਾਤੁ ਨ ਦੀਸੈ ॥ ੧ ॥
ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠੁਲ ਐਸਾ ॥ ੨ ॥

## (੧੭) ਰਾਗ ਪ੍ਰਭਾਤੀ (੧੩੫੦—੫੧)

ਇਹਨਾਂ ਪਦਿਆਂ ਵਿਚ ਪ੍ਰਭੂ-ਵਿਆਪਕਤਾ ਦਰਸਾਈ ਹੈ :

ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥ ੧ ॥

ਅਤੇ ਉਹ ਹਰ ਥਾਂ ਤੇ ਗਜ ਰਿਹਾ ਹੈ :

ਗੋਬਿਦੁ ਗਾਜੈ ਸਬਦੁ ਬਾਜੈ ॥ ਆਨਦ ਰੂਪੀ ਮੇਰੋ ਰਾਮਈਆ ॥

## ੫. ਵਿਸ਼ੇਸ਼ ਵਿਚਾਰ

ਨਾਮ ਦੇਵ ਜੀ ਦੀ ਰਚਨਾ ਵਿਚੋਂ ਬੁਤ ਪੂਜ ਰਹੇ ਹੋਣ ਦਾ ਪਰਮਾਣ ਪਰਾਪਤ ਹੁੰਦਾ ਹੈ; ਫਿਰ ਆਪ ਰਸਮੀ ਤੇ ਕਰਮ ਕਾਂਡੀ ਧਰਮ ਤੋਂ ਉਚੇਰੇ ਉਠ ਗਏ; ਫਿਰ ਆਪ ਨੇ ਪਰਮਾਤਮਾ ਨੂੰ ਰਾਮ ਤੇ ਕ੍ਰਿਸ਼ਨ ਰੂਪ ਵਿਚ ਮੰਨਿਆ ਤੇ ਅਰਾਧਿਆ; ਫਿਰ ਆਪ ਨੇ ਪਰਮਾਤਮਾ ਨੂੰ ਗੋਬਿੰਦ, ਨਾਰਾਇਣ ਤੇ ਬੀਠੁਲ ਦੇ ਰੂਪ ਵਿਚ ਅਨਮਾਨਿਆ; ਫਿਰ ਆਪ ਨੇ ਉਸ ਨੂੰ ਹਰ ਥਾਂ ਰਵਿਆ ਤੇ ਪ੍ਰਕਾਸ਼ਮਾਨ ਪਾਇਆ । ਆਪ ਨੇ ਪਰਮਾਤਮਾ ਦੇ ਉਚੇ ਦਰਬਾਰ ਦਾ ਚਿਤ੍ਰ ਵੀ ਪੇਸ਼ ਕੀਤਾ ਹੈ ।

ਮਾਇਆ, ਆਵਾਗਵਨ, ਕਰਮ—ਕੁਕਰਮ, ਪਾਪ ਪੁੰਨ, ਮੁਕਤੀ ਆਦਿ ਦੇ ਸਿਧਾਂਤ ਆਪ ਦੀ ਰਚਨਾ ਵਿਚ ਉਪਸਥਿਤ ਹਨ ।

ਪਰ ਆਪ ਦੀ ਜੋ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ, ਉਸ ਵਿਚ ਨਾਮ-ਭਗਤੀ ਤੇ ਗੁਰੂ ਭਗਤੀ ਪਰਧਾਨ ਵਿਸ਼ੇ ਹਨ ।

ਆਪ ਨੇ ਪੰਡਤਾਂ ਤੇ ਦਿੱਲੀ ਦੇ ਬਾਦਸ਼ਾਹ ਵਲੋਂ ਕੀਤੀਆਂ ਵਧੀਕੀਆਂ ਦਾ ਬਿਆਨ ਕੀਤਾ ਹੈ । ਪਰ ਆਪ ਨੇ ਜ਼ਾਤ ਪਾਤ ਵਿਰੁਧ ਜਾਂ ਸ਼ਾਹੀ-ਅਨਿਆ ਤੇ ਧਾਰਮਕ ਪੱਖ-ਪਾਤ ਵਿਰੁਧ ਆਵਾਜ਼ ਨਹੀਂ ਉਠਾਈ । ਕਬੀਰ ਜੀ ਦੀ ਤਰ੍ਹਾਂ ਆਪ ਨੇ ਹਿੰਦੂ ਧਰਮ ਜਾਂ ਇਸਲਾਮ ਦੀ ਕਰੜੀ ਅਲੋਚਨਾ ਨਹੀਂ ਕੀਤੀ—ਹਾਂ, ਆਪ ਨੇ ਸਰਬ ਵਿਆਪੀ ਉਸ ਧਰਮ ਨੂੰ ਮੰਨਿਆ ਹੈ, ਜੋ ਨਾ ਹਿੰਦੂ ਹੈ ਅਤੇ ਨਾ ਮੁਸਲਿਮ ਹੈ । ਆਪ ਨੇ ਹਿੰਦੂ ਕਰਮ ਕਾਂਡ ਦੀ ਆਲੋਚਨਾ ਵੀ ਨਹੀਂ ਕੀਤੀ; ਆਪ ਨੇ ਯੋਗ ਦੀ ਵੀ ਕੋਈ ਆਲੋਚਨਾ ਨਹੀਂ ਕੀਤੀ । ਸ਼ਾਇਦ, ਦਖਣ ਵਿਚ ਹੋਣ ਕਰਕੇ, ਆਪ ਨੂੰ ਉਹਨਾਂ ਸਮਸਿਆਵਾਂ ਦਾ ਸਾਹਮਣਾ ਨਹੀਂ ਸੀ ਕਰਨਾ ਪਇਆ, ਜੋ ਮੁਸਲਮ-ਹਿੰਦੂ ਟੱਕਰ ਕਰਕੇ ਉਭਰੀ ਹਿੰਦ ਵਿਚ ਪੇਸ਼ ਆ ਰਹੀਆਂ ਸਨ ।

ਨਾਮ ਦੇਵ ਜੀ ਨੇ ਆਪਣੀ ਹਉਲੀ ਜ਼ਾਤ ਦਾ ਵਰਣਨ ਕੀਤਾ ਹੈ, ਪਰ ਜ਼ਾਤ ਪਾਤ ਦਾ ਖਡਨ ਨਹੀਂ ਕੀਤਾ । ਆਪ ਨੇ ਆਪਣੇ ਛੀਪੇ ਦੇ ਕਿੱਤੇ ਤੇ ਆਧਾਰਤ ਕਈ ਰੂਪਕ ਵਰਤੇ ਹਨ । ਸ੍ਵੈ-ਜੀਵਨੀ ਨੂੰ ਆਪ ਨੇ ਕਈ ਥਾਈਂ ਚਿਤਰਿਆ ਹੈ ।

## ੬. ਕਾਵਿ-ਸ਼ੈਲੀ

ਨਾਮ ਦੇਵ ਜੀ ਦੀ ਜੋ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ, ਉਹ ਭਾਵੇਂ ਪੰਜਾਬੀ ਤੇ ਨਹੀਂ ਕਹੀ ਜਾ ਸਕਦੀ, ਪਰ ਉਸ ਵਿਚ ਮਰਾਠੀ ਤੇ ਸੰਤ ਭਾਖਾ ਦੇ ਸੁਮੇਲ ਵਿਚ ਪੰਜਾਬੀ ਰੰਗ ਵੀ ਹੈ । ਇਸ ਰਚਨਾ ਦੇ ਪੰਜਾਬ ਵਿਚ ਸਮਝੇ ਜਾਣ ਵਿਚ ਕੋਈ ਕਠਨਾਈ ਨਹੀਂ ਹੋ ਸਕਦੀ । ਨਾ ਕੇਵਲ ਇਹ ਰਚਨਾ ਪੰਜਾਬ ਵਿਚ ਸਮਝੀ ਹੀ ਜਾ ਸਕਦੀ ਹੈ ਸਗੋਂ ਇਸ ਨੂੰ

ਇਥੇ ਮਾਣਿਆ ਵੀ ਜਾ ਸਕਦਾ ਹੈ। ਇਸ ਦੇ ਭਾਵ ਪੰਜਾਬੀ ਗੁਰੂਆਂ ਨਾਲ ਸਾਂਝੇ ਹਨ; ਇਸ ਵਿਚ ਕਲਪਨਾ ਤੇ ਭਾਵਕਤਾ ਦਾ ਬਲ ਹੈ; ਇਸ ਦੇ ਅਲੰਕਾਰ ਸਾਂਝੇ ਭਾਰਤੀ ਵਿਰਸੇ ਤੇ ਅਲੰਕਾਰ ਪਰਨਾਲੀ ਵਿਚੋਂ ਲਏ ਗਏ ਹਨ; ਇਸ ਵਿਚ ਮਿਥਿਹਾਸਕ ਤੇ ਭਾਰਤੀ ਭਗਤੀ ਇਤਿਹਾਸ ਦੇ ਪਾਤਰਾਂ ਦੁਆਲੇ ਪਦ ਰਚਨਾ ਕੀਤੀ ਹੋਈ ਹੈ, ਆਦਿ। ਇਸ ਰਚਨਾ ਵਿਚ ਮਰਾਠੀ ਸ਼ਬਦਾਵਲੀ ਕਾਫ਼ੀ ਵਰਤੀ ਹੈ ਅਤੇ ਰਾਗ ਤਿਲੰਗ ਵਿਚ ਫ਼ਾਰਸੀ ਸ਼ਬਦਾਵਲੀ ਵੀ ਬੜੀ ਸੁਗਮਤਾ ਨਾਲ ਨਿਭਾਈ ਹੈ।

ਨਾਮ ਦੇਵ ਜੀ ਦੀ ਸ਼ੈਲੀ ਦੀਆਂ ਵਿਸ਼ੇਸ਼ ਪਰਵਿਰਤੀਆਂ ਇਹ ਹਨ:—

(੧) ਆਪ ਜੋ ਕੁਝ ਕਹਿੰਦੇ ਹਨ, ਉਹ ਧੁਰ ਦਿਲ ਦੀ ਡੂੰਘਾਈ ਵਿਚੋਂ, ਸਮਰਥ ਅਨੁਭਵ ਅਤੇ ਬਲਵਾਨ ਕਲਪਨਾ ਦੇ ਸਹਾਰੇ ਕਹਿੰਦੇ ਹਨ। ਆਪ ਦੇ ਜ਼ਾਤੀ ਡੂੰਘੇ ਅਨੁਭਵ ਨੇ ਆਪ ਦੀ ਰਚਨਾ ਨੂੰ ਸਰੋਦੀ ਰੰਗ ਪਰਦਾਨ ਕੀਤਾ ਹੈ। ਆਪ ਜੋ ਕੁਝ ਲਿਖਦੇ ਹਨ, ਜ਼ਾਤੀ ਬ੍ਰਿਹੋਂ, ਵੈਰਾਗ, ਸਰਣ ਪਰਾਪਤੀ, ਪ੍ਰੇਮ ਤੇ ਅਨੁਭਵ ਦੁਆਰਾ ਲਿਖਦੇ ਹਨ।

(੨) ਨਾਮ ਦੇਵ ਜੀ ਜਿਥੇ ਅਲੰਕਾਰ ਵਰਤਣ ਲਗਦੇ ਹਨ, ਉਥੇ ਆਮ ਕਰਕੇ ਉਪਮਾਵਾਂ ਦੀ ਇਕ ਝੜੀ ਹੀ ਲਾ ਦਿੰਦੇ ਹਨ, ਇਕੱਲੀ ਦੁਕੱਲੀ ਉਪਮਾ ਨਹੀਂ ਵਰਤਦੇ। ਉਪਮਾ ਹੀ ਆਪ ਦਾ ਵਿਸ਼ੇਸ਼ ਅਲੰਕਾਰ ਹੈ। ਆਪ ਦੀਆਂ ਬਹੁਤੀਆਂ ਉਪਮਾਵਾਂ ਕੁਦਰਤ ਦੇ ਜਾਂ ਘਰ ਦੇ ਜੀਵਨ ਵਿਚੋਂ ਲਈਆਂ ਹੁੰਦੀਆਂ ਹਨ ਜਿਵੇਂ ਕਿ ਰਾਗ ਆਸਾ, ਗੋਂਡ ਤੇ ਭੈਰਉ ਦੇ ਪਦਿਆਂ ਵਿਚ ਹੈ।

(੩) ਆਪ ਭਗਤੀ ਦੀ ਸ਼ਕਤੀ ਨੂੰ ਦਰਸਾਣ ਲਈ ਪੁਰਾਤਨ ਭਗਤਾਂ ਦੇ ਜੀਵਨ ਵਿਚੋਂ ਉਦਾਹਰਨਾਂ ਦਿੰਦੇ ਹਨ, ਵਿਸ਼ੇਸ਼ ਕਰਕੇ ਉਹਨਾਂ ਭਗਤਾਂ ਦੀਆਂ ਜਿਹਨਾਂ ਦੀ ਪਰਮਾਤਮਾ ਨੇ ਕਿਸੇ ਔਖੇ ਸਮੇਂ ਬਹੁੜੀ ਕੀਤੀ। ਇਹਨਾਂ ਸੰਕੇਤਾਂ ਦੀ ਵੀ ਆਪ ਝੜੀ ਲਾ ਦਿੰਦੇ ਹਨ ਇਕੱਲੀ ਦੁਕੱਲੀ ਮਿਸਾਲ ਨਹੀਂ ਦਿੰਦੇ।

(੪) ਆਪ ਦੀ ਬਿਰਤਾਂਤਕ ਕਵਿਤਾ ਰਾਗ ਭੈਰਉ ਵਿਚ ਵੇਖੀ ਜਾ ਸਕਦੀ ਹੈ। ਆਪ ਨੇ ਆਪਣੇ ਜੀਵਨ ਦੀਆਂ ਘਟਨਾਵਾਂ ਵੀ ਚਿਤਰੀਆਂ ਹਨ ਅਤੇ ਪ੍ਰਹਿਲਾਦ ਦੀ ਪ੍ਰਸਿਧ ਕਥਾ ਵੀ ਚਿਤਰੀ ਹੈ। ਸੰਖੇਪ ਰੂਪ ਵਿਚ, ਇਹ ਕਥਾਵਾਂ ਬੜੀਆਂ ਹੀ ਜ਼ੋਰਦਾਰ ਤਰੀਕੇ ਨਾਲ ਬਿਆਨੀਆਂ ਹਨ। ਇਹਨਾਂ ਵਿਚ ਨਾਟਕੀ ਅੰਸ਼, ਨਾਟਕੀ ਲਟਕਾਓ, ਨਾਟਕੀ ਪਾਤਰ ਉਸਾਰੀ ਸਭ ਕੁਝ ਹੈ, ਅਤੇ ਨਾਲ ਹੈ ਕਹਾਣੀ ਰਸ।

(੫) ਆਪ ਦੀ ਰਚਨਾ ਵਿਚ ਅਸੰਤੁਸ਼ਟਤਾ ਨਹੀਂ ਹੈ, ਭਾਵੇਂ ਆਪ ਕਰਮ ਕਾਂਡ ਤੋਂ ਉਪਰ ਉਠ ਰਹੇ ਸਨ। ਆਪ ਨੂੰ ਸਰਬ ਸਾਂਝਾ ਪਰਮਾਤਮਾ ਪਰਾਪਤ ਸੀ ਜੋ ਸਰਬ ਵਿਆਪੀ ਹੈ, ਪਰ ਆਪ ਸਰਗੁਣ ਦੀ ਪੂਜਾ ਵਾਲਿਆਂ ਨੂੰ ਕੋਸਦੇ ਨਹੀਂ। ਆਪ ਦੀ ਰਚਨਾ ਵਿਚ ਕਿਸੇ ਲਈ ਚੋਭ, ਵਿਅੰਗ, ਕਟਾਖਸ਼ ਤੇ ਹਾਸਾ ਨਹੀਂ ਹੈ। ਮਾਮੂਲੀ ਤੌਰ ਤੇ ਮਨੁਖੀ ਕਮਜ਼ੋਰੀਆਂ,

ਪਰ-ਘਰ ਦੀ ਝਾਕ, ਧਨ-ਪਦਾਰਥ ਦਾ ਲਾਲਚ ਆਦਿ ਵਲ ਸੰਕੇਤ ਕੀਤੇ ਹਨ, ਪਰ ਬਹੁਤ ਠਿੱਠ ਕਿਸੇ ਨੂੰ ਨਹੀਂ ਕੀਤਾ ।

(੬) ਆਪ ਦੀ ਸਾਰੀ ਰਚਨਾ ਵਿਚ ਇਕ ਅਨੋਖਾ ਆਸ਼ਾਵਾਦ ਹੈ ਜੋ ਇਸ ਵਿਸ਼ਵਾਸ ਵਿਚੋਂ ਪੈਦਾ ਹੋਇਆ ਹੈ ਕਿ ਪਰਮਾਤਮਾ ਭਗਤ ਦੀ ਸਦਾ ਬਹੁੜੀ ਕਰਦਾ ਹੈ । ਆਪ ਦੇ ਜੀਵਨ ਦੀਆਂ ਕਈ ਘਟਨਾਵਾਂ ਨੇ ਆਪ ਦਾ ਇਹ ਵਿਸ਼ਵਾਸ ਪਰਪੱਕ ਕਰ ਦਿਤਾ ਸੀ । ਆਪ ਦੀ ਰਚਨਾ ਦਾ ਇਹ ਰੰਗ ਹਰ ਮਨੁਖ ਨੂੰ ਸੁਖਾਵਾਂ ਲਗਦਾ ਹੈ ।

(੭) ਆਪ ਦੀ ਰਚਨਾ ਦਾ ਸਥਾਨਕ ਰੰਗ ਮਰਾਠੀ ਸ਼ਬਦਾਵਲੀ ਤੇ ਭਾਵਾਂ ਦੁਆਰਾ ਉਪਜਿਆ ਹੈ ਅਤੇ ਪੰਜਾਬੀ ਵਿਚ ਇਹ ਰੰਗਤ ਪਿਆਰੀ ਲਗਦੀ ਪਈ ਹੈ । ਆਪ ਦੇ ਸਰਬ ਵਿਆਪੀ ਭਾਵਾਂ ਤੇ ਸਰਬ ਸਾਂਝੀ ਭਾਵਨਾ ਦੁਆਰਾ ਹੀ ਆਪ ਨੂੰ ਗੁਰੂ ਗ੍ਰੰਥ ਵਿਚ ਥਾਂ ਪਰਾਪਤ ਹੋਈ ਹੈ ।

## ੭. ਚੋਣਵੀਂ ਰਚਨਾ

### ਰਾਗ ਗਉੜੀ

ਦੇਵਾ ਪਾਹਨ ਤਾਰੀਅਲੇ । ਰਾਮ ਕਹਤ ਜਨ ਕਸ ਨ ਤਰੇ ॥ ੧ ॥ ਰਹਾਉ ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ, ਬਿਆਧਿ ਅਜਾਮਲੁ ਤਾਰੀਅਲੇ ॥
ਚਰਨ ਬਧਿਕ ਜਨ ਤੇਊ ਮੁਕਤਿ ਭਏ, ਹਉ ਬਲਿ ਬਲਿ ਜਿਨ ਰਾਮ ਕਹੇ ॥੧॥
ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥

(ਪੰਨਾ ੩੪੫)

### ਰਾਗ ਆਸਾ

ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥
ਜਤ੍ਰ ਜਾਉ ਤਤ੍ਰ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥੧॥ਰਹਾਉ॥
ਆਨੀਲੇ ਫੂਲ ਪਰੋਈਲੇ ਮਾਲਾ, ਠਾਕੁਰ ਕੀ ਹਉ ਪੂਜ ਕਰਉ ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥ ੨ ॥
ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥
ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥ ੩ ॥
ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥ ੪ ॥ ੨ ॥

(ਪੰਨਾ ੪੮੫)

## ਰਾਗ ਧਨਾਸਰੀ

ਮਾਰਵਾੜਿ ਜੈਸੇ ਨੀਰੁ ਬਾਲਹਾ, ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥ ੧ ॥
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗੁ ਰੂੜੋ ਮੇਰੋ ਰਾਮਈਆ ॥ ੧ ॥ ਰਹਾਉ ॥
ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੨ ॥
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨਸਰੋਵਰ ਹੰਸੁਲਾ ॥
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੩ ॥
ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੪ ॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥
ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥ ੫ ॥ ੩ ॥
(ਪੰਨਾ ੬੯੩)

## ਰਾਗ ਰਾਮਕਲੀ

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥ ੧ ॥
ਮਨੁ ਰਾਮ ਨਾਮਾ ਬੇਧੀਅਲੇ ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ॥
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥ ੩ ॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥ ੧ ॥
(ਪੰਨਾ ੯੭੨)

## ਰਾਗ ਭੈਰਉ

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥ ੧ ॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥ ੧ ॥ ਰਹਾਉ ॥

ਸੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥ ੨ ॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥ ੩ ॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥
(ਪੰਨਾ ੧੧੬੩)

## ਸਧਨਾ ਜੀ

### (੧੩ਵੀਂ ਸਦੀ ਈ: ?)

ਸਧਨਾ ਜੀ ਸਿੰਧ ਦੇ ਰਹਿਣ ਵਾਲੇ ਮੰਨੇ ਜਾਂਦੇ ਹਨ। ਆਪ ਇਕ ਪੂਰਨ ਭਗਤ ਸਨ ਪਰ ਆਪ ਦਾ ਕਿਤਾ ਕਸਾਈ ਦਾ ਸੀ। ਆਪ ਸਾਲਗਰਾਮ ਦੀ ਪੂਜਾ, ਉਸ ਨੂੰ ਮਾਸ ਤੋਲਣ ਵਾਲੀ ਤਕੜੀ ਵਿਚ ਝੂਟੇ ਦੇ ਕੇ ਕਰਦੇ ਹਨ।

ਆਪ ਤੇ ਕਈ ਪਰਕਾਰ ਦੇ ਦੋਸ਼ ਲਗੇ ਅਤੇ ਰਾਜੇ ਦੀ ਕ੍ਰੋਪੀ ਦੇ ਵੀ ਸ਼ਿਕਾਰ ਹੋਏ। ਪਰ ਪਰਮਾਤਮਾ ਨੇ ਸਦਾ ਹੀ ਆਪ ਦੀ ਲਾਜ ਰਖੀ। ਬਿਲਾਵਲ ਰਾਗ ਦੇ ਇਸ ਸ਼ਬਦ ਵਿਚ ਆਪ ਦਸਦੇ ਹਨ ਕਿ ਪਰਮਾਤਮਾ ਪਾਖੰਡੀ ਭਗਤਾਂ ਦੀ ਵੀ ਪੈਂਜ ਰਖਦਾ ਹੈ। ਇਹ ਪਰਮਾਤਮਾ ਦਾ ਬਿਰਦ ਹੈ। ਭਗਤੀ ਮਾੜੇ ਕਰਮਾਂ ਦਾ ਫਲ ਨਾਸ਼ ਕਰ ਦਿੰਦੀ ਹੈ। ਬੜੇ ਸਫ਼ਲ ਅਲੰਕਾਰਾਂ ਤੇ ਉਪਮਾਵਾਂ ਦੁਆਰਾ ਸਧਨਾ ਜੀ ਆਪਣੇ ਭਾਵ ਪ੍ਰਗਟ ਕਰਦੇ ਹਨ ਜਿਹਨਾਂ ਤੋਂ ਅਨੁਮਾਨ ਹੁੰਦਾ ਹੈ ਕਿ ਆਪ ਉਚੇ ਦਰਜੇ ਦੇ ਕਵੀ ਬਣ ਗਏ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਕੇਵਲ ਇਕੋ ਹੀ ਸ਼ਬਦ ਦਿਤਾ ਹੈ।

ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ ॥
ਕਾਮਾਰਥੀ ਸੁਆਰਥੀ, ਵਾ ਕੀ ਪੈਜ ਸਵਾਰੀ ॥ ੧ ॥
ਤਵ ਗੁਨ ਕਹਾ ਜਗਤ ਗੁਰਾ, ਜਉ ਕਰਮੁ ਨ ਨਾਸੈ ॥
ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ ॥ ੧ ॥ ਰਹਾਉ ॥
ਏਕ ਬੂੰਦ ਜਲ ਕਾਰਨੇ, ਚਾਤ੍ਰਿਕ ਦੁਖੁ ਪਾਵੈ ॥
ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ ॥ ੨ ॥
ਪ੍ਰਾਨ ਜੁ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ ॥
ਬੂਡਿ ਮੂਏ ਨਉਕਾ ਮਿਲੈ, ਕਹੁ ਕਾਹਿ ਚਢਾਵਉ ॥ ੩ ॥
ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ ॥
ਅਉਸਰ ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ ॥ ੪ ॥ ੧ ॥

# ਬੇਣੀ ਜੀ (?—?)

ਬੇਣੀ ਜੀ ਦੇ ਜੀਵਨ ਬਾਰੇ ਕੁਝ ਵੀ ਪਤਾ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਸਿਰੀ, ਰਾਮਕਲੀ ਅਤੇ ਪ੍ਰਭਾਤੀ ਵਿਚ ਆਪ ਦਾ ਇਕ ਇਕ ਸ਼ਬਦ ਹੈ। ਸਿਰੀ ਰਾਗ ਦੇ ਪੰਚ ਪਦੇ ਵਿਚ ਆਪ ਨੇ ਮਾਇਆ ਦੇ ਪ੍ਰਭਾਵ ਨੂੰ ਚਿਤਰਿਆ ਹੈ ਜਿਸ ਕਰ ਕੇ ਮਨੁਖ ਪਰਮਾਤਮਾ ਤੋਂ ਬੇਮੁਖ ਹੁੰਦਾ ਹੈ ਅਤੇ ਫਲ ਸਰੂਪ ਦੁਖ ਨੂੰ ਪਰਾਪਤ ਹੁੰਦਾ ਹੈ। ਆਪ ਦੀ ਰਚਨਾ ਵਿਚ ਸੰਕੋਚ ਦੀ ਵਰਤੋਂ ਨੇ ਕਠਨਾਈ ਉਤਪੰਨ ਕਰ ਦਿਤੀ ਹੈ।

ਰੇ ਨਰ ਗਰਭ ਕੁੰਡਲ ਜਬ ਆਛਤ, ਉਰਧ ਧਿਆਨ ਲਿਵ ਲਾਗਾ ॥
ਮਿਰਤਕ ਪਿੰਡਿ, ਪਦ ਮਦ ਨਾ, ਅਹਿਨਿਸਿ ਏਕੁ, ਅਗਿਆਨ, ਸੁ ਨਾਗਾ ॥
ਤੇ ਦਿਨ ਸੰਮਲੁ ਕਸਟ ਮਹਾ ਦੁਖ, ਅਬ ਚਿਤੁ ਅਧਿਕ ਪਸਾਰਿਆ ॥
ਗਰਭ ਛੋਡਿ ਮ੍ਰਿਤ ਮੰਡਲ ਆਇਆ, ਤਉ ਨਰਹਰਿ ਮਨਹੁ ਬਿਸਾਰਿਆ ॥੧॥
ਫਿਰਿ ਪਛੁਤਾਵਹਿਗਾ ਮੂੜਿਆ, ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥
ਚੇਤਿ ਰਾਮੁ, ਨਾਹੀ ਜਮਪੁਰਿ ਜਾਹਿਗਾ, ਜਨੁ ਬਿਚਰੈ ਅਨਰਾਧਾ ॥ ੧ ॥ ਰਹਾਉ ॥
ਬਾਲ ਬਿਨੋਦ ਚਿੰਦ ਰਸ ਲਾਗਾ, ਖਿਨੁ ਖਿਨੁ ਮੋਹਿ ਬਿਆਪੈ ॥
ਰਸੁ ਮਿਸੁ ਮੇਧੁ, ਅੰਮ੍ਰਿਤੁ ਬਿਖੁ ਚਾਖੀ, ਤਉ ਪੰਚ ਪ੍ਰਗਟ ਸੰਤਾਪੈ ॥
ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ, ਰਾਮ ਨਾਮੁ ਨ ਅਰਾਧਿਆ ॥
ਉਛਲਿਆ ਕਾਮੁ, ਕਾਲ ਮਤਿ ਲਾਗੀ, ਤਉ ਆਨਿ ਸਕਤਿ ਗਲਿ ਬਾਂਧਿਆ ॥੨॥
ਤਰੁਣ ਤੇਜੁ, ਪਰਤ੍ਰਿਆ ਮੁਖੁ ਜੋਹਹਿ, ਸਰੁ ਅਪਸਰੁ ਨ ਪਛਾਣਿਆ ॥

... ... ... ...

ਪੁੰਡਰ ਕੇਸ ਕੁਸਮ ਤੇ ਧਉਲੇ, ਸਪਤ ਪਾਤਾਲ ਕੀ ਬਾਣੀ ॥
ਲੋਚਨ ਸ੍ਰਮਹਿ, ਬੁਧਿ ਬਲ ਨਾਠੀ, ਤਾ ਕਾਮੁ ਪਾਵਸਿ ਮਾਧਾਣੀ ॥

... ... ... ...

ਥਾਕਾ ਤੇਜੁ, ਉਡਿਆ ਮਨੁ ਪੰਖੀ, ਘਰਿ ਆਂਗਨਿ ਨ ਸੁਖਾਈ ॥
ਬੇਣੀ ਕਹੈ ਸੁਨਹੁ ਰੇ ਭਗਤਹੁ, ਮਰਨ ਮੁਕਤਿ ਕਿਨਿ ਪਾਈ ॥ ੫ ॥

ਰਾਮਕਲੀ ਰਾਗ ਦੇ ਪਦੇ ਵਿਚ ਆਪ ਨੇ ਜੋਗੀਆਂ ਦੇ ਪ੍ਰਤੀਕਾਂ, ਚਿੰਨ੍ਹਾਂ, ਤੇ ਸ਼ਬਦਾਵਲੀ ਦੁਆਰਾ ਨਿਰਾਕਾਰ ਦੀ ਪੂਜਾ ਦ੍ਰਿੜਾਈ ਹੈ, ਜੋ ਕਿ ਬ੍ਰਹਮ ਗਿਆਨ ਦੀ ਪਰਾਪਤੀ ਨਾਲ ਹੀ ਸੰਭਵ ਹੈ। ਜੋਗੀ ਸਾਹਿਤ ਦੀ ਸੂਝ ਬਿਨਾਂ ਇਸ ਸ਼ਬਦ ਨੂੰ ਸਮਝ ਸਕਣਾ ਸੰਭਵ ਨਹੀਂ ਹੈ, ਬੜੇ ਡੂੰਘੇ ਸੰਕੇਤ ਦਿਤੇ ਹਨ ਅਤੇ ਬੋਲੀ ਪਹਿਲੇ ਪਦੇ ਵਾਂਗ ਸੰਕੋਚਵੀਂ ਰਖੀ ਹੈ।

ਇੜਾ ਪਿੰਗੁਲਾ ਅਉਰ ਸੁਖਮਨਾ, ਤੀਨਿ ਬਸਹਿ ਇਕ ਠਾਈ ॥
ਬੇਣੀ ਸੰਗਮੁ ਤਹ ਪਿਰਾਗੁ, ਮਨੁ ਮਜਨੁ ਕਰੇ ਤਿਥਾਈ ॥ ੧ ॥
ਸੰਤਹੁ ਤਹਾ ਨਿਰੰਜਨ ਰਾਮੁ ਹੈ ॥ ਗੁਰ ਗਮਿ ਚੀਨੈ ਬਿਰਲਾ ਕੋਇ ॥
ਤਹਾਂ ਨਿਰੰਜਨੁ ਰਮਈਆ ਹੋਇ ॥ ੧ ॥ ਰਹਾਉ ॥
ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥
ਤਹ ਚੰਦੁ ਨ ਸੂਰਜੁ, ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥
ਉਪਜੈ ਗਿਆਨੁ, ਦੁਰਮਤਿ ਛੀਜੈ ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥
ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰਦੇਉ ॥ ੩ ॥
ਦਸਮ ਦੁਆਰਾ ਅਗਮ ਅਪਾਰਾ, ਪਰਮ ਪੁਰਖ ਕੀ ਘਾਟੀ ॥
ਊਪਰਿ ਹਾਟੁ ਹਾਟ ਪਰਿ ਆਲਾ, ਆਲੇ ਭੀਤਰਿ ਥਾਤੀ ॥ ੪ ॥

... ... ... ...

ਖਉ ਮੁਖ ਦੀਵਾ ਜੋਤਿ ਦੁਆਰਿ ॥ ਪਲੂ ਅਨਤ ਮੂਲੁ ਬਿਚਕਾਰਿ ॥
ਸਰਬ ਕਲਾ ਲੇ ਆਪੇ ਰਹੈ ॥ ਮਨੁ ਮਾਣਕੁ ਰਤਨਾ ਮਹਿ ਗੁਹੈ ॥ ੮ ॥
ਮਸਤਕਿ ਪਦਮੁ ਦੁਆਲੈ ਮਣੀ ॥ ਮਾਹਿ ਨਿਰੰਜਨੁ ਤ੍ਰਿਭਵਣ ਧਣੀ ॥
ਪੰਚ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥
ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥ ਬੇਣੀ ਜਾਚੈ ਤੇਰਾ ਨਾਮੁ ॥ ੯ ॥੧॥

ਪ੍ਰਭਾਤੀ ਦੇ ਪਦੇ ਵਿਚ 'ਪਖੰਡੀ ਵੈਸ਼ਨਵਾਂ, ਸ਼ੈਵਾਂ ਅਤੇ ਹੋਰ ਸਾਧੂਆਂ ਦੇ ਬਾਹਰਲੇ ਕਰਮਾਂ ਧਰਮਾਂ ਨੂੰ ਰੱਦ ਕਰਕੇ ਆਤਮ ਤੱਤ ਦ੍ਰਿੜ੍ਹਾਉਂਦੇ ਹਨ, ਜਿਸ ਦੀ ਸੂਝ ਗੁਰੂ ਤੋਂ ਹੁੰਦੀ ਹੈ। ਜਿਵੇਂ ਰਾਮਕਲੀ ਵਿਚ, ਤਿਵੇਂ ਇਥੇ ਆਪ ਨੇ ਛੋਟਾ ਛੰਦ ਵਰਤਿਆ ਹੈ। ਇਸ ਪਦੇ ਵਿਚ ਸੰਸਕ੍ਰਿਤ ਦੀ ਪੁਠ ਵਧੇਰੇ ਹੈ।

ਤਨਿ ਚੰਦਨੁ ਮਸਤਕਿ ਪਾਤੀ ॥ ਰਿਦ ਅੰਤਰਿ ਕਰਤਲ ਕਾਤੀ ॥
ਠਗ ਦਿਸਟਿ ਬਗਾ ਲਿਵ ਲਾਗਾ ॥ ਦੇਖਿ ਬੈਸਨੋਂ ਪ੍ਰਾਨ ਮੁਖ ਭਾਗਾ ॥ ੧ ॥
ਕਲਿ ਭਗਵਤ ਬੰਦ ਚਿਰਾਮੰ ॥ ਕ੍ਰੂਰ ਦਿਸਟਿ ਰਤਾ ਨਿਸਿ ਬਾਦੰ ॥ ੧ ॥ ਰਹਾਉ ॥
ਨਿਤਪ੍ਰਤਿ ਇਸਨਾਨੁ ਸਰੀਰੰ ॥ ਦੁਇ ਧੋਤੀ ਕਰਮ ਮੁਖਿ ਖੀਰੰ ॥
ਰਿਦੈ ਛੁਰੀ ਸੰਧਿਆਨੀ ॥ ਪਰਦਰਬੁ ਹਿਰਨ ਕੀ ਬਾਨੀ ॥ ੨ ॥

... ... ... ...

ਜਿਨਿ ਆਤਮ ਤਤੁ ਨ ਚੀਨਿਆ ॥ ਸਭ ਫੋਕਟ ਧਰਮ ਅਬੀਨਿਆ ॥
ਕਹੁ ਬੇਣੀ ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥ ੫ ॥ ੧ ॥

ਬੇਣੀ ਜੀ ਬੋਲੀ ਦੇ ਪੱਖੋਂ ਕਬੀਰ ਜੀ ਤੋਂ ਪਹਿਲਾਂ ਹੋਏ ਜਾਪਦੇ ਹਨ। ਆਪ ਦੀ

ਬੋਲੀ ਵਿਚ ਫ਼ਾਰਸੀ ਦਾ ਬਿਲਕੁਲ ਅਭਾਵ ਹੈ, ਪਰ ਆਪ ਦੀ ਵਿਚਾਰਧਾਰਾ ਭਗਤੀ ਲਹਿਰ ਦੇ ਸਮੇਂ ਦੀ ਹੀ ਹੈ। ਆਪ ਦੀ ਰਚਨਾ ਭਰਵੀਂ, ਗੂੜ੍ਹ, ਵਿਅੰਗਮਈ ਅਤੇ ਸ਼ਕਤੀਸ਼ਾਲੀ ਹੈ। ਆਪ ਦੇ ਤਿੰਨ ਸ਼ਬਦਾਂ ਤੋਂ ਅਨੁਮਾਨ ਹੁੰਦਾ ਹੈ ਕਿ ਆਪ ਬੜੇ ਉਚੇ ਪਧਰ ਦੇ ਕਲਾਕਾਰ ਤੇ ਚਿੰਤਕ ਸਨ, ਪਰ ਆਪ ਦੀ ਹੋਰ ਬਾਣੀ ਨਹੀਂ ਮਿਲਦੀ।

## ਰਾਮਾਨੰਦ ਜੀ

### (੧੪ ਤੇ ੧੫ਵੀ ਸਦੀ ਈ:)

ਸ੍ਰੀ ਰਾਮਾਨੰਦ ਜੀ ਉਤਰੀ ਭਾਰਤ ਵਿਚ ਰਾਮਾਨੁਜ ਦੀ ਚਲਾਈ ਵੈਸ਼ਨਵ ਭਗਤੀ ਦੇ ਪ੍ਰਿਥਮ ਤੇ ਪਰਧਾਨ ਪਰਚਾਰਕ ਹੋਏ ਹਨ। ਪੀਪਾ, ਸੈਣ, ਧੰਨਾ, ਰਵਿਦਾਸ, ਕਬੀਰ ਤੇ ਕਈ ਹੋਰ ਪ੍ਰਸਿਧ ਭਗਤ ਆਪ ਦੇ ਚੇਲੇ ਮੰਨੇ ਜਾਂਦੇ ਹਨ। ਆਪ ਦਾ ਮਤ ਹੁਣ ਵੀ ਚਲ ਰਹਿਆ ਹੈ।

ਰਾਮਾਨੰਦ ਜੀ ਗੌੜ ਬ੍ਰਾਹਮਣ ਸਨ। ਆਪ ੧੪ਵੀਂ ਤੇ ੧੫ਵੀਂ ਸਦੀ ਵਿਚ ਜੀਵਤ ਸਨ। ਆਪ ਸ਼ਾਸਤ੍ਰਾਂ ਦੇ ਚੰਗੇ ਵਿਦਵਾਨ ਸਨ। ਪਹਿਲਾਂ ਪਹਿਲ ਆਪ ਕੇਵਲ ਉਚ ਜਾਤੀ ਦੇ ਲੋਕਾਂ ਨੂੰ ਚੇਲੇ ਬਣਾਉਂਦੇ ਸਨ ਪਰ ਮਗਰੋਂ ਆਪ ਨੇ ਜਾਤ ਪਾਤ ਦਾ ਵਿਚਾਰ ਛਡ ਦਿਤਾ ਤੇ ਹਰ ਕਿਸੇ ਨੂੰ ਗੁਰ-ਉਪਦੇਸ਼ ਦੇਣ ਲਗ ਪਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਇਕ ਸ਼ਬਦ ਰਾਗ ਬਸੰਤ ਵਿਚ ਮਿਲਦਾ ਹੈ ਜਿਸ ਵਿਚ ਆਪ ਨੇ "ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ" ਦਾ ਉਪਦੇਸ਼ ਕੀਤਾ ਹੈ ਅਤੇ ਦਸਿਆ ਹੈ ਕਿ ਪਰਮਾਤਮਾ ਪਰੀ ਪੂਰਨ ਹੈ; ਇਸ ਲਈ ਕਿਸੇ ਵਿਸ਼ੇਸ਼ ਥਾਂ ਤੇ ਜਾ ਕੇ, ਰਸਮੀ ਤਰੀਕਿਆਂ ਨਾਲ, ਉਸ ਦੀ ਪੂਜਾ ਕਰਨ ਨਾਲੋਂ, ਮਨ ਵਿਚ ਉਸ ਨੂੰ ਖੋਜਣਾ ਚਾਹੀਦਾ ਹੈ। ਗੁਰ ਭਗਤੀ ਵੀ ਆਪ ਨੇ ਦ੍ਰਿੜ੍ਹ ਕਰਾਈ ਹੈ।

ਕਤ ਜਾਈਐ ਰੇ, ਘਰ ਲਾਗੋ ਰੰਗੁ ॥
ਮੇਰਾ ਚਿਤੁ ਨ ਚਲੈ, ਮਨੁ ਭਇਓ ਪੰਗੁ ॥ ੧ ॥ ਰਹਾਉ ॥
ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥
ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥ ੨ ॥
ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥
ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ ੩ ॥ ੧ ॥

# ਕਬੀਰ

## ( ੧੩੯੮–੧੪੯੪ ਈ: )

### ੧. ਜੀਵਨ

ਕਬੀਰ ਜੀ ਦੇ ਜੀਵਨ ਬਾਰੇ ਬਹੁਤ ਪਰਮਾਣੀਕ ਜਾਣਕਾਰੀ ਪਰਾਪਤ ਨਹੀਂ ਹੈ। ਆਪ ਦੇ ਜਨਮ ਦੀਆਂ ਕਈ ਤਿਥਾਂ ਦਿਤੀਆਂ ਹੋਈਆਂ ਹਨ। ਆਮ ਨਿਸਚਾ ਹੈ ਕਿ ਆਪ ਦਾ ਜਨਮ ਸੰਨ ੧੩੯੮ ਈ: ਵਿਚ ਹੋਇਆ। ਆਪ ਦੇ ਦਿਹਾਂਤ ਸੰਨ ਬਾਰੇ ਵੀ ਮਤ-ਭੇਦ ਹੈ, ਪਰ ਆਮ ਨਿਸਚਾ ਹੈ ਕਿ ਆਪ ਦਾ ਦਿਹਾਂਤ ਸੰਨ ੧੪੯੪ ਈ: ਵਿਚ ਹੋਇਆ। ਆਪ ਨੇ, ਇਸ ਤਰ੍ਹਾਂ, ਲਗ ਭਗ ੯੬ ਸਾਲ ਦੀ ਉਮਰ ਪਾਈ। ਆਪ ਸਿਕੰਦਰ ਲੋਧੀ ਦੇ ਸਮਕਾਲੀ ਸਨ। ਆਪ ਬਾਰੇ ਦਿਤੇ ਬ੍ਰਿਤਾਂਤਾਂ ਤੋਂ ਪਤਾ ਚਲਦਾ ਹੈ ਕਿ ਆਪ ਦੇ ਵਿਚਾਰ ਮੁਸਲਮਾਨ ਪਾਤਸ਼ਾਹ ਨੂੰ ਪਸੰਦ ਨਹੀਂ ਸਨ, ਜਿਸ ਕਾਰਨ ਆਪ ਉਪਰ ਅਪਤੀ ਆਈ। ਇਸ ਗਲ ਦਾ ਪੂਰਨ ਪਕਾ ਸੰਕੇਤ ਆਪ ਦੀ ਆਪਣੀ ਰਚਨਾ ਵਿਚੋਂ ਪਰਾਪਤ ਹੁੰਦਾ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ।

ਰਾਗ ਗੋਂਡ

ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥
ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥
ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥
ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥
ਹਸਤਿ ਨ ਤੋਰੈ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥
ਕਿਆ ਅਪਰਾਧੁ ਸੰਤ ਹੈ ਕੀਨਾ ॥ ਬਾਂਧਿ ਪੋਟ ਕੁੰਚਰ ਕਉ ਦੀਨਾ ॥
ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥
ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥
ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ ॥
(ਪੰਨਾ ੮੭੧)

ਗੰਗ ਗੁਸਾਇਨਿ ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥ ਚਰਨ ਕਮਲ ਚਿਤੁ ਰਹਿਓ ਸਮਾਇ।
ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗ ਛਾਲਾ ਪਰ ਬੈਠੇ ਕਬੀਰ ॥
(ਭੈਰਉ ਕਬੀਰ ਜੀ, ੧੧੬੨)

ਨਿਸਚੇ ਹੈ ਕਿ ਆਪ ਨੇ ਜੀਵਨ ਦਾ ਬਹੁਤਾ ਭਾਗ ਕਾਂਸ਼ੀ ਜਾਂ ਬਨਾਰਸ ਵਿਚ

ਬਿਤਾਇਆ। ਆਪ ਦੀ ਰਚਨਾ ਤੋਂ ਪਤਾ ਲਗਦਾ ਹੈ ਕਿ ਆਪ ਜੀਵਨ ਦੇ ਮਗਰਲੇ ਹਿਸੇ ਵਿਚ 'ਮਗਹਰ' ਜਾ ਵਸੇ ਜਿਸ ਦੀ ਭੂਮੀ ਬਾਰੇ ਪ੍ਰਸਿਧ ਸੀ ਕਿ ਉਥੇ ਮਰਨ ਵਾਲਾ ਪ੍ਰਾਣੀ ਗਤੀ ਨੂੰ ਪਰਾਪਤ ਨਹੀਂ ਹੁੰਦਾ। ਆਪ ਇਸੇ ਭਰਮ ਦੇ ਖੰਡਨ ਕਰਨ ਹਿਤ ਉਥੇ ਜਾ ਵਸੇ। ਇਸ ਘਟਨਾ ਦੀ ਪ੍ਰੋੜ੍ਹਤਾ ਵੀ ਆਪ ਦੀ ਰਚਨਾ (ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ) ਵਿਚੋਂ ਹੁੰਦੀ ਹੈ।

ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥
ਪੂਰਬ ਜਨਮ ਹਉ ਤਪ ਕਾ ਹੀਨਾ ॥ ੧ ॥
ਅਬ ਕਹੁ ਰਾਮ ਕਵਨ ਗਤਿ ਮੋਰੀ ॥
ਤਜੀਲੇ ਬਨਾਰਸ ਮਤਿ ਭਈ ਥੋਰੀ ॥ ੧ ॥ ਰਹਾਉ ॥
ਸਗਲ ਜਨਮੁ ਸ਼ਿਵਪੁਰੀ ਗਵਾਇਆ ॥
ਮਰਤੀ ਬਾਰ ਮਗਹਰਿ ਉਠਿ ਆਇਆ ॥ ੨ ॥
ਬਹੁਤੁ ਬਰਸ ਤਪੁ ਕੀਆ ਕਾਂਸੀ ॥ ਮਰਨ ਭਇਆ ਮਗਹਰਿ ਕੀ ਬਾਸੀ ॥ ੩ ॥
ਕਾਂਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥ ੪ ॥
ਕਹੁ ਗੁਰ ਗਜਿ ਸਿਵ ਸਭ ਕੋ ਜਾਨੈ ॥ ਮੂਆ ਕਬੀਰੁ ਰਮਤ ਸ੍ਰੀ ਰਾਮੈ ॥ ੫ ॥
(ਗਉੜੀ ਕਬੀਰ, ਪੰਨਾ ੩੨੬)

ਆਸਾ ਰਾਗ ਵਿਚ ਕਹਿੰਦੇ ਹਨ :—
ਮਨਹੁ ਕਠੋਰੁ ਮਰੈ ਬਾਨਾਰਸਿ ਨਰਕ ਨ ਬਾਂਚਿਆ ਜਾਈ ॥
ਹਰਿ ਕਾ ਸੰਤ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥

ਇਸ ਗਲ ਦਾ ਠੀਕ ਪਤਾ ਨਹੀਂ ਕਿ ਕਬੀਰ ਜੀ ਜਨਮ ਤੋਂ ਹਿੰਦੂ ਸਨ ਜਾਂ ਮੁਸਲਮਾਨ। ਰਵਾਇਤ ਹੈ ਕਿ ਆਪ ਦਾ ਜਨਮ ਕਿਸੇ ਕੁਆਰੀ ਜਾਂ ਵਿਧਵਾ ਬ੍ਰਹਮਣ ਕੰਨਿਆਂ ਤੋਂ ਹੋਇਆ ਜੋ ਲੋਕ-ਲਾਜ ਦੀ ਮਾਰੀ ਆਪ ਨੂੰ ਬਨਾਰਸ ਦੇ ਬਾਹਰ ਸੁਟ ਗਈ। ਓਥੋਂ ਆਪ ਨੂੰ ਇਕ ਮੁਸਲਮਾਨ ਜੁਲਾਹੇ 'ਨੀਰੂ' ਨੇ ਚੁਕ ਲਿਆਂਦਾ ਅਤੇ ਆਪ ਦੀ ਪਾਲਣਾ ਕੀਤੀ। 'ਕਬੀਰ' ਜੀ ਦੇ ਇਸ ਪੱਖ ਬਾਰੇ ਰਵਿਦਾਸ ਜੀ ਦੀ ਗਵਾਹੀ ਲਾਭਦਾਇਕ ਹੋ ਸਕਦੀ ਹੈ। ਭਗਤ ਰਵਿਦਾਸ ਜੀ ਵੀ ਬਨਾਰਸ ਦੇ ਰਹਿਣ ਵਾਲੇ ਸਨ ਅਤੇ ਕਬੀਰ ਜੀ ਦੇ ਸਮਕਾਲੀ ਸਨ।

ਹਰਿ ਜਪਤ ਤੇਊ ਜਨਾ ਪਦਮ ਕਵਲਾਸਪਤਿ ਤਾਸ ਸਮਤੁਲਿ ਨਹੀ ਆਨ ਕੋਊ ॥
ਏਕ ਹੀ ਏਕ ਅਨੇਕ ਹੋਇ ਬਿਸਥਰਿਓ, ਆਨ ਰੇ ਆਨ ਭਰਪੂਰਿ ਸੋਊ ॥
... ... ... ...
ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ,
ਮਾਨੀਅਹਿ ਸੇਖ ਸਹੀਦ ਪੀਰਾ ॥

ਜਾ ਕੈ ਬਾਪ ਵੈਸੀ ਕਰੀ, ਪੂਤ ਐਸੀ ਸਰੀ,
ਤਿਹੂ ਰੇ ਲੋਕ ਪਰਸਿਧ ਕਬੀਰਾ ॥
(ਮਲਾਰ, ਰਵਿਦਾਸ ਜੀ, ੧੨੯੩)

ਕਬੀਰ ਜੀ ਨੇ ਆਪ ਆਪਣੇ ਮਤ ਬਾਰੇ ਕਈ ਸੰਕੇਤ ਕੀਤੇ ਹੋਏ ਹਨ ਜਿਵੇਂ :—

ਸਕਤਿ ਸਨੇਹੁ ਕਰਿ ਸੁੰਨਤਿ ਕਰੀਐ, ਮੈ ਨ ਬਦਉਗਾ ਭਾਈ ॥
ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ, ਆਪਨ ਹੀ ਕਟਿ ਜਾਇ ॥
ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤਿ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰਿ ਨ ਛੋਡੈ ਤਾਂ ਤੇ ਹਿੰਦੂ ਹੀ ਰਹੀਐ ॥
ਛਾਡਿ ਕਤੇਬ ਰਾਮੁ ਭਜੁ ਬਉਰੇ, ਜੁਲਮ ਕਰਤ ਹੈ ਭਾਰੀ ॥
ਕਬੀਰੈ ਪਕਰੀ ਟੇਕ ਰਾਮ ਕੀ, ਤੁਰਕ ਰਹੇ ਪਚਿ ਹਾਰੀ ॥
(ਆਸਾ, ਕਬੀਰ ਜੀ, ੪੭੭)

ਏਤੇ ਅਉਰਤ ਮਰਦਾ ਸਾਜੇ, ਏ ਸਭ ਰੂਪ ਤੁਮ੍ਾਰੇ ॥
ਕਬੀਰੁ ਪੂੰਗਰਾ ਰਾਮ ਅਲਹ ਕਾ, ਸਭ ਗੁਰ ਪੀਰ ਹਮਾਰੇ ॥
ਕਹਤੁ ਕਬੀਰ ਸੁਨਹੁ ਨਰ ਨਰਵੈ, ਪਰਹੁ ਏਕ ਕੀ ਸਰਨਾ ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ, ਤਬ ਹੀ ਨਿਹਚੈ ਤਰਨਾ ॥
(ਪ੍ਰਭਾਤੀ, ੧੩੪੯)

ਕਬੀਰ ਜੀ ਦੇ ਵਿਅੱਕਤਵ ਬਾਰੇ ਮਧਕਾਲੀਨ ਭਗਤਾਂ ਤੇ ਸਿਖ ਗੁਰੂ ਸਾਹਿਬਾਨ ਨੇ ਬੜੇ ਉਤਮ ਮਤ ਦਿਤੇ ਹਨ। ਨਿਰਸੰਦੇਹ, ਸੰਤ ਜਾਂ ਭਗਤ ਦੇ ਤੌਰ ਤੇ ਭਾਰਤ ਨੇ ਆਪ ਨੂੰ ਪਰਵਾਨ ਕੀਤਾ ਹੈ।

ਆਸਾ ਰਵਿਦਾਸ ਜੀ (ਪੰਨਾ ੪੮੭)

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥ ੧ ॥ ਰਹਾਉ ॥
ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥ ੧ ॥
ਨਿਮਤ ਨਾਮਦੇਉ ਦੂਧੁ ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ ॥੨॥
ਜਨ ਰਵਿਦਾਸੁ ਰਾਮ ਰੰਗਿ ਰਾਤਾ ॥ ਇਉ ਗੁਰਪ੍ਰਸਾਦਿ ਨਰਕ ਨਹੀ ਜਾਤਾ ॥

ਗੁਰੂ ਅਰਜਨ ਸਾਹਿਬ ਜੀ ਦਾ ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਰਮੁਖ ਭਗਤਾਂ ਦੀ ਪ੍ਰਸਿਧੀ ਤੇ ਮਹਾਨਤਾ ਨੂੰ ਪ੍ਰਗਟ ਕਰਦਾ ਹੈ—

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ ੧ ॥ ਰਹਾਉ ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥ ੧ ॥
ਰਵਿਦਾਸ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ॥ ੨ ॥
ਸੈਨੁ ਨਾਈ ਬੁਤ ਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ ੩ ॥
ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ ॥ ੪ ॥ ੨ ॥

ਆਪ ਦੀ ਮਹਾਨਤਾ ਦੀ ਸਾਖੀ ਆਪ ਬਾਰੇ ਪਰਚਲਤ ਅਨੇਕ ਸਾਖੀਆਂ ਵੀ ਭਰਦੀਆਂ ਹਨ । ਆਪ ਬਾਰੇ ਐਸੀਆਂ ਅਨੇਕ ਕਥਾਵਾਂ ਰਵਾਇਤਾਂ ਬਣ ਚੁਕੀਆਂ ਹਨ । ਜਿਵੇਂ ਕਿ ਪਰਮਾਤਮਾ ਆਪ ਲਈ ਯਗ ਦੀ ਸਮਿਗਰੀ ਲਿਆਇਆ, ਅਤੇ ਥਾਂ ਥਾਂ ਆਪ ਦਾ ਜਸੁ ਹੋਇਆ ਆਦਿ ।

ਸ੍ਰੀ ਰਾਮਾਨੰਦ ਜੀ ਨੂੰ ਆਪ ਦਾ ਗੁਰੂ ਮੰਨਿਆ ਜਾਂਦਾ ਹੈ। ਪ੍ਰਸਿਧ ਹੈ ਕਿ ਸ੍ਰੀ ਰਾਮਾਨੰਦ ਜੀ ਬਨਾਰਸ ਵਿਚ ਰਹਿੰਦੇ ਸਨ; ਪਰ ਉਹ ਕਿਸੇ ਨੀਚ ਜਾਤ ਨੂੰ ਗੁਰਮੰਤ੍ਰ ਨਹੀਂ ਸਨ ਦਿੰਦੇ । ਕਬੀਰ ਜੀ ਇਕ ਸਵੇਰ ਗੰਗਾ ਜੀ ਦੇ ਰਸਤੇ ਵਿਚ ਜਿਥੋਂ ਰਾਮਾਨੰਦ ਜੀ ਲੰਘ ਕੇ ਇਸ਼ਨਾਨ ਕਰਨ ਜਾਂਦੇ ਸਨ, ਲੇਟ ਗਏ । ਰਾਮਾਨੰਦ ਜੀ ਦਾ ਅਨ੍ਹੇਰੇ ਵਿਚ ਪੈਰ ਆਪ ਦੇ ਸਰੀਰ ਨਾਲ ਛੁਹਿਆ ਅਤੇ ਆਪ ਨੇ (ਰਾਮਾਨੰਦ ਜੀ ਨੇ) ਸਾਧਾਰਨ ਤੌਰ ਹੀ ਕਹਿਆ ਕਿ 'ਉਠ ਰੇ, ਰਾਮ ਕਹੋ' । ਬਸ ਇਸ ਤਰ੍ਹਾਂ ਕਬੀਰ ਜੀ, ਰਾਮਾਨੰਦ ਜੀ ਦੇ ਸ਼ਿਸ਼ ਹੋ ਗਏ । ਕਬੀਰ ਜੀ ਦੀ ਬਾਣੀ ਵਿਚੋਂ ਨਿਸਚੇ ਹੁੰਦਾ ਹੈ ਕਿ ਆਪ ਭਗਤੀ ਮਾਰਗ ਦੇ ਸਨ ਪਰ ਆਪ ਦੀ ਰਚਨਾ ਵਿਚ ਅਨੇਕ ਮਤਾਂ ਵਲ ਸੰਕੇਤ ਹਨ । ਆਮ ਪ੍ਰਸਿਧ ਹੈ ਕਿ ਆਪ ਨੇ ਕੁਝ ਸਮਾਂ ਜੋਗਾਭਿਆਸ ਭੀ ਕੀਤਾ । ਇਹ ਸੰਭਵ ਹੋ ਸਕਦਾ ਹੈ, ਪਰ ਕੇਵਲ ਯੋਗ ਮਤ ਵਲ ਸੰਕੇਤਾਂ ਦੇ ਕਾਰਨ ਇਹ ਸਿੱਟਾ ਕਢਣਾ ਠੀਕ ਨਹੀਂ ਹੋਵੇਗਾ । ਆਪ ਦਾ ਜੀਵਨ ਅਧਿਐਨ ਵਿਸ਼ਾਲ ਸੀ । ਆਪ ਦੀ ਰਚਨਾ ਵਿਚੋਂ ਇਸਲਾਮ, ਹਿੰਦੂ ਮਤ, ਜੋਗ ਮਤ ਆਦਿ ਦੀ ਅਲੋਚਨਾ ਮਿਲਦੀ ਹੈ ।

## ੨. ਪ੍ਰਤਿਭਾ ਦਾ ਵਿਕਾਸ਼

ਕਬੀਰ ਜੀ ਦੇ ਜੀਵਨ ਦੇ ਕੁਝ ਸਮਾਚਾਰ ਜਾਣਨ ਨਾਲ ਅਤੇ ਉਹਨਾਂ ਦੀ ਬਾਣੀ ਦੇ ਅਧਿਐਨ ਦੁਆਰਾ ਨਿਰਣਾ ਕੀਤਾ ਜਾ ਸਕਦਾ ਹੈ ਕਿ ਉਹਨਾਂ ਦੀ ਪ੍ਰਤਿਭਾ ਦਾ ਵਿਕਾਸ਼

ਹੇਠ ਦਿਤੇ ਕਾਰਨਾਂ ਅਧੀਨ ਹੋਇਆ :

(੧) ਕਬੀਰ ਜੀ ਦਾ ਸਮਾਂ ਭਾਰਤ ਵਿਚ ਭਗਤੀ ਲਹਿਰ ਦਾ ਸਮਾਂ ਸੀ। ਨਾਮਦੇਵ, ਤ੍ਰਿਲੋਚਨ, ਰਵਿਦਾਸ ਆਦਿ ਇਸੇ ਲਹਿਰ ਦੀ ਉਪਜ ਸਨ ਅਤੇ ਇਹ ਸਾਰੇ ਕਬੀਰ ਜੀ ਦੇ ਲਗ ਭਗ ਸਮਕਾਲੀ ਸਨ। ਇਹ ਲੋਕ ਉਸ ਸਮੇਂ ਦੇ ਹਿੰਦੁਸਤਾਨ ਦੀ ਸਮਸਿਆ—ਹਿੰਦੂ ਮੁਸਲਮ ਸਹਿਵਾਸ—ਦੇ ਹਲ ਵਜੋਂ ਇਕ ਸਾਂਝੇ ਧਰਮ ਜੋ ਕਰਮ ਕਾਂਡ ਤੇ ਸ਼ਰ੍ਹਾ ਦੀਆਂ ਕਰੜਾਈਆਂ ਤੋਂ ਆਜ਼ਾਦ ਹੋਵੇ ਤੇ ਜੋ ਜਾਤ-ਪਾਤ ਅਤੇ ਨੀਚ-ਊਚ ਦਾ ਵਿਸ਼ਵਾਸੀ ਨਾ ਹੋਵੇ, ਦਾ ਪਰਚਾਰ ਕਰ ਰਹੇ ਸਨ। ਇਹ ਆਪ ਨੀਚ ਜਾਤਾਂ ਵਿਚੋਂ ਹੋਣ ਕਰ ਕੇ ਮਨੁਖੀ ਬਰਾਬਰੀ ਦੇ ਸਿਧਾਂਤ ਨੂੰ ਪਰਚਾਰ ਰਹੇ ਸਨ ਅਤੇ ਸਾਰੀ ਮਨੁਖਤਾ ਨੂੰ ਇਕੋ ਨੂਰ ਤੋਂ ਉਪਜਿਆ ਦਰਸਾ ਰਹੇ ਸਨ। ਪ੍ਰਭੂ-ਏਕਤਾ ਦਾ ਪਰਚਾਰ ਕਰ ਰਹੇ ਸਨ ਜਿਸ ਵਿਚ 'ਅੱਲਾ' ਤੇ 'ਰਾਮ' ਦੋਵੇਂ ਮੌਜੂਦ ਹਨ। ਗੁਰੂ ਅਰਜਨ ਸਾਹਿਬ ਨੇ ਭਗਤੀ ਲਹਿਰ ਦੇ ਉਦੇਸ਼ ਨੂੰ ਇਸ ਤਰ੍ਹਾਂ ਅੰਕਤ ਕੀਤਾ ਹੈ :

ਭੈਰਉ ਮਹਲਾ ੫ (ਪੰਨਾ ੧੧੩੬)

ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥
ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥
ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥
ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥
ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥
ਕਹੁ ਕਬੀਰ ਇਹੁ ਕੀਆ ਵਖਾਨਾ ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥

ਇਹ ਸ਼ਬਦ ਗੁਰੂ ਅਰਜਨ ਸਾਹਿਬ ਨੇ ਸੰਬੋਧਨ ਵੀ ਕਬੀਰ ਸਾਹਿਬ ਨੂੰ ਹੀ ਕੀਤਾ ਹੈ ਕਿਉਂਕਿ ਕਬੀਰ ਜੀ ਦੀ ਰਚਨਾ ਵਿਚ ਹੀ ਇਹ ਸਿਧਾਂਤ ਬਹੁਤ ਨਿਖਰੇ ਤੇ ਬਲਵਾਨ ਹੋਏ ਸਨ। ਇਹ ਸ਼ਬਦ ਕਬੀਰ ਜੀ ਦੇ ਮਨ ਦਾ ਚਿਤਰ ਹੈ।

ਸੋ ਇਸ ਪਰਕਾਰ ਦੇ ਵਾਈਊ-ਮੰਡਲ ਵਿਚ ਅਤੇ ਇਹਨਾਂ ਵਿਚਾਰਾਂ ਤੇ ਸਿਧਾਂਤਾਂ ਦੀ ਅਨੁਸਾਰਤਾ ਅਧੀਨ ਕਬੀਰ ਜੀ ਦੀ ਪ੍ਰਤਿਭਾ ਉਘੜੀ ਸੀ।

(੨) ਗੁਰੂ ਰਾਮਾਨੰਦ ਜੀ ਨੇ ਉਪਰ ਦਸੇ ਸਿਧਾਂਤਾਂ ਵਿਚੋਂ ਬਹੁਤੇ—ਜਿਵੇਂ ਮਨੁਖੀ ਬਰਾਬਰੀ, ਜਾਤ ਪਾਤ ਦਾ ਵਿਰੋਧ, ਸਾਂਝੇ ਰਬ—ਨਹੀਂ ਸਨ ਅਪਨਾਏ, ਪਰ ਕਬੀਰ ਜੀ ਨੇ ਆਪਣੇ ਵਰਣ ਦੀ ਮਜਬੂਰੀ ਤੋਂ ਅਪਨਾਏ। ਤਾਂ ਵੀ ਕਬੀਰ ਜੀ ਨੇ ਪਰਮੁਖ ਸਾਧਨ-ਪ੍ਰਭੂ ਮਿਲਾਪ ਲਈ—ਨਾਮ-ਭਗਤੀ ਮੰਨਿਆਂ ਅਤੇ ਇਹੋ ਸਾਧਨ ਰਾਮਾਨੰਦ ਜੀ ਦਾ ਸੀ। ਇਥੇ ਇਕ ਅੰਤਰ ਇਹ ਪਇਆ ਅਤੇ ਇਹ ਬੜਾ ਵਡਾ ਅੰਤਰ ਸੀ ਕਿ ਕਬੀਰ ਜੀ ਅਵਤਾਰ-ਪੂਜਾ (ਸ੍ਰੀ ਰਾਮ ਜੀ

ਜਾਂ ਕ੍ਰਿਸ਼ਨ ਜੀ) ਤੇ ਜ਼ੋਰ ਨਹੀਂ ਦਿੰਦੇ ਭਾਵੇਂ ਆਪਣੀਆਂ ਕਈ ਰਚਨਾਵਾਂ ਵਿਚ ਉਹ ਪਰਮਾਤਮਾ ਤੇ ਕ੍ਰਿਸ਼ਨ ਜੀ ਨੂੰ ਇਕੋ ਮੰਨਦੇ ਹਨ। ਕਬੀਰ ਜੀ ਨਿਰੋਲ ਨਾਮ-ਭਗਤੀ ਦੇ ਸਮਰਥਕ ਹਨ।

(੩) ਇਉਂ ਪਰਤੀਤ ਹੁੰਦਾ ਹੈ (ਆਪ ਦੀ ਰਚਨਾ ਦੇ ਅਧਿਐਨ ਵਿਚੋਂ) ਕਿ ਆਪ ਨੂੰ 'ਜੋਗ' ਦੇ ਕਈ ਰੂਪਾਂ ਤੇ ਸਿਧਾਂਤਾਂ ਦੀ ਪੂਰੀ ਜਾਣਕਾਰੀ ਸੀ। ਜ਼ਰੂਰੀ ਨਹੀਂ ਕਿ ਆਪ ਕਿਸੇ ਸਮੇਂ ਪ੍ਰਾਣਾਯਾਮ ਕਰਦੇ ਰਹੇ ਹੋਣ, ਜਿਵੇਂ ਕਿ ਕਈ ਵਿਦਵਾਨਾਂ ਦਾ ਮਤ ਹੈ, ਸਗੋਂ ਸਮੇਂ ਦੇ ਪਰਚਲਤ ਮਾਰਗਾਂ ਦੇ ਅਨੁਸਾਰੀਆਂ ਨਾਲ ਵਾਦ ਵਿਵਾਦ ਵਿਚੋਂ ਹੀ ਆਪ ਨੂੰ ਇਹ ਜਾਣਕਾਰੀ ਪਰਾਪਤ ਹੋ ਸਕਦੀ ਸੀ। 'ਜੋਗ' ਤੋਂ ਛੁਟ ਇਸਲਾਮ ਦੀ ਵੀ ਆਪ ਨੂੰ ਚੰਗੀ ਵਾਕਫ਼ੀ ਸੀ। ਹਿੰਦੂ ਧਰਮ ਦੇ ਸਿਧਾਂਤਾਂ ਤੇ ਕਰਮ ਕਾਂਡ ਦੀ ਵੀ ਆਪ ਨੂੰ ਪੂਰੀ ਜਾਣਕਾਰੀ ਸੀ। ਕਾਪੜੀਏ ਤੇ ਸੰਨਿਆਸ ਆਦਿ ਭੇਖਾਂ ਤੋਂ ਵੀ ਆਪ ਪਰੀਚਿਤ ਸਨ। ਇਹ ਸਭ ਕੁਝ ਦੀ ਜਾਣਕਾਰੀ ਆਪ ਨੂੰ ਮੇਲ ਮਿਲਾਪ ਤੇ ਵਾਦ ਵਿਵਾਦ ਨਾਲ ਪਰਾਪਤ ਹੋਈ। ਪਰਚਲਤ ਧਰਮਾਂ, ਭੇਖਾਂ, ਸਿਧਾਂਤਾਂ, ਕਰਮ ਕਾਂਡਾਂ, ਸ਼ਰ੍ਹਾਂ ਆਦਿ ਦਾ ਗਿਆਨ ਆਪ ਦਾ ਇਨਾ ਹੀ ਭਰੋਸੇ ਯੋਗ ਸੀ ਜਿੰਨਾ ਗੁਰੂ ਨਾਨਕ ਸਾਹਿਬ ਜੀ ਦਾ।

(੪) ਆਪ ਦਾ ਵਾਸ ਬਨਾਰਸ ਦਾ ਸੀ। ਇਸ ਗਲ ਨੇ ਆਪ ਦੀ ਪ੍ਰਤਿਭਾ ਦੀ ਉਸਾਰੀ ਵਿਚ ਬੜੀ ਸਹਾਇਤਾ ਕੀਤੀ ਹੈ। ਬਨਾਰਸ ਪੁਰਾਤਨ ਸਮੇਂ ਤੋਂ ਹਿੰਦੂ ਸੰਸਕ੍ਰਿਤੀ ਤੇ ਵਿਦਿਆ ਦਾ ਕੇਂਦਰ ਹੈ। ਤੀਰਥ ਹੋਣ ਕਰਕੇ, ਹਰ ਭੇਖ ਧਰਮ ਦੇ ਲੋਕ ਇਥੇ ਆਉਂਦੇ ਰਹਿੰਦੇ ਹਨ। ਅਨੇਕ ਭੇਖਾਂ ਦੇ ਸਾਧੂ ਹਰ ਸਮੇਂ ਕਬੀਰ ਜੀ ਪਾਸ ਭੀ ਆਉਂਦੇ ਰਹਿੰਦੇ। ਆਪ ਦੀ ਬਾਣੀ ਵਿਚੋਂ ਵੀ ਇਸ ਗਲ ਦੀ ਸਾਖ ਮਿਲਦੀ ਹੈ। ਆਪ ਦੀ ਮਾਤਾ ਗਿਲਾ ਕਰਦੀ ਹੈ ਕਿ ਕਬੀਰ ਸਭ ਕੁਝ ਸਾਧੂਆਂ ਨੂੰ ਖਿਲਾ ਦਿੰਦਾ ਹੈ, ਬਚੇ ਭੁਖੇ ਮਰਦੇ ਰਹਿੰਦੇ ਹਨ।

(੫) ਕਬੀਰ ਜੀ ਦੇ ਜਨਮ ਸੰਸਕਾਰ ਬ੍ਰਹਮਣ ਦੇ ਸਨ, ਉਨ੍ਹਾਂ ਦੀ ਪਾਲਣਾ ਮੁਸਲਮਾਨ ਦੇ ਘਰ ਹੋਈ ਸੀ। ਇਹਨਾਂ ਹਾਲਤਾਂ ਅਧੀਨ ਆਪ ਦੀ ਪ੍ਰਤਿਭਾ ਨੂੰ ਵੀ ਇਹੋ ਵਹਿਣ ਮਿਲ ਸਕਦੇ ਸਨ ਜੋ ਆਪ ਦੀ ਰਚਨਾ ਵਿਚੋਂ ਪ੍ਰਗਟ ਹਨ। ਆਪ ਨੂੰ ਮੁਸਲਮਾਨੀ ਜਬਰ ਦਾ ਵੀ ਸ਼ਿਕਾਰ ਹੋਣਾ ਪਇਆ, ਹਿੰਦੂ ਦੀ ਆਪ ਵਿਚ ਸ਼ਰਧਾ ਵੀ ਬਣ ਗਈ।

(੬) ਕਬੀਰ ਜੀ ਸਾਰੀ ਉਮਰ ਜੁਲਾਹੇ ਦਾ ਕਿੱਤਾ ਕਰਦੇ ਰਹੇ। ਆਪ ਦੀਆਂ ਅਨੇਕ ਰਚਨਾਵਾਂ ਵਿਚ ਇਸੇ ਕਿਤੇ ਦੀ ਬਿੰਬਾਵਲੀ ਵਰਤ ਕੇ ਕਈ ਰਹਸਵਾਦੀ ਅਰਥ ਕਢੇ ਹੋਏ ਹਨ ਜਿਵੇਂ ਸ਼ਾਹ ਹੁਸੈਨ ਦੀ ਰਚਨਾ ਵਿਚ ਹੈ ਅਤੇ ਜਿਵੇਂ ਨਾਮਦੇਵ ਨੇ 'ਛੀਪੇ' ਦੇ ਕਿਤੇ ਵਿਚੋਂ ਬਿੰਬ ਲਏ ਹਨ ਅਤੇ ਰਵਿਦਾਸ ਨੇ ਚਮਾਰ ਦੇ ਕਿਤੇ ਵਿਚੋਂ। ਕਬੀਰ ਜੀ ਕਹਿੰਦੇ ਹਨ "ਜਾਤਿ ਜੁਲਾਹਾ ਮਤਿ ਕਾ ਧੀਰ ॥ ਸਹਜਿ ਸਹਜਿ ਗੁਣ ਰਮੈ ਕਬੀਰ ॥" (ਗਉੜੀ, ੩੨੯)

(੭) ਇਹ ਸਾਰੇ ਕਾਰਨ ਆਪ ਦੀ ਪ੍ਰਤਿਭਾ ਨੂੰ ਉਜਾਗਰ ਕਰਦੇ ਰਹੇ; ਪਰ

ਅਸਲ ਚੀਜ਼ ਆਪ ਦੀ ਪ੍ਰੇਮਾ ਭਗਤੀ ਸੀ ਜਿਸ ਦੁਆਰਾ ਆਪ "ਜਾਇ ਚੜੇ ਸਿੰਘਾਸਨ ਮਿਲੇ ਹੈ ਸਾਰਿੰਗਪਾਣੀ ॥" ਆਪ ਨੂੰ ਸ਼ਬਦ ਪਰਾਪਤ ਸੀ। ਆਪ ਦਾ ਜੀਵਨ ਪਵਿਤਰ ਤੇ ਨਿਰਮਲ ਸੀ। ਅਤੇ ਪ੍ਰਭੂ ਆਪ ਪਿਛੇ ਲਗਾ ਫਿਰਦਾ, ਕਹਿਤ ਕਬੀਰ ਕਬੀਰ ਕਰਦਾ ਸੀ। ਪ੍ਰਭੂ ਦੇ ਦਰਸ਼ਨ ਵਿਚ ਗੜੂੰਦ ਹੋਇਆ, ਮਨੁਖ ਕਵੀ ਨਾ ਹੋ ਨਿਬੜੇ ਤੇ ਹੋਰ ਕੀ ਹੋਵੇ ?

## ੩. ਰਚਨਾ ਦਾ ਬਿਉਰਾ

ਡਾ: ਰਾਮਕੁਮਾਰ ਵਰਮਾ ਜੀ ਨੇ "ਹਿੰਦੀ ਸਾਹਿਤ ਦਾ ਅਲੋਚਨਾਤਮਕ ਇਤਿਹਾਸ" (ਹਿੰਦੀ) ਵਿਚ ਕਬੀਰ ਜੀ ਦੀ ਰਚਨਾਵਲੀ ਕੋਈ ੬੧ ਗ੍ਰੰਥ—ਅਗਾਧ ਮੰਗਲ, ਅਠ ਪਹਰਾ, ਅਨੁਰਾਗ ਸਾਗਰ, ਅਮਰ ਮੂਲ, ਅਲਿਫਨਾਮਾ, ਆਰਤੀ, ਉਗਰਗੀਤਾ, ਕਈ ਗੋਸ਼ਟੀਆਂ, ਸਾਖੀਆਂ, ਨਿਰਭੈ ਗਿਆਨ, ਬੀਜਕ, ਬ੍ਰਹਮ ਨਿਰੂਪਣ, ਰਾਮ ਸਾਰ, ਗਿਆਨ ਚੌਂਤੀਸੀ, ਗਿਆਨ ਸਤੋਤਰ ਆਦਿ—ਮੰਨੇ ਹਨ। ਇਹਨਾਂ ਵਿਚੋਂ ਸ਼ਾਇਦ ਹੀ ਕੋਈ ਰਚਨਾ ਕਬੀਰ ਜੀ ਦੀ ਹੋਵੇ। ਪਰ ਇਸ ਵਾਦ-ਵਿਵਾਦ ਵਿਚ ਇਥੇ ਅਸੀਂ ਨਹੀਂ ਪਊਣਾ। ਸਾਡਾ ਸੰਬੰਧ ਤੇ ਕਬੀਰ ਜੀ ਦੀ ਉਸ ਰਚਨਾ ਨਾਲ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ। ਭਗਤੀ-ਕਾਵਿ ਤੇ ਹਿੰਦੀ ਸਾਹਿਤ ਦੇ ਪਾਰਖੂਆਂ ਦਾ ਵੀ ਨਿਰਣਾ ਹੈ ਕਿ ਕਬੀਰ ਜੀ ਦੀ ਰਚਨਾ ਦਾ ਭਰੋਸੇ ਯੋਗ ਸੰਗ੍ਰਹ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ-ਬਾਣੀ ਦਾ ਬਿਉਰਾ ਇਸ ਪਰਕਾਰ ਹੈ :—

| ਨਾਮ ਰਾਗ | ਪਦਿਆਂ ਦੀ ਗਿਣਤੀ | ਅਸ਼ਟਪਦੀਆਂ | ਹੋਰ ਬਾਣੀਆਂ |
|---|---|---|---|
| 1 ਸਿਰੀ | ੨ | — | — |
| 2 ਗਉੜੀ | ੭੩ | ੧ | ਬਾਵਨ ਅਖਰੀ (੪੫) ਥਿਤੀ (੧੬), ਵਾਰ (੮) |
| 3 ਆਸਾ | ੩੭ | | |
| 4 ਗੂਜਰੀ | ੩ | | |
| 5 ਬਿਹਾਗੜਾ | ੧ | | |
| 6 ਸੋਰਠਿ | ੧੧ | | |
| 7 ਧਨਾਸਰੀ | ੫ | | |
| 8 ਤਿਲੰਗ | ੧ | | |
| 9 ਸੂਹੀ | ੫ | | |

| | | | |
|---|---|---|---|
| 10 | ਬਿਲਾਵਲ | ੧੨ | ਕੁਲ ਸਲੋਕ 243 ਹਨ. |
| 11 | ਗੋਂਡ | ੧੧ | |
| 12 | ਰਾਮਕਲੀ | ੧੪ | |
| 13 | ਮਾਰੂ | ੧੨ | |
| 14 | ਕੇਦਾਰਾ | ੬ | |
| 15 | ਭੈਰਉ | ੧੮ | ੨ |
| 16 | ਬਸੰਤ | ੭ | |
| 17 | ਸਾਰੰਗ | ੩ | |
| 18 | ਪ੍ਰਭਾਤੀ | ੫ | |
| 19 | ਸਲੋਕ | ੨੪੩ | |

## ੪. ਰਚਨਾ ਦਾ ਸਰਵੇਖਣ

### (੧) ਸਿਰੀ ਰਾਗ (ਪੰਨਾ ੯੧—੯੨)

ਇਸ ਰਾਗ ਵਿਚ ਕਬੀਰ ਜੀ ਦੇ ਦੋ ਪਦੇ ਮਿਲਦੇ ਹਨ। ਇਹਨਾਂ ਵਿਚੋਂ ਇਕ ਪਦੇ 'ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾਕੁ ਨਾ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ' ਦੇ ਗੁਰੂ ਨਾਨਕ ਸਾਹਿਬ ਦੇ ਪਦੇ 'ਏਕੁ ਸੁਆਨੁ ਦੁਇ ਸੁਆਨੀ ਨਾਲਿ' ਦੇ ਘਰ ਵਿਚ ਗਾਉਣ ਲਈ ਸੰਕੇਤ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਿਤਾ ਹੈ। ਸ਼ਾਇਦ, ਇਹ ਪਦਾ ਗੁਰੂ ਨਾਨਕ ਸਾਹਿਬ ਨੇ ਹੀ ਭਗਤਿ ਬਾਣੀ ਵਿਚ ਇਕਤਰ ਕੀਤਾ ਹੋਵੇ ਅਤੇ ਕਦੇ ਇਸੇ ਘਰ ਤੇ ਸੁਰ ਵਿਚ ਗਾਇਆ ਹੋਵੇ। ਪਦੇ ਦੀ ਉਪਰ ਦਿਤੀ ਪਹਿਲੀ ਤੁਕ ਵਿਚੋਂ ਹੀ ਇਸ ਦਾ ਕੇਂਦਰੀ ਵਿਚਾਰ ਸਪਸ਼ਟ ਹੈ; ਅਗੇ ਜਾ ਕੇ ਇਸ ਪਦੇ ਵਿਚ, ਕਬੀਰ ਜੀ ਮਨੁਖ ਮਾਤਰ ਨੂੰ ਕਹਿੰਦੇ ਹਨ 'ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ' ਅਤੇ

ਉਪਜੈ ਸਹਜੁ ਗਿਆਨ ਮਤਿ ਜਾਗੈ ॥
ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥
ਇਤੁ ਸੰਗਤਿ ਨਾਹੀ ਮਰਣਾ ॥
ਹੁਕਮੁ ਪਛਾਣਿ ਤ ਖਸਮੈ ਮਿਲਣਾ ॥

ਇਸ ਰਾਗ ਦੇ ਦੂਜੇ ਪਦੇ ਵਿਚ ਕਬੀਰ ਜੀ ਨੇ ਜੋਗ-ਮਤ ਦੇ ਸਾਰੇ ਚਿੰਨ੍ਹ ਲੈ ਕੇ 'ਨਾਮ-ਭਗਤੀ' ਦੀ ਵਿਆਖਿਆ ਕੀਤੀ ਹੈ ਤੇ ਦਸਿਆ ਹੈ ਕਿ 'ਨਾਮ-ਭਗਤੀ' ਹੀ ਉਤਮ ਜੋਗ ਹੈ।

ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥
ਜਾਕੀ ਦਿਸਟਿ ਨਾਦ ਲਿਵ ਲਾਗੈ ॥
ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ ॥
ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥
ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ ॥
ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ॥

## (੨) ਰਾਗ ਗਉੜੀ (੩੨੩ – ੩੪੫)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਭਗਤਾਂ ਨਾਲੋਂ ਕਬੀਰ ਜੀ ਦੀ ਬਾਣੀ ਸਭ ਤੋਂ ਵਧ ਮਾਤਰਾ ਵਿਚ ਦਰਜ ਹੈ ਅਤੇ ਕਬੀਰ ਜੀ ਦੀ ਹੋਰ ਰਾਗਾਂ ਨਾਲੋਂ ਗਉੜੀ ਰਾਗ ਵਿਚ ਬਾਣੀ ਅਧਿਕ ਮਾਤਰਾ ਵਿਚ ਹੈ। ਆਪ ਨੇ ਗਉੜੀ ਰਾਗ ਦੇ ੭੩ ਪਦਿਆਂ (੭੨ ਪਦੇ ਤੇ ੧ ਅਸ਼ਟਪਦੀ) ਵਿਚ ਹੇਠ ਦਿਤੇ ਵਿਸ਼ੇ ਲਏ ਹਨ। ਗਉੜੀ ਰਾਗ ਵਿਚ ਦਿਤੀ ਆਪ ਦੀ ਰਚਨਾ ਸਮਝਣ ਉਪਰੰਤ ਆਪ ਦੀ ਸਾਰੀ ਪ੍ਰਤਿਭਾ ਨੂੰ ਸਮਝਿਆ ਜਾ ਸਕਦਾ ਹੈ।

### (੧) ਪਦੇ

(ੳ) ਕਬੀਰ ਜੀ ਕਹਿੰਦੇ ਹਨ ਕਿ ਮੈਨੂੰ ਰਾਮ ਨਾਮ ਦਾ ਜਲ ਪਰਾਪਤ ਹੋਇਆ ਹੈ। 'ਅਬ ਮੋਹਿ ਜਲਤ ਰਾਮ ਜਲੁ ਪਾਇਆ' ਅਤੇ ਇਹ ਜਲ ਐਸਾ ਹੈ ਕਿ 'ਮਾਧਉ ਜਲ ਕੀ ਪਿਆਸ ਨ ਜਾਇ'। ਦੂਜੇ ਪਦੇ ਵਿਚ ਕਬੀਰ ਜੀ ਪ੍ਰਭੂ ਨਾਲ ਆਪਣੇ ਸੰਬੰਧ ਨੂੰ ਇਸ ਤਰ੍ਹਾਂ ਪ੍ਰਗਟ ਕਰਦੇ ਹਨ:

ਤੂੰ ਜਲ ਨਿਧਿ ਹਉ ਜਲ ਕਾ ਮੀਨੁ ॥ ਜਲ ਮਹਿ ਰਹਉ ਜਲਹਿ ਬਿਨੁ ਖੀਨੁ ॥
ਤੂੰ ਪਿੰਜਰੁ ਹਉ ਸੁਅਟਾ ਤੋਰ ॥ ਜਮੁ ਮੰਜਾਰੁ ਕਹਾ ਕਰੈ ਮੋਰ ॥
ਤੂੰ ਤਰਵਰੁ ਹਉ ਪੰਖੀ ਆਹਿ ॥ ਮੰਦ ਭਾਗੀ ਤੇਰੋ ਦਰਸਨੁ ਨਾਹਿ ॥
ਤੂੰ ਸਤਿਗੁਰੁ ਹਉ ਨਉਤਨੁ ਚੇਲਾ ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ ॥੪॥੨॥

(ਅ) ਤੀਜੇ ਤੇ ਛੇਵੇਂ ਪਦੇ ਵਿਚ ਭੇਖਾਂ ਤੇ ਰਸਮੀ ਤੇ ਕਰਮ ਕਾਂਡੀ ਧਰਮ ਨੂੰ ਨਿੰਦਿਆ ਹੈ ਅਤੇ 'ਸਰਬਸੁ ਛੋਡਿ ਮਹਾ ਰਸੁ ਪੀਜੈ' ਨਾਮ ਰਸ ਪੀਣ ਦੀ ਪਰੇਰਨਾ ਕੀਤੀ ਹੈ। 'ਚਤੁਰਾਈ ਨ ਚਤੁਰ ਭੁਜ ਪਾਈਐ' ਦਾ ਵੀ ਭੇਦ ਦਸਿਆ ਹੈ।

(ੲ) ਸਤਵੇਂ ਪਦੇ ਵਿਚ ਮਨੁਖ ਮਨੁਖ ਦੀ ਬਰਾਬਰੀ ਜਤਲਾਈ ਹੈ। ਦਲੀਲਾਂ ਵੇਖੋ। ਕਿਉਂਕਿ ਇਹ ਕਬੀਰ ਜੀ ਦਾ ਬੜਾ ਬੁਨਿਆਦੀ ਵਿਸ਼ਾ ਹੈ, ਇਸ ਲਈ ਸਾਰਾ ਪਦਾ ਇਥੇ ਅੰਕਤ ਕਰਦੇ ਹਾਂ। ਇਸ ਵਿਚੋਂ ਕਬੀਰ ਜੀ ਦੀ ਸ਼ੈਲੀ ਵਿਚ ਕਟਾਖਸ਼ ਤੇ ਦਲੀਲ ਦੀ ਚੁਸਤੀ

ਦਾ ਵੀ ਪਤਾ ਲਗੇਗਾ ।

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥ ੧ ॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥ ੧ ॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥ ੩ ॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥ ੪ ॥ ੭ ॥

(ਸ) ਅਠਵੇਂ ਪਦੇ ਵਿਚ ਮਜ਼ਮੂਨ ਇਹ ਲਇਆ ਹੈ ਕਿ 'ਜਉਪੈ ਰਸਨਾ ਰਾਮੁ ਨ ਕਹਿਬੋ, ਉਪਜਤ ਬਿਨਸਤ ਰੋਵਤ ਰਹਿਬੋ'; ਨਾਵੇਂ ਵਿਚ 'ਪਾਪ ਪੁੰਨ ਦੁਇ ਏਕ ਸਮਾਨ' ਦਾ ਅਦ੍ਵੈਤ ਦਰਸਾਇਆ ਹੈ ਅਤੇ ਦਸਵੇਂ ਵਿਚ 'ਸਾਧ ਸੰਗਤ ਬੈਕੁੰਠੈ ਆਹਿ' ਸਿਧ ਕੀਤਾ ਹੈ। ਗਿਆਰ੍ਹਵੇਂ ਤੇ ਬਾਹਰਵੇਂ ਵਿਚ ਸੰਸਾਰ ਦੀ ਨਾਸ਼ਮਾਨਤਾ ਬੜੇ ਨਾਟਕੀ ਢੰਗ ਨਾਲ ਦਸੀ ਹੈ।

ਉਪਜੈ ਨਿਪਜੈ ਨਿਪਜਿ ਸਮਾਈ ॥ ਨੈਨਹ ਦੇਖਤ ਇਹੁ ਜਗੁ ਜਾਈ ॥ ੧ ॥
ਲਾਜ ਨ ਮਰਹੁ ਕਹਹੁ ਘਰੁ ਮੇਰਾ ॥ ਅੰਤ ਕੀ ਬਾਰ ਨਹੀ ਕਛੁ ਤੇਰਾ ॥੧॥ ਰਹਾਉ ॥
ਅਨਿਕ ਜਤਨ ਕਰਿ ਕਾਇਆ ਪਾਲੀ ॥ ਮਰਤੀ ਬਾਰ ਅਗਨਿ ਸੰਗਿ ਜਾਲੀ ॥੨॥
ਚੋਆ ਚੰਦਨੁ ਮਰਦਨ ਅੰਗਾ ॥ ਸੋ ਤਨੁ ਜਲੈ ਕਾਠ ਕੈ ਸੰਗਾ ॥
ਕਹੁ ਕਬੀਰ ਸੁਨਹੁ ਰੇ ਗੁਨੀਆ ॥ ਬਿਨਸੈਗੋ ਰੂਪੁ ਦੇਖੈ ਸਭ ਦੁਨੀਆ ॥੪॥ ੧੧ ॥

(ਹ) ਤੇਰ੍ਹਵੇਂ ਵਿਚ 'ਆਵਾਗਵਨ' ਦੇ ਸਿਧਾਂਤ ਨੂੰ ਲਇਆ ਹੈ:

ਅਸਥਾਵਰ ਜੰਗਮ ਕੀਟ ਪਤੰਗਾ ॥ ਅਨਿਕ ਜਨਮ ਕੀਏ ਬਹੁ ਰੰਗਾ ॥
ਐਸੇ ਘਰ ਹਮ ਬਹੁਤੁ ਬਸਾਏ ॥ ਜਬ ਹਮ ਰਾਮ ਗਰਭ ਹੋਇ ਆਏ ॥

ਅਤੇ ੧੯ਵੇਂ ਤੀਕ ਪ੍ਰਭੂ ਵਿਛੋੜੇ ਦੇ ਦੁਖ ਦਾ ਵਰਨਣ ਹੈ। ਸਾਰੀ ਮਨੁਖਤਾ ਮਾਇਆ ਵਿਚ ਲਗੀ ਹੈ ਤੇ ਭਗਤੀ ਤੋਂ ਬੇਮੁਖ ਹੈ :

ਐਸੋ ਅਚਰਜੁ ਦੇਖਿਓ ਕਬੀਰ ॥ ਦਧਿ ਕੈ ਭੋਲੈ ਬਿਰੋਲੈ ਨੀਰੁ ॥

ਫਿਰ ਅੰਤ ਇਹੋ ਹੋਣਾ ਹੈ 'ਮਰਤੀ ਬਾਰ ਕਸਿ ਬਾਧਿਓ ਚੋਰ'। ਨਾਮ ਭਗਤੀ ਦੁਆਰਾ 'ਸਰਬ ਕਲਿਆਣ' ਪਰਾਪਤ ਹੁੰਦੇ ਹਨ।

ਜਮ ਤੇ ਉਲਟਿ ਭਏ ਹੈ ਰਾਮ ॥ ਦੁਖ ਬਿਨਸੇ ਸੁਖ ਕੀਓ ਬਿਸਰਾਮ ॥

(ਕ) ੧੯ਵੇਂ ਪਦੇ ਵਿਚ ਕਬੀਰ ਜੀ ਸੁਆਲਾਂ ਦੀ ਇਕ ਬੁਛਾੜ ਕਰਦੇ ਹਨ :

ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ ॥ ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ ॥
ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ ॥ ਐਸੇ ਮਰਹੁ ਜਿ ਬਹੁਰਿ ਨ ਮਰਨਾ ॥

ਉੱਤਰ ਇਹ ਹੈ :

ਕਹੈ ਕਬੀਰ ਨਿਰੰਜਨੁ ਧਿਆਵਉ ॥ ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ ॥ (੧੯) ਇਹ 'ਨਾਮ' 'ਤੰਦਲ ਜਿਉ ਪਾਈਐ ਨਹੀ ਤੋਲ, ਮਨ ਦੇ ਰਾਮੁ ਲੀਆ ਹੈ ਮੋਲਿ' ॥ (੨੦) ਨਾਮ ਕੀ ਹੈ ? 'ਲਾਗੀ ਹੋਇ ਸੁ ਜਾਨੈ ਪੀਰ ॥ ਰਾਮ ਭਗਤ ਅਨੀਆਲੇ ਤੀਰ ॥' (੨੧) ਹਰੀ ਤੋਂ ਵਡਾ ਕੋਈ ਠਾਕਰ ਨਹੀ' (੨੨, ੩੮ ਵਿਚ ਵੀ ਇਹੋ ਮਜ਼ਮੂਨ ਹੈ) ਪਰ 'ਜਬ ਲਗੁ ਰਸੁ ਤਬ ਲਗੁ ਨਹੀ ਨੇਹੁ' (੨੩); ਮਾਇਆ ਵਿਚ ਲਗ ਕੇ 'ਰੇ ਨਰ ਨਾਵ ਚਉੜਿ ਕਤ ਬੋੜੀ' (੨੪); ਨਾਮ ਤੋਂ ਬਿਨਾਂ ਮਨੁਖ 'ਨਾਮ ਬਿਨਾ ਜੈਸੇ ਕੁਬਜ ਕੁਰੂਪ' ਹੁੰਦਾ ਹੈ (੨੫)।

(ਖ) ਪਦਾ ਨੰ: ੧੮ ਵਿਚ ਆਪ ਨੇ "ਪਿੰਡਿ ਮੂਐ ਜੀਉ ਕਿਹ ਘਰਿ ਜਾਤਾ" ਰਾਹੀਂ ਆਤਮਾ ਬਾਰੇ ਕੁਝ ਵਿਚਾਰ ਦਿਤਾ ਸੀ। ਪਦਾ ਨੰ: ੨੯ ਵਿਚ ਮਨ ਦਾ ਸੁਭਾ ਦਿੰਦੇ ਹਨ ਤੇ ਮਨ ਦੀ ਸਮਰਥਾ ਵੀ ਦਸਦੇ ਹਨ :

ਮਨ ਕਾ ਸੁਭਾਉ ਮਨਹਿ ਬਿਆਪੀ ॥ ਮਨਹਿ ਮਾਰਿ ਕਵਨ ਸਿਧਿ ਥਾਪੀ ॥
ਕਵਨੁ ਸੁ ਮੁਨਿ ਜੋ ਮਨੁ ਮਾਰੈ ॥ ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥
ਮਨ ਅੰਤਰਿ ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ ਭਗਤਿ ਨ ਹੋਈ ॥

ਕਬੀਰ ਜੀ ਨੇ ਗਉੜੀ ਗੁਆਰੇਰੀ ਦੀ ਅਸ਼ਟਪਦੀ ਵਿਚ ਵੀ ਮਨ ਦੀ ਮਹਾਨਤਾ ਹੀ ਦਸੀ ਹੈ—"ਇਸ ਮਨ ਕਾ ਕੋਈ ਜਾਨੈ ਭੇਉ ॥ ਇਹ ਮਨਿ ਲੀਣ ਭਏ ਸੁਖਦੇਉ ॥" (ਨੰ: ੩੬) ਨੰ: ੩੯ ਵਿਚ "ਸਭ ਮਹਿ ਪਸਰਿਆ ਬ੍ਰਹਮ ਪਸਾਰਾ" ਦਸਿਆ ਹੈ ਪਰ ਬੜੇ ਸੈਹਜਵਾਦੀ ਢੰਗ ਨਾਲ :

ਓਇ ਜੁ ਦੀਸਹਿ ਅੰਬਰਿ ਤਾਰੇ ॥ ਕਿਨਿ ਓਇ ਚੀਤੇ ਚੀਤਨ ਹਾਰੇ ॥
ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ ॥ ਬੂਝੈ ਬੂਝਨਹਾਰ ਸਭਾਗਾ ॥

(ਗ) ਨੰ: ੩੧ ਤੋਂ ਆਤਮ-ਚਿਤ੍ਰ ਦਾ ਨਿਰਣਾ ਕੀਤਾ ਹੈ। ਮੁਕਤੀ ਦੀ ਮੰਜ਼ਲ ਵਲ ਦੌੜੇ ਜਾਂਦੇ ਸਵਾਰ ਦਾ ਚਿਤ੍ਰ ਵੇਖੋ :

ਦੇਇ ਮੁਹਾਰ ਲਗਾਮੁ ਪਹਿਰਾਵਉ ॥ ਸਗਲ ਤ ਜੀਨੁ ਗਗਨ ਦਉਰਾਵਉ ॥
ਅਪਨੈ ਬੀਚਾਰਿ ਅਸਵਾਰੀ ਕੀਜੈ ॥ ਸਹਜ ਕੈ ਪਾਵਨੈ ਪਗੁ ਧਰਿ ਲੀਜੈ ॥
ਚਲ ਰੇ ਬੈਕੁੰਠ ਤੁਝਹਿ ਲੇ ਤਾਰਉ ॥ ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥
ਕਹਤ ਕਬੀਰ ਭਲੇ ਅਸਵਾਰਾ ॥ ਬੇਦ ਕਤੇਬ ਤੇ ਰਹਹਿ ਨਿਰਾਰਾ ॥

੩੦ਵੇਂ ਵਿਚ ਸਿੰਮ੍ਰਿਤਿ ਨੂੰ "ਬੇਦ ਦੀ ਪੁਤ੍ਰੀ ਸਿੰਮ੍ਰਿਤਿ ਭਾਈ, ਸਾਂਕਲ ਜੇਵਰੀ ਲੈ ਹੈ ਆਈ" ਕਿਹਾ ਹੈ; ੩੧ ਵਿਚ ਆਪਣੇ ਆਪ ਨੂੰ ਬੇਦ ਕਤੇਬ ਤੋਂ ਨਿਰਾਰਾ ਦਸਿਆ ਹੈ।

(ਘ) ੩੩ਵੇਂ ਵਿਚ ਸਾਰਾ ਬ੍ਰਹਮੰਡ ਬ੍ਰਹਮ ਦਾ ਖੇਲ ਮੰਨਿਆਂ ਹੈ :

ਕਾ ਕੋ ਜਰੈ ਕਾਹਿ ਹੋਇ ਹਾਨਿ ॥ ਨਟ ਵਟ ਖੇਲੈ ਸਾਰਿਗ ਪਾਨਿ ॥

ਮਾੜਾ ਪਿਤਾ ਤੇ ਸੰਬੰਧੀ ਸਭ ਖੇਲ ਦਾ ਭਾਗ ਹੀ ਹਨ, ਨਹੀਂ ਤੇ :

ਕਉਨੁ ਕੋ ਪੂਤੁ ਪਿਤਾ ਕੋ ਕਾਕੋ ॥
ਕਉਨੁ ਮਰੈ ਕੋ ਦੇਇ ਸੰਤਾਪੋ ॥
ਹਰਿ ਠਗ ਜਗ ਕਉ ਠਗਉਰੀ ਲਾਈ ॥

(ਙ) ਨੰ: ੪੧ ਵਿਚ ਆਪ ਨੇ ਰਸਮੀ 'ਸੂਤਕ' ਦੀ ਨਖੇਧੀ ਕੀਤੀ ਹੈ ਜਿਵੇਂ ਗੁਰੂ ਨਾਨਕ ਸਾਹਿਬ ਨੇ ਵਾਰ ਆਸਾ—XVIII.1.2. ਵਿਚ ਕੀਤੀ ਹੈ ; ਅਤੇ ਨੰ: ੪੨ ਵਿਚ 'ਤੀਰਥ' ਦੇ ਮੁਕਾਬਲੇ ਤੇ ਹਰਿ ਕੇ ਦਾਸ ਨੂੰ ਵਡਾ ਸਿਧ ਕੀਤਾ ਹੈ। ਇਹ ਦੋਵੇਂ ਸ਼ਬਦ ਕਬੀਰ ਜੀ ਦੀ ਤੀਖਣ ਬੁਧ ਦਾ ਚਮਤਕਾਰ ਵੀ ਹਨ। ਨੰ: ੪੨ ਵਿਚ ਕਬੀਰ ਦਾ ਨਿਹੋਰਾ ਵੀ ਵੇਖਣ ਵਾਲਾ ਹੈ।

ਝਗਰਾ ਏਕੁ ਨਿਬੇਰਹੁ ਰਾਮ ॥ ਜਉ ਤੁਮ ਅਪਨੇ ਜਨ ਸੌ ਕਾਮੁ ॥
ਇਹੁ ਮਨੁ ਬਡਾ ਕਿ ਜਾ ਸਉ ਮਨੁ ਮਾਨਿਆ ॥
ਰਾਮੁ ਬਡਾ ਕੈ ਰਾਮਹਿ ਜਾਨਿਆ ॥
ਬ੍ਰਹਮਾ ਬਡਾ ਕਿ ਜਾਸੁ ਉਪਾਇਆ ॥ ਬੇਦੁ ਬਡਾ ਕਿ ਜਹਾ ਤੇ ਆਇਆ ॥
ਕਹਿ ਕਬੀਰ ਹਉ ਭਇਆ ਉਦਾਸੁ ॥ ਤੀਰਥੁ ਬਡਾ ਕਿ ਹਰਿ ਕਾ ਦਾਸੁ ॥

ਨੰ: ੪੩ ਵਿਚ ਕਬੀਰ ਜੀ ਆਪਣੀ ਅਵਸਥਾ ਇਸ ਤਰ੍ਹਾਂ ਦਸਦੇ ਹਨ :—

ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥ ੧ ॥ ਰਹਾਉ ॥
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਂਡਾ ਟੂਟਾ ॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ ॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥ ੨ ॥੪੩॥

ਤੇ ਇਸ ਤਰ੍ਹਾਂ ਉਹ ਨਿਰਣਾ ਕਰਦੇ ਹਨ ਕਿ 'ਹਰਿ ਕਾ ਦਾਸ' ਸਭ ਤੋਂ ਵਡਾ ਹੈ।

(ਚ) ਨੰ: ੪੪ ਕਬੀਰ ਜੀ ਦੀ ਵਿਅੰਗ-ਕਲਾ ਦਾ ਉਤਮ ਨਮੂਨਾ ਹੈ ਜਿਸ ਵਿਚ ਆਪ ਨੇ ਨਿੰਦਕ ਦੇ ਹੋਛੇਪਨ ਨੂੰ ਦਰਸਾਇਆ ਹੈ :

ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ ॥
ਬੈਠਤ ਉਠਤ ਕੁਟਿਲਤਾ ਚਾਲਹਿ ॥ ਆਪਿ ਗਏ ਅਉਰਨ ਹੂ ਘਾਲਹਿ ॥

... ... ... ...

ਆਪਿ ਗਏ ਅਉਰਨ ਹੂ ਖੋਵਹਿ ॥ ਆਗਿ ਲਗਾਇ ਮੰਦਰ ਮੈ ਸੋਵਹਿ ॥
ਅਵਰਨ ਹਸਤ ਆਪਿ ਹਹਿ ਕਾਂਨੇ ॥ ਤਿਨ ਕਉ ਦੇਖਿ ਕਬੀਰ ਲਜਾਨੇ ॥

ਨੰ: ੪੫ ਵਿਚ 'ਸਰਾਧ' ਦੀ ਰਸਮ ਤੇ ਵਿਅੰਗ ਦਸਦੇ ਹਨ—

ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ, ਕਊਆ ਕੂਕਰ ਖਾਹੀ ॥

(ਛ) ਅਗਲੇ ਪਦਿਆਂ ਵਿਚ ਫਿਰ 'ਗੁਰ ਕੇ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ", "ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ", "ਸਹਜ ਕੀ ਅਕਥ ਕਥਾ ਹੈ ਨਿਰਾਰੀ", ਦੁਆਰਾ ਪਰਮ ਪਦ ਦੀ ਪਰਾਪਤੀ ਦੇ ਸੰਕੇਤ ਕੀਤੇ ਹਨ ਜੋ ਬੜੇ ਰਹਿਸਵਾਦੀ ਅਲੰਕਾਰਾਂ ਵਿਚ ਹਨ ਜਿਵੇਂ "ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ", "ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ", 'ਪਾਹੂ ਘਰਿ ਆਏ ਮੁਕਲਾਊ ਆਏ" "ਲਾਜੁ ਘੜੀ ਜਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ" ਤੇ "ਸਤਿਗੁਰੁ ਮਿਲੈ ਅੰਧੇਰਾ ਚੂਕੈ, ਇਨ ਬਿਧਿ ਮਾਣਕ ਲਹੀਐ", "ਤਾਗਾ ਤੂਟਾ, ਗਗਨ ਬਿਨਸਿ ਗਇਆ, ਤੇਰਾ ਬੋਲਤੁ ਕਹਾ ਸਮਾਈ" ਦੇ ਭੇਖ ਤੇ ਰਹਸਵਾਦ ਨੂੰ ਵੀ ਗੁਰੂ ਨਾਨਕ ਦੇਵ ਜੀ ਵਾਂਗ ਸਦਾਚਾਰਕ ਤੇ ਧਾਰਮਕ ਰੂਪਕਾਂ ਵਿਚ ਤੋਲਿਆ ਹੈ। ਨੰ: ੫੨—੫੪ ਤੀਕ ਯੋਗ ਦੇ ਭੇਖ ਨੂੰ ਇਸ ਤਰ੍ਹਾਂ ਵਿਸਥਾਰਦੇ ਤੇ ਵਿਆਖਦੇ ਹਨ। ਨੰ: ੫੫ ਵਿਚ ਪ੍ਰਭੂ ਏਕਤਾ ਦੀ ਦਸ਼ਾ ਦਸੀ ਹੈ ਕਿ "ਏਕ ਜੋਤਿ ਏਕਾ ਮਿਲੀ, ਕਿੰਬਾ ਹੋਇ ਮਹੋਇ"। ਪਦਾ ਨੰ: ੫੭ ਉਪਮਾਵਾਂ ਲਈ ਦਿਲਚਸਪ ਹੈ ਜਿਹਨਾਂ ਦੁਆਰਾ ਦਸਿਆ ਹੈ ਕਿ ਮਨ ਕਿਸ ਤਰ੍ਹਾਂ ਮਾਇਆ ਵਿਚ ਫਸ ਜਾਂਦਾ ਹੈ; ਇਵੇਂ ਜਿਵੇਂ "ਕਾਲਬੂਤ ਕੀ ਹਸਤਨੀ" ਤੇ 'ਗਜ' ਮਸਤ ਹੋ ਜਾਂਦਾ ਹੈ ਤੇ ਫਸਦਾ ਹੈ, ਜਿਵੇਂ "ਮਰਕਟ ਮੁਸਟੀ ਅਨਾਜ ਕੀ" ਤੇ "ਜਿਉ ਨਲਨੀ ਸੂਅਟਾ ਗਹਿਓ"। ਮਾਇਆ ਤੋਂ ਬਚਾਣ ਵਾਲੀ ਚੀਜ਼ ਨਾਮ ਹੈ ਜਿਸ ਦੇ ਪਾਸ ਹੁੰਦਿਆਂ "ਅਗਨਿ ਨ ਦਹੈ, ਪਵਨੁ ਨਹੀ ਮਗਨੈ, ਤਸਕਰੁ ਨੇਰਿ ਨ ਆਵੈ"। ਨੰ: ੬੫ ਤੀਕ ਮਾਇਆ ਦੀ ਖਿੱਚ ਤੇ ਨਾਮ ਦੀ ਇਸ ਗਿਰਾਵਟ ਵਿਚੋਂ ਕਢਣ ਦੀ ਸਮਰਥਾ ਦਾ ਬਿਆਨ ਹੈ।

(ਜ) ਨੰ: ੬੬ ਤੋਂ ਪਤਾ ਲਗਦਾ ਹੈ ਕਿ ਕਬੀਰ ਜੀ ਪਰਮਾਤਮਾ ਦੀ ਕ੍ਰਿਸ਼ਨ ਰੂਪ ਵਿਚ ਉਪਮਾ ਕਰ ਸਕਦੇ ਸਨ:—ਇਹ ਬਿੰਦ੍ਰਾਬਨ ਦਾ ਦ੍ਰਿਸ਼ ਹੈ।

ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊ ਰੇ ॥
ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ, ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥
ਤੋਹਿ ਚਰਨ ਮਨੁ ਲਾਗੋ ਸਾਰਿੰਗਧਰ, ਸੋ ਮਿਲੈ ਜੋ ਬਡਭਾਗੋ ॥
ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥
ਜਾ ਕਾ ਠਾਕੁਰੁ ਤੁਹੀ ਸਾਰਿੰਗਧਰ, ਮੋਹਿ ਕਬੀਰਾ ਨਾਊ ਰੇ ॥

ਪਰ ਅਗੇ ਨੰ: ੭੦ ਵਿਚ ਸਪਸ਼ਟ ਕਰਦੇ ਹਨ ਕਿ

ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥
ਸੰਕਟਿ ਨਹੀ ਪਰੈ, ਜੋਨਿ ਨਹੀ ਆਵੈ, ਨਾਮ ਨਿਰੰਜਨੁ ਜਾ ਕੋ ਰੇ ॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥

ਨੰ: ੬੭ ਵਿਚ ਕਿਹਾ ਹੈ ਕਿ ਪ੍ਰੇਮਾ ਭਗਤੀ ਹੀ ਕਲਿਆਨਕਾਰੀ ਹੈ, ਨਹੀਂ ਤੇ

ਬਿਮਲ ਬਸਤ੍ਰ ਕੇਤੇ ਹੈ ਪਹਿਰੇ, ਕਿਆ ਬਨ ਮਧੇ ਬਾਸਾ ॥
ਕਹਾ ਭਇਆ ਨਰ ਦੇਵਾ ਧੋਖੇ, ਕਿਆ ਜਲਿ ਬੋਰਿਓ ਗਿਆਤਾ ॥

ਨੰ: ੬੮ ਵਿਚ ਮਨ ਨੂੰ ਸਮਝਾਇਆ ਹੈ ਕਿ ਉਹ ਭਗਤੀ ਵਿਚ ਲਗੇ:—

ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ ॥
ਸੂਰੁ ਕਿ ਸਨਮੁਖ ਰਨ ਤੇ ਡਰਪੈ, ਸਤੀ ਕਿ ਸਾਂਚੈ ਭਾਂਡੇ ॥
ਡਗਮਗ ਛਾਡਿ ਰੇ ਮਨ ਬਉਰਾ ॥
ਅਬ ਤਉ ਜਰੇ ਮਰੇ ਸਿਧਿ ਪਾਈਐ, ਲੀਨੋ ਹਾਥਿ ਸੰਧਉਰਾ ॥

ਫਿਰ ਨੰ: ੭੪ ਵਿਚ ਨਿਰਣਾ ਕਰਦੇ ਹਨ—

ਮਾਈ ਮੋਹਿ ਅਵਰੁ ਨ ਜਾਨਿਓ ਆਨਾਨਾਂ ॥
ਸਿਵ ਸਨਕਾਦਿ ਜਾਸੁ ਗੁਨ ਗਾਵਹਿ ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥

ਸੋ, ਇਹਨਾਂ ਪਦਿਆਂ ਵਿਚ ਕਬੀਰ ਨੇ ਨਾਮ-ਭਗਤੀ ਅਪਣਾਈ ਹੈ, ਜਾਤ-ਪਾਤ, ਕਰਮ-ਕਾਂਡ, ਭੇਖ-ਪਾਖੰਡ, ਅਵਤਾਰ ਪੂਜਤੀ ਤੇ ਮਾਇਆ-ਮੋਹ ਨੂੰ ਨਿੰਦਿਆ ਹੈ ਅਤੇ ਗੁਰੂ ਕਿਰਪਾ ਦੁਆਰਾ ਮਨ-ਪਰਗਾਸ ਦੀ ਲੋੜ ਦ੍ਰਿੜਾਈ ਹੈ।

## (੨) ਰਾਗ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ

'ਬਾਵਨ ਅਖਰੀ' ਵਿਚ ਅਜੀਬ ਗਲ ਇਹ ਹੈ ਕਿ ਕਬੀਰ ਜੀ ਨੇ 'ਗੁਰਮੁਖੀ ਪੈਂਤੀ' ਦੇ ਸਾਰੇ ਅੱਖਰ ਲਏ ਹਨ, ਅਤੇ ਉਹਨਾਂ ਦਾ ਉਚਾਰਨ ਕਕਾ, ਖਖਾ, ਗਗਾ, ਘਘਾ, ਚਚਾ, ਛਛਾ ਆਦਿ ਹੀ ਦਿਤਾ ਹੈ। ਸਪਸ਼ਟ ਹੈ ਕਿ ਗੁਰਮੁਖੀ ਪੈਂਤੀ ਕਬੀਰ ਜੀ ਦੇ ਸਮੇਂ ਵੀ ਪਰਚਲਤ ਸੀ।

'ਬਾਵਨ ਅਖਰੀ' ਵਿਚ ਕੇਂਦਰੀ ਵਿਸ਼ਾ ਮਨ ਦੀ ਪਵਿਤਰਤਾ, ਪ੍ਰਭੂ ਮਿਲਾਪ ਦਾ ਸੁਖ ਤੇ ਗਿਆਨ ਪਰਾਪਤੀ ਦੇ ਸਾਧਨ ਹਨ। ਪ੍ਰਭੂ ਨੂੰ ਅਖਰੁ ਨਾ ਨਾਸ਼ ਹੋਣ ਵਾਲਾ ਕਹਿ ਕੇ, ਅਖਰਾਂ (ਬੋਲੀ) ਦੀ ਮਹਾਨਤਾ ਦਸਦੇ ਹਨ ਕਿ

ਬਾਵਨ ਅਛਰ, ਲੋਕ ਤ੍ਰੈ, ਸਭੁ ਕਛੁ ਇਨ ਹੀ ਮਾਹਿ ॥
ਏ ਅਖਰ ਖਿਰ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥ ੧ ॥
ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥

ਪ੍ਰਭੂ ਦੀ ਅਸਲੀਅਤ ਇਹ ਹੈ ਕਿ ਉਸ ਦਾ ਕੋਈ ਸੁਮਾਰ ਨਹੀਂ ਹੋ ਸਕਦਾ।

"ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥"

ਪਰ ਪਰਖ ਪਛਾਣ ਦੀ ਲੋੜ ਹੈ, ਅਖਰਾਂ ਦੇ ਵਾਚਨ ਦੀ ਲੋੜ ਹੈ—

"ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥

ਸਾਰਾ ਵਿਸਥਾਰ ਪ੍ਰਭੂ ਦਾ ਹੈ, ਮਾਇਆ ਉਸ ਵਿਚੋਂ ਉਪਜੀ ਹੈ, ਪਰ ਮਨੁੱਖ ਨੇ ਪ੍ਰਭੂ ਨੂੰ ਛਡ ਕੇ, ਸੰਸਾਰ ਵਿਚ ਮੋਹ ਪਾ ਲਇਆ ਹੈ :—

ਚਚਾ ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥
ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥

ਸੰਸਾਰ ਸੁੰਦਰ (ਚਿਤ੍ਰ) ਹੈ, ਪਰ ਸੰਸਾਰ ਦਾ ਚਿਤ੍ਰ ਬਨਾਣ ਵਾਲਾ ਇਸ ਤੋਂ ਵੀ ਸੁੰਦਰ ਹੈ, ਉਸ ਨੂੰ ਸਿਮਰਨ ਦੀ ਲੋੜ ਹੈ।

ਭਗਤੀ ਲਈ ਤੇ ਮਾਨਵ-ਕਲਿਆਨ ਲਈ 'ਮਨ' ਦੀ ਸਮਰਥਾ ਨੂੰ ਸਮਝਣ ਦੀ ਲੋੜ ਹੈ, ਮਨ ਦੀ ਜਿਤ ਦੁਆਰਾ ਹੀ ਮੁਕਤੀ ਹੈ :

ਮਮਾ ਮਨ ਸਿਉ ਕਾਜੁ ਹੈ, ਮਨ ਸਾਧੇ ਸਿਧਿ ਹੋਈ ॥
ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਈ ॥ ੩੨ ॥
ਇਹੁ ਮਨੁ ਸਕਤੀ ਇਹੁ ਮਨੁ ਸੀਉ ॥ ਇਹੁ ਮਨੁ ਪੰਚ ਤਤ ਕੋ ਜੀਉ ॥
ਇਹੁ ਮਨੁ ਲੇ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥

ਮਨ ਨੂੰ ਇਸ ਤਰ੍ਹਾਂ ਸਿਧ ਕਰਨ ਦੀ ਲੋੜ ਹੈ ਕਿ ਉਹ ਦੁਰਮਤ ਦਾ ਨਾਸ਼ ਕਰ ਦੇਵੇ, ਸੂਰਮਾ ਬਣੇ :—

ਯਯਾ ਜਉ ਜਾਨਹਿ ਤਉ ਦੁਰਮਤਿ ਹਨਿ ਕਰਿ, ਬਸਿ ਕਾਇਆ ਗਾਉ ॥
ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥ ੩੪ ॥

ਬਾਵਨ ਅਖਰੀ ਦੇ ਅੰਤਲੇ ਪਦ ਵਿਚ (ਨੰ: ੪੫) ਕਬੀਰ ਜੀ ਸਾਰੀ ਬਾਣੀ ਦਾ ਨਿਚੋੜ ਦਿੰਦੇ ਹਨ :—

ਬਾਵਨ ਅਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥
ਸਤ ਕਾ ਸਬਦੁ ਕਬੀਰਾ ਕਹੈ ॥ ਪੰਡਿਤ ਹੋਇ ਸੁ ਅਨਭੈ ਰਹੈ ॥
ਪੰਡਿਤ ਲੋਗਹ ਕਉ ਬਿਉਹਾਰ ॥ ਗਿਆਨਵੰਤ ਕਉ ਤਤੁ ਬੀਚਾਰ ॥
ਜਾਕੈ ਜੀਅ ਜੈਸੀ ਬੁਧਿ ਹੋਈ ॥ ਕਹਿ ਕਬੀਰ ਜਾਨੈਗਾ ਸੋਈ ॥ ੪੫ ॥

## (੩) ਰਾਗ ਗਉੜੀ ਥਿਤੀਂ ਕਬੀਰ ਜੀ ਕੀ ॥

'ਪੰਦ੍ਰਹ ਥਿਤੀਂ' ਵਿਚ ਕਬੀਰ ਜੀ ਨੇ ਪ੍ਰਭੂ-ਮਿਲਾਪ ਲਈ ਲੋੜੀਂਦੇ ਯਤਨ ਦਸੇ ਹਨ ਜਿਵੇਂ ਕਿ 'ਅੰਮਾਵਸ ਮਹਿ ਆਸ ਨਿਵਾਰਹੁ', 'ਚਰਨ ਕਮਲ ਗੋਬਿੰਦ ਰੰਗ ਲਾਗਾ'; 'ਪਰਿਵਾ ਪ੍ਰੀਤਮ ਕਰਹੁ ਬੀਚਾਰ', 'ਚਉਥਹਿ ਚੰਚਲ ਮਨ ਕਉ ਗਹਹੁ', 'ਪੇਮ ਸੁਧਾ ਰਸ ਪੀਵੈ ਕੋਇ', 'ਦੁਬਿਧਾ ਮੇਟਿ ਖਿਮਾ ਗਹਿ ਰਹਹੁ', 'ਸਾਤੈਂ ਸਤਿ ਕਰਿ ਬਾਚਾ ਜਾਣਿ', 'ਨਉਮੀ ਨਵੈ ਦੁਆਰ ਕਉ ਸਾਧਿ', 'ਦਸਮੀ ਦਹਦਿਸ ਹੋਇ ਅਨੰਦ ॥ ਛੂਟੈ ਭਰਮੁ ਮਿਲੈ ਗੋਬਿੰਦ', 'ਏਕਾਦਸੀ ਏਕ ਦਿਸ ਧਾਵੈ', 'ਚਉਦਸਿ ਚਉਦਹ ਲੋਕ ਮਝਾਰਿ ॥ ਰੋਮ ਰੋਮ ਮਹਿ ਬਸਹਿ ਮੁਰਾਰਿ' ਆਦਿ। ਆਪ ਨੇ ਪਰਚਲਤ ੧੫ ਥਿਤਾਂ ਦੀ ਰਹਿਸਵਾਦੀ ਮਹਾਨਤਾ ਪ੍ਰਗਟ ਕੀਤੀ ਹੈ।

## (੪) ਰਾਗ ਗਉੜੀ ਵਾਰ ਕਬੀਰ ਜੀਉ ਕੇ।

ਸਤ ਵਾਰਾਂ ਦੁਆਰਾ ਆਪ ਨੇ ਮਨ-ਸੁਧੀ ਦੇ ਸਾਧਨ ਦਸੇ ਹਨ ਜਿਵੇਂ 'ਆਦਿਤਿ (ਐਤਵਾਰ) ਕਰੈ ਭਗਤਿ ਆਰੰਭ', 'ਸੋਮਵਾਰਿ ਸਸਿ ਅੰਮ੍ਰਿਤੁ ਝਰੈ', 'ਮੰਗਲਵਾਰ ਲੇ ਮਾਹੀਤਿ (ਸ੍ਵੈ-ਪੜਤਾਲ ਕਰੇ), ਪੰਚ ਚੋਰ ਕੀ ਜਾਣੈ ਰੀਤਿ', 'ਬੁਧਵਾਰਿ ਬੁਧਿ ਕਰੈ ਪ੍ਰਗਾਸੁ', 'ਬ੍ਰਿਹਸਪਤਿ ਬਿਖਿਆ ਦੇਇ ਬਹਾਇ', 'ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ ਚੜੈ ॥ ਅਨਦਿਨੁ ਆਪਿ ਆਪ ਸਿਉ ਲੜੈ', 'ਥਾਵਰ ਥਿਰੁ ਕਰਿ ਰਾਖੈ ਸੋਇ ॥ ਜੋਤਿ ਦੀਵਟੀ ਘਟਿ ਮਹਿ ਜੋਇ, ਆਦਿ।

## (੩) ਰਾਗ ਆਸਾ

ਆਸਾ ਰਾਗ ਦੇ ਪਦਿਆਂ ਵਿਚ ਕਬੀਰ ਜੀ ਦੇ ਪਰਮੁਖ ਵਿਸ਼ੇ ਇਹ ਹਨ :

### (੧) ਪ੍ਰਭੂ-ਭਗਤੀ

ਆਪ ਦਾ ਪ੍ਰਥਮ ਵਿਸ਼ਾ ਨਾਮ ਭਗਤੀ ਹੀ ਹੈ। ਇਸ ਰਾਗ ਵਿਚ ਆਪ ਨੇ ਹਿੰਦੂ ਤੇ ਮੁਸਲਿਮ ਦੋਹਾਂ ਨੂੰ ਨਾਮ ਭਗਤੀ ਦੀ ਪਰੇਰਨਾ ਦਿਤੀ ਹੈ, ਅਤੇ ਰਸਮੀ ਧਰਮਾਂ ਦੀ ਮਹਾਨਤਾ ਘਟਾਈ ਹੈ। ਆਪ ਨੇ ਜੀਵਨ ਦਾ ਆਦਰਸ਼ ਗੁਰੂ ਕਿਰਪਾ ਨਾਲ ਇਹੋ ਸਮਝਿਆ ਹੈ ਕਿ ਭਗਤੀ ਕੀਤੀ ਜਾਏ। 'ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ', 'ਕਹੁ ਕਬੀਰ ਜਿਸੁ ਸਤਿਗੁਰ ਭੇਟੈ ਪੁਨਰਪਿ ਜਨਮ ਨ ਆਵੈ', 'ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ', 'ਸਭ ਜੋਗਤਣ ਰਾਮ ਨਾਮ ਹੈ ਜਿਸ ਕਾ ਪਿੰਡੁ ਪਰਾਲਾ', 'ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ', "ਕਹਤ ਕਬੀਰ ਰਾਮ ਗੁਨ ਗਾਵਉ ॥ ਹਿੰਦੂ ਤੁਰਕ ਦੋਊ ਸਮਝਾਵਉ ॥"

### (੨) ਰਸਮੀ ਧਰਮ ਤੇ ਕਰਮ ਕਾਂਡ ਦੀ ਨਖੇਧੀ

ਆਪ ਨੇ ਆਸਾ ਰਾਗ ਦੇ ਬਹੁਤੇ ਸ਼ਬਦਾਂ ਵਿਚ ਰਸਮੀ ਧਰਮ ਦੀ ਨਖੇਧੀ ਕੀਤੀ ਹੈ ਅਤੇ ਹਿੰਦੂ ਤੇ ਮੁਸਲਮਾਨ ਦੋਹਾਂ ਨੂੰ ਰਾਮ ਨਾਮ ਦੀ ਮਹਾਨਤਾ ਦਰਸਾਈ ਹੈ। ਆਸਾ ਰਾਗ

ਸ਼ਾਇਦ ਮੁਸਲਮਾਨਾਂ ਦਾ ਪ੍ਰਿਅ ਰਾਗ ਵੀ ਸੀ। ਗੁਰੂ ਨਾਨਕ ਜੀ ਵਾਂਗ ਹੀ ਕਬੀਰ ਜੀ ਦੇ ਮੁਸਲਮਾਨਾਂ ਨੂੰ ਸੰਬੋਧਨ ਕੀਤੇ ਬਹੁਤ ਸ਼ਬਦ ਇਸੇ ਰਾਗ ਵਿਚ ਹਨ। ਮੁਸਲਮਾਨਾਂ ਨੂੰ ਸੰਬੋਧਨ ਕੀਤੇ ਸ਼ਬਦ ਕਬੀਰ ਜੀ ਦੇ ਆਪਣੇ ਧਰਮ ਦਾ ਵੀ ਨਿਰਣਾ ਕਰਦੇ ਹਨ ਅਤੇ ਕਿਸੇ ਹਦ ਤੀਕ ਇਹ ਵੀ ਦਰਸਾਂਦੇ ਹਨ ਕਿ ਮੁਸਲਮਾਨਾਂ ਵਲੋਂ ਆਪ ਨੂੰ ਮੁਸਲਮਾਨ ਹੋ ਜਾਣ ਲਈ ਕਿਹਾ ਜਾਂਦਾ ਸੀ ਪਰ ਆਪ ਨਾ ਹਿੰਦੂ ਸਨ ਨਾ ਮੁਸਲਮਾਨ।

ਪਾਖੰਡ ਦੀ ਨਖੇਧੀ ਵਿਚ ਲਿਖਿਆ ਇਹ ਪਦਾ ਬੜਾ ਪ੍ਰਸਿਧ ਹੈ :—

ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥
ਗਲੀ ਜਿਨ੍ਾ ਜਪ ਮਾਲੀਆ, ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥
ਐਸੇ ਸੰਤ ਨ ਮੋ ਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥
ਬਾਸਨ ਮਾਂਜਿ ਚਰਾਵਹਿ ਊਪਰਿ, ਕਾਠੀ ਧੋਇ ਜਲਾਵਹਿ ॥
ਬਸੁਧਾ ਖੋਦਿ ਕਰਹਿ ਦੁਇ ਚੂਲੇ, ਸਾਰੇ ਮਾਣਸ ਖਾਵਹਿ ॥

ਇਸਲਾਮ ਦੇ ਅਨੁਸਾਰੀਆਂ ਤੇ ਕਾਜ਼ੀਆਂ ਨੂੰ ਕਹਿੰਦੇ ਹਨ :—

ਹਮ ਮਸਕੀਨ ਖੁਦਾਈ ਬੰਦੇ ਤੁਮਰਾ ਜਸੁ ਮਨਿ ਭਾਵੈ ॥
ਅਲਹ ਅਵਲਿ ਦੀਨ ਕੋ ਸਾਹਿਬੁ, ਜੋਰੁ ਨਹੀ ਫੁਰਮਾਵੈ ॥
ਕਾਜੀ ਬੋਲਿਆ ਬਨਿ ਨਹੀ ਆਵੈ ॥ ੧ ॥ ਰਹਾਉ ॥
ਰੋਜਾ ਧਰੈ ਨਿਵਾਜ ਗੁਜਾਰੈ, ਕਲਮਾ ਭਿਸਤਿ ਨ ਹੋਈ ॥
ਸਤਰਿ ਕਾਬਾ ਘਟ ਹੀ ਭੀਤਰਿ, ਜੇਕਰਿ ਜਾਨੈ ਕੋਈ ॥
ਨਿਵਾਜ ਸੋਈ ਜੋ ਨਿਆਉ ਬਿਚਾਰੈ, ਕਲਮਾ ਅਕਲਹਿ ਜਾਨੈ ॥
ਪਾਚਹੁ ਮੁਸਿ ਮੁਸਲਾ ਬਿਛਾਵੈ, ਤਬ ਤਉ ਦੀਨੁ ਪਛਾਨੈ ॥
ਖਸਮੁ ਪਛਾਨਿ ਤਰਸ ਕਰਿ ਜੀਅ ਮਹਿ, ਮਾਰਿ ਮਣੀ ਕਰਿ ਫੀਕੀ ॥
ਆਪੁ ਜਨਾਇ, ਅਵਰ ਕਉ ਜਾਨੈ, ਤਬ ਹੋਇ ਭਿਸਤ ਸਰੀਕੀ ॥
ਮਾਟੀ ਏਕ ਭੇਖ ਧਰਿ ਨਾਨਾ, ਤਾ ਮਹਿ ਬ੍ਰਹਮੁ ਪਛਾਨਾ ॥
ਕਹੈ ਕਬੀਰਾ ਭਿਸਤ ਛੋਡਿ ਕਰਿ, ਦੋਜਕ ਸਿਉ ਮਨੁ ਮਾਨਾ ॥ (ਪੰਨਾ ੪੮੦)

ਪਦੇ ਨੰ: ੮ ਤੇ ੨੯ (ਹਿੰਦੂ ਤੁਰਕ ਦੁਹੂੰ ਮਹਿ ਏਕੈ, ਕਹੈ ਕਬੀਰੁ ਪੁਕਾਰੀ) ਵੀ ਇਸੇ ਵਿਸ਼ੇ ਤੇ ਹਨ।

ਜਾਤ ਪਾਤ ਵਿਰੁਧ ਵੀ ਕਬੀਰ ਜੀ ਇਸੇ ਤਰ੍ਹਾਂ ਆਵਾਜ਼ ਉਠਾਂਦੇ ਹਨ ਅਤੇ ਮਨੁਖ ਦੀ ਬਰਾਬਰੀ ਤੇ ਏਕਤਾ ਉਤੇ ਜ਼ੋਰ ਦਿੰਦੇ ਹਨ :—

ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥
ਤੁਮ੍ ਤਉ ਬੇਦ ਪੜਹੁ ਗਾਇਤ੍ਰੀ, ਗੋਬਿੰਦ ਰਿਦੈ ਹਮਾਰੇ ॥

... ... ... ...

ਤੂੰ ਬਾਮ੍ਹਨੁ ਮੈ ਕਾਸੀ ਕਾ ਜੁਲਹਾ ਬੂਝਹੁ ਮੋਰ ਗਿਆਨਾ ॥
ਤੁਮ੍ ਤਉ ਜਾਚੇ ਭੂਪਤਿ ਰਾਜੇ, ਹਰਿ ਸਉ ਮੋਰ ਧਿਆਨਾ ॥ (ਪੰਨਾ ੪੮੨)

(੩) ਇਹਨਾਂ ਪਦਿਆਂ ਵਿਚ ਕੁਝ ਪਦੇ ਜੋਗ ਦੇ ਰਹਿਸਵਾਦ ਨੂੰ ਸਦਾਚਾਰਕ ਕੀਮਤਾਂ ਵਿਚ ਪ੍ਰਗਟ ਕਰਦੇ ਹਨ। ਵੇਖੋ ਨੰ: ੧੭, ੧੯, ਆਦਿ। ਪਦੇ ਨੰ: ੬, ੨੨, ੨੫, ੩੧, ੩੨ ਤੇ ੩੬ਵੀਂ ਰਹਿਸਵਾਦੀ ਤੇ ਛਾਇਆਵਾਦ ਦੇ ਪਦੇ ਹਨ।

ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ ॥
ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ ॥
ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ ॥
ਤਿਸ ਕਾ ਭਉ ਲਏ ਰਿਦ ਅੰਤਰਿ, ਚਹੁ ਜੁਗ ਤਾੜੀ ਲਾਵੈ ॥
ਸਭ ਜੋਗਤਣ ਰਾਮ ਨਾਮੁ ਹੈ, ਜਿਸ ਕਾ ਪਿੰਡੁ ਪਰਾਨਾ ॥
ਕਹੁ ਕਬੀਰ ਜੇ ਕਿਰਪਾ ਧਾਰੈ, ਦੇਇ ਸਚਾ ਨੀਸਾਨਾ ॥ (੪੭੭)

(੪) ਮਾਇਆ ਦੀ ਨਾਸ਼ਮਾਨਤਾ ਤੇ ਜੀਵਨ ਦੀ ਥੋੜ ਚਿਰਤਾ ਨੂੰ ਕਈ ਪਦਿਆਂ ਵਿਚ ਵਿਸ਼ਾ ਬਣਾਇਆ ਹੈ।

"ਨਕਟੀ ਕੋ ਠਨਗਨੁ ਬਾਡਾ ਡੂੰ ॥ ਕਿਨਹਿ ਬਿਬੇਕੀ ਕਾਟੀ ਤੂੰ ॥ (੪੭੬)
"ਜਬ ਲਗੁ ਤੇਲੁ ਦੀਵੇ ਮੁਖਿ ਬਾਤੀ, ਤਬ ਸੂਝੈ ਸਭੁ ਕੋਈ ॥
ਤੇਲ ਜਲੇ ਬਾਤੀ ਠਹਰਾਨੀ, ਸੂੰਨਾ ਮੰਦਰੁ ਹੋਈ ॥ (੪੭੭)
"ਬਾਤੀ ਸੂਕੀ ਤੇਲੁ ਨਿਖੂਟਾ ॥ ਮੰਦਲੁ ਨ ਬਾਜੈ ਨਟੁ ਪੈ ਸੂਤਾ ॥ (੪੭੮)
"ਸਰਪਨੀ ਤੇ ਊਪਰਿ ਨਹੀ ਬਲੀਆ ॥
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥ (੪੮੦)
"ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥ ਤਿਹ ਰਾਵਨ ਘਰ ਖਬਰਿ ਨ ਪਾਈ ॥
ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥ ਦੇਖਤ ਨੈਨ ਚਲਿਓ ਜਗੁ ਜਾਈ ॥
(ਪੰਨਾ ੪੮੧)

(੫) ਇਸ ਰਾਗ ਵਿਚ ਬਹੁਤ ਸਾਰੇ ਪਦੇ ਕਬੀਰ ਜੀ ਦੇ ਜੀਵਨ ਨਾਲ ਸੰਬੰਧਤ ਹਨ। ਨੰ: (੨) ਵਿਚ ਇਸ ਪਖ ਦੇ ਵਲ ਸੰਕੇਤ ਕੀਤਾ ਗਿਆ ਹੈ। ਪਰ ਪਦੇ ਨੰ: ੩੧—੩੬ ਤੀਕ ਵੀ ਵਿਸ਼ੇਸ਼ ਕਰਕੇ ਕਬੀਰ ਜੀ ਦੇ ਘਰੋਗੀ ਤੇ ਆਤਮਕ ਜੀਵਨ ਵਲ ਸੰਕੇਤ

ਕਰਦੇ ਹਨ ।

ਕਬੀਰ ਜੀ ਦਾ ਆਤਮਕ ਜੀਵਨ ਇਹ ਸੀ "ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥" ਤੇ ਪਹਿਲੀ ਕਰੂਪਿ ਕੁਜਾਤਿ ਕੁਲਖਨੀ, ਸਾਹੁਰੈ ਪੇਈਐ ਬੁਰੀ ॥ ਅਬ ਕੀ ਸਰੂਪਿ ਸੁਜਾਨਿ ਸੁਲਖਨੀ, ਸਹਜੇ ਉਦਰਿ ਧਰੀ ॥"

ਆਪ ਨੇ ਆਪਣੇ ਘਰੋਗੀ ਜੀਵਨ ਦੀਆਂ ਕੁਝ ਸਮਸਿਆਵਾਂ ਵਲ ਸੰਕੇਤ ਕੀਤਾ ਹੈ। ਆਪ ਦੀ ਮਾਤਾ ਕਹਿੰਦੀ ਹੈ ਤੇ ਕਬੀਰ ਜੀ ਦਾ ਉਤਰ ਹੈ—

ਮੇਰੀ ਬਹੁਰੀਆ ਕੋ ਧਨੀਆ ਨਾਉ ॥ ਲੇ ਰਾਖਿਓ ਰਾਮ ਜਨੀਆ ਨਾਉ ॥
ਇਨ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥ ਬਿਟਵਹਿ ਰਾਮ ਰਮਊਆ ਲਾਵਾ ॥
ਕਹਤੁ ਕਬੀਰੁ ਸੁਨਹੁ ਮੇਰੀ ਮਾਈ ॥ ਇਨੁ ਮੁੰਡੀਅਨ ਮੇਰੀ ਜਾਤਿ ਗਵਾਈ ॥

ਕਬੀਰ ਜੀ ਆਪਣੀ ਨੂੰਹ ਨੂੰ ਘੁੰਗਟ ਤੋਂ ਵਰਜਦੇ ਹਨ—

ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥
ਅੰਤ ਕੀ ਬਾਰ ਲਹੈਗੀ ਨ ਆਢੈ ॥

ਇਹ ਪਦਾ ਵੀ ਕਬੀਰ ਜੀ ਤੇ ਉਨ੍ਹਾਂ ਦੀ ਪਤਨੀ ਦੇ ਵਿਚਾਲੇ ਸੰਬਾਦ ਕਿਹਾ ਜਾਂਦਾ ਹੈ—

ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥
ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥

... ... ... ...

ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥

ਕਬੀਰ ਜੀ ਆਪਣੇ ਕਿੱਤੇ ਬਾਰੇ ਲਿਖਦੇ ਹਨ—

ਕੋਰੀ ਕੋ ਕਾਹੂ ਮਰਮੁ ਨ ਜਾਨਾ ॥ ਸਭੁ ਜਗੁ ਆਨਿ ਤਨਾਇਓ ਤਾਨਾ ॥

ਇਹਨਾਂ ਸਾਰੇ ਪਦਿਆਂ ਦੇ ਅਧਿਆਤਮਕ ਪਰਮਾਰਥ ਵੀ ਹੋ ਸਕਦੇ ਹਨ।

### (੪) ਰਾਗ ਗੂਜਰੀ (ਪੰਨਾ ੫੨੪)

ਗੂਜਰੀ ਵਿਚ ਕਬੀਰ ਨੇ ਦੋਹਾਂ ਪਦਿਆਂ ਵਿਚ ਭਗਤੀ ਦ੍ਰਿੜ੍ਹ ਕਰਾਈ ਹੈ। ਪਹਿਲੇ ਪਦੇ ਵਿਚ ਕਿਹਾ ਹੈ ਕਿ ਜੇ ਨਾਮ ਨਹੀਂ ਜਪੇਂਗਾ ਤਾਂ ਬੈਲ ਦੀ ਜੂਨ ਪਵੇਂਗਾ ਅਤੇ

ਚਾਰਿ ਪਾਵ, ਦੁਇ ਸਿੰਗ, ਗੁੰਗ ਮੁਖ, ਤਬ ਕੈਸੇ ਗੁਨ ਗਈ ਹੈ ॥

ਦੂਜਾ ਪਦਾ ਉਨ੍ਹਾਂ ਦੇ ਘਰੋਗੀ ਜੀਵਨ ਵਲ ਸੰਕੇਤ ਕਰਦਾ ਹੈ—

ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥
ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥ ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥

ਤੇ ਨਾਲ ਭਗਤੀ ਲਈ ਉਨ੍ਹਾਂ ਦੀ ਤੀਬਰਤਾ ਦਸਦਾ ਹੈ ਕਿ

ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ।

(੫) ਰਾਗ ਸੋਰਠਿ (੬੫੪—੬)

ਇਸ ਰਾਗ ਦੇ ਪਦਿਆਂ ਵਿਚ ਕਬੀਰ ਜੀ ਨੇ ਰਸਮੀ ਧਰਮ ਕਰ ਤੇ ਪਖੰਡ ਦੇ ਮੁਕਾਬਲੇ ਤੇ ਪ੍ਰੇਮਾ-ਭਗਤੀ ਨੂੰ ਮਹਾਨ ਦਰਸਾਇਆ ਹੈ। ਬੁਤ ਪੂਜਾ ਤੇ ਨਿਮਾਜ ਪ੍ਰੇਮ ਬਿਨਾ ਨਿਰਾਰਥਕ ਹਨ ਅਤੇ "ਹਿਰਦੈ ਕਪਟੁ ਮੁਖ ਗਿਆਨੀ" ਹੁੰਦਿਆਂ ਕਰਮ-ਕਾਂਡ ਪਾਣੀ ਬਿਲੋਵਨ ਤੁਲ ਹਨ ਤਾਂਤੇ "ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥" ਨੂੰ ਦ੍ਰਿੜ੍ਹ ਕਹਨਾ ਚਾਹੀਦਾ ਹੈ ਅਤੇ ਪਾਣੀ ਬਿਲੋਵਨ ਦੀ ਥਾਂ ਹਰਿ ਕਾ ਬਿਲੋਵਨਾ ਬਿਲੋਣਾ ਚਾਹੀਦਾ ਹੈ।

ਜਾ ਕੇ ਨਿਗਮ ਦੂਧ ਕੇ ਠਾਟਾ ॥ ਸਮੁੰਦੁ ਬਿਲੋਵਨ ਕਉ ਮਾਟਾ ॥
ਤਾ ਕੀ ਹੋਹੁ ਬਿਲੋਵਨ ਹਾਰੀ ॥ ਕਿਉ ਮੇਟੈਗੋ ਛਾਛਿ ਤੁਹਾਰੀ ॥

(੬) ਰਾਗ ਧਨਾਸਰੀ (੬੯੧—੯੨)

ਇਸ ਰਾਗ ਦੇ ਪਦਿਆਂ ਵਿਚ ਪਰਮਾਤਮਾ ਦੀ ਬੇਅੰਤਤਾ (ਸਨਕ ਸਨੰਦ ਮਹੇਸ ਸਮਾਨਾ ॥ ਸੇਖ ਨਾਗਿ ਤੇਰੋ ਮਰਮੁ ਨ ਜਾਨਾ), ਜੀਵਨ ਦੀ ਛਿਨ ਭੰਗਰਤਾ (ਦਿਨ ਤੇ ਪਹਰ, ਪਹਰ ਤੇ ਘੜੀਆ, ਆਵ ਘਟੈ ਤਨੁ ਛੀਜੈ), ਭਗਤੀ ਬਿਨਾ ਆਵਾਗਵਨ (ਸੂਕਰ ਕੂਕਰ ਜੋਨਿ ਭ੍ਰਮੇ ਤਊ ਲਾਜ ਨ ਆਈ) ਦਸੀ ਹੈ ਅਤੇ ਆਪਣੇ ਲਈ ਨਿਰਨਾ ਕੀਤਾ ਹੈ ਕਿ ਮੈਂ ਮੁਕਤੀ ਵੀ ਨਹੀਂ ਚਾਹੁੰਦਾ (ਕਿਆ ਮਾਂਗਉ ਕਿਛੁ ਥਿਰੁ ਨਾਹੀ) ਸਗੋਂ ਪ੍ਰੇਮਾ-ਭਗਤੀ ਚਾਹੁੰਦਾ ਹਾਂ ਤਾਂ ਜੋ—

ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥

(੭) ਰਾਗ ਤਿਲੰਗ

ਦੇ ਪਦੇ ਵਿਚ ਮਜ਼ਮੂਨ ਇਹ ਹੈ ਕਿ ਜੇ ਮਨੁਖ ਦਿਲ ਨੂੰ ਹਰੀ ਵਲ ਟਿਕਾ ਕੇ ਲਗਾਵੇ ਤਾਂ ਹਰੀ ਪਰਤਖ ਹੈ :—

'ਟੁਕੁ ਦਮ ਕਰਾਰੀ ਜਉ ਕਰਹੁ, ਹਾਜਿਰ ਹਜੂਰਿ ਖੁਦਾਇ ॥'

(੮) ਰਾਗ ਸੂਹੀ (੭੯੨—੯੩)

ਇਹਨਾਂ ਪਦਿਆਂ ਵਿਚ ਮਜ਼ਮੂਨ ਇਹ ਹੈ ਕਿ ਮਨੁਖ ਭਗਤੀ ਨਹੀਂ ਕਰਦਾ ਅਤੇ ਮਾਇਆ ਦੇ ਮਗਰ ਲਗਾ ਜਨਮ ਗਵਾ ਰਹਿਆ ਹੈ, ਪਰ ਅੰਤ ਤੇ ਉਸ ਨੂੰ ਲੇਖਾ ਦੇਣਾ ਪੈਣਾ ਹੈ।

ਅਮਲ ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥

ਕਿਆ ਤੈ ਖਟਿਆ ਕਹਾ ਗਵਾਇਆ ।। ਚਲਹੁ ਸਿਤਾਬ ਦੀਬਾਨਿ ਬੁਲਾਇਆ ।।
ਤਥਾ—ਥਰਹਰ ਕੰਪੈ ਬਾਲਾ ਜੀਉ ।। ਨਾ ਜਾਨਉ ਕਿਆ ਕਰਸੀ ਪੀਉ ।।
ਰੈਨਿ ਗਈ ਮਤ ਦਿਨੁ ਭੀ ਜਾਇ ।। ਭਵਰ ਗਏ ਬਗ ਬੈਠੇ ਆਇ ।
ਕਾਚੈ ਕਰਵੈ ਰਹੈ ਨ ਪਾਨੀ ।। ਹੰਸੁ ਚਲਿਆ ਕਾਇਆ ਕੁਮਲਾਨੀ ।।
ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ।। ਕਿਉ ਰਲੀਆ ਮਾਨੈ ਬਾਝੁ ਭਤਾਰਾ ।।
ਕਾਗ ਉਡਾਵਤ ਭੁਜਾ ਪਿਰਾਨੀ ।। ਕਹਿ ਕਬੀਰ ਇਹ ਕਥਾ ਸਿਰਾਨੀ ।।

ਸੂਹੀ ਰਾਗ ਵਿਚ ਆਮ ਬਾਣੀ ਹੀ ਉਪਰ ਦਿਤੇ ਪਦੇ ਦੇ ਰੰਗ ਵਿਚ ਗੜੁੰਦ ਹੈ ; ਇਹ ਸਿੰਗਾਰ ਦਾ ਰੋਮਾਂਚਿਕ ਰੰਗ ਹੈ ।

## (੯) ਰਾਗ ਬਿਲਾਵਲ (੮੫੫—੫੭)

ਇਹਨਾਂ ਪਦਿਆਂ ਵਿਚ ਮੌਤ ਦੀ ਪਰਬਲਤਾ ਦਸ ਕੇ (ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈਹੈ ਰੇ), ਪ੍ਰਭੂ ਦੀ ਸਰਣ ਲੈਂਦੇ ਹਨ ('ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਹਾਰੀ'; 'ਰਾਖਿ ਲੇਹੁ ਹਮ ਤੇ ਬਿਗਰੀ'; 'ਦਰਮਾਦੇ ਠਾਢੇ ਦਰਬਾਰਿ') ਅਤੇ ਭਗਤੀ ਦਾਨ ਮੰਗਦੇ ਹਨ ।

ਸਰਬ ਸੁਖਾ ਕਾ ਏਕੁ ਹਰਿ ਸੁਆਮੀ, ਸੋ ਗੁਰਿ ਨਾਮੁ ਦਇਓ ।।
ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ, ਹਰਨਾਖਸੁ ਨਖ ਬਿਦਰਿਓ ।।
ਘਰ ਕੇ ਦੇਵ ਪਿਤਰ ਕੀ ਛੋਡੀ, ਗੁਰ ਕੋ ਸਬਦੁ ਲਇਓ ।।
ਕਹਤ ਕਬੀਰ ਸਗਲ ਪਾਪ ਖੰਡਨੁ, ਸੰਤਹ ਲੈ ਉਧਰਿਓ ।।

## (੧੦) ਰਾਗ ਗੋਂਡ (੮੭੦—੭੩)

ਇਹਨਾਂ ਪਦਿਆਂ ਵਿਚੋਂ ਨੰ: ੪ ਤੇ ੬ ਨਿਰੋਲ ਕਬੀਰ ਜੀ ਦੀਆਂ ਜੀਵਨ ਘਟਨਾਵਾਂ ਨਾਲ ਸੰਬੰਧਤ ਹਨ; ਪਦਾ ਨੰ: ੫ ਵਿਚ ਜੀਵ-ਆਤਮਾ ਦਾ ਸਰੂਪ ਦਸਿਆ ਹੈ ਕਿ "ਕਹੁ ਕਬੀਰ ਇਹੁ ਰਾਮ ਕੀ ਅੰਸ"; ਨੰ: ੧੧ ਵਿਚ ਵਰਤਾਂ ਦੀ ਨਖੇਧੀ ਕੀਤੀ ਹੈ ਤੇ ਕਿਹਾ ਹੈ "ਜਪੀਐ ਨਾਮੁ ਅੰਨ ਕੈ ਸਾਦਿ"; ਪਦਾ ਨੰ: ੭ ਤੇ ੮ ਵਿਚ ਮਾਇਆ ਦੀ ਬਿਖੁ ਦਾ ਵਰਣਨ ਕੀਤਾ ਹੈ ਪਰ ਇਸ ਨੂੰ ਜ਼ਰੂਰੀ ਵੀ ਮੰਨਿਆ ਹੈ । ਪਦਾ ਨੰ: ੯ ਵਿਚ, ਰੋਚਿਕ ਉਪਮਾਵਾਂ ਦੀ ਸਹਾਇਤਾ ਨਾਲ, ਨਾਮ ਦੀ ਮਹਾਨਤਾ ਦਸੀ ਹੈ—

ਜੈਸੇ ਮੰਦਰ ਮਹਿ ਬਲਹਰ ਨਾ ਠਾਹਰੈ ।। ਨਾਮ ਬਿਨਾ ਕੈਸੇ ਪਾਰਿ ਉਤਰੈ ।।
ਕੁੰਭ ਬਿਨਾ ਜਲੁ ਨ ਟੀਕਾਵੈ ।। ਸਾਧੂ ਬਿਨੁ ਐਸੇ ਅਬਗਤੁ ਜਾਵੈ ।।
ਜਾਰਉ ਤਿਸੈ ਜੁ ਰਾਮੁ ਨ ਚੇਤੈ ।। ਤਨ ਮਨ ਰਮਤ ਰਹੈ ਮਹਿ ਖੇਤੈ ।।
ਜੈਸੇ ਹਲਹਰ ਬਿਨਾ ਜਿਮੀ ਨਹੀ ਬੋਈਐ ।। ਸੂਤ ਬਿਨਾ ਕੈਸੇ ਮਣੀ ਪਰੋਈਐ ।।

ਘੁੰਡੀ ਬਿਨੁ ਕਿਆ ਗੰਠਿ ਚੜ੍ਹਾਈਐ ॥ ਸਾਧੂ ਬਿਨੁ ਤੈਸੇ ਅਬਗਤੁ ਜਾਈਐ ॥
ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥ ਬਿੰਬ ਬਿਨਾ ਕੈਸੇ ਕਪਰੇ ਧੋਈ ॥
ਘੋਰ ਬਿਨਾ ਕੈਸੇ ਅਸਵਾਰ ॥ ਸਾਧੂ ਬਿਨੁ ਨਾਹੀ ਦਰਵਾਰ ॥
ਜੈਸੇ ਬਾਜੇ ਬਿਨੁ ਨਹੀ ਲੀਜੈ ਫੇਰੀ ॥ ਖਸਮਿ ਦੁਹਾਗਨਿ ਤਜਿ ਅਉਹੇਰੀ ॥
ਕਹੈ ਕਬੀਰੁ ਏਕੈ ਕਰਿ ਕਰਨਾ ॥ ਗੁਰਮੁਖਿ ਹੋਇ ਬਹੁਰਿ ਨਹੀ ਮਰਨਾ ॥

## (੧੧) ਰਾਗ ਰਾਮਕਲੀ (੯੬੮—੭੨)

ਰਾਮਕਲੀ ਜੋਗੀਆਂ ਦਾ ਪ੍ਰਿਅ ਰਾਗ ਹੈ। ਕਬੀਰ ਜੀ ਨੇ ਬਹੁਤ ਪਦਿਆਂ ਵਿਚ ਜੋਗ ਦੀ ਸ਼ਬਦਾਵਲੀ ਵਰਤੀ ਹੈ ਅਤੇ ਸਦਾਚਾਰ ਦੀ ਵਿਆਖਿਆ ਕੀਤੀ ਹੈ। ਜਿਵੇਂ—

"ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ ॥"

ਤਥਾ— ਗੁੜੁ ਕਰਿ ਗਿਆਨੁ, ਧਿਆਨੁ ਕਰਿ ਮਹੂਆ, ਭਉ ਭਾਠੀ, ਮਨ ਧਾਰਾ ॥

ਤਥਾ—ਮੁੰਦ੍ਰਾ ਮੋਨਿ, ਦਇਆ ਕਰਿ ਝੋਲੀ, ਪਤ੍ਰ ਕਾ ਕਰਹੁ ਬੀਚਾਰੁ ਰੇ ॥

ਬਾਕੀ ਪਦਿਆਂ ਵਿਚ ਭਗਤੀ ਦ੍ਰਿੜਾਈ ਹੈ ਅਤੇ ਦਾਹਵਾ ਕੀਤਾ ਹੈ ਕਿ ਮੇਰਾ ਵਿਸ਼ੇਸ਼ ਜੀਵਨ ਉਦੇਸ਼ ਹੈ ਜਿਵੇਂ—

ਮੈਤਾ ਮਾਨਉ ਦੂਤਾ ਭਾਨਉ ਇਹ ਕਟਵਾਰੀ ਮੇਰੀ ॥

ਅਤੇ "ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ ॥
ਗੁਰ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹਾਰਿ ॥
ਕਬੀਰ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥

ਨਾਲ ਕਿਹਾ ਹੈ—

ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥
ਸਾਧੂ ਹੋਇ ਸੁ ਭਗਤਿ ਪਛਾਨੈ, ਹਰਿ ਲਏ ਖਜਾਨੈ ਪਾਈ ॥

## (੧੨) ਰਾਗ ਮਾਰੂ (੧੧੦੨—੧੧੦੫)

ਰਾਗ ਮਾਰੂ ਵਿਚ ਯੁਧ ਬ੍ਰਿਤੀ ਵਾਲਾ ਕਬੀਰ ਜੀ ਦਾ ਇਹ ਸ਼ਲੋਕ ਜਗਤ ਪ੍ਰਸਿਧ ਹੋ ਗਿਆ ਹੈ :—

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਓ ॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥

ਇਸ ਰਾਗ ਦੇ ਪਦਿਆਂ ਵਿਚ ਕਬੀਰ ਜੀ ਨੇ ਰਸਮੀ ਧਰਮ-ਕਰਮ ਤੇ ਤਿਆਗ,

ਵੈਰਾਗ ਤੇ ਗਿਆਨ ਸਿਧ ਛਡ ਕੇ ਪ੍ਰੇਮਾ ਭਗਤੀ ਦ੍ਰਿੜਾਈ ਹੈ। ਪ੍ਰਭੂ ਨੂੰ 'ਅਨਦ ਬਿਨੋਦੀ' ਦਸ ਕੇ ਕਿਹਾ ਹੈ ਕਿ ਮੈਂ ਇਸ ਤਰ੍ਹਾਂ ਉਸ ਵਿਚ ਸਮਾ ਗਇਆ ਹਾਂ ਜਿਵੇਂ ਪਾਣੀ ਪਾਣੀ ਵਿਚ।

ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥
ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥
ਬਹੁਰਿ ਹਮ ਕਾਹੇ ਆਵਹਿਗੇ ॥
ਆਵਨ ਜਾਨਾ ਹੁਕਮੁ ਤਿਸੈ ਕਾ, ਹੁਕਮੈ ਬੁਝਿ ਸਮਾਵਹਿਗੇ ॥

## (੧੩) ਰਾਗ ਕੇਦਾਰਾ (੧੧੨੩—੨੪)

ਸੰਸਾਰਕ ਜੀਵਨ ਚਾਰ ਦਿਨ ਦਾ ਹੈ—'ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ'—ਪਰ ਲੋਕੀਂ ਇਸ ਤੇ ਮਾਣ ਕਰਦੇ ਹਨ 'ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ' ॥ ਕਬੀਰ ਜੀ ਇਸ ਜੀਵਨ ਵਿਚ ਮਾਇਆ ਦਾ ਵਣਜ ਛਡ ਕੇ ਨਾਮ ਦਾ ਵਣਜ ਕਰਦੇ ਹਨ :

ਕਿਨ ਹੀ ਬਨਜਿਆ ਕਾਂਸੀ ਤਾਂਬਾ, ਕਿਨ ਹੀ ਲਉਗ ਸੁਪਾਰੀ ॥
ਸੰਤਹੁ ਬਨਜਿਆ ਨਾਮੁ ਗੋਬਿੰਦ ਕਾ ਐਸੀ ਖੇਪ ਹਮਾਰੀ ॥

## (੧੪) ਰਾਗ ਭੈਰਉ (੧੧੫੭—੬੨)

ਇਸ ਰਾਗ ਵਿਚ ਆਪ ਨੇ ਬਹੁਤ ਸਾਰੇ ਪਦੇ ਮੁਸਲਮਾਨਾਂ—ਮੁਲਾਂ ਪ੍ਰਤੀ ਉਚਾਰੇ ਹਨ ਜਿਹਨਾਂ ਦਾ ਵਿਸ਼ਾ "ਹਿੰਦੂ ਤੁਰਕ ਕਾ ਸਾਹਿਬੁ ਏਕ" ਹੈ ਅਤੇ ਨਿਰਣਾ ਕੀਤਾ ਹੈ ਕਿ ਅਸਾਂ "ਪੰਡਿਤ ਮੁਲਾਂ ਛਾਡੇ ਦੋਊ"। ਕੁਝ ਪਦੇ ਮਾਇਆ ਦੇ ਸਰਬ ਵਿਆਪੀ ਜਾਲ ਬਾਰੇ ਹਨ "ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ"। ਪਦਾ ਨੰ: ੧੮ ਵਿਚ ਕਿਸੇ ਘਟਨਾ ਦਾ ਬਿਆਨ ਹੈ ਕਿ ਕਾਜ਼ੀ ਨੇ ਕਬੀਰ ਨੂੰ ਗੰਗਾ ਵਿਚ ਡੋਬੇ ਜਾਣ ਦੀ ਸਜ਼ਾ ਦਿਤੀ ਪਰ ਕਬੀਰ ਬਚ ਗਿਆ।

ਬਾਕੀ ਪਦਿਆਂ ਵਿਚ ਭਗਤੀ ਦ੍ਰਿੜ ਕਰਾਈ ਹੈ :—

ਜਬ ਲਗ ਜਰਾ ਰੋਗੁ ਨਹੀਂ ਆਇਆ ॥
ਜਬ ਲਗ ਕਾਲਿ ਗ੍ਰਸੀ ਨਹੀਂ ਕਾਇਆ ॥
ਜਬ ਲਗੁ ਬਿਕਲ ਭਈ ਨਹੀਂ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗ ਪਾਨੀ ॥

ਕਿਉਂਕਿ

ਇਹੁ ਧਨੁ ਮੇਰੇ ਹਰਿ ਕੋ ਨਾਉ ॥ ਗਾਂਠਿ ਬਾਧਉ ਬੇਚਿ ਨ ਖਾਉ ॥
ਨਾਉ ਮੇਰੇ ਖੇਤੀ ਨਾਉ ਮੇਰੇ ਬਾਰੀ ॥ ਭਗਤਿ ਕਰਉ ਜਨੁ ਸਰਨਿ ਤੁਮਾਰੀ ॥

ਪਦੇ ਨੰ: ੧੦ ਤੇ ੧੭ ਵਿਚ ਰਹਸਵਾਦੀ ਸ਼ਬਦਾਵਲੀ ਵਰਤੀ ਹੈ।

ਅਸ਼ਟਪਦੀਆਂ ਵਿਚੋਂ ਪਹਿਲੀ ਵਿਚ ਹਰੀ ਦਰਸ਼ਨ ਦਾ ਝਲਕਾਰਾ ਦਿੰਦੇ ਹਨ ਅਤੇ

ਦੂਜੀ ਵਿਚ ਉਸ ਦੇ ਵਿਰਾਟ ਵਿਸ਼ਾਲ ਦਰਸ਼ਨ ਦਿੰਦੇ ਹਨ ।

ਅਗਮ ਦ੍ਰੁਗਮ ਗੜਿ ਰਚਿਓ ਬਾਸ ॥ ਜਾ ਮਹਿ ਜੋਤਿ ਕਰੇ ਪਰਗਾਸ ॥

ਬਿਜੁਲੀ ਚਮਕੈ ਹੋਇ ਅਨੰਦੁ ॥ ਜਿਹ ਪਉੜ੍ਹੇ ਪ੍ਰਭ ਬਾਲ ਗੋਬਿੰਦ ॥

ਦੂਜੀ ਅਸ਼ਟਪਦੀ ਵਿਚ 'ਸੌਦਰੁ' ਵਾਲਾ ਕੁਝ ਸੁਆਦ ਹੈ:

ਕੋਟਿ ਸੂਰ ਜਾ ਕੈ ਪਰਗਾਸ ॥ ਕੋਟਿ ਮਹਾ ਦੇਵ ਅਰੁ ਕਬਿਲਾਸ ॥
ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥
ਜਉ ਜਾਚਉ ਤਉ ਕੇਵਲ ਰਾਮ ॥ ਆਨ ਦੇਵ ਸਿਉ ਨਾਹੀ ਕਾਮ ॥

## (੧੫) ਰਾਗ ਬਸੰਤ (੧੧੯੩—੯੫)

ਬਸੰਤ ਰੁਤ ਦੇ ਅਨੁਕੂਲ ਹੈ ਕਬੀਰ ਜੀ ਦਾ ਇਹ ਪਦਾ; ਇਸ ਵਿਚ ਬਸੰਤ ਦਾ ਵਾਤਾਵਰਣ ਅਤੇ ਵਾਈਊ ਮੰਡਲ ਉਸਾਰਿਆ ਹੈ—

ਮਉਲੀ ਧਰਤੀ ਮਉਲਿਆ ਅਕਾਸੁ ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥
ਰਾਜਾ ਰਾਮੁ ਮਉਲਿਆ ਅਨਤ ਭਾਇ ॥ ਜਹ ਦੇਖਉ ਤਹ ਰਹਿਆ ਸਮਾਇ ॥
ਦੁਤੀਆ ਮਉਲੇ ਚਾਰਿ ਬੇਦ ॥ ਸਿੰਮ੍ਰਿਤਿ ਮਉਲੀ ਸਿਉ ਕਤੇਬ ॥
ਸੰਕਰੁ ਮਉਲਿਓ ਜੋਗ ਧਿਆਨ ॥ ਕਬੀਰ ਕੋ ਸੁਆਮੀ ਸਭ ਸਮਾਨ ॥

ਪਦੇ ਨੰ: ੪ ਵਿਚ ਪ੍ਰਹਲਾਦ ਦੀ ਦ੍ਰਿੜ੍ਹਤਾ 'ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ਦਸੀ ਹੈ । ਬਾਕੀ ਪਦੇ ਡੂੰਘੀ ਰਹਸਵਾਦੀ ਸ਼ਬਦਾਵਲੀ ਵਿਚ ਭਗਤੀ ਦ੍ਰਿੜ੍ਹਾਂਦੇ ਹਨ ਅਤੇ ਮਨ ਦੀ ਵਾਸ਼ਨਾਵਾਂ ਤੇ ਕਾਬੂ ਪਾਣ ਦੀ ਜੁਗਤੀ ਦਸਦੇ ਹਨ ।

## (੧੬) ਰਾਗ ਸਾਰੰਗ (੧੨੫੧—੨)

ਦੋ ਪਦਿਆਂ ਵਿਚ ਮਨੁਖ ਦੀ ਤੁਛਤਾ (ਕਹਾ ਨਰ ਗਰਬਸਿ ਥੋਰੀ ਬਾਤ) ਤੇ ਪ੍ਰਭੂ ਦੀ ਬੇਪਰਵਾਹ ਸਮਰਥਾ ਦਸੀ ਹੈ ।

ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ ॥ ਤੇਰੇ ਸੰਤਨ ਕੀ ਹਉ ਚੇਰੀ ॥
ਹਸਤੋ ਜਾਇ ਸੁ ਰੋਵਤੁ ਆਵੈ, ਰੋਵਤੁ ਜਾਇ ਸੁ ਹਸੈ ॥
ਬਸਤੋ ਹੋਇ ਹੋਇ ਸੋ ਊਜਰੁ, ਊਜਰੁ ਹੋਇ ਸੁ ਬਸੈ ॥
ਜਲ ਤੇ ਥਲ ਕਰਿ, ਥਲ ਤੇ ਕੂਆ, ਕੂਪ ਤੇ ਮੇਰੁ ਕਰਾਵੈ ॥
ਧਰਤੀ ਤੇ ਆਕਾਸ ਚਢਾਵੈ, ਚਢੇ ਅਕਾਸ ਗਿਰਾਵੈ ॥
ਭੇਖਾਰੀ ਤੇ ਰਾਜੁ ਕਰਾਵੈ, ਰਾਜਾ ਤੇ ਭੇਖਾਰੀ ॥
ਖਲ ਮੂਰਖ ਤੇ ਪੰਡਿਤੁ ਕਰਿਬੋ, ਪੰਡਿਤ ਤੇ ਮੁਗਧਾਰੀ ॥
ਨਾਰੀ ਤੇ ਜੋ ਪੁਰਖੁ ਕਰਾਵੈ ॥ ਪੁਰਖਨ ਤੇ ਜੋ ਨਾਰੀ ॥

ਕਹੁ ਕਬੀਰ ਸਾਧੂ ਕੋ ਪ੍ਰੀਤਮੁ, ਤਿਸੁ ਮੂਰਤਿ ਬਲਿਹਾਰੀ ॥

(੧੭) ਰਾਗ ਪ੍ਰਭਾਤੀ (੧੩੪੯—੫੦)

ਪਦਾ ਨੰ: ੧ ਤੇ ਨੰ: ੫ "ਪ੍ਰਗਟੀ ਜੋਤਿ ਮਿਟਿਆ ਅੰਧਿਆਰਾ" ਦਾ ਸੁਨੇਹਾ ਦਿੰਦੇ ਹਨ। ਇਹ ਜੋਤਿ ਪ੍ਰਗਟ ਹੁੰਦੀ ਹੈ ਜੇ :

ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯਾਰਾ ॥
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥

ਬਾਕੀ ਪਦਿਆਂ ਵਿਚ :

ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥

ਦਸ ਕੇ, ਹਿੰਦੂ ਮੁਸਲਮ ਏਕਤਾ ਦਾ ਵਿਚਾਰ ਕੀਤਾ ਹੈ :

ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸੁ ਕੇਰਾ ॥
ਹਿੰਦੂ ਮੂਰਤਿ ਨਾਮ ਨਿਵਾਸੀ, ਦੁਹ ਮਹਿ ਤਤੁ ਨ ਹੇਰਾ ॥ ੧ ॥

ਅਲਹ ਰਾਮ ਜੀਵਉ ਤੇਰੇ ਨਾਈ ॥
ਤੂ ਕਰਿ ਮਿਹਰਾਮਤਿ ਸਾਈ ॥ ੧ ॥ ਰਹਾਉ ॥

ਦਖਨਿ ਦੇਸਿ ਹਰੀ ਕਾ ਬਾਸਾ, ਪਛਿਮਿ ਅਲਹ ਮੁਕਾਮਾ ॥
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ, ਏਹੀ ਠਉਰ ਮੁਕਾਮਾ ॥ ੨ ॥

ਬ੍ਰਹਮਨ ਗਿਆਸ ਕਰਹਿ ਚਉਬੀਸਾ, ਕਾਜੀ ਮਹ ਰਮਜਾਨਾ ॥
ਗਿਆਰਹ ਮਾਸ ਪਾਸ ਕੈ ਰਾਖੇ, ਏਕੈ ਮਾਹਿ ਨਿਧਾਨਾ ॥ ੩ ॥

ਕਹਾ ਉਡੀਸੇ ਮਜਨੁ ਕੀਆ, ਕਿਆ ਮਸੀਤਿ ਸਿਰੁ ਨਾਂਏ ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ, ਕਿਆ ਹਜ ਕਾਬੈ ਜਾਂਏ ॥ ੪ ॥

ਏਤੇ ਅਉਰਤ ਮਰਦਾ ਸਾਜੇ, ਏ ਸਭ ਰੂਪ ਤੁਮ੍ਹਾਰੇ ॥
ਕਬੀਰ ਪੂੰਗਰਾ ਰਾਮ ਅਲਹ ਕਾ, ਸਭ ਗੁਰਪੀਰ ਹਮਾਰੇ ॥ ੫ ॥

ਕਹਤੁ ਕਬੀਰੁ ਸੁਨਹੁ ਨਰ ਨਰਵੈ, ਪਰਹੁ ਏਕ ਕੀ ਸਰਨਾ ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ, ਤਬ ਹੀ ਨਿਹਚੈ ਤਰਨਾ ॥ ੬ ॥ ੨ ॥

# ਸਲੋਕ ਭਗਤ ਕਬੀਰ ਜੀਉ ਕੇ

## (੧੩੬੪-੭੭)

ਇਹਨਾਂ ੨੪੩ (ਅਸਲ ਵਿਚ ੨੩੫; ਪੰਜ ਗੁਰੂ ਸਾਹਿਬਾਨ ਦੇ ਹਨ ਅਤੇ ਤਿੰਨ ਹੋਰ ਭਗਤਾਂ ਦੇ) ਸਲੋਕਾਂ ਵਿਚ, ਜੋ ਕਿ ਸਾਰੇ ਦੋ ਸਤਰਾਂ ਦੇ ਪੁਰਾਤਨ ਸਲੋਕ ਦੇ ਤੋਲ ਅਨੁਸਾਰ ਰਚੇ ਹੋਏ ਹਨ, ਕਬੀਰ ਜੀ ਨੇ ਬਹੁਤ ਸਾਰੇ ਉਹ ਮਜ਼ਮੂਨ ਹੀ ਸੰਖੇਪ ਰੂਪ ਵਿਚ ਨਿਭਾਏ ਹਨ, ਜੋ ਆਪ ਦੇ ਪਦਿਆਂ ਵਿਚ ਅੰਕਤ ਹਨ; ਆਪ ਨੇ ਜਾਤ-ਪਾਤ, ਊਚ-ਨੀਚ ਅਤੇ ਹਿੰਦੂ-ਮੁਸਲਮ ਏਕਤਾ ਵਾਲੇ ਵਿਚਾਰ ਇਹਨਾਂ ਵਿਚ ਨਹੀਂ ਲਿਆਂਦੇ ਸਗੋਂ ਇਹ ਸਲੋਕ ਸਮੂਹਕ ਜਿਹੇ ਮਨੁਖੀ ਜੀਵਨ ਆਦਰਸ਼ ਨੂੰ ਚਿਤਰਦੇ ਹਨ, ਮਾਇਆ ਤੋਂ ਸੁਤੰਤਰ ਹੋਣ ਦੀ ਪਰੇਰਨਾ ਦਿੰਦੇ ਹਨ ਅਤੇ ਨਾਮ ਭਗਤੀ ਵਿਚ ਪਰਪੱਕ ਹੋਣਾ ਲੋਚਦੇ ਹਨ। ਇਹਨਾਂ ਸਲੋਕਾਂ ਵਿਚ ਵਿਸ਼ੇ ਨਵੀਨ, ਮੌਲਿਕ ਜਾਂ ਅਲੌਕਿਕ ਨਹੀਂ, ਕਿਤੇ ਕਿਤੇ ਕੋਈ ਕਾਵਿਕ ਚਮਤਕਾਰ ਹੈ; ਪਰ ਇਹਨਾਂ ਦਾ ਉਪਦੇਸ਼ਾਤਮਕ ਪੱਖ ਤੇ ਨਿਰੰਤਰ ਇਕੋ ਤੋਲ ਵਿਚ ਨਿਭਾਇਆ ਜਾਣਾ, ਇਹਨਾਂ ਦੀ ਪਰਾਪਤੀ ਹਨ। ਕਬੀਰ ਜੀ ਦੀ ਕਲਾਤਮਕ ਮਹਾਨਤਾ ਇਹਨਾਂ ਸਲੋਕਾਂ ਤੇ ਨਿਰਭਰ ਨਹੀਂ ਹੈ, ਭਾਵੇਂ ਸਰਵ-ਪ੍ਰਿਅ ਇਹੋ ਹੀ ਹੋ ਸਕੇ ਹਨ। ਆਮ ਸਾਧੂ ਮਹਾਤਮਾ ਇਹ ਸਲੋਕ ਪੜ੍ਹਦੇ, ਸੁਣਾਂਦੇ ਦੇਖੇ ਜਾਂਦੇ ਹਨ—ਬਹੁਤ ਵਾਰੀ ਬੋਲੇ ਜਾਂਦੇ ਸਲੋਕਾਂ ਦੀ ਸ਼ਬਦਾਵਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਸਲੋਕਾਂ ਨਾਲੋਂ ਵਿਭਿੰਨ ਹੋ ਗਈ ਹੈ—ਜ਼ਬਾਨੀ ਪਰਚਲਤ ਹੋਣ ਕਰਕੇ।

ਕਬੀਰ ਜੀ ਦਾ ਮੁਖ ਵਿਸ਼ਵਾਸ਼ ਇਹ ਹੈ:

ਕਬੀਰ ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ, ਬਹੁਰਿ ਨ ਲਾਗਹਿ ਡਾਰ ॥ ੩੦ ॥

ਇਸ ਲਈ ਜੀਵਨ ਉਦੇਸ਼ ਨੂੰ ਸਮਝਣਾ ਚਾਹੀਦਾ ਹੈ; ਉਦੇਸ਼ ਹੈ:

ਕਬੀਰ ਕਾਮਿ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥
ਅਮਰਾਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ ॥ ੧੯੩ ॥

ਕਬੀਰ ਜੀ ਨੇ ਆਪ ਇਸ ਉਦੇਸ਼ ਨੂੰ ਪਰਾਪਤ ਕੀਤਾ ਤੇ ਆਪ ਦਾ ਮਨ ਗੰਗਾ ਜਲ ਵਾਂਗ ਨਿਰਮਲ ਹੋ ਗਿਆ:

ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥ ੫੫ ॥

ਸਿਮਰਨ ਹੀ ਰਸਤਾ ਹੈ, ਕਬੀਰ ਜੀ ਕਹਿੰਦੇ ਹਨ:

ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥
ਤਾਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥ ੬੩ ॥

ਸਿਮਰਨ ਲਈ ਹੰਕਾਰ ਨੂੰ ਮਾਰਨਾ ਜ਼ਰੂਰੀ ਹੈ:

**ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ ॥**
**ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੁੋਬਿੰਦੁ ॥ ੬ ॥**

ਮਾਇਆ ਨੂੰ ਜਿਤਣਾ ਵੀ ਜ਼ਰੂਰੀ ਹੈ :

**ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥**
**ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥ ੮ ॥**
**ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥**
**ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥ ੩੮ ॥**

ਮਾਇਆ ਦਾ ਮੋਹ ਅਗਿਆਨਤਾ ਹੈ ਅਤੇ ਇਸ ਨਾਲ ਹੋਰ ਪਾਪ ਬ੍ਰਿਤੀ ਉਪਜਦੀ ਹੈ :

**ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥ ੧੫੫ ॥**

ਮਾਇਆ ਤੇ ਜਿਤ ਅਤੇ ਸਿਮਰਨ ਦੀ ਲਗਨ ਗੁਰੂ ਦੀ ਕਿਰਪਾ ਨਾਲ ਪਰਾਪਤ ਹੁੰਦੇ ਹਨ :

**ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕ ॥**
**ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥ ੧੫੭ ॥**

ਸਿਮਰਨ ਵਾਲੇ ਲੋਕ ਸੰਤ ਹਨ; ਸੰਤ ਇਕ ਸੁਭਾ ਹੈ :

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ, ਤ ਸੀਤਲਤਾ ਨ ਤਜੰਤ ॥ ੧੭੪ ॥**

## ੫. ਵਿਸ਼ੇਸ਼ ਵਿਚਾਰ

ਕਬੀਰ ਜੀ ਨੂੰ ਸਰਬ ਸੰਮਤੀ ਨਾਲ ਨਿਰਗੁਣ ਕਾਵਿਧਾਰਾ ਦਾ ਮੁਖ ਪ੍ਰਤੀਨਿਧ ਮੰਨਿਆ ਗਿਆ ਹੈ, ਪਰ ਆਪ ਨਿਰੋਲ ਰੂਪ ਵਿਚ ਨਿਰਗੁਣਵਾਦੀ ਨਹੀਂ; ਆਪ ਦੀ ਰਚਨਾ ਵਿਚ ਪਰਮਾਤਮਾ ਅਵਤਾਰ ਦਾ ਰੂਪ ਵੀ ਧਾਰਦਾ ਹੈ ਅਤੇ ਭਗਤ ਨਾਲ ਮਨੁਖੀ ਸੰਬੰਧ ਵਿਚ ਵੀ ਆਉਂਦਾ ਹੈ। ਪਰਮੁਖ ਤੌਰ ਤੇ ਆਪ ਨਿਰਗੁਣਵਾਦੀ ਹੀ ਹਨ ; ਉਵੇਂ ਜਿਵੇਂ ਗੁਰੂ ਸਾਹਿਬਾਨ ਹਨ।

ਪਰਮੁਖ ਤੌਰ ਤੇ ਕਬੀਰ ਜੀ ਦੀ ਬਾਣੀ ਵਿਚ ਨਾਮ-ਭਗਤੀ ਤੇ ਗੁਰੂ-ਭਗਤੀ ਤੇ ਸਾਧੂ-ਭਗਤੀ ਪਰਧਾਨ ਹਨ ; ਮਨ ਦਾ ਸੰਜਮ ਤੇ ਮਾਇਆ ਦੇ ਤਿਆਗ ਆਪ ਦੇ ਵਿਸ਼ੇਸ਼

ਵਿਸ਼ੇ ਹਨ। ਕਬੀਰ ਜੀ ਨੇ ਬਾਣੀ ਵਿਚ ਅਨੇਕ ਥਾਂਈਂ ਪ੍ਰਭੂ ਨਾਲ ਆਪਣੀ ਅਭੇਦਤਾ ਦਰਸਾਈ ਹੈ, ਸਗੋਂ ਪ੍ਰਭੂ ਨੂੰ ਆਪਣੇ ਵਸ ਦਸਿਆ ਹੈ। ਪਰ ਬ੍ਰਹਮ, ਜੀਵ ਤੇ ਜਗਤ (ਪ੍ਰਕ੍ਰਿਤੀ) ਬਾਰੇ ਦਾਰਸ਼ਨਿਕ ਵਿਚਾਰ; ਨਾਮ, ਗੁਰੂ ਤੇ ਮਨ ਦੇ ਦੁਆਲੇ ਘੁੰਮਣ ਵਾਲੇ ਧਾਰਮਕ ਸਾਧਨਾਂ ਦੇ ਵਿਚਾਰ; ਅਤੇ ਸਮਾਜ ਵਿਚ ਮਨੁਖੀ ਬਰਾਬਰੀ, ਧਾਰਮਕ ਸਮਤਾ ਤੇ ਸਦਾਚਾਰ ਦੇ ਵਿਚਾਰ ਤਾਣੇ ਪੇਟੇ ਵਾਂਗ ਆਪ ਦੀ ਰਚਨਾ ਵਿਚ ਬੁਣੇ ਪਏ ਹਨ। ਨਮੂਨੇ ਮਾਤਰ, ਇਹਨਾਂ ਵਿਸ਼ਿਆਂ ਤੇ ਆਪ ਦੇ ਵਿਚਾਰ ਇਹ ਹਨ :

ਨਿਰਗੁਣ ਬ੍ਰਹਮ

(੧) ਨਿਵਰੈ ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰਿ ਮਾਨਿਆ ॥
ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ ॥
ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ ॥
ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ ॥
(ਗਉੜੀ, ੩੩੩)

ਸਰਗੁਣ ਪ੍ਰਭੂ

ਓਇ ਜੁ ਦੀਸਹਿ ਅੰਬਰਿ ਤਾਰੇ ॥ ਕਿਨਿ ਓਇ ਚੀਤੇ ਚੀਤਨਹਾਰੇ ॥ ੧ ॥
ਕਹੁ ਰੇ ਪੰਡਿਤ ਅੰਬਰੁ ਕਾਸਿਉ ਲਾਗਾ ॥ ਬੂਝੈ ਬੂਝਨਹਾਰੁ ਸਭਾਗਾ ॥੧॥ਰਹਾਉ॥
ਸੂਰਜ ਚੰਦੁ ਕਰਹਿ ਉਜੀਆਰਾ ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥੨॥
ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥ ੩ ॥ ੨੯ ॥
(ਗਉੜੀ, ਪੰਨਾ ੩੨੯)

ਆਪੇ ਪਾਵਕੁ ਆਪੇ ਪਵਨਾ ॥ ਜਾਰੈ ਖਸਮੁ ਤ ਰਾਖੈ ਕਵਨਾ ॥ ੧ ॥
ਰਾਮ ਜਪਤ ਤਨੁ ਜਰਿ ਕੀ ਨ ਜਾਇ ॥
ਰਾਮ ਨਾਮ ਚਿਤੁ ਰਹਿਆ ਸਮਾਇ ॥ ੧ ॥ ਰਹਾਉ ॥
ਕਾ ਕੋ ਜਰੈ ਕਾਹਿ ਹੋਇ ਹਾਨਿ ॥ ਨਟ ਵਟ ਖੇਲੈ ਸਾਰਿਗ ਪਾਨਿ ॥ ੨ ॥
ਕਹੁ ਕਬੀਰ ਅਖਰ ਦੁਇ ਭਾਖਿ ॥ ਹੋਇਗਾ ਖਸਮੁ ਤ ਲੇਇਗਾ ਰਾਖਿ ॥ ੩ ॥
(ਗਉੜੀ, ਪੰਨਾ ੩੨੯)

ਗੁਰੂ

ਤਹ ਪਾਵਸ ਸਿੰਧੁ ਧੂਪ ਨਹੀ ਛਹੀਆ, ਤਹ ਉਤਪਤਿ ਪਰਲਉ ਨਾਹੀ ॥
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ, ਸੁੰਨ ਸਮਾਧਿ, ਦੋਊ ਤਹ ਨਾਹੀ ॥੧॥
ਸਹਜ ਕੀ ਅਕਥ ਕਥਾ ਹੈ ਨਿਰਾਰੀ ॥

ਤੁਲਿ ਨਹੀ ਚਢੈ, ਜਾਇ ਨ ਮੁਕਾਤੀ, ਹਲੁਕੀ ਲਗੈ ਨ ਭਾਰੀ ॥੧॥ ਰਹਾਉ ॥
ਅਰਧ ਉਰਧ ਦੋਊ ਤਹ ਨਾਹੀ, ਰਾਤਿ ਦਿਨਸੁ ਤਹ ਨਾਹੀ ॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ, ਸਤਿਗੁਰ ਤਹਾ ਸਮਾਹੀ ॥ ੨ ॥
ਅਗਮ ਅਗੋਚਰੁ ਰਹੈ ਨਿਰੰਤਰਿ, ਗੁਰ ਕਿਰਪਾ ਤੇ ਲਹੀਐ ॥
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ, ਸਤਸੰਗਤਿ ਮਿਲਿ ਰਹੀਐ ॥੩॥੪॥੪੮॥

(ਗਉੜੀ, ਪੰਨਾ ੩੩੩)

ਗੁਰ ਕੈ ਬਾਣਿ ਬਜਰ ਕਲ ਛੇਦੀ, ਪ੍ਰਗਟਿਆ ਪਦੁ ਪਰਗਾਸਾ ॥
ਸਕਤਿ ਅਧੇਰ, ਜੇਵੜੀ ਭ੍ਰਮੁ ਚੂਕਾ, ਨਿਹਚਲੁ ਸਿਵ ਘਰਿ ਬਾਸਾ ॥

(ਗਉੜੀ, ਪੰਨਾ ੩੩੨)

ਨਾਮ

ਗਗਨਿ ਰਸਾਲ ਚੁਐ ਮੇਰੀ ਭਾਠੀ ॥ ਸੰਚਿ ਮਹਾ ਰਸੁ ਤਨੁ ਭਇਆ ਕਾਠੀ ॥੧॥
ਉਆ ਕਉ ਕਹੀਐ ਸਹਜ ਮਤਵਾਰਾ ॥
ਪੀਵਤ ਰਾਮ ਰਸੁ ਗਿਆਨ ਬੀਚਾਰਾ ॥ ੧ ॥ ਰਹਾਉ ॥
ਸਹਜ ਕਲਾਲਨਿ ਜਉ ਮਿਲਿ ਆਈ ॥ ਆਨੰਦਿ ਮਾਤੇ ਅਨਦਿਨੁ ਜਾਈ ॥ ੨ ॥
ਚੀਨਤ ਚੀਤੁ ਨਿਰੰਜਨ ਲਾਇਆ ॥ ਕਹੁ ਕਬੀਰ ਤੌ ਅਨਭਉ ਪਾਇਆ ॥੩॥੨੭॥

(ਗਉੜੀ, ਪੰਨਾ ੩੨੮)

ਮਾਇਆ

(੧) ਬਿਖਿਆ ਬਿਆਪਿਆ ਸਗਲ ਸੰਸਾਰੁ ॥ ਬਿਖਿਆ ਲੈ ਡੂਬੀ ਪਰਵਾਰੁ ॥੧॥
ਰੇ ਨਰ ਨਾਵ ਚਉੜਿ ਕਤ ਬੋੜੀ ॥
ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ ॥ ੧ ॥ ਰਹਾਉ ॥
ਸੁਰਿ ਨਰ ਦਾਧੇ ਲਾਗੀ ਆਗਿ ॥ ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ ॥੨॥
ਚੇਤਤ ਚੇਤਤ ਨਿਕਸਿਓ ਨੀਰੁ ॥ ਸੋ ਜਲੁ ਨਿਰਮਲੁ ਕਥਤ ਕਬੀਰੁ ॥ ੩ ॥

(ਗਉੜੀ, ੩੨੮)

ਮਨ ਤੇ ਸੰਜਮ

(੧) ਰੇ ਜਨ ਮਨੁ ਮਾਧਉ ਸਿਉ ਲਾਈਐ ॥ ਚਤੁਰਾਈ ਨ ਚਤੁਰ ਭੁਜੁ ਪਾਈਐ ॥
ਪਰਹਰੁ ਲੋਭੁ ਅਰੁ ਲੋਕਾ ਚਾਰੁ ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ॥
ਕਰਮ ਕਰਤ ਬਧੇ ਅਹੰਮੇਵ ॥ ਮਿਲਿ ਪਾਥਰ ਕੀ ਕਰਹੀ ਸੇਵ ॥
ਕਹੁ ਕਬੀਰ ਭਗਤਿ ਕਰਿ ਪਾਇਆ ॥ ਭੋਲੇ ਭਾਇ ਮਿਲੇ ਰਘੁਰਾਇਆ ॥

(ਗਉੜੀ, ੩੨੪)

(੨) ਅਬ ਮਨੁ ਉਲਟਿ ਸਨਾਤਨੁ ਹੂਆ ॥ ਤਬ ਜਾਨਿਆ ਜਬ ਜੀਵਤ ਮੂਆ ॥
ਕਹੁ ਕਬੀਰ ਸੁਖਿ ਸਹਜਿ ਸਮਾਵਉ ॥
ਆਪਿ ਨ ਡਰਉ ਨ ਅਵਰ ਡਰਾਵਉ ॥ (ਗਉੜੀ, ੩੨੭)

(੩) ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨ ਦੇ ਰਾਮੁ ਲੀਆ ਹੈ ਮੋਲਿ ॥
ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥
ਸਹਜ ਸੁਭਾਇ ਮੇਰਾ ਮਨੁ ਮਾਨਿਆ ॥ (ਗਉੜੀ, ੩੨੭)

(੪) ਮਨ ਕਾ ਸੁਭਾਉ ਮਨਹਿ ਬਿਆਪੀ ॥ ਮਨਹਿ ਮਾਰਿ ਕਵਨ ਸਿਧਿ ਥਾਪੀ ॥੧॥
ਕਵਨੁ ਸੁ ਮੁਨਿ ਜੋ ਮਨੁ ਮਾਰੈ ॥
ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥ ੧ ॥ ਰਹਾਉ ॥
ਮਨ ਅੰਤਰਿ ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ ਭਗਤਿ ਨ ਹੋਈ ॥ ੨ ॥
ਕਹੁ ਕਬੀਰ ਜੋ ਜਾਨੈ ਭੇਉ ॥
ਮਨੁ ਮਧੁ ਸੂਦਨੁ ਤ੍ਰਿਭਵਣ ਦੇਉ ॥ ੩ ॥ ੨੮ ॥ (ਗਉੜੀ, ੩੨੯)

(੫) ਇਸੁ ਮਨ ਕਉ ਨਹੀ ਆਵਨ ਜਾਨਾ ॥
ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ ॥
ਇਸ ਮਨ ਕਉ ਰੂਪੁ ਨ ਰੇਖਿਆ ਕਾਈ ॥
ਹੁਕਮੇ ਹੋਇਆ ਹੁਕਮੁ ਬੂਝਿ ਸਮਾਈ ॥
ਇਸ ਮਨ ਕਾ ਕੋਈ ਜਾਨੈ ਭੇਉ ॥
ਇਹ ਮਨਿ ਲੀਣ ਭਏ ਸੁਖਦੇਉ ॥
ਜੀਉ ਏਕੁ ਅਰੁ ਸਗਲ ਸਰੀਰਾ ॥
ਇਸੁ ਮਨ ਕਉ ਰਵਿ ਰਹੇ ਕਬੀਰਾ ॥ (ਗਉੜੀ, ੩੩੦)

ਜਿਥੇ ਕਬੀਰ ਜੀ ਦੇ ਦਾਰਸ਼ਨਕ, ਧਾਰਮਕ ਤੇ ਸਮਾਜਕ ਵਿਚਾਰ ਬੁਨਿਆਦੀ ਸਿਧਾਂਤਕ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੋਰ ਕਵੀਆਂ ਨਾਲ ਸਾਂਝੇ ਹਨ; ਉਥੇ ਆਪ ਦੇ ਕੁਝ ਨਿਖੜਵੇਂ ਵਿਚਾਰ ਵੀ ਹਨ, ਜੋ ਘਟੋ ਘਟ ਬਲ (emphasis) ਕਰਕੇ ਭਿੰਨ ਜ਼ਰੂਰ ਪ੍ਰਤੀਤ ਹੁੰਦੇ ਹਨ। ਕਬੀਰ ਜੀ ਨੇ ਵਿਸ਼ੇਸ਼ ਜ਼ੋਰ ਇਹਨਾਂ ਵਿਚਾਰਾਂ ਤੇ ਦਿਤਾ ਹੈ :

(੧) ਕਬੀਰ ਜੀ ਦੀ ਸਾਰੀ ਬਾਣੀ ਵਿਚ ਇਸ ਵਿਚਾਰ ਤੇ ਬੜਾ ਹੀ ਬਲ ਦਿਤਾ ਗਇਆ ਹੈ ਕਿ ਸਾਰੇ ਬ੍ਰਹਮੰਡ ਵਿਚ ਸਾਂਝ, ਸਮਤਾ ਤੇ ਸਮਾਨਤਾ ਹੈ। ਸਾਰੇ ਧਰਮਾਂ ਵਿਚ ਇਕ ਸਾਂਝ ਹੈ, ਉਹ ਸਾਂਝ ਸ਼ਖ਼ਸੀਅਤ ਦੇ ਸਦਾਚਾਰਕ ਤੇ ਆਦਰਸ਼ਵਾਦੀ ਵਤੀਰੇ ਦੀਆਂ ਕੀਮਤਾਂ ਦੀ ਹੈ; ਸਾਰੀ ਮਨੁਖਤਾ ਵਿਚ ਸਰੀਰਕ, ਆਤਮਕ ਤੇ ਮਾਨਸਕ ਸਾਂਝ ਹੈ, ਸਾਰਿਆਂ ਵਿਚ ਇਕ ਨੂਰ

(ਜੋਤਿ, ਆਤਮਾ) ਦੀ ਲਿਸ਼ਕ ਹੈ। ਇਸ ਲਈ ਹਿੰਦੂ-ਮੁਸਲਿਮ ਬਖੇੜੇ ਨਿਰਮੂਲ ਹਨ। 'ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ' ਦਾ ਪਦਾ ਤੇ ਪ੍ਰਭਾਤੀ ਰਾਗੀ ਦੀ ਹੋਰ ਰਚਨਾ ਵੇਖੋ। ਗਉੜੀ ਤੇ ਆਸਾ ਰਾਗ ਵਿਚ ਆਪ ਦੀ ਰਚਨਾ ਜਾਤ-ਪਾਤ ਦੇ ਖੰਡਨ ਦੇ ਇਸੇ ਸਿਧਾਂਤ ਦਾ ਪਰਮਾਣ ਹੈ। (ਵੇਖੋ, 'ਬਾਣੀ ਸਰਵੇਖਣ' ਵਿਚ ਇਹਨਾਂ ਰਾਗਾਂ ਵਿਚੋਂ ਦਿਤੀਆਂ ਉਧਾਰਨਾਂ।)

(੨) ਗੁਰੂ ਨਾਨਕ ਦੇਵ ਜੀ ਦੀ ਤਰ੍ਹਾਂ ਹੀ ਆਪ ਪਹਿਲੇ, ਹਿੰਦੂ ਤੇ ਮੁਸਲਿਮ ਧਾਰਮਕ ਕਰਮ-ਕਾਂਡ ਦੇ ਨਖੇਧੀ ਹੋਏ ਹਨ, ਘਟੋ ਘਟ, ਆਪ ਨੇ ਹਰ ਧਾਰਮਕ ਰਸਮ ਤੇ ਚਿੰਨ੍ਹ ਦੇ ਅੰਤਰੀਵ ਸਦਾਚਾਰਕ ਅਰਥ ਦਸੇ ਹਨ। ਆਪ ਨੇ 'ਜੀਵਤ ਪਿਤਰ ਨਾ ਮਾਨੈ ਕੋਊ ਮੂਏ ਸਿਰਾਧ ਕਰਾਹੀਂ' ਦਾ ਵਿਅੰਗਾਤਮਕ ਵਿਚਾਰ ਦਿਤਾ। (ਵੇਖੋ ਬਾਣੀ ਸਰਵੇਖਣ ਵਿਚ ਰਾਗ ਗਉੜੀ, ਆਸਾ ਤੇ ਰਾਮਕਲੀ।)

(੩) ਸੁਤੇ ਸਿਧ ਹੀ ਆਪ ਦੀ ਰਚਨਾ ਵਿਚ ਆਤਮ-ਕਥਾ ਹੈ; ਇਹ ਕਥਾ ਸਰੀਰਕ ਜੀਵਨੀ ਦੀ ਵੀ ਹੈ ਅਤੇ ਆਤਮਕ ਜੀਵਨੀ ਦੀ ਵੀ। ਆਪਣੇ ਕਿੱਤੇ, ਜ਼ਾਤ ਤੇ ਘਰੋਗੀ ਜੀਵਨ ਵਲ ਆਪ ਨੇ ਅਨੇਕ ਸੰਕੇਤ ਕੀਤੇ ਹਨ; ਸਮਕਾਲੀ ਕਾਜ਼ੀਆਂ ਤੇ ਬਾਦਸ਼ਾਹ ਦੇ ਜ਼ੋਰ-ਜ਼ੁਲਮ ਵਲ ਵੀ ਇਸ਼ਾਰੇ ਕੀਤੇ ਹਨ; ਸੁਤੇ ਸਿਧ ਹੀ ਆਪ ਦਾ ਸਮਕਾਲੀ ਸਮਾਜ ਵੀ ਆਪ ਦੀ ਰਚਨਾ ਵਿਚੋਂ ਪ੍ਰਗਟ ਹੈ। ਪਰ ਆਪ ਦੀ ਰਚਨਾ ਦਾ ਬਹੁਤ ਭਾਗ ਆਪ ਦੇ ਆਤਮਕ ਪਧਰ ਦੀ ਸੂਚਨਾ ਹੈ।

(੪) ਸਰਬ ਸਾਂਝੀਆਂ ਸਦਾਚਾਰਕ ਤੇ ਆਦਰਸ਼ਕ ਕੀਮਤਾਂ ਤੇ ਆਪ ਨੇ ਵਿਸ਼ੇਸ਼ ਬਲ ਦਿਤਾ ਹੈ। ਰਸਮੀ ਬੁਤ ਪੂਜਾ ਦਾ ਖੰਡਨ ਕੀਤਾ ਹੈ; ਦੇਵੀ ਦੇਵਤਿਆਂ ਦੀ ਨਿਖੇਧੀ ਕੀਤੀ ਹੈ; ਰਸਮੀ ਆਰਤੀ ਨੂੰ ਅਧਿਆਤਮਕ ਤੇ ਸਦਾਚਾਰਕ ਕੀਮਤਾਂ ਦਾ ਪ੍ਰਤੀਕ ਬਣਾ ਕੇ ਦਰਸਾਇਆ ਹੈ।

## ੬. ਸ਼ੈਲੀ

ਕਬੀਰ ਜੀ ਦੀ ਸ਼ੈਲੀ ਦਾ ਪਰਮੁਖ ਰੂਪ, ਰਸ ਤੇ ਰੰਗ ਉਹੀ ਹੈ ਜੋ ਪੰਜਾਬ ਦੇ ਜਮ ਪਲ ਗੁਰੂ ਸਾਹਿਬਾਨ ਦੀ ਸ਼ੈਲੀ ਦਾ ਹੈ, ਭਾਵੇਂ ਕਬੀਰ ਜੀ ਪੰਜਾਬੀ ਨਹੀਂ ਸਨ। ਇਸ ਗਲ ਦੇ ਕਈ ਕਾਰਨ ਹੋ ਸਕਦੇ ਹਨ ਜਿਵੇਂ ਕਿ (ੳ) ਕਬੀਰ ਜੀ ਦੀ ਬਾਣੀ ਪੰਜਾਬੀ ਜ਼ਬਾਨਾਂ ਤੇ ਖੇਡਦੀ ਇਹ ਰੂਪ ਧਾਰਨ ਕਰ ਗਈ। (ਅ) ਕਬੀਰ ਜੀ ਨੇ ਉਸੇ ਸਰਬ ਸਾਂਝੀ ਭਾਰਤੀ ਭਾਸ਼ਾ ਵਿਚ ਲਿਖਿਆ ਜਿਸ ਨੂੰ ਸਾਧ ਭਾਖਾ ਆਖਦੇ ਸਨ ਅਤੇ ਜੋ ਭਾਰਤ ਦੇ ਸਾਰੇ ਹਿਸਿਆਂ ਵਿਚ ਸਹਿਜੇ ਸਮਝੀ ਜਾ ਸਕਦੀ ਸੀ; (ੲ) ਉਸ ਵੇਲੇ ਭਾਰਤੀ ਬੋਲੀਆਂ ਵਿਚ ਵਖੇਵਾਂ ਬਹੁਤ

ਘਟ ਸੀ; (ਸ) ਗੁਰੂ ਅਰਜਨ ਸਾਹਿਬ ਨੇ ਭਗਤ ਬਾਣੀ ਸੰਪਾਦਨ ਕਰਨ ਵੇਲੇ ਸ਼ਬਦਾਵਲੀ ਨੂੰ ਕਿਸੇ ਹਦ ਤੀਕ ਪੰਜਾਬੀ ਰੰਗਣ ਦੇ ਦਿਤੀ; ਆਦਿ। ਆਪ ਦੀ ਸ਼ੈਲੀ ਦਾ ਪੰਜਾਬੀ ਰੰਗ ਅਧੁਨਿਕ ਪੰਜਾਬੀ ਨਾਲੋਂ ਬਹੁਤ ਭਿੰਨ ਹੈ, ਉਤਨਾ ਹੀ ਭਿੰਨਾ ਜਿਤਨਾ ਗੁਰੂ ਸਾਹਿਬਾਨ ਦੀ ਰਚਨਾ ਦਾ ਹੈ। ਇਹ ਹੈ ਕਬੀਰ-ਸ਼ੈਲੀ ਦੀ ਪਹਿਲੀ ਬੁਨਿਆਦੀ ਪਰਵਿਰਤੀ। ਹੇਠ ਉਹਨਾਂ ਦੀ ਸ਼ੈਲੀ ਦੀਆਂ ਹੋਰ ਵਿਸ਼ੇਸ਼ ਪਰਵਿਰਤੀਆਂ ਦਾ ਵਿਸ਼ਲੇਸ਼ਣ ਕਰਦੇ ਹਾਂ। ਇਕ ਗਲ ਇਥੇ ਇਹ ਵੀ ਸਮਝ ਲੈਣੀ ਚਾਹੀਦੀ ਹੈ ਕਿ ਕਬੀਰ ਜੀ ਦੀ ਸ਼ੈਲੀ ਦੀ ਬਹੁਤ ਸਾਰੀ ਢਾਲ, ਰੂਪ, ਰਸ, ਰੰਗ ਆਦਿ ਉਹ ਹਨ ਜੋ ਗੁਰੂ ਨਾਨਕ ਸਾਹਿਬ ਦੀ ਸ਼ੈਲੀ ਦੇ ਹਨ। ਇਹਨਾਂ ਦੋਹਾਂ ਮਹਾਂਪੁਰਸ਼ਾਂ ਦੀ ਪ੍ਰਤਿਭਾ ਵਿਚ—ਵਿਚਾਰਾਤਮਕ ਤੇ ਸ਼ੈਲੀਗਤ—ਬਹੁਤ ਸਾਰੀ ਸਮਤਾ ਤੇ ਸਾਂਝ ਹੈ।

ਕਬੀਰ ਜੀ ਦੀ ਸ਼ੈਲੀ ਤਿਖੀ, ਚੁਸਤ, ਨੁਕੀਲੀ, ਵਿਅੰਗਾਤਮਕ, ਨਾਟਕੀ, ਕਾਵਿਕ-ਨਿਆਏਸ਼ੀਲਤਾ ਵਾਲੀ, ਅਲੋਚਨਾਤਮਕ, ਕਟਾਖਮਈ, ਭਰਵੀਂ, ਸੰਕੋਚਵੀਂ, ਗੁਟ, ਤੇ ਕਈ ਥਾਈਂ ਡੂੰਘੇ ਘਾਓ ਕਰਨ ਵਾਲੀ, ਵਿਹੁਲੀ ਤੇ ਚੁਭਵੀਂ ਹੈ। ਕਬੀਰ ਜੀ ਦੇ ਅਲੰਕਾਰ ਪਰੰਪਰਾਈ ਤੇ ਕਈ ਥਾਂਈਂ ਮਿਥਿਹਾਸ-ਆਸਰਤ ਹਨ। ਕਬੀਰ ਜੀ ਦੇ ਮੁਖ ਅਲੰਕਾਰ ਰੂਪਕ ਤੇ ਉਪਮਾ ਹੀ ਹਨ ਅਤੇ ਇਹ ਦੋਵੇਂ ਭਾਰਤੀ ਰਹਿਸਵਾਦੀ ਅਲੰਕਾਰ ਪਰਨਾਲੀ ਦੇ ਅਨੁਸਾਰੀ ਹਨ। ਗੁਰੂ ਨਾਨਕ ਸਾਹਿਬ ਵਾਂਗ ਹੀ ਕਬੀਰ ਜੀ ਦੀ ਸ਼ੈਲੀ ਵਿਚ ਬਜ਼ੁਰਗੀ ਵਾਲੀ ਗੰਭੀਰਤਾ ਵਾਲਾ ਗੂੜ੍ਹਾ ਤੇ ਸੰਜਮੀ ਹਾਸਾ ਸਦਾ ਮੌਜੂਦ ਰਹਿੰਦਾ ਹੈ। ਆਪ ਦੀ ਹਰ ਕਵਿਤਾ ਦਾ ਅਰੰਭ ਸਿਧਾ ਤੇ ਨਾਟਕੀ ਹੁੰਦਾ ਹੈ, ਸਿਧਾ ਦਾ ਭਾਵ ਇਹ ਕਿ ਆਪ ਝਟ ਹੀ ਅਸਲ ਵਿਸ਼ੇ ਤੇ ਪੁਜ ਜਾਂਦੇ ਹਨ ਤੇ ਨਾਟਕੀ ਦਾ ਭਾਵ ਇਹ ਕਿ ਵਿਸ਼ੇ ਬਾਰੇ ਆਪ ਦੇ ਪ੍ਰਤੀਕਰਮ ਬੜੇ ਅਨੋਖੇ, ਮੌਲਿਕ ਤੇ ਵਿਕਲੋਤਰੇ ਹੁੰਦੇ ਹਨ—ਬਹੁਤ ਵਾਰੀ ਬਿਲਕੁਲ ਜਾਤੀ ਅਤੇ ਅਨੂਠੇ ਤੇ ਅਲੌਕਿਕ। ਰਹਸਮਈ ਸੰਕੋਚ ਆਪ ਦੀ ਸ਼ੈਲੀ ਵਿਚ ਸਮਸਤ ਤੇ ਸਰਬਵਿਆਪੀ ਹੈ—ਆਪ ਥੋੜਾ ਜਿਹਾ ਕਹਿ ਕੇ ਬਹੁਤ ਸਾਰਾ ਸੁਝਾ ਦਿੰਦੇ ਹਨ। ਆਪ ਦੀ ਸ਼ੈਲੀ ਡੂੰਘੀ ਭਾਵਕਤਾ ਤੇ ਸਮਰਥ ਕਲਪਨਾ ਦਾ ਜੀਂਦਾ ਜਾਗਦਾ ਪਰਮਾਣ ਹੈ। ਆਪ 'ਸੁੰਦਰ', 'ਸੋ ਪੁਰਖ', 'ਗਗਨ ਮੈ ਥਾਲ' ਦੇ ਵਾਈਉ ਮੰਡਲ ਵਿਚ ਪੁਜ ਸਕਦੇ ਸਨ। ਆਪ ਦੀ ਰਚਨਾ ਦਾ ਆਮ ਵਾਈਉ-ਮੰਡਲ ਗੰਭੀਰ ਹੈ, ਭਾਵੇਂ ਰਸ ਹਾਸ ਦਾ ਵੀ ਹੋਵੇ; ਆਪ ਦੀ ਅਲੋਚਨਾ ਕਰੜੀ ਤੇ ਤੁੰਦ ਹੈ; ਆਪ ਬ੍ਰਾਹਮਣ ਨੂੰ ਉਚ-ਜਾਤੀ ਹੋਣ ਦੇ ਮਾਣ ਤੋਂ ਤਿੱਠ ਕਰ ਕੇ ਇਕ ਗੁਝੀ ਸੰਤੁਸ਼ਟਤਾ ਪਰਾਪਤ ਕਰਦੇ ਪਰਤੀਤ ਹੁੰਦੇ ਹਨ; ਇਸਲਾਮ ਦੇ ਅੰਧ-ਵਿਸ਼ਵਾਸ਼ ਤੇ ਮੁਸਲਮਾਨੀ ਰਾਜਸੀ ਹਉਮੈ ਨੂੰ ਵੀ ਤਿੱਠ ਕਰਨ ਤੇ ਤੁਲੇ ਹੋਏ ਜਾਪਦੇ ਹਨ। ਮਨਮੁਖਾਂ ਤੇ ਬੀਰੇ ਖਾਨਾਂ ਨੂੰ ਟਿੱਚ ਸਮਝਦੇ ਹਨ। ਸੰਤ-ਦੰਖੀਆ ਦੀ ਮੂਰਖਤਾ ਨੂੰ ਟਿਚਕਰ ਕਰਦੇ ਹਨ—ਇਸ ਤਰ੍ਹਾਂ ਆਪ ਗੁਰੂ ਗ੍ਰੰਥ ਸਾਹਿਬ ਵਿਚ ਉਹ ਦਰਜਾ ਵੀ ਪਰਾਪਤ ਕਰ ਜਾਂਦੇ ਹਨ ਜੋ ਪੰਜਾਬੀ ਕਵਿਤਾ ਵਿਚ 'ਸੁਥਰੇ'

ਨੂੰ ਪਰਾਪਤ ਹੈ। ਮੰਨਣਾ ਪਏਗਾ ਕਿ ਕਬੀਰ ਜੀ ਦੀਆਂ ਕੁਝ ਰਚਨਾਵਾਂ ਵਿਚ ਪ੍ਰਤੀਕ ਰਹਸ, ਪੂਰੀ ਤਰ੍ਹਾਂ ਖੋਲਣੇ ਸੰਭਵ ਨਹੀਂ ਜਿਵੇਂ :

ਗਉੜੀ ਕਬੀਰ ਜੀ ਨਾਲਿ ਰਲਾਇ ਲਿਖਿਆ ਮਹਲਾ ੫ (ਪੰਨਾ ੩੨੬)

ਐਸੋ ਅਚਰਜੁ ਦੇਖਿਓ ਕਬੀਰ ॥ ਦਧਿ ਕੈ ਭੋਲੈ ਬਿਰੋਲੈ ਨੀਰੁ ॥
ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥
ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥
ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥
ਰਾਮ ਰਮਤ ਮਤਿ ਪਰਗਟੀ ਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥

(ਇਸ ਪਦੇ ਦਾ ਸਿਰਲੇਖ ਪਿਛੇ ਦਿਤੇ ਅਨੁਮਾਨ ਦੀ ਪਰੋੜਤਾ ਕਰਦਾ ਹੈ ਕਿ ਕਬੀਰ ਜੀ ਦੀ ਰਚਨਾ ਵਿਚ ਪੰਜਾਬੀ ਰੰਗਤ ਕਿਵੇਂ ਵਧੀ।)

ਜੁਲਾਹੇ ਦੀ ਬੋਲੀ ਵਿਚ ਇਹ ਨਵਾਂ ਸਰੀਰ ਵੇਖੋ :

ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ ॥
ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥ ੧ ॥
ਗਈ ਬੁਨਾਵਨ ਮਾਹੋ ॥ ਘਰਿ ਛੋਡਿਐ ਜਾਇ ਜੁਲਾਹੋ ॥ ੧ ॥ ਰਹਾਉ ॥
ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥
ਜੌ ਕਰਿ ਪਾਚਨੁ ਬੇਗਿ ਨ ਪਾਵੈ, ਝਗਰੁ ਕਰੈ ਘਰਹਾਈ ॥ ੨ ॥
ਦਿਨ ਕੀ ਬੈਠ, ਖਸਮ ਕੀ ਬਰਕਸ, ਇਹ ਬੇਲਾ ਕਤ ਆਈ ॥
ਛੂਟੇ ਕੂੰਡੇ ਭੀਗੈ ਪੁਰੀਆ, ਚਲਿਓ ਜੁਲਾਹੋ ਰੀਸਾਈ ॥ ੩ ॥
ਛੋਛੀ ਨਲੀ ਤੰਤੁ ਨਹੀ ਨਿਕਸੈ, ਨਤਰ ਰਹੀ ਉਰਝਾਈ ॥
ਛੋਡਿ ਪਸਾਰੁ ਈਹਾ ਰਹੁ ਬਪੁਰੀ, ਕਹੁ ਕਬੀਰ ਸਮਝਾਈ ॥ ੪ ॥

(ਗਉੜੀ, ਪੰਨਾ ੩੩੫)

ਇਹੋ ਜਹੀਆਂ ਸ਼ੈਲੀ ਪਰਵਿਰਤੀਆਂ ਕਰ ਕੇ ਕਈ ਵਾਰੀ ਕਬੀਰ ਜੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਵਧ ਕਠਨ ਕਵੀ ਸਿਧ ਹੁੰਦਾ ਹੈ।

## ੭. ਚੋਣਵੀਂ ਰਚਨਾ

### ਰਾਗੁ ਗਉੜੀ ਚੇਤੀ

ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥ ੧ ॥ ਰਹਾਉ ॥

ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹੁ ਬਲੇਂਡਾ ਟੂਟਾ ॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥ ੧ ॥
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾ ॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥ ੨ ॥ ੪੩ ॥

(ਪੰਨਾ ੩੩੧)

ਰਾਗ ਆਸਾ

ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥
ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥ ੧ ॥
ਰਾਜਾ ਰਾਮ ਕਕਰੀਆ ਬਰੈ ਪਕਾਇ ॥ ਕਿਨੈ ਬੂਝਨਹਾਰੈ ਖਾਇ ॥ ੧ ॥ ਰਹਾਉ ॥
ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥
ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥ ੨ ॥
ਬੰਸ ਕੌ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥
ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥ ੩ ॥
ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤੁ ਖਾਇਆ ॥
ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦੁ ਸੁਨਾਇਆ ॥ ੪ ॥ ੬ ॥

(ਪੰਨਾ ੪੭੭)

ਆਸਾ ਸ੍ਰੀ ਕਬੀਰ ਜੀਉ

ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰ ਜੀਉ ॥ ੧ ॥
ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥ ੧ ॥ ਰਹਾਉ ॥
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ ॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥ ੨ ॥
ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਕੈ ਛਾਤੀ ਪਾਉ ॥
ਜੌ ਏਹ ਮੂਰਤਿ ਸਾਚੀ ਹੈ ਤਉ ਗੜ੍ਹਣ ਹਾਰੇ ਖਾਉ ॥ ੩ ॥
ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾ ਸਾਰੁ ॥
ਭੋਗਨ ਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥ ੪ ॥
ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥
ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ ॥ ੫ ॥ ੧ ॥ ੧੪ ॥

(ਪੰਨਾ ੪੭੯)

### ਰਾਗ ਸੋਰਠਿ

ਜਾ ਕੇ ਨਿਗਮ ਦੂਧ ਕੇ ਠਾਟਾ ॥ ਸਮੁੰਦੁ ਬਿਲੋਵਨ ਕਉ ਮਾਟਾ ॥
ਤਾ ਕੀ ਹੋਹੁ ਬਿਲੋਵਨਹਾਰੀ ॥ ਕਿਉ ਮੇਟੈਗੋ ਛਾਛਿ ਤੁਹਾਰੀ ॥ ੧ ॥
ਚੇਰੀ ਤੂ ਰਾਮੁ ਨ ਕਰਸਿ ਭਤਾਰਾ ॥ ਜਗ ਜੀਵਨ ਪ੍ਰਾਨ ਅਧਾਰਾ ॥੧॥ਰਹਾਉ॥
ਤੇਰੇ ਗਲਹਿ ਤਉਕੁ ਪਗ ਬੇਰੀ ॥ ਤੂ ਘਰ ਘਰ ਰਮਈਐ ਫੇਰੀ ॥
ਤੂ ਅਜਹੁ ਨ ਚੇਤਸਿ ਚੇਰੀ ॥ ਤੂ ਜਮਿ ਬਪੁਰੀ ਹੈ ਹੇਰੀ ॥ ੨ ॥
ਪ੍ਰਭ ਕਰਨ ਕਰਾਵਨਹਾਰੀ ॥ ਕਿਆ ਚੇਰੀ ਹਾਥ ਬਿਚਾਰੀ ॥
ਸੋਈ ਸੋਈ ਜਾਗੀ ॥ ਜਿਤੁ ਲਾਈ ਤਿਤੁ ਲਾਗੀ ॥ ੩ ॥
ਚੇਰੀ ਤੈ ਸੁਮਤਿ ਕਹਾਂ ਤੇ ਪਾਈ ॥ ਜਾ ਤੇ ਭ੍ਰਮ ਕੀ ਲੀਕ ਮਿਟਾਈ ॥
ਸੁ ਰਸੁ ਕਬੀਰੈ ਜਾਨਿਆ ॥ ਮੇਰੋ ਗੁਰਪ੍ਰਸਾਦਿ ਮਨੁ ਮਾਨਿਆ ॥ ੪ ॥ ੫ ॥
(ਪੰਨਾ ੬੫੫)

### ਰਾਗ ਸੂਹੀ

ਥਰਹਰ ਕੰਪੈ ਬਾਲਾ ਜੀਉ ॥ ਨਾ ਜਾਨਉ ਕਿਆ ਕਰਸੀ ਪੀਉ ॥ ੧ ॥
ਰੈਨਿ ਗਈ ਮਤ ਦਿਨੁ ਭੀ ਜਾਇ ॥
ਭਵਰ ਗਏ ਬਗ ਬੈਠੇ ਆਇ ॥ ੧ ॥ ਰਹਾਉ ॥
ਕਾਚੈ ਕਰਵੈ ਰਹੈ ਨ ਪਾਨੀ ॥ ਹੰਸੁ ਚਲਿਆ ਕਾਇਆ ਕੁਮਲਾਨੀ ॥ ੨ ॥
ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥
ਕਿਉ ਰਲੀਆ ਮਾਨੈ ਬਾਝੁ ਭਤਾਰਾ ॥ ੩ ॥
ਕਾਗ ਉਡਾਵਤ ਭੁਜਾ ਪਿਰਾਨੀ ॥ ਕਹਿ ਕਬੀਰ ਇਹ ਕਥਾ ਸਿਰਾਨੀ ॥੪॥੨॥
(ਪੰਨਾ ੭੯੨)

### ਰਾਗੁ ਗੋਂਡ

ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥
ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥ ੧ ॥
ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥ ੧ ॥ ਰਹਾਉ ॥
ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥
ਹਸਤਿ ਨ ਤੋਰੈ ਧਰੈ ਧਿਆਨੁ ॥ ਵਾਕੈ ਰਿਦੈ ਬਸੈ ਭਗਵਾਨੁ ॥ ੨ ॥
ਕਿਆ ਅਪਰਾਧੁ ਸੰਤ ਹੈ ਕੀਨਾ ॥ ਬਾਂਧਿ ਪੋਟ ਕੁੰਚਰ ਕਉ ਦੀਨਾ ॥
ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥ ੩ ॥

ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥
ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ ॥ ੪ ॥ ੧ ॥

(ਪੰਨਾ ੮੭੦)

ਰਾਗ ਬਸੰਤ

ਮਉਲੀ ਧਰਤੀ ਮਉਲਿਆ ਅਕਾਸੁ ॥
ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥ ੧ ॥
ਰਾਜਾ ਰਾਮੁ ਮਉਲਿਆ ਅਨਤ ਭਾਇ ॥
ਜਹ ਦੇਖਉ ਤਹ ਰਹਿਆ ਸਮਾਇ ॥ ੧ ॥ ਰਹਾਉ ॥
ਦੁਤੀਆ ਮਉਲੇ ਚਾਰਿ ਬੇਦ ॥ ਸਿੰਮ੍ਰਿਤਿ ਮਉਲੀ ਸਿਉ ਕਤੇਬ ॥
ਸੰਕਰੁ ਮਉਲਿਓ ਜੋਗ ਧਿਆਨ ॥ ਕਬੀਰ ਕੋ ਸੁਆਮੀ ਸਭ ਸਮਾਨ ॥ ੩ ॥ ੧ ॥

(ਪੰਨਾ ੧੧੯੩)

# ਰਵਿਦਾਸ ਜੀ

## (੧੫ਵੀਂ ਸਦੀ ਈ:)

### ੧. ਜੀਵਨ

ਭਗਤ ਰਵਿਦਾਸ ਜੀ ਦੇ ਬਾਰੇ ਨਿਸਚੇ ਨਾਲ ਇੰਨਾ ਕੁਝ ਹੀ ਕਿਹਾ ਜਾ ਸਕਦਾ ਹੈ ਕਿ ਆਪ ਜਾਤ ਦੇ ਚਮਾਰ ਸਨ, ਸ੍ਰੀ ਰਾਮਾਨੰਦ ਜੀ ਦੇ ਚੇਲੇ ਸਨ, ਕਬੀਰ ਜੀ ਦੇ ਸਮਕਾਲੀ ਸਨ ਅਤੇ ਬਨਾਰਸ ਦੇ ਵਾਸੀ ਸਨ। ਆਪ ਦੀਆਂ ਜੀਵਨ ਥਿਤਾਂ ਦਾ ਪਤਾ ਨਹੀਂ ਲਗ ਸਕਿਆ। ਆਪ ਬਚਪਨ ਤੋਂ ਹੀ ਸੰਤ ਸੇਵੀ ਸਨ ਅਤੇ ਧਨ ਪਦਾਰਥ ਵਲੋਂ ਲਾ-ਪਰਵਾਹ ਸਨ। ਆਪ ਸਦਾ ਭਗਤੀ ਵਿਚ ਮਗਨ ਰਹਿੰਦੇ; ਪਹਿਲਾਂ ਪਹਿਲਾਂ ਸ਼ਾਇਦ ਆਪ ਚਮੜੇ ਦੀ ਮੂਰਤੀ ਬਣਾ ਕੇ ਉਸ ਦੀ ਪੂਜਾ ਕਰਦੇ ਸਨ ਜਿਸ ਤੋਂ ਬ੍ਰਾਹਮਣ ਆਪ ਦੇ ਦੋਖੀ ਬਣ ਗਏ। ਆਪ ਦੀ ਉਸਤਤੀ ਦੂਰ ਦੂਰ ਤੀਕ ਪਸਰ ਗਈ। ਚਤੌੜ ਦੀ ਰਾਣੀ, ਝਾਲੀ, ਆਪ ਦੀ ਸ਼ਿਸ਼ ਬਣੀ। ਆਪ ਬਾਰੇ ਕਈ ਸਾਖੀਆਂ ਪ੍ਰਸਿਧ ਹਨ ਜਿਵੇਂ ਕਿ ਆਪ ਨੂੰ ਕੋਈ ਸੰਤ ਪਾਰਸ ਦੇ ਗਿਆ, ਪਰ ਆਪ ਨੇ ਉਸ ਪਾਰਸ ਤੋਂ ਕੋਈ ਲਾਭ ਨਾ ਪਰਾਪਤ ਕੀਤਾ; ਆਪ ਦਾ ਘਲਿਆ ਕਸੀਰਾ ਗੰਗਾ ਮਾਈ ਨੇ ਹੱਥ ਬਾਹਰ ਕਢ ਕੇ ਲਇਆ ਅਤੇ ਦੋ ਕੰਗਨ ਭੇਟਾ ਵਜੋਂ ਭੇਜੇ।

ਭਗਤ ਰਵਿਦਾਸ ਜੀ ਦੇ ੪੦ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹਨ। ਕਈ ਸ਼ਬਦਾਂ ਵਿਚੋਂ ਪਤਾ ਲਗਦਾ ਹੈ ਕਿ ਆਪ ਦੀ ਮਾਨਤਾ ਬਨਾਰਸ ਵਿਚ ਕਾਫ਼ੀ ਸੀ ਅਤੇ ਪਰਧਾਨ ਬ੍ਰਾਹਮਣ ਵੀ ਆਪ ਦਾ ਸਤਿਕਾਰ ਕਰਦੇ ਸਨ।

### ੨. ਪ੍ਰਤਿਭਾ ਦਾ ਵਿਕਾਸ

ਆਪ ਦੀ ਰਚਨਾ ਵਿਚੋਂ ਪਤਾ ਲਗਦਾ ਹੈ ਕਿ ਆਪ ਦੀ ਜਾਣਕਾਰੀ ਬੜੀ ਵਿਸ਼ਾਲ ਸੀ; ਆਪ ਨੂੰ ਭਾਰਤੀ ਰਹਸਵਾਦੀ ਅਲੰਕਾਰਕ ਪਰਣਾਲੀ ਦਾ ਗਿਆਨ ਸੀ; ਆਪ ਨੂੰ ਕੁਦਰਤ ਦਾ ਡੂੰਘਾ ਗਿਆਨ ਸੀ ਜਿਸ ਦੇ ਜੀਵਨ ਵਿਚੋਂ ਆਪ ਨੇ ਬਹੁਤ ਸਾਰੇ ਅਲੰਕਾਰ ਲਏ ਹਨ। ਆਪ ਨੂੰ ਭਾਰਤੀ ਫ਼ਲਸਫ਼ੇ, ਰਹਸਵਾਦ ਤੇ ਧਰਮਾਂ ਦੀ ਸੂਝ ਸੀ; ਭਾਰਤੀ ਮਿਥਿਹਾਸ ਤੋਂ ਵੀ ਜਾਣੂ ਸਨ। ਆਪ ਦੇ ਗਉੜੀ ਰਾਗ ਦੇ ਸ਼ਬਦ ਤੋਂ ਪਤਾ ਲਗਦਾ ਹੈ ਕਿ ਆਪ ਦਾ ਫ਼ਾਰਸ ਜ਼ਬਾਨ ਦਾ ਗਿਆਨ ਵੀ ਚੋਖਾ ਸੀ। ਆਪਣੇ ਕਿੱਤੇ ਬਾਰੇ ਤੇ ਆਪ ਨਿਸਚੇ ਜਾਣਦੇ ਹੀ ਸਨ। ਸਾਧ ਸੰਤਾਂ ਦੀ ਸੰਗਤ, ਸ੍ਰੀ ਰਾਮਾਨੰਦ ਜੀ ਦਾ ਬਨਾਰਸ ਵਾਸ, ਸ੍ਰੀ ਕਬੀਰ ਜੀ ਦੀ ਸ਼ੋਭਾ ਨਾਲ ਆਪ ਦੀ ਪ੍ਰਤਿਭਾ ਨੂੰ ਜ਼ਰੂਰ ਬਲ ਪਰਾਪਤ ਹੋਇਆ ਹੋਣਾ ਹੈ।

## ੩. ਰਚਨਾ ਦਾ ਬਿਉਰਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੀ ਸ਼ਾਮਲ ਰਚਨਾ ਦਾ ਬਿਉਰਾ ਇਸ ਪਰਕਾਰ ਹੈ :

| ਨਾਮ ਰਾਗ | ਪਦਿਆਂ ਦੀ ਗਿਣਤੀ |
|---|---|
| 1 ਸਿਰੀ | ੧ |
| 2. ਗਉੜੀ | ੫ (੪ ਪਦੇ + ੧ ਅਸ਼ਟਪਦ ) |
| 3. ਆਸਾ | ੬ |
| 4 ਗੂਜਰੀ | ੧ |
| 5. ਸੋਰਠਿ | ੭ |
| 6 ਧਨਾਸਰੀ | ੩ |
| 7 ਜੈਤਸਰੀ | ੧ |
| 8 ਸੂਹੀ | ੩ |
| 9 ਬਿਲਾਵਲ | ੨ |
| 10 ਗੋਂਡ | ੨ |
| 11 ਰਾਮਕਲੀ | ੧ |
| 12 ਮਾਰੂ | ੨ |
| 13 ਕੇਦਾਰਾ | ੧ |
| 14 ਭੈਰਉ | ੧ |
| 15 ਬਸੰਤ | ੧ |
| 16 ਮਲਾਰ | ੩ |
| ਜੋੜ | ੪੦ |

## ੪. ਰਚਨਾ ਦਾ ਸਰਵੇਖਣ

ਸਮੁੱਚੇ ਤੌਰ ਤੇ ਭਗਤ ਰਵਿਦਾਸ ਜੀ ਦੀ ਰਚਨਾ ਦਾ ਵਿਸ਼ਿਆਤਮਕ ਸਰਵੇਖਣ ਇਸ ਪਰਕਾਰ ਹੋਵੇਗਾ :—

### (੧) ਸਿਰੀ ਰਾਗ (ਪੰਨਾ ੯੩)

ਇਸ ਇਕ ਪਦੇ ਵਿਚ ਰਵਿਦਾਸ ਜੀ ਬੜੇ ਨਖਰੇ ਨਾਲ ਪ੍ਰਭੂ ਨਾਲ ਅਭੇਦਤਾ

ਦਰਸਾਂਦੇ ਹਨ ਅਤੇ ਪ੍ਰਭੂ ਨੂੰ ਇਹ ਅਹਿਸਾਸ ਕਰਾਂਦੇ ਹਨ ਕਿ ਉਸ ਦਾ ਮਹਾਨਤਾ ਇਸੇ ਗਲ ਵਿਚ ਹੈ ਕਿ ਜੀਵ ਪਾਪ ਕਰਦੇ ਹਨ।

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥ ੧ ॥
ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥ ੧ ॥ ਰਹਾਉ ॥
ਤੁਮ ਜੁ ਨਾਇਕ ਆਛਹੁ ਅੰਤਰਜਾਮੀ ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥ ੨ ॥
ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥
ਰਵਿਦਾਸ ਸਮਦਲ ਸਮਝਾਵੈ ਕੋਊ ॥ ੩ ॥

## (੨) ਰਾਗ ਗਉੜੀ (੩੪੫—੪੬)

ਇਹਨਾਂ ਪਦਿਆਂ ਵਿਚ ਬੜੇ ਭਾਵ ਲਦੇ ਤੇ ਗੂਹੜ ਚਿੰਨ੍ਹਾਂ, ਪ੍ਰਤੀਕਾਂ ਤੇ ਅਲੰਕਾਰਾਂ ਵਿਚ ਤਿੰਨ ਅਵਸਥਾਂ ਦਾ ਵਰਨਣ ਕੀਤਾ ਹੈ—(ੳ) ਭਗਤੀ ਬਿਨਾਂ ਮਨੁਖ ਦੀ ਅਵਸਥਾ ਕੀ ਹੁੰਦੀ ਹੈ; (ਅ) ਭਗਤੀ ਕੀ ਹੈ; ਅਤੇ (ੲ) ਜਦੋਂ ਭਗਤੀ ਮਨੁਖ ਨੂੰ ਪਰਮਾਤਮਾ ਨਾਲ ਇਕ ਮਿਕ ਕਰ ਦਿੰਦੀ ਹੈ ਤਾਂ ਉਹ ਅਵਸਥਾ ਕਿਹੋ ਜਿਹੀ ਹੁੰਦੀ ਹੈ।

(ੳ) ਰਵਿਦਾਸ ਜੀ ਨਿਮਰਤਾ ਨਾਲ ਆਪਣੇ ਆਪ ਨੂੰ ਭਗਤ-ਹੀਣ ਦਰਸਾਂਦੇ ਹੋਏ ਕਹਿੰਦੇ ਹਨ:

(੧) ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥ ੧ ॥
ਰਾਮ ਗੁਸਈਆ ਜੀਅ ਕੇ ਜੀਵਨਾ ॥
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥ ੧ ॥ ਰਹਾਉ ॥

(੨) ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥ ੧ ॥
ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥ ੧ ॥ ਰਹਾਉ ॥

(੩) ਕੂਪ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾਪਾਰੁ ਨ ਸੂਝ ॥ ੧ ॥
ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ਰਹਾਉ॥

(ਅ) ਰਵਿਦਾਸ ਜੀ ਦਾ ਨਾਮ-ਭਗਤੀ ਤੇ ਗੁਰ-ਭਗਤੀ ਬਾਰੇ ਵਿਸ਼ਵਾਸ ਇਹ ਹੈ :

ਸਤਿਜੁਗਿ ਸਤੁ, ਤੇਤਾ ਜਗੀ, ਦੁਆਪਰਿ ਪੂਜਾ ਚਾਰ ॥
ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਅਧਾਰ ॥ ੧ ॥

... ... ... ...

ਪਰਮ ਪਰਸ ਗੁਰ ਭੇਟੀਐ ਪੂਰਬ ਲਿਖਤ ਲਿਲਾਟ ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥ ੬ ॥

(ੲ) ਰਵਿਦਾਸ ਜੀ ਨੇ ਆਤਮ-ਅਨੰਦ ਦੀ ਅਵਸਥਾ ਦਾ ਬਿਆਨ ਇਕ ਨਗਰੀ ਨਾਲ ਉਪਮਾ ਦੇ ਕੇ ਕੀਤਾ ਹੈ ਜਿਥੇ ਕੋਈ ਚਿੰਤਾ, ਦੁਖ ਨਹੀਂ ਹੈ। ਇਸ ਸ਼ਬਦ ਵਿਚ ਇਕ ਆਦਰਸ਼ਕ ਰਾਜ ਦਾ ਵੀ ਪੂਰਨ ਚਿਤਰ ਉਘੜਦਾ ਹੈ। ਰਵਿਦਾਸ ਜੀ ਸਾਧਾਰਨ ਮਨੁਖ ਦੇ ਭਾਵਾਂ ਨੂੰ ਬਰੀਕੀ ਨਾਲ ਬਿਆਨ ਕਰਦੇ ਹਨ ਅਤੇ ਨਾਲ ਹੀ ਵਿਸ਼ਾਲ ਆਦਰਸ਼ਕ ਰਾਜ-ਪ੍ਰਬੰਧ ਦਾ ਨਕਸ਼ਾ ਵੀ ਦਿੰਦੇ ਹਨ। ਸ਼ਬਦਾਵਲੀ ਵਿਚ ਫ਼ਾਰਸੀ ਦਾ ਰਲਾ ਪਾ ਕੇ ਉਸ ਵੇਲੇ ਦੇ ਮੁਸਲਮਾਨ ਰਾਜਿਆਂ ਨੂੰ ਚਿਤੰਨ ਕੀਤਾ ਹੈ।

ਬੇਗਮਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥ ੧ ॥
ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥ ੨ ॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

## (੩) ਰਾਗ ਆਸਾ (੪੮੬-੮੭)

ਇਹਨਾਂ ਪਦਿਆਂ ਵਿਚ ਬੜੀ ਨਿਮਰਤਾ ਸਹਿਤ ਪਰ ਬੜੀ ਕਾਵਿਕ ਕਲਪਨਾ, ਭਾਵਕਤਾ ਤੇ ਅਲੰਕਾਰਕ ਬੋਲੀ ਵਿਚ ਆਪ ਆਪਣੀਆਂ ਕਮਜ਼ੋਰੀਆਂ ਦਸ ਕੇ, ਨਾਮ ਦੀ ਮੰਗ ਕਰਦੇ ਹਨ। ਇਹ ਪਦਾ ਵਿਸ਼ੇਸ਼ ਤੌਰ ਤੇ ਪ੍ਰਸਿਧ ਹੈ ਅਤੇ ਇਸ ਵਿਚ ਭਾਵਾਂ ਦੀ ਕੋਮਲਤਾ ਅਤੇ ਕਾਵਿਕ ਸਮਰਥ ਵੀ ਹਨ।

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥ ੧ ॥
ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ ॥
ਹਮ ਅਉਗਨ ਤੁਮ੍ ਉਪਕਾਰੀ ॥ ੧ ॥

ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥
ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥ ੨ ॥
ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥
ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥ ੩ ॥ ੩ ॥

ਉਪਰਲੇ ਪਦੇ ਵਿਚ ਵੀ ਰਵਿਦਾਸ ਨੇ ਬਿੰਬਾਵਲੀ ਕੁਦਰਤ ਦੇ ਵਿਸ਼ਾਲ ਜੀਵਨ ਵਿਚੋਂ ਲਈ ਹੈ। ਰਵਿਦਾਸ ਜੀ ਨੂੰ ਕਿਸੇ ਪੱਖ ਵਿਚੋਂ ਬਿੰਬ ਲੈ ਕੇ ਖੁਸ਼ੀ ਹੁੰਦੀ ਸੀ। ਹੇਠਲੇ ਪਦੇ ਵਿਚ ਵੀ ਆਪ ਦੀ ਇਹੋ ਪਰਵਿਰਤੀ ਨਿਸਚਿਤ ਹੁੰਦੀ ਹੈ। ਗਉੜੀ ਦੇ ਪਦਿਆਂ ਵਿਚ ਵੀ ਇਹੋ ਬਿਰਤੀ ਸਪਸ਼ਟ ਹੈ। ਰਵਿਦਾਸ ਜੀ ਨੂੰ 'ਬਿਬੇਕ ਬੁਧ ਤੇ ਪਰਗਾਸ ਦੀ ਯਾਚਨਾ ਬੜੀ ਤੀਖਣ ਹੈ; ਆਪ ਨੇ ਹੋਰ ਫ਼ਲਸਫ਼ੀ ਨੁਕਤੇ ਵੀ ਦ੍ਰਿੜ੍ਹਾਏ ਹਨ।

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾਕੀ ਕੇਤਕ ਆਸ ॥ ੧ ॥
ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥ ੧ ॥ ਰਹਾਉ ॥
ਤ੍ਰਿਗਦ ਜਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥ ੨ ॥
ਜੀਅ ਜੰਤ ਜਹਾ ਕਹਾ ਲਗੁ ਕਰਮ ਕੇ ਬਸਿ ਜਾਇ ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥ ੩ ॥
ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥
ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ॥ ੪ ॥ ੧ ॥

## (੪) ਰਾਗ ਗੂਜਰੀ (੫੨੫)

ਗੂਜਰੀ ਦੇ ਪਦੇ ਵਿਚ ਵੀ ਕੁਦਰਤ ਵਿਚੋਂ ਬਿੰਬਾਵਲੀ ਲਈ ਗਈ ਹੈ; ਮਜ਼ਮੂਨ ਇਹ ਹੈ ਕਿ ਪਰਮਾਤਮਾ ਦੀ ਅਰਾਧਨਾ ਪ੍ਰੇਮ ਨਾਲ ਹੀ ਹੋ ਸਕਦੀ ਹੈ, ਹੋਰ ਕੋਈ ਸ਼ੈ ਇਤਨੀ ਪਵਿਤਰ ਨਹੀਂ ਕਿ ਉਹ ਪਰਮਾਤਮਾ ਨੂੰ ਭੇਟ ਕੀਤੀ ਜਾ ਸਕੇ। ਰਵਿਦਾਸ ਜੀ, ਫ਼ਰੀਦ ਜੀ ਨੂੰ ਛਡ ਕੇ, ਸਾਰੇ ਭਗਤਾਂ ਨਾਲੋਂ ਬਿੰਬ ਚਿਤਰਾਂ ਦੇ ਵਧ ਸਫ਼ਲ ਉਸਤਾਦ ਹਨ।

ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥ ੧ ॥ ਰਹਾਉ ॥
ਮੈਲਾਗਰ ਬੇਰੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥ ੨ ॥
ਧੂਪ ਦੀਪ ਨਈ ਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥ ੩ ॥

ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥ ੪ ॥
ਪੂਜਾ ਅਰਚਾ ਆਹਿ ਨ ਤੋਰੀ ॥
ਕਹਿ ਰਵਿਦਾਸ ਕਵਨ ਗਤਿ ਮੋਰੀ ॥ ੫ ॥ ੧ ॥

(੫) ਰਾਗ ਸੋਰਠਿ (੬੫੬—੫੯)

ਰਵਿਦਾਸ ਜੀ ਆਪਣੇ ਜੀਵਨ ਬਾਰੇ ਦਸਦੇ ਹਨ, ਰਹਿਸ ਵੀ ਵਿਚ ਰਖ ਕੇ :—

ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥ ੧ ॥ ਰਹਾਉ ॥
ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥ ੧ ॥
ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥ ੨ ॥
ਰਵਿਦਾਸੁ ਜਪੈ ਰਾਮਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥ ੩ ॥ ੭ ॥

ਆਪਣੇ ਪ੍ਰਭੂ-ਪ੍ਰੇਮ ਦੀ ਤੀਬਰਤਾ ਨੂੰ ਕੁਦਰਤ ਦੇ ਚਿੰਨ੍ਹਾਂ ਤੇ ਅਲੰਕਾਰਾਂ ਵਿਚ ਚਿਤਰਦੇ ਹਨ ।

ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥ ੧ ॥
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ ੧ ॥ ਰਹਾਉ ॥
ਜਉ ਤੁਮ ਦੀਵਰਾ ਤਉ ਹਮ ਬਾਤੀ ॥ ਜਉ ਤੁਮ ਤੀਰਥ ਤਉ ਹਮ ਜਾਤੀ ॥੨॥

... ... ... ...

ਬੜੇ ਨਿਹੋਰੇ ਨਾਲ ਆਪਣੀ ਪ੍ਰੀਤ ਦਾ ਦਾਹਵਾ ਕਰਦੇ ਹਨ :

ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬੰਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥ ੧ ॥
ਮਾਧਵੇ ਜਾਨਤ ਹਹੁ ਜੈਸੀ ਤੈਸੀ ॥ ਅਬ ਕਹਾ ਕਰਹੁਗੇ ਐਸੀ ॥ ੧ ॥ ਰਹਾਉ ॥
ਮੀਨੁ ਪਕਰਿ ਫਾਂਕਿਓ ਅਰੁ ਕਾਟਿਓ, ਰਾਂਧਿ ਕੀਓ ਬਹੁ ਬਾਨੀ ॥
ਖੰਡ ਖੰਡ ਕਰਿ ਭੋਜਨੁ ਕੀਨੋ, ਤਊ ਨ ਬਿਸਰਿਓ ਪਾਨੀ ॥ ੨ ॥
ਆਪਨ ਬਾਪੈ ਨਾਹੀ ਕਿਸੀ ਕੋ, ਭਾਵਨ ਕੋ ਹਰਿ ਰਾਜਾ ॥
ਮੋਹ ਪਟਲ ਸਭੁ ਜਗਤੁ ਬਿਆਪਿਓ, ਭਗਤ ਨਹੀ ਸੰਤਾਪਾ ॥ ੩ ॥
ਕਹਿ ਰਵਿਦਾਸ ਭਗਤਿ ਇਕ ਬਾਢੀ, ਅਬ ਇਹ ਕਾਸਿਉ ਕਹੀਐ ॥
ਜਾ ਕਾਰਨਿ ਹਮ ਤੁਮ ਆਰਾਧੇ, ਸੋ ਦੁਖੁ ਅਜਹੂ ਸਹੀਐ ॥ ੪ ॥ ੨ ॥

ਆਪ ਦੀ ਬਿਬੇਕਤਾ ਦੀ ਲਗਨ ਵੀ ਪ੍ਰਗਟ ਹੈ :

ਦੂਲਭ ਜਨਮੁ ਪੁੰਨ ਫਲ ਪਾਇਓ, ਬਿਰਥਾ ਜਾਤ ਅਬਿਬੇਕੈ ॥
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ, ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥
ਨ ਬੀਚਾਰਿਓ ਰਾਜਾ ਰਾਮ ਕੋ ਰਸੁ,ਜਿਹ ਰਸ ਅਨਰਸ ਬੀਸਰਿ ਜਾਹੀ॥੧॥ਰਹਾਉ॥
ਜਾਨਿ ਅਜਾਨ ਭਏ ਹਮ ਬਾਵਰ, ਸੋਚ ਅਸੋਚ ਦਿਵਸ ਜਾਹੀ ॥
ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ, ਪਰਮਾਰਥ ਪਰਵੇਸ ਨਹੀ ॥ ੨ ॥
ਕਹੀਅਤ ਆਨ ਅਚਰੀਅਤ ਅਨ, ਕਛੁ ਸਮਝ ਨ ਪਰੈ ਅਪਰ ਮਾਇਆ ॥
ਕਹਿ ਰਵਿਦਾਸ ਉਦਾਸ ਦਾਸ ਮਤਿ,ਪਰਹਰਿ ਕੋਪੁ ਕਰਹੁ ਜੀਅ ਦਇਆ ॥੩॥

ਰਵਿਦਾਸ ਜੀ ਨੂੰ ਹਥ ਤੋਂ ਨੇਰੇ ਸੁਝਦਾ ਹੈ—'ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ'—ਪਰ ਜਿਤਨੇ ਤੀਕ ਹਉਮੈ ਹੈ, ਉਤਨੇ ਤੀਕ ਉਸ ਨੂੰ ਪਹਿਚਾਨਿਆਂ ਨਹੀਂ ਜਾ ਸਕਦਾ—'ਜਬ ਹਮ ਹੋਤੇ ਤਬ ਤੂ ਨਾਹੀ, ਅਬ ਤੂਹੀ ਮੈ ਨਾਹੀ'।

## (੬) ਰਾਗ ਧਨਾਸਰੀ (੬੯੪)

ਰਵਿਦਾਸ ਜੀ ਪ੍ਰਣ ਕਰਦੇ ਹਨ ਕਿ 'ਬਹੁਤ ਜਨਮ ਬਿਛੁਰੇ ਥੇ ਮਾਧਉ, ਇਹੁ ਜਨਮੁ ਤੁਮ੍ਹਾਰੇ ਲੇਖੇ' ਅਤੇ ਨਾਮ ਦੀ ਆਰਤੀ ਜਗਾ ਕੇ ਪ੍ਰਭੂ ਦੀ ਪੂਜਾ ਕਰਦੇ ਹਨ :

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ ੧ ॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ, ਨਾਮ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ, ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥
ਨਾਮੁ ਤੇਰਾ ਦੀਵਾ ਨਾਮ ਤੇਰੋ ਬਾਤੀ, ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ, ਭਇਓ ਉਜਿਆਰੋ ਭਵਨ ਸਗਲਾਰੇ ॥ ੨ ॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ, ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ, ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥ ੩ ॥
ਦਸ ਅਠਾ ਅਠਸਠੇ ਚਾਰੇ ਖਾਣੀ, ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ, ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥ ੪ ॥ ੩।

ਧਨਾਸਰੀ ਰਾਗ ਵਿਚ ਹੀ ਗੁਰੂ ਨਾਨਕ ਸਾਹਿਬ, ਸ੍ਰੀ ਸੈਣ, ਪੀਪਾ ਜੀ ਤੇ ਧੰਨਾ ਜੀ ਨੇ ਵੀ ਆਰਤੀ ਦੇ ਸ਼ਬਦ ਲਿਖੇ ਹਨ।

ਰਵਿਦਾਸ ਜੀ ਪ੍ਰੇਮਾ-ਭਗਤੀ ਦਾ ਭੇਤ ਤੇ ਵਲ ਦਸਦੇ ਹਨ :

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ, ਸ੍ਰਵਨਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ,
ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥ ੧ ॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀ ਸਟੈ ॥ ੧ ॥ ਰਹਾਉ ॥
ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ, ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ, ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥

## (੭) ਰਾਗ ਜੈਤਸਰੀ (੭੧੦)

ਇਸ ਪਦੇ ਵਿਚ ਆਪ 'ਪੰਚਾਂ' (ਕਾਮਾਦਿਕ) ਤੋਂ ਬਚਣ ਲਈ ਅਤੇ ਮਾਇਆ ਦੀ ਫਾਹੀ ਵਿਚੋਂ ਨਿਕਲਣ ਲਈ ਪ੍ਰਭੂ ਸ਼ਰਨ ਲੈਂਦੇ ਹਨ ।

ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥ ੧ ॥ ਰਹਾਉ ॥
ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ ॥
ਇਨ ਪੰਚਨ ਮੇਰੋ ਮਨ ਜੁ ਬਿਗਾਰਿਓ ॥ ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥
... ... ... ...
ਕਹਿ ਰਵਿਦਾਸ ਕਹਾ ਕੈਸੇ ਕੀਜੈ ॥ ਬਿਨੁ ਰਘੁਨਾਥ ਸਰਨਿ ਕਾਕੀ ਲੀਜੈ ॥੬॥੧॥

## (੮) ਰਾਗ ਸੂਹੀ (੭੯੩–੯੪)

ਸੂਹੀ ਰਾਗ ਖੁਸ਼ੀਆਂ ਦਾ ਰਾਗ ਹੈ ਪਰ ਰਵਿਦਾਸ ਜੀ ਨੇ ਇਸ ਵਿਚ ਜੋ ਪਦੇ ਲਿਖੇ ਹਨ ਉਨਾਂ ਦਾ ਵਿਸ਼ਾ ਮੌਤ ਦੀ ਪਰਬਲਤਾ ਹੈ ਜਿਸ ਕਾਰਨ—

'ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ' ਹੁੰਦਾ ਹੈ, ਅਤੇ

'ਜਨਮੁ ਸਿਰਾਨੋ ਪੰਥੁ ਨ ਸਵਾਰਾ ॥ ਸਾਂਝ ਪਰੀ ਦਹਦਿਸ ਅੰਧਿਆਰਾ'
ਹੋ ਜਾਂਦਾ ਹੈ, ਅਤੇ ਮਨੁਖ ਨੂੰ—

'ਪੁਰਸਲਾਤ ਕਾ ਪੰਥ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ'
ਜਾਣਾ ਪੈਂਦਾ ਹੈ ਤੇ ਆਪਣੇ ਕਰਮਾਂ ਦਾ ਹਿਸਾਬ ਦੇਣਾ ਪੈਂਦਾ ਹੈ, ਇਸ ਲਈ, ਉਸ ਨੂੰ ਚੇਤਣਾ ਚਾਹੀਦਾ ਹੈ ।

## (੯) ਰਾਗ ਬਿਲਾਵਲ (੮੫੮)

ਇਹਨਾਂ ਪਦਿਆਂ ਵਿਚ ਮਜ਼ਮੂਨ ਇਹ ਹੈ ਕਿ "ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ"; ਭਗਤੀ ਦੁਆਰਾ ਨੀਚ ਜਾਤ ਉਚੇ ਹੋ ਜਾਂਦੇ ਹਨ "ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ।। ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ"। ਸੋ ਭਗਤੀ ਸਾਰੇ ਵਰਨਾਂ ਲਈ ਮਹਾਨਤਾ ਪੈਦਾ ਕਰਦੀ ਹੈ ; ਉਹਨਾਂ ਨੂੰ ਪਵਿਤਰ ਕਰਦੀ ਹੈ।

ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ, ਡੋਮ ਚੰਡਾਰ ਮਲੇਛ ਮਨ ਸੋਇ ।।
ਹੋਇ ਪੁਨੀਤ ਭਗਵੰਤ ਭਜਨ ਤੇ, ਆਪੁ ਤਾਰਿ ਤਾਰੇ ਕੁਲ ਦੋਇ ।।

## (੧੦) ਰਾਗ ਗੋਂਡ (੮੭੫)

ਇਹਨਾਂ ਪਦਿਆਂ ਵਿਚ ਇਕ ਇਕ ਕੇਂਦਰੀ ਵਿਚਾਰ ਦੀ ਟੇਕ ਲੈ ਕੇ ਕਈ ਦ੍ਰਿਸ਼ਟੀਕੋਨਾਂ ਤੋਂ ਵੇਰਵਾ ਦਿਤਾ ਹੈ। ਪਹਿਲੇ ਪਦੇ ਵਿਚ "ਮੁਕੰਦ" ਕੇਂਦਰੀ ਸ਼ਬਦ ਹੈ ਅਤੇ ਦਸਿਆ ਹੈ ਕਿ ਪਰਮਾਤਮਾ ਹੀ "ਮੁਕੰਦ" ਹੈ, ਸਿਮਰਨ ਨਾਲ ਉਹ ਪ੍ਰਸੰਨ ਹੁੰਦਾ ਹੈ :

ਉਪਜਿਓ ਗਿਆਨੁ ਹੂਆ ਪਰਗਾਸ ।। ਕਰਿ ਕਿਰਪਾ ਲੀਨੇ ਕੀਟ ਦਾਸ ।।
ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ।। ਜਪਿ ਮੁਕੰਦ ਸੇਵਾ ਤਾਹੂ ਕੀ ।।

ਦੂਜੇ ਪਦੇ ਵਿਚ ਵਿਚਾਰ ਇਹ ਦਿਤਾ ਹੈ ਕਿ ਭਾਵੇਂ ਕੋਈ ਕਿਤਨੇ ਤੀਰਥ ਵਰਤ ਕਰਦਾ ਫਿਰੇ ਪਰ ਜੇ ਉਹ ਨਿੰਦਕ ਹੈ ਤਾਂ ਉਸ ਦਾ ਸਭ ਕੁਝ ਵਿਅਰਥ ਜਾਂਦਾ ਹੈ।

ਜੇ ਓਹੁ ਅਠਸਠਿ ਤੀਰਥ ਨ੍ਹਾਵੈ ।। ਜੇ ਓਹੁ ਦੁਆਦਸ ਸਿਲਾ ਪੂਜਾਵੈ ।।
ਜੇ ਓਹੁ ਕੂਪ ਤਟਾ ਦੇਵਾਵੈ ।। ਕਰੈ ਨਿੰਦ ਸਭ ਬਿਰਥਾ ਜਾਵੈ ।।

## (੧੧) ਰਾਗ ਰਾਮਕਲੀ (੯੭੩)

ਇਸ ਪਦੇ ਵਿਚ ਮਜ਼ਮੂਨ ਇਹ ਹੈ ਕਿ ਹਉਮੈ ਕਰ ਕੇ ਮਨੁਖ ਬੰਧਨ ਤੇ ਸੰਸੇ ਵਿਚ ਰਹਿੰਦਾ ਹੈ, ਅਤੇ ਗੁਰੂ ਮਿਲਾਪ ਨਾਲ ਉਸ ਦੀ ਗੰਢ ਟੁਟਦੀ ਹੈ।

ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ।।

## (੧੨) ਰਾਗ ਮਾਰੂ (੧੧੦੬)

ਇਹਨਾਂ ਪਦਿਆਂ ਵਿਚ ਆਪ ਨੇ ਭਗਤੀ ਦੀ ਮਹਾਨਤਾ ਇਹ ਦਸੀ ਹੈ ਕਿ ਭਗਤੀ "ਨੀਚਹੁ ਊਚ ਕਰੈ" ਅਤੇ ਮਨੁਖ ਨੂੰ ਕਿਹਾ ਹੈ ਕਿ :

ਹਰਿ ਹਰਿ ਹਰਿ ਨ ਜਪਸਿ ਰਸਨਾ ।।
ਅਵਰ ਸਭ ਛਾਡਿ ਬਚਨ ਰਚਨਾ ।।

## (੧੩) ਰਾਗ ਕੇਦਾਰਾ (੧੧੨੪)

ਇਸ ਪਦੇ ਵਿਚ ਵੀ ਮਜ਼ਮੂਨ ਇਹ ਹੈ ਕਿ ਭਗਤੀ ਨੀਚਾਂ ਨੂੰ ਊਚ ਕਰ ਦਿੰਦੀ ਹੈ ਜਿਵੇਂ ਕਿ ਬਾਲਮੀਕ, (ਕੁਤੇ ਖਾਣ ਵਾਲਾ) ਅਜਾਮਲ, ਪਿੰਗਲਾ ਆਦਿ ਉਚੇ ਹੋ ਗਏ।

"ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ" ॥

## (੧੪) ਰਾਗ ਭੈਰਉ (੧੧੬੭)

ਜੋਗ, ਮੌਨ, ਬੈਰਾਗ ਆਦਿ ਸਾਰੇ ਸਾਧਨ ਹਨ, ਗਿਆਨ ਪਰਾਪਤੀ ਦੇ। ਜਦੋਂ ਗਿਆਨ ਪਰਾਪਤ ਹੋ ਜਾਂਦਾ ਹੈ ਤਾਂ ਬਾਹਰਲੇ ਕਰਮਾਂ ਭੇਖਾਂ ਦੀ ਲੋੜ ਨਹੀਂ ਰਹਿੰਦੀ। ਇਸ ਸਿਧਾਂਤ ਨੂੰ ਪ੍ਰਗਟ ਕਰਨ ਵਾਲੀਆਂ ਰਵਿਦਾਸ ਜੀ ਦੀਆਂ ਇਹ ਸਤਰਾਂ ਜਗਤ ਪ੍ਰਸਿਧ ਹੋ ਗਈਆਂ ਹਨ :

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥

## (੧੫) ਰਾਗ ਬਸੰਤੁ (੧੧੯੬)

ਇਸ ਪਦੇ ਵਿਚ ਹੰਕਾਰ ਬਾਰੇ ਕਿਹਾ ਹੈ ਕਿ :

ਤੂ ਕਾਂਇ ਗਰਬਹਿ ਬਾਵਲੀ ॥
ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ ॥

## (੧੬) ਰਾਗ ਮਲਾਰ (੧੨੯੩)

ਇਹਨਾਂ ਪਦਿਆਂ ਵਿਚ ਮਜ਼ਮੂਨ ਇਹ ਹੈ ਕਿ "ਹਰਿ ਜਪਤ ਤੇਊ ਜਨਾ ਪਦਮ ਕਵਲਾਸਪਤਿ ਤਾਸ ਸਮਤੁਲਿ ਨਹੀ ਆਨ ਕੋਊ" ਭਗਤ ਦੇ ਤੁਲ ਹੋਰ ਕੋਈ ਨਹੀਂ ਹੈ। ਇਸ ਸਿਧਾਂਤ ਦੀ ਪੁਸ਼ਟੀ ਲਈ ਕਬੀਰ ਜੀ ਦੀ ਮਿਸਾਲ ਵੀ ਦਿੰਦੇ ਹਨ ਅਤੇ ਆਪਣੀ ਵੀ। ਆਪਣੇ ਬਾਰੇ ਕਹਿੰਦੇ ਹਨ :

ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ,ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥

ਅਤੇ; ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥

ਇਹ ਦਸ਼ਾ ਕਿਉਂ ਪੈਦਾ ਹੋ ਜਾਂਦੀ ਹੈ ? ਇਸ ਦਾ ਉਤਰ ਆਪ ਨੇ ਇਹ ਦਿਤਾ ਹੈ ਭਗਤ ਹਰੀ ਨਾਲ ਇਕ ਮਿਕ ਹੋ ਜਾਂਦਾ ਹੈ ਅਤੇ ਜਿਵੇਂ ਜੋ ਵੀ ਪਾਣੀ ਗੰਗਾ ਨਾਲ ਮਿਲ ਜਾਂਦਾ ਹੈ, ਉਹ ਪਵਿਤਰ ਹੋ ਜਾਂਦਾ ਹੈ, ਤਿਵੇਂ ਭਗਤ ਪਵਿਤਰ ਹੋ ਜਾਂਦਾ ਹੈ।

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥

## ੫. ਵਿਸ਼ੇਸ਼ ਵਿਚਾਰ

ਰਵਿਦਾਸ ਜੀ ਨੇ ਬ੍ਰਹਮ, ਪਰਮਾਤਮਾ, ਪ੍ਰਕ੍ਰਿਤੀ, ਜੀਵਾਤਮਾ, ਨਾਮ, ਗੁਰੂ, ਮਨ ਆਦਿ ਦੇ ਭਗਤੀ-ਕਾਵਿ ਦੇ ਬੁਨਿਆਦੇ ਵਿਸ਼ਿਆਂ ਬਾਰੇ ਸ਼ਬਦ ਰਚਨਾ ਕੀਤੀ ਹੈ ; ਆਪ ਨੇ ਕਰਮ, ਆਵਾਗਵਨ, ਮੁਕਤੀ ਤੇ ਮੁਕਤੀ ਪਰਾਪਤੀ ਦੇ ਨਾਮ ਭਗਤੀ, ਗੁਰੂ ਭਗਤੀ ਤੇ ਸਾਧ ਭਗਤੀ ਦੇ ਸਾਧਨਾਂ ਬਾਰੇ ਲਿਖਿਆ ਹੈ। ਪਰ ਆਪ ਦੀਆਂ ਕੁਝ ਵਿਸ਼ੇਸ਼ ਵਿਚਾਰ ਪਰਵਿਰਤੀਆਂ ਇਸ ਪਰਕਾਰ ਹਨ :

(੧) ਰਵਿਦਾਸ ਜੀ ਦੇ ਅੰਦਰ ਤੀਬਰ ਭਾਵਕਤਾ ਹੈ, ਪ੍ਰੇਮ ਦੀ। ਆਪ ਨੇ ਆਪਣੀ ਤੀਬਰਤਾ ਨੂੰ ਗਿਰਵਰ-ਮੋਰ, ਚੰਦ-ਚਕੋਰ, ਜਲ-ਮੀਨ ਨਾਲ ਉਪਮਾ ਦਿਤੀ ਹੈ।

(੨) ਆਪ ਨੇ ਰਸਮੀ ਪੂਜਾ ਦੁਆਰਾ ਪ੍ਰਭੂ ਭਗਤੀ ਸੰਭਵ ਨਹੀਂ ਮੰਨੀ। ਬੜੇ ਮੌਲਿਕ ਵਿਚਾਰਾਂ ਦੁਆਰਾ ਆਪ ਨੇ ਰਸਮੀ ਪੂਜਾ ਦੀ ਮਹਾਨਤਾ ਝੁਠਲਾਈ ਹੈ। ਦੁਧ ਬਛਰੇ ਨੇ ਜੂਠਾ ਕੀਤਾ ਹੈ, ਫੁਲ ਭਵਰੇ ਨੇ ਜੂਠਾ ਕੀਤਾ ਹੈ—ਪੂਜਾ ਕਿਵੇਂ ਸੰਭਵ ਹੈ। ਪੂਜਾ ਤੇ ਕੇਵਲ 'ਤਨੁ ਮਨੁ ਅਰਪਉ ਪੂਜ ਚਰਾਵਉ' ਦੁਆਰਾ ਹੀ ਹੋ ਸਕਦੀ ਹੈ।

ਆਰਤੀ ਦੁਆਰਾ ਵੀ ਪੂਜਾ ਸੰਭਵ ਨਹੀਂ ਹੈ। ਆਰਤੀ ਵੀ ਕੇਵਲ ਨਾਮ ਭਗਤੀ ਦੁਆਰਾ ਹੋ ਸਕਦੀ ਹੈ।

(੩) ਰਵਿਦਾਸ ਜੀ, ਸਾਰੇ ਭਗਤਾਂ ਤੋਂ ਵਧ, ਪ੍ਰਭੂ ਨਾਲ ਗਲ ਬਾਤ ਕਰਦੇ ਹਨ ਅਤੇ ਉਸ ਨਾਲ ਪ੍ਰੇਮ ਵਸ ਹੋ ਕੇ ਨਿਹੋਰਾ, ਮਿਠੀ ਟੋਕ ਮਟੋਕੀ ਤੇ ਅਭੇਦਤਾ ਦਾ ਦਾਹਵਾ ਕਰਦੇ ਹਨ—

'ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥'
'ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ, ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥'
'ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬੰਧਨਿ ਤੁਮ ਬਾਧੇ ॥'

(੪) ਆਪਣੇ ਸੰਦਾ ਤੇ ਕਿੱਤੇ ਦੇ ਰਹਿਸਵਾਦੀ ਅਰਥ ਰਖ ਕੇ ਨਾਮ ਭਗਤੀ ਦ੍ਰਿੜ੍ਹਾਂਦੇ ਹਨ।

(੫) ਕੁਦਰਤ ਦੀਆਂ ਅਜੀਵ ਤੇ ਜੀਵਤ ਵਸਤੂਆਂ ਦੇ ਸੁਭਾ ਦੀ ਆਪ ਡੂੰਘੀ ਜਾਣਕਾਰੀ ਰਖਦੇ ਹਨ ਅਤੇ ਬਹੁਤ ਸਾਰੇ ਚਿਤਰ, ਚਿੰਨ੍ਹ, ਪ੍ਰਤੀਕ, ਬਿੰਬ ਤੇ ਅਲੰਕਾਰ ਉਸ ਜਾਣਕਾਰੀ ਦੁਆਰਾ ਉਸਰਦੇ ਹਨ।

(੬) 'ਬਿਬੇਕ' ਲਈ ਆਪ ਦੀ ਵਿਚਾਰਧਾਰਾ ਵਿਚ ਅਨੋਖੀ ਲਗਨ ਹੈ। ਆਪ ਦਾ ਵਿਚਾਰ ਠੀਕ ਹੈ ਕਿ ਜਿਥੇ ਕਾਮ ਕ੍ਰੋਧ ਬਲੀ ਹਨ, ਉਥੇ ਬਿਬੇਕ ਨਹੀਂ ਹੁੰਦਾ।

(੭) ਆਪਣੀ ਅਪੂਰਣਤਾ ਅਤੇ ਪਰਮਾਤਮਾ ਦੀ ਪੂਰਣਤਾ ਨੂੰ ਟਾਕਰੇ ਤੇ ਪ੍ਰਗਟ

ਕਰਨ ਦੀ ਰੁਚੀ ਆਪ ਵਿਚ ਆਮ ਹੈ—

'ਹਮ ਸਰਿ ਦੀਨ, ਦਇਆਲੁ ਨ ਤੁਮ ਸਰਿ, ਅਬ ਪਤੀਆਰ ਕਿਆ ਕੀਜੈ ॥'
'ਤੁਮ ਚੰਦਨ ਹਮ ਇਰੰਡ ਬਾਪੁਰੇ ॥'

(੮) ਪੰਚ ਦੂਤਾਂ ਨੂੰ ਮਾਰਨ ਲਈ ਪ੍ਰਭੂ ਸ਼ਰਨ ਆਪ ਨੇ ਜ਼ਰੂਰੀ ਦਸੀ ਹੈ। ਪੰਚ ਦੂਤਾਂ ਦੇ ਮਾਰਨ ਤੋਂ ਬਿਨਾਂ ਉਨਤੀ ਸੰਭਵ ਨਹੀਂ। ਪੰਚ ਦੂਤ ਹੀ ਮਨੁਖ ਨੂੰ ਪਰਮਾਤਮਾ ਤੋਂ ਪਰੇ ਰਖਦੇ ਹਨ।

ਇਨ ਪੰਚਨ ਮੇਰੋ ਮਨ ਜੁ ਬਿਗਾਰਿਓ ॥
ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥

ਇਹਨਾਂ ਪੰਚਾਂ ਕਰ ਕੇ ਹੀ ਬਿਬੇਕ ਦੀਪ ਮਲੀਨ ਹੁੰਦਾ ਹੈ।

(੯) ਆਪਣੀ ਨੀਚ ਜਾਤ ਦਾ ਵਿਚਾਰ ਰਵਿਦਾਸ ਜੀ ਨੂੰ ਵੀ ਰਹਿਆ ਪਰ ਆਪ ਨੇ ਆਪਣੇ ਜੀਵਨ ਦੀ ਕੋਈ ਐਸੀ ਘਟਨਾ ਨਹੀਂ ਦਸੀ ਜਿਥੇ ਆਪ ਨੂੰ ਨੀਚ ਜਾਤ ਹੋਣ ਕਰ ਕੇ ਦੁਖ ਹੋਇਆ ਹੈ ਜਿਵੇਂ ਨਾਮਦੇਵ ਜੀ ਨੇ ਦਸਿਆ ਹੈ। ਆਪ ਨੇ ਸਗੋਂ ਇਕ ਬੜੇ ਉਸਾਰੂ ਪਖ ਤੇ ਜ਼ੋਰ ਦਿਤਾ ਹੈ ਕਿ ਭਗਤੀ ਨਾਲ ਨੀਚ ਜਾਤ ਸਦਾ ਉਚੇ ਹੁੰਦੇ ਰਹੇ ਹਨ।

ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ ॥
ਨਾਮਦੇਵ ਕਬੀਰ ਤਿਲੋਚਨ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥

ਇਸ ਵਿਚਾਰ ਨੇ ਰਵਿਦਾਸ ਦੀ ਕਵਿਤਾ ਵਿਚ ਮਿਥਿਹਾਸ ਤੇ ਭਗਤਾਂ ਦੇ ਇਤਿਹਾਸ ਨੂੰ ਪਰਵੇਸ਼ ਕੀਤਾ ਹੈ। ਉਹ ਮਿਥਿਹਾਸ ਵਿਚ ਬਾਲਮੀਕ, ਅਜਾਮਲ, ਪਿੰਗਲਾ, ਕੁੰਚਰ ਆਦਿ ਦੀ ਉਦਾਹਰਨਾ ਦਿੰਦਾ ਹੈ ਜੋ ਦੁਰਮਤਿ ਸਨ ਤੇ ਭਗਤੀ ਕਰ ਕੇ ਉਚੇ ਹੋ ਗਏ ਅਤੇ ਇਤਿਹਾਸ ਵਿਚੋਂ ਕਬੀਰ, ਨਾਮਦੇਵ, ਤ੍ਰਿਲੋਚਨ, ਸਧਨਾ, ਸੈਨ ਆਦਿ ਦੀਆਂ ਜੋ ਨੀਚ ਜਾਤ ਸਨ ਤੇ ਮਹਾਨ ਹੋ ਗਏ।

## ੬. ਕਾਵਿ-ਸ਼ੈਲੀ

(੧) ਫਰੀਦ ਜੀ ਤੋਂ ਛੁਟ, ਸ਼ਾਇਦ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭਗਤ ਕਵੀਆਂ ਵਿਚੋਂ, ਆਪ ਦੀ ਰਚਨਾ ਵਿਚ ਮਿਠਾਸ, ਚਿਤ੍ਰਾਵਲੀ, ਬਿੰਬਾਵਲੀ, ਉਪ-ਭਾਵਕਤਾ, ਸਰਲਤਾ, ਰਾਗਾਤਮਕਤਾ ਆਦਿ ਸਭ ਤੋਂ ਵਧ ਹਨ। ਕੁਦਰਤ ਵਿਚੋਂ ਲਏ ਚਿਤਰਾਂ, ਬਿੰਬਾਂ, ਪ੍ਰਤੀਕਾਂ ਨੇ ਆਪ ਦੀ ਰਚਨਾ ਵਿਚ ਵਿਸ਼ੇਸ਼ ਰੌਮਾਂਚਿਕ ਰੰਗ ਉਤਪਨ ਕਰ ਦਿਤਾ ਹੈ।

'ਕੂਪ ਭਰਿਓ ਜੈਸੇ ਦਾਦਿਰਾ, ਕਛੁ ਦੇਸ ਬਿਦੇਸੁ ਨ ਬੂਝ ॥'
'ਤੁਮ ਚੰਦਨ ਹਮ ਇਰੰਡ ਬਾਪੁਰੇ, ਸੰਗਿ ਤੁਮਾਰੇ ਬਾਸਾ ॥'
'ਤੁਮ ਮਖਤੂਲ ਸੁਪੇਦ ਸਪੀਅਲ, ਹਮ ਬਪੁਰੇ ਜਸ ਕੀਰਾ ॥'
'ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥'
'ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥'
'ਜਉ ਤੁਮ ਗਿਰਿਵਰ ਤਉ ਹਮ ਮੋਰਾ ॥'

(੨) ਆਪ ਦੀ ਸ਼ੈਲੀ ਵਿਚ ਨਾਟਕੀ ਅੰਸ਼ ਵੀ ਹੈ ਅਤੇ ਕਾਵਿਕ ਨਿਆਏ-ਸ਼ੀਲਤਾ ਵੀ ਹੈ। ਆਪ ਦੇ ਇਹ ਪੱਖ ਵਿਸ਼ੇਸ਼ ਕਰ ਕੇ 'ਪੂਜਾ' ਤੇ 'ਆਰਤੀ' ਵਾਲੇ ਪਦਿਆਂ ਵਿਚੋਂ ਪ੍ਰਗਟ ਹੁੰਦੇ ਹਨ ਜਿਥੇ ਆਪ ਨਾਟਕੀ ਤੇ ਦਲੀਲਬਾਜ਼ੀ ਦੁਆਰਾ ਸਿਧ ਕਰਦੇ ਹਨ ਕਿ ਦੁਧ, ਸਨਾਨ, ਫੁਲਾਂ ਨਾਲ ਪੂਜਾ ਸੰਭਵ ਨਹੀਂ ਹੈ ਅਤੇ ਸਹੀ ਆਰਤੀ ਨਾਮ ਦੀ ਹੀ ਹੈ। ਇਹਨਾਂ ਪਦਿਆਂ ਵਿਚ ਜਿਥੇ ਬਿੰਬਾਵਲੀ ਪਰਬਲ ਹੈ, ਉਥੇ ਨਾਟਕੀ ਅੰਸ਼ ਵੀ ਮੌਜੂਦ ਹੈ ਅਤੇ ਆਪ ਦੇ ਮੌਲਿਕ ਚਿਤਵਨ ਦਾ ਵੀ ਪਤਾ ਲਗਦਾ ਹੈ।

ਦੂਧ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥

(੩) ਆਪ ਦਾ ਚਿੰਤਨ ਉਸ ਤਰ੍ਹਾਂ ਰਹਸਮਈ ਤੇ ਦਾਰਸ਼ਨਕ ਨਹੀਂ ਜਿਵੇਂ ਕਬੀਰ ਤੇ ਗੁਰੂ ਨਾਨਕ ਸਾਹਿਬ ਦਾ ਹੈ। ਸਗੋਂ ਆਪ ਦੀ ਬੋਲੀ ਸਪਸ਼ਟ, ਭਾਵ ਸਰਲ ਤੇ ਕਾਵਿ ਤਰਲ ਹਨ। ਆਪ ਦੀ ਰਚਨਾ ਵਿਚ ਸੰਕੋਚ ਹੈ ਅਤੇ ਨਾਲ ਹੀ ਤੀਬਰ ਭਾਵਕਤਾ ਹੈ।

ਚਿਤ ਸਿਮਰਨ ਕਰਉ, ਨੈਨ ਅਵਲੋਕਨੋ, ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨ ਸੁ ਮਧੁ ਕਰ ਕਰਉ, ਚਰਨ ਹਿਰਦੇ ਧਰਉ, ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥

(੪) ਆਪ ਨੇ ਆਪਣੇ ਕਿਤੇ ਦੇ ਸੰਦਾਂ ਆਦਿ ਦੁਆਲੇ ਵੀ ਸ਼ਬਦ ਰਚਨਾ ਕੀਤੀ ਹੈ ਜਿਵੇਂ ਕਬੀਰ ਤੇ ਨਾਮਦੇਵ ਜੀ ਨੇ। ਇਸ ਤਰ੍ਹਾਂ ਕਰਨ ਨਾਲ ਪਾਠਕ ਦੀ ਆਪ ਦੀ ਸ਼ਖਸੀਅਤ ਤੇ ਜੀਵਨ ਨਾਲ ਸਾਂਝ ਵਧਦੀ ਹੈ ਅਤੇ ਆਪ ਦੇ ਰਚਨਾ ਦੇ ਪ੍ਰਭਾਵ ਵਿਚ ਵਾਧਾ ਹੁੰਦਾ ਹੈ। ਆਪ ਨੇ ਆਪਣੇ ਕਿਤੇ ਦੇ ਰਹਿਸਵਾਦੀ ਪੱਖ ਵੀ ਸੁਝਾਏ ਹਨ ਜਿਵੇਂ ਗੁਰੂ ਨਾਨਕ ਸਾਹਿਬ ਨੇ 'ਤਗ' ਆਦਿ ਦੇ ਰਹਿਸਵਾਦੀ ਅਰਥ ਸੁਝਾਏ ਹਨ।

(੫) ਜਿਵੇਂ ਆਪ ਉਪਮਾਵਾਂ ਦੀ ਇਕੋ ਸ਼ਬਦ ਵਿਚ ਭਰਮਾਰ ਲਗਾ ਸਕਦੇ ਹਨ, ਤਿਵੇਂ ਹੀ ਆਪ ਨੇ ਆਰਤੀ ਵਾਲੇ ਪ੍ਰਸਿਧ ਸ਼ਬਦ ਵਿਚ ਨਾਮ ਦੀ ਮਹਾਨਤਾ ਉਜਾਗਰ ਕਰਨ ਵਿਚ ਵੇਰਵੇ ਦੀ ਭਰਮਾਰ ਲਗਾਈ ਹੈ। ਆਪ ਸ਼ਬਦ ਵਿਚ ਇਕ ਖਿਆਲ ਰਖ ਕੇ ਕਈ ਪੱਖਾਂ ਅਤੇ ਦ੍ਰਿਸ਼ਟੀਕੋਣ ਤੋਂ ਉਸ ਮਜ਼ਮੂਨ ਨੂੰ ਉਜਾਗਰ ਕਰਦੇ ਹਨ ਜਿਵੇਂ ਗੁਰੂ ਨਾਨਕ ਸਾਹਿਬ

'ਸਚੇ ਤੇਰੇ ਖੰਡ' ਆਦਿ ਵਾਲੇ ਸਲੋਕਾਂ ਵਿਚ ਸ੍ਰੀ ਗੁਰੂ ਅਰਜਨ ਸਾਹਿਬ ਸੁਖਮਨੀ ਸਾਹਿਬ ਦੀਆਂ ਅਸ਼ਟਪਦੀਆਂ ਵਿਚ ਕਰਦੇ ਹਨ।

"ਨਾਮ ਤੇਰੋ ਆਰਤੀ, ਨਾਮੁ ਤੇਰੋ ਉਰਸਾ,
ਨਾਮ ਤੇਰਾ ਕੇਸਰੋ, ਲੇ ਛਿਟਕਾਰੇ ॥"

(੬) ਰਵਿਦਾਸ ਵਿਚ ਬੜਾ ਹੀ ਖੁਲਾਸਾ-ਪਨ ਹੈ, ਨਿਝਕ ਹੋ ਕੇ ਆਪਣੇ ਬਾਰੇ ਕਹਿ ਸਕਦਾ ਹੈ; ਪਰ ਉਸ ਵਿਚ ਇਕ ਜੋਤ੍ਰ ਦਾ ਮਾਣ ਵੀ ਹੈ। ਰਾਗ ਮਲਾਰ ਵਿਚੋਂ ਇਹ ਪਦਾ ਇਸ ਗਲ ਦਾ ਪਰਮਾਣ ਹੈ।

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥

ਅਤੇ—ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ,
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥

(੭) ਆਪ ਦੇ ਅਲੰਕਾਰਾਂ ਵਿਚ ਕਈ ਵਾਰੀ ਬੜੀ ਅਨੋਖੀ ਚਮਕ ਤੇ ਤੀਖਣਤਾ ਹੁੰਦੀ ਹੈ ਜਿਵੇਂ:

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥

## ੭. ਚੋਣਵੀਂ ਰਚਨਾ

ਨੋਟ—ਆਪ ਦੇ ਵਿਸ਼ੇਸ਼ ਸ਼ਬਦ ਪੂਰੇ ਰੂਪ ਵਿਚ ਹੀ ਰਚਨਾ ਦੇ ਸਰਵੇਖਣ ਵਿਚ ਦਰਜ ਕਰ ਦਿਤੇ ਗਏ ਹਨ। ਇਸ ਲਈ ਇਥੇ ਨਹੀਂ ਦੁਹਰਾਏ ਜਾ ਰਹੇ।

# ਪੀਪਾ ਜੀ

## (੧੪੨੫—? ਈ:)

ਪੀਪਾ ਜੀ ਦਾ ਜਨਮ ੧੪੨੫ ਈ: ਵਿਚ ਹੋਇਆ। ਆਪ ਰਿਆਸਤ ਗਗਰੌਨ ਗੜ੍ਹ ਦੇ ਰਾਜਾ ਸਨ। ਪਹਿਲਾਂ ਪਹਿਲ ਆਪ ਦੁਰਗਾ ਦੇਵੀ ਦੇ ਭਗਤ ਸਨ; ਮਗਰੋਂ ਰਾਮਾਨੰਦ ਜੀ ਦੇ ਚੇਲੇ ਬਣੇ ਅਤੇ ਰਾਜ ਭਾਗ ਤਿਆਗ ਕੇ ਭਗਤੀ ਵਿਚ ਲਗ ਗਏ। ਪੀਪਾ ਜੀ ਦੀ ਉਦਾਰਤਾ ਦੀਆਂ ਕਈ ਸਾਖੀਆਂ ਭਗਤ ਮਾਲ ਵਿਚ ਅੰਕਤ ਹਨ। ਨਿਰਸੰਦੇਹ ਆਪ ਪੂਰਨ ਸਿਧੀ ਨੂੰ ਪਰਾਪਤ ਹੋਏ।

ਪੀਪਾ ਜੀ ਦਾ ਇਕ ਸ਼ਬਦ ਰਾਗ ਧਨਾਸਰੀ ਵਿਚ ਅੰਕਤ ਹੈ। ਇਸ ਆਰਤੀ ਦੇ ਸ਼ਬਦ ਵਿਚ ਪੀਪਾ ਜੀ ਨੇ ਮਾਨਵ ਸਰੀਰ ਨੂੰ ਪਰਮਾਤਮਾ ਦਾ ਨਿਵਾਸ ਅਸਥਾਨ ਦਸਿਆ ਹੈ ਅਤੇ ਇਸ ਦੀ ਖੋਜ ਲਈ ਪਰੇਰਨਾ ਦਿਤੀ ਹੈ। ਆਪ ਆਤਮਾ ਦੇ ਅਮਰ ਹੋਣ ਦਾ ਅਤੇ ਬ੍ਰਹਮ-ਅਦ੍ਵੈਤ ਦਾ ਉਪਦੇਸ਼ ਕਰਦੇ ਹਨ।

ਕਾਯਉ ਦੇਵਾ ਕਾਇਅਉ ਦੇਵਲ, ਕਾਇਅਉ ਜੰਗਮ ਜਾਤੀ ॥
ਕਾਇਅਉ ਧੂਪ ਦੀਪ ਨਈਬੇਦਾ, ਕਾਇਅਉ ਪੂਜਉ ਪਾਤੀ ॥ ੧ ॥

ਕਾਇਆ ਬਹੁ ਖੰਡ ਖੋਜਤੇ ਨਵਨਿਧਿ ਪਾਈ ॥
ਨਾ ਕਛੁ ਆਇਬੋ ਨਾ ਕਛੁ ਜਾਇਬੋ, ਰਾਮ ਕੀ ਦੁਹਾਈ ॥ ੧ ॥ ਰਹਾਉ ॥

ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰੁ ਹੋਇ ਲਖਾਵੈ ॥ ੨ ॥ ੧ ॥

# ਸੈਣ ਜੀ

## (੧੫ਵੀਂ ਸਦੀ ਈ:)

ਸੈਣ ਜੀ, ਰੀਵਾ ਦੇ ਰਾਜੇ, ਦੇ ਨਾਈ ਸਨ। ਆਪ ਸ੍ਰੀ ਰਾਮਾਨੰਦ ਜੀ ਦੇ ਚੇਲੇ ਸਨ। ਸਿਧ ਹੈ ਕਿ ਆਪ ਪੰਦਰਵੀਂ ਸਦੀ ਈਸਵੀ ਵਿਚ ਜੀਵਤ ਸਨ। ਆਪ ਮੂਰਤੀ ਪੂਜਾ ਤੋਂ ਨਿਰੰਕਾਰ ਦੀ ਭਗਤੀ ਤੇ ਪੁਜੇ।

ਰਵਾਇਤ ਹੈ ਕਿ ਇਕ ਰਾਤ ਆਪ ਸੰਤਾਂ ਦੀ ਸੇਵਾ ਕਰਦੇ ਰਹੇ ਅਤੇ ਰੈਣ ਸਬਾਈ ਕੀਰਤਨ ਵਿਚ ਜੁੜੇ ਰਹੇ। ਇਸ ਲਈ ਦੂਜੇ ਦਿਨ ਸਵੇਰੇ ਆਪ ਰਾਜੇ ਦੀ ਸੇਵਾ ਲਈ ਨਾ ਜਾ ਸਕੇ। ਪਰਮਾਤਮਾ ਆਪ ਸੈਣ ਜੀ ਦਾ ਰੂਪ ਧਾਰ ਕੇ ਰਾਜੇ ਦੀ ਸੇਵਾ ਕਰ ਗਇਆ ਅਤੇ ਰਾਜੇ ਨੂੰ ਬੜਾ ਰੀਝਾਇਆ। ਜਦੋਂ ਸੈਣ ਜੀ ਰਾਜੇ ਪਾਸ ਹਾਜ਼ਰ ਹੋਏ ਤਾਂ ਉਨ੍ਹਾਂ ਖਿਮਾਂ ਮੰਗੀ। ਪਰ ਰਾਜੇ ਨੇ ਆਪ ਨੂੰ ਸਗੋਂ ਇਨਾਮ ਦਿਤਾ ਅਤੇ ਕਹਿਆ ਕਿ ਮੈਂ ਤੁਹਾਡੀ ਸੇਵਾ ਤੇ ਅਜ ਬੜਾ ਖੁਸ਼ ਹੋਇਆ ਸਾਂ। ਜਦੋਂ ਸੈਣ ਜੀ ਨੇ ਸਾਰੀ ਗੱਲ ਦਸੀ ਤਾਂ ਰਾਜਾ, ਆਪ ਨੂੰ ਪੁਜਿਆ ਹੋਇਆ ਭਗਤ ਜਾਣ ਕੇ, ਆਪ ਦਾ ਚੇਲਾ ਬਣ ਗਿਆ।

ਭਾਈ ਗੁਰਦਾਸ ਜੀ ਉਪਰਲੀ ਕਥਾ ਦਸਦੇ ਹਨ ਅਤੇ ਸਾਖੀ ਭਰਦੇ ਹਨ ਕਿ ਸੈਣ ਜੀ ਕਬੀਰ ਦੀ ਤਰ੍ਹਾਂ ਰਾਮਾਨੰਦ ਜੀ ਦੇ ਸਿਖ ਸਨ।

ਸੁਣ ਪਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ।
ਪ੍ਰੇਮ ਭਗਤਿ ਰਾਤੀਂ ਕਰੈ ਭਲਕੇ ਰਾਜ ਦੁਆਰੈ ਜਾਈ।
ਆਏ ਸੰਤ ਪਰਾਹੁਣੇ ਕੀਰਤਨ ਹੋਆ ਰੈਣ ਸਬਾਈ।
ਛਡ ਨ ਸਕੇ ਸੰਤ ਜਨ ਰਾਜ ਦੁਆਰ ਨ ਸੇਵ ਕਮਾਈ।
ਸੈਣ ਰੂਪ ਹਰਿ ਹੋਇ ਕੈ ਆਇਆ ਰਾਣੇ ਨੋ ਰੀਝਾਈ।
ਸਾਧ ਜਨਾਂ ਨੋ ਵਿਦਾ ਕਰ ਰਾਜ ਦੁਆਰ ਗਇਆ ਸ਼ਰਮਾਈ।
ਰਾਣੇ ਦੂਰਹੁੰ ਸਦ ਕੇ ਗਲਹੁੰ ਕਵਾਇ ਖੋਲ੍ਹ ਪੈਨ੍ਹਾਈ।
ਵਸ ਕੀਤਾ ਹਉਂ ਤੁਧ ਅਜ ਬੋਲੈ ਰਾਜਾ ਸੁਣੈ ਲੁਕਾਈ।
ਪਰਗਟ ਕਰੈ ਭਗਤ ਵਡਿਆਈ ॥ ੧੬ ॥

(ਭਾਈ ਗੁਰਦਾਸ, ਵਾਰ ੧੦)

ਸੈਣ ਜੀ ਉਚੇ ਪੱਧਰ ਦੇ ਕਵੀ ਹੋਏ ਜਾਪਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਕੇਵਲ ਇਕੋ ਸ਼ਬਦ, ਰਾਗ ਧਨਾਸਰੀ ਵਿਚ ਮਿਲਦਾ ਹੈ, ਜਿਸ ਦਾ ਵਿਸ਼ਾ ਰਸਮੀ ਆਰਤੀ ਤੋਂ ਉਪਰਾਮਤਾ ਹੈ ਅਤੇ "ਭਜੁ ਪਰਮਾਨੰਦੇ" ਦਾ ਉਪਦੇਸ਼ ਹੈ। ਹੋਰ ਭਗਤਾਂ ਦੇ ਵੀ ਆਰਤੀ ਦੇ ਸ਼ਬਦ ਰਾਗ ਧਨਾਸਰੀ ਵਿਚ ਹੀ ਹਨ।

ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾਪਤੀ ॥ ੧ ॥
ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥ ੧ ॥ਰਹਾਉ॥
ਊਤਮ ਦੀਅਰਾ ਨਿਰਮਲ ਬਾਤੀ ॥ ਤੁਹੀਂ ਨਿਰੰਜਨੁ ਕਮਲਾ ਪਾਤੀ ॥ ੨ ॥
ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥ ੩ ॥
ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥ ੪ ॥ ੧ ॥

ਰਮਾਨੰਦ ਜੀ ਹੀ ਆਪ ਦੇ ਗੁਰੂ ਸਨ, ਇਸ ਸ਼ਬਦ ਤੋਂ ਵੀ ਪ੍ਰਗਟ ਹੈ। ਆਪ ਤੇ ਮੂਰਤੀ ਪੂਜਾ ਅਤੇ ਸਗੁਣ ਦੀ ਪੂਜਾ ਦਾ ਪ੍ਰਭਾਵ ਵੀ ਰਹਿਆ ਸੀ। ਆਪ ਇਸ ਪ੍ਰਭਾਵ ਤੋਂ ਮੁਕਤ ਵੀ ਹੋ ਗਏ ਸਨ ਅਤੇ ਨਿਰੰਕਾਰ ਦੀ ਭਗਤੀ ਵਿਚ ਲਗ ਗਏ ਸਨ।

## ਧੰਨਾ ਜੀ

### ( ੧੪੧੫—? ਈ: )

ਧੰਨਾ ਜਟ ਜੀ ਦਾ ਜਨਮ ੧੪੧੫ ਈਸਵੀ ਵਿਚ ਰਾਜਪੂਤਾਨੇ ਦੇ ਪਿੰਡ ਧੁਆਨ ਵਿਚ ਹੋਇਆ। ਆਪ ਦੇ ਮਾਤਾ ਪਿਤਾ ਰਜੇ ਪੁਜੇ ਕਿਰਸਾਣ ਸਨ। ਧੰਨਾ ਜੀ ਨੂੰ ਇਕ ਬ੍ਰਾਹਮਣ ਦੀ ਠਾਕਰ ਪੂਜਾ ਨੂੰ ਵੇਖ ਕੇ ਠਾਕਰ ਪੂਜਾ ਦਾ ਸ਼ੌਕ ਉਪਜਿਆ। ਆਪ ਨੇ ਬ੍ਰਾਹਮਣ ਤੋਂ ਇਕ ਠਾਕਰ ਪਰਾਪਤ ਕਰ ਲਇਆ ਅਤੇ ਉਸ ਨੂੰ ਭੋਗ ਲਗਵਾ ਕੇ ਛਡਿਆ ਜਿਵੇਂ ਨਾਮਦੇਵ ਜੀ ਨੇ ਬਚਪਨ ਵਿਚ ਕੀਤਾ ਸੀ। ਹੌਲੀ ਹੌਲੀ ਧੰਨਾ ਜੀ ਨੂੰ ਪ੍ਰਭੂ-ਪ੍ਰੇਮ ਪੈਦਾ ਹੋ ਗਇਆ ਅਤੇ ਆਪ ਮੂਰਤੀ ਪੂਜਾ ਤੋਂ ਨਿਰਾਕਾਰ ਦੀ ਪੂਜਾ ਵਿਚ ਪਰਵਿਰਤ ਹੋ ਗਏ।

ਧੰਨਾ ਜੀ ਦੇ ਦੋ ਪਦੇ ਰਾਗ ਆਸਾ ਵਿਚ ਅਤੇ ਇਕ ਰਾਗ ਧਨਾਸਰੀ ਵਿਚ ਦਿਤੇ ਹਨ। ਆਸਾ ਰਾਗ ਦੇ ਦੋਹਾਂ ਪਦਿਆਂ ਵਿਚ ਆਪ ਨੇ ਪ੍ਰੇਮਾ-ਭਗਤੀ ਦ੍ਰਿੜ ਕਰਾਈ ਹੈ। ਪਹਿਲੇ ਪਦੇ ਵਿਚ ਆਪ ਮਨੁਖ ਨੂੰ ਮਾਇਆ ਦੇ ਪ੍ਰਭਾਵ ਤੋਂ ਬਚ ਕੇ ਭਗਤੀ ਵਿਚ ਲਗਣ ਦੀ ਪਰੇਰਨਾ ਦਿੰਦੇ ਹਨ :—

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ, ਤਨੁ ਮਨੁ ਧਨੁ ਨਹੀ ਧੀਰੇ ॥
ਲਾਲਚ ਬਿਖੁ ਕਾਮ ਲੁਬਧ ਰਾਤਾ, ਮਨਿ ਬਿਸਰੇ ਪ੍ਰਭ ਹੀਰੇ ॥ ੧ ॥ ਰਹਾਉ ॥

... ... ... ...

ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ, ਧਿਆਨੁ ਮਾਨੁ ਮਨ ਏਕ ਮਏ ॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ, ਤ੍ਰਿਪਤਿ ਅਘਾਨੇ ਮੁਕਤਿ ਭਏ ॥ ੩ ॥
ਜੋਤਿ ਸਮਾਇ ਸਮਾਨੀ ਜਾਕੈ, ਅਛਲੀ ਪ੍ਰਭੁ ਪਹਿਚਾਨਿਆ ॥
ਧੰਨੈ ਧਨੁ ਪਾਇਆ ਧਰਣੀ ਧਰੁ, ਮਿਲਿ ਜਨ ਸੰਤ ਸਮਾਨਿਆ ॥ ੪ ॥ ੧ ॥

ਇਸ ਰਾਗ ਦੇ ਦੂਜੇ ਪਦੇ ਵਿਚ ਆਪ ਕਹਿੰਦੇ ਹਨ ਕਿ ਰੋਜ਼ੀ ਤੋਂ ਬੇਫ਼ਿਕਰ ਹੋ ਕੇ, ਨਾਮ ਭਗਤੀ ਵਿਚ ਲਗਣਾ ਚਾਹੀਦਾ ਹੈ ; ਰੋਜ਼ੀ ਪਰਮਾਤਮਾ ਹਰ ਇਕ ਨੂੰ ਪੁਚਾਂਦਾ ਹੈ।

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥
ਜੇ ਧਾਵਹਿ ਬ੍ਰਹਮੰਡ ਖੰਡ ਕਉ, ਕਰਤਾ ਕਰੈ ਸੁ ਹੋਈ ॥ ੧ ॥
ਜਨਨੀ ਕੇਰੇ ਉਦਰ ਉਦਕ ਮਹਿ ਪਿੰਡ ਕੀਆ ਦਸ ਦੁਆਰਾ ॥
ਦੇਇ ਅਹਾਰੁ ਅਗਨਿ ਮਹਿ ਰਾਖੈ, ਐਸਾ ਖਸਮੁ ਹਮਾਰਾ ॥
ਕੁੰਮੀ ਜਲ ਮਹਿ, ਤਨ ਤਿਸੁ ਬਾਹਰਿ, ਪੰਖ ਖੀਰੁ ਤਿਨ ਨਾਹੀ ॥
ਪੂਰਨ ਪਰਮਾਨੰਦ ਮਨੋਹਰ, ਸਮਝਿ ਦੇਖੁ ਮਨ ਮਾਹੀ ॥ ੨ ॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ, ਤਾ ਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ, ਮਤ ਰੇ ਜੀਅ ਡਰਾਂਹੀ ॥ ੩ ॥ ੩ ॥

ਧਨਾਸਰੀ ਰਾਗ ਵਿਚ ਹੋਰ ਭਗਤਾਂ ਦੀ ਤਰ੍ਹਾਂ ਧੰਨਾ ਜੀ ਨੇ ਵੀ ਆਰਤੀ ਦਾ ਇਕ ਸ਼ਬਦ ਲਿਖਿਆ ਹੈ ਜੋ ਆਪਣੇ ਖੁਲ੍ਹੇ ਖੁਲਾਸੇ ਵਿਚਾਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ੇਸ਼ ਮਹਾਨਤਾ ਪਰਾਪਤ ਕਰ ਗਇਆ ਹੈ। ਭਗਤੀ ਰੋਟੀ ਬਿਨਾਂ ਨਹੀਂ ਹੋ ਸਕਦੀ। ਕਬੀਰ ਜੀ ਨੇ ਵੀ ਇਸੇ ਭਾਵ ਦਾ ਸ਼ਬਦ ਲਿਖਿਆ ਹੋਇਆ ਹੈ। ਭਗਤੀ ਤੇ ਖੁਸ਼ਹਾਲੀ ਇਕੱਠੇ ਰਹਿ ਸਕਣੇ ਚਾਹੀਦੇ ਹਨ। ਇਸ ਸ਼ਬਦ ਦੀ ਸਰਲਤਾ ਇਸ ਦਾ ਗਹਿਣਾ ਹੈ :

ਗੋਪਾਲ ਤੇਰਾ ਆਰਤਾ ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥ ੧ ॥ ਰਹਾਉ ॥
ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥
ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥ ੧ ॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥ ੨ ॥ ੧ ॥

# ਭੀਖਨ ਜੀ

## (?--੧੫੭੪ ਈ:)

ਮੈਂਕਾਲਿਫ ਸਾਹਿਬ ਦਾ ਵਿਚਾਰ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਦੋ ਪਦੇ, ਰਾਗ ਸੋਰਠਿ ਵਿਚ, ਭੀਖਨ ਜੀ ਦੇ ਦਿਤੇ ਹਨ, ਉਹ ਕਿਸੇ ਹੋਰ ਮਹਾਂਪੁਰਸ਼ ਦੀ ਰਚਨਾ ਹਨ, ਭੀਖਨ ਜੀ ਦੀ ਰਚਨਾ ਨਹੀਂ। ਇਹ ਭੀਖਨ ਜੀ ਸ਼ਾਇਦ ਸ਼ੇਖ ਭੀਖਨ ਜੀ ਸਨ ਜੋ ਅਕਬਰ ਦੇ ਰਾਜ ਸਮੇਂ ਲਖਨਊ ਪਰਗਣੇ ਦੇ ਸ਼ਹਿਰ ਕਰੋੜੀ ਵਿਚ ਇਸਲਾਮ ਤੇ ਸੂਫੀ ਮਤ ਦੇ ਪਰਚਾਰਕ ਹੋਏ ਹਨ ਤੇ ਜਿਨ੍ਹਾਂ ਦਾ ਦਿਹਾਂਤ ੧੫੭੪ ਈ: ਵਿਚ ਹੋਇਆ। ਭੀਖਨ ਜੀ ਉਚੇ ਦਰਜੇ ਦੇ ਸੂਫੀ ਸਨ ਜਿਨ੍ਹਾਂ ਨੂੰ ਸਾਰਾ ਕੁਰਾਨ ਹਿਫਜ਼ (ਯਾਦ) ਸੀ ਅਤੇ ਜੋ ਡੂੰਘੇ ਰਹਸ ਦੇ ਜਾਣੂ ਸਨ ਅਤੇ ਹਰ ਤਰ੍ਹਾਂ ਦੀ ਸਿਧੀ ਆਪ ਨੂੰ ਪਰਾਪਤ ਸੀ।

ਭੀਖਨ ਜੀ ਨੇ ਸੋਰਠ ਰਾਗ ਦੇ ਪਦਿਆਂ ਵਿਚ ਨਾਮ ਦੀ ਮਹਾਨਤਾ ਇਹ ਦਸੀ ਹੈ ਕਿ ਕੇਵਲ ਨਾਮ ਹੀ ਬੁਢੇਪੇ ਦੇ ਦੁਖ ਤੋਂ ਸੰਸਾਰ ਨੂੰ ਬਚਾ ਸਕਦਾ ਹੈ ਅਤੇ ਸੰਸਾਰ ਨੂੰ ਆਤਮਕ ਤੇ ਮਾਨਸ ਸ਼ਾਂਤੀ ਦੇ ਸਕਦਾ ਹੈ। ਆਪ ਨੇ ਬੁਢੇਪੇ ਦਾ ਯਥਾਰਥਕ ਚਿਤਰ ਦਿਤਾ ਹੈ ਅਤੇ ਨਾਮ ਨੂੰ ਰਤਨ ਨਾਲ ਤੁਲਨਾ ਦਿਤੀ ਹੈ:—

ਨੈਨਹੁ ਨੀਰੁ ਬਹੈ ਤਨੁ ਖੀਨਾ, ਭਏ ਕੇਸ ਦੁਧਵਾਨੀ॥
ਰੂਧਾ ਕੰਠੁ ਸਬਦੁ ਨਹੀ ਉਚਰੈ, ਅਬ ਕਿਆ ਕਰਹਿ ਪਰਾਨੀ॥ ੧॥
ਰਾਮਰਾਇ ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ ਲੇਹੁ ਉਬਾਰੀ॥੧॥ਰਹਾਉ॥
ਮਾਥੇ ਪੀਰ ਸਰੀਰਿ ਜਲਨਿ ਹੈ, ਕਰਕ ਕਰੇਜੇ ਮਾਹੀ॥
ਐਸੀ ਬੇਦਨ ਉਪਜਿ ਖਰੀ ਭਈ, ਵਾ ਕਾ ਅਉਖਧੁ ਨਾਹੀ॥ ੨॥
ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ, ਇਹੁ ਅਉਖਧੁ ਜਗਿ ਸਾਰਾ॥
ਗੁਰਪਰਸਾਦਿ ਕਹੈ ਜਨ ਭੀਖਨੁ ਪਾਵਉ ਮੋਖ ਦੁਆਰਾ॥ ੩॥ ੧॥

ਦੂਜਾ ਪਦਾ ਹੈ:—

ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥
ਅਨਿਕ ਜਤਨ ਕਰਿ ਹਿਰਦੈ ਰਾਖਿਆ, ਰਤਨੁ ਨ ਛਪੈ ਛਪਾਇਆ॥ ੧॥
ਹਰਿ ਗੁਨ ਕਹਤੇ ਕਹਨੁ ਨ ਜਾਈ॥ ਜੈਸੇ ਗੂੰਗੇ ਕੀ ਮਿਠਿਆਈ॥੧॥ਰਹਾਉ॥
ਰਸਨਾ ਰਮਤ, ਸੁਨਤ ਸੁਖੁ ਸ੍ਰਵਨਾ, ਚਿਤ ਚੇਤੇ ਸੁਖੁ ਹੋਈ॥
ਕਹੁ ਭੀਖਨ, ਦੁਇ ਨੈਨ ਸੰਤੋਖੇ, ਜਹ ਦੇਖਾਂ ਤਹ ਸੋਈ॥ ੨॥ ੨॥

ਇਹ ਪਦੇ ਸਾਧ ਭਾਖਾ ਵਿਚ ਹਨ। ਸ਼ਾਇਦ ਇਸੇ ਕਰ ਕੇ ਮੈਕਾਲਿਫ਼ ਸਾਹਿਬ ਨੂੰ ਖਿਆਲ ਹੋਇਆ ਹੈ ਕਿ ਇਹ ਪ੍ਰਸਿਧ ਸੂਫ਼ੀ ਸ਼ੇਖ ਭੀਖਨ ਜੀ ਦੀ ਰਚਨਾ ਨਹੀਂ। ਪਰ ਜੇ ਸ਼ੇਖ ਫ਼ਰੀਦ ਜੀ ਲਹਿੰਦੀ ਪੰਜਾਬੀ ਵਿਚ ਉਸੇ ਸਮੇਂ ਇਤਨੀ ਚੰਗੀ ਰਚਨਾ ਕਰ ਸਕਦੇ ਸਨ ਤਾਂ ਸ਼ੇਖ ਭੀਖਨ ਜੀ ਵੀ ਇਹ ਰਚਨਾ ਕਰ ਸਕਦੇ ਸਨ। ਹੋ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੀਖਨ ਜੀ ਕੋਈ ਹੋਰ ਵਿਅੱਕਤੀ ਹੀ ਹੋਣ।

## ਪਰਮਾਨੰਦ ਜੀ

(? ਈ:)

ਪਰਮਾਨੰਦ ਜੀ ਦੇ ਜੀਵਨ ਹਾਲਾਤ ਬਾਰੇ ਕੁਝ ਪਤਾ ਨਹੀਂ ਹੈ। ਮੈਕਾਲਿਫ਼ ਸਾਹਿਬ ਨੇ ਆਪ ਨੂੰ ਬਾਰਸੀ ਪਿੰਡ ਦਾ ਜੋ ਪਾਂਧਰ ਪੁਰ ਦੇ ਪੂਰਬ ਵਿਚ ਸੀ, ਵਾਸੀ ਮੰਨਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਇਕ ਪਦਾ ਮਿਲਦਾ ਹੈ ਜਿਸ ਵਿਚ 'ਅਨਿਨ ਭਗਤੀ' ਦੀ ਮਹਾਨਤਾ ਦਸੀ ਹੈ। ਆਪ ਨੇ ਇਹ ਸਿਧਾਂਤ ਪੇਸ਼ ਕੀਤਾ ਹੈ ਕਿ ਜਿਥੇ ਕਾਮਾਦਿਕ ਕਮਜ਼ੋਰੀਆਂ ਹਨ, ਉਥੇ ਭਗਤੀ ਨਹੀਂ ਹੋ ਸਕਦੀ। ਸਦਾਚਾਰਕ ਜੀਵਨ ਹੀ ਭਗਤੀ ਦਾ ਜੀਵਨ ਹੈ। ਆਪ ਦਾ ਇਹ ਪਦਾ ਉਸ ਵੇਲੇ ਦੇ ਸਮਾਜਕ ਜੀਵਨ ਦੀ ਵੀ ਅਲੋਚਨਾ ਹੈ। ਆਪ ਦੀ ਬੋਲੀ ਚੌਧਵੀਂ—ਪੰਦਰ੍ਹਵੀਂ ਸਦੀ ਤੋਂ ਪੁਰਾਤਨ ਨਹੀਂ ਜਾਪਦੀ ਅਤੇ ਇਉਂ ਪਰਤੀਤ ਹੁੰਦਾ ਹੈ ਕਿ ਆਪ ਪਾਂਧਰ ਪੁਰ ਦੇ ਵਾਸੀ ਨਹੀਂ ਸਨ ਸਗੋਂ ਪੰਜਾਬ ਦੇ ਨੇੜੇ ਦੇ ਕਿਸੇ ਪ੍ਰਾਂਤ ਦੇ ਵਾਸੀ ਸਨ। ਨਾਮਦੇਵ ਦੀ ਬੋਲੀ ਪਰਮਾਨੰਦ ਦੀ ਬੋਲੀ ਤੋਂ ਬਹੁਤ ਵਿਭਿੰਨ ਹੈ।

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨਪਾਵਨੀ ਭਗਤਿ ਨਹੀ ਉਪਜੀ, ਭੂਖੈ ਦਾਨੁ ਨ ਦੀਨਾ ॥ ੧ ॥ ਰਹਾਉ ॥
ਕਾਮੁ ਨ ਬਿਸਰਿਓ, ਕ੍ਰੋਧੁ ਨ ਬਿਸਰਿਓ, ਲੋਭੁ ਨ ਛੂਟਿਓ ਦੇਵਾ ॥
ਪਰਨਿੰਦਾ ਮੁਖ ਤੇ ਨਹੀ ਛੂਟੀ, ਨਿਫਲ ਭਈ ਸਭ ਸੇਵਾ ॥ ੧ ॥
ਬਾਟ ਪਾਰਿ, ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ, ਸੋਈ ਅਬਿਦਿਆ ਸਾਧੀ ॥ ੨ ॥
ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ ॥ ੩ ॥ ੧ ॥ ੬ ॥

# ਸੂਰਦਾਸ ਜੀ

## ( ੧੫੮੬ ਈ: —— )

ਮੈਕਾਲਿਫ ਸਾਹਿਬ ਦੇ ਅਨੁਸਾਰ 'ਸ਼ਬਦਾਰਥ' ਵਿਚ ਸੂਰਦਾਸ ਜੀ ਬਾਰੇ ਲਿਖਿਆ ਹੈ ਕਿ "ਇਹ (ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ) ਉਹ ਮਸ਼ਹੂਰ ਨੇਤ੍ਰਹੀਨ ਸੂਰਦਾਸ ਨਹੀਂ ਜੋ ਵੈਸ਼ਨਵਾਂ ਦਾ ਮਹਾਤਮਾ ਭਗਤ ਹੋਇਆ ਹੈ। ਇਹ ਭਗਤ ਮਦਨ ਮੋਹਨ ਨਾਮ ਦਾ ਬ੍ਰਾਹਮਣ ਹੋਇਆ ਹੈ ਜੋ ਸੰਮਤ ੧੫੮੬ ਵਿਚ ਪੈਦਾ ਹੋਇਆ। ਇਹ ਸੰਸਕ੍ਰਿਤ, ਹਿੰਦੀ, ਤੇ ਫ਼ਾਰਸੀ ਦਾ ਪੂਰਨ ਵਿਦਵਾਨ ਸੀ ਅਤੇ ਅਕਬਰ ਦੇ ਵੇਲੇ ਅਵਧ ਦੇ ਇਲਾਕੇ ਸੰਦੀਲਾ ਦਾ ਹਾਕਮ ਸੀ, ਪਰ ਪਿਛੋਂ ਵੈਰਾਗਵਾਨ ਹੋ ਕੇ ਤ੍ਰਿਆਗੀ ਹੋ ਗਿਆ। ਇਸ ਦੀ ਸਮਾਧ ਕਾਂਸ਼ੀ ਵਿਚ ਹੈ।"

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਕੇਵਲ ਇਕ ਸਤਰ ਹੀ ਦਿਤੀ ਹੈ ਜਿਸ ਦਾ ਪੂਰਾ ਸ਼ਬਦ ਸੂਰਦਾਸ ਜੀ ਦੇ ਨਾਂ ਥਲੇ ਹੀ ਭਾਈ ਬੰਨੋ ਜੀ ਦੀ ਬੀੜ ਵਿਚ ਦਿਤਾ ਹੈ ਜਿਸ ਦਾ ਵਿਚਾਰ ਇਹ ਦ੍ਰਿੜਾਇਆ ਹੈ ਕਿ ਬੇਮੁਖਾਂ ਦੀ ਸੰਗਤ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਬੇਮੁਖ ਲੋਕ ਸੱਪ, ਹਾਥੀ, ਕਾਂ, ਗਦੇ, ਪੱਥਰ ਤੇ ਕਾਲੀ ਕਮਲੀ ਵਾਂਗ ਹੁੰਦੇ ਹਨ। ਬੇਮੁਖ ਦੇ ਸੁਧਾਰ ਦੀ ਕੋਈ ਆਸ ਨਹੀਂ। ਸ਼ਾਇਦ, ਗੁਰੂ ਸਾਹਿਬ ਨੇ ਬਾਕੀ ਸ਼ਬਦ ਇਸੇ ਲਈ ਛਡ ਦਿਤਾ ਹੈ ਕਿ ਆਪ ਸਦਾ ਆਸ ਰਖਦੇ ਹਨ ਕਿ ਬੇਮੁਖ ਵੀ ਗੁਰਮੁਖ ਬਣ ਸਕਦਾ ਹੈ, ਜਦੋਂ ਉਸ ਦੇ ਗੁਰੂ ਦੀ ਕਿਰਪਾ ਹੋ ਜਾਏ।

ਸੂਰਦਾਸ ਜੀ ਦਾ ਦੂਜਾ ਸ਼ਬਦ ਇਹ ਮੰਨਿਆ ਜਾਂਦਾ ਹੈ ਜਿਸ ਵਿਚ ਆਪ ਨੇ ਭਗਤੀ ਦੇ ਮੁਕਾਬਲੇ ਤੇ ਬਾਕੀ ਸਭ ਕੁਝ ਝੂਠ ਦਸਿਆ ਹੈ ਅਤੇ ਕਿਹਾ ਹੈ ਕਿ ਭਗਤ ਭਗਤਾਂ ਨਾਲ ਹੀ ਮਿਲ ਕੇ ਖੁਸ਼ ਹੁੰਦੇ ਹਨ।

ਸਾਰੰਗ ਮਹਲਾ ੫ ਸੂਰਦਾਸ

ਹਰਿ ਕੇ ਸੰਗ ਬਸੇ ਹਰਿ ਲੋਕ ॥
ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ, ਅਨਦ ਸਹਜ ਧੁਨਿ ਲੋਕ ॥੧॥ਰਹਾਉ॥
ਦਰਸਨੁ ਪੇਖਿ ਭਏ ਨਿਰਬਿਖਈ, ਪਾਏ ਹੈ ਸਗਲੇ ਥੋਕ ॥
ਆਨ ਬਸਤੁ ਸਿਉ ਕਾਜੁ ਨ ਕਛੂਐ, ਸੁੰਦਰ ਬਦਨ ਅਲੋਕ ॥ ੧ ॥

ਸਿਆਮ ਸੁੰਦਰ ਤਜਿ ਆਨ ਜੁ ਚਾਹਤ, ਜਿਉ ਕੁਸਟੀ ਤਨਿ ਜੋਕ ॥
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ, ਦੀਨੋ ਇਹੁ ਪਰਲੋਕ ॥ ੨ ॥ ੧ ॥ ੮ ॥

ਇਸ ਸ਼ਬਦ ਦਾ ਸਿਰਲੇਖ ਇਹ ਦਸਦਾ ਹੈ ਕਿ ਇਹ ਸ਼ਬਦ ਸੂਰਦਾਸ ਜੀ ਦਾ ਨਹੀਂ ਸਗੋਂ ਗੁਰੂ ਅਰਜਨ ਸਾਹਿਬ ਜੀ ਦਾ ਹੈ। ਸ਼ਾਇਦ ਗੁਰੂ ਸਾਹਿਬ ਨੇ ਸੂਰਦਾਸ ਦੇ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਦੇ ਸ਼ਬਦ ਦੇ ਉੱਤਰ ਵਿਚ ਇਹ ਸ਼ਬਦ ਲਿਖਿਆ ਹੈ। ਇਸੇ ਲਈ ਆਪ ਨੇ ਇਹ ਸੂਰਦਾਸ ਜੀ ਨੂੰ ਸੰਬੋਧਨ ਕਰ ਕੇ ਲਿਖਿਆ ਹੈ। ਜਾਂ ਆਪ ਨੇ ਸੂਰਦਾਸ ਜੀ ਦੀ ਹੀ ਰਚਨਾ ਨੂੰ ਵਿਸ਼ੇਸ਼ ਪਰੀਵਰਤਨ ਦੇ ਕੇ ਪੇਸ਼ ਕੀਤਾ ਹੈ। ਜੋ ਵੀ ਹਾਲਾਤ ਸਨ, ਪਦੇ ਦਾ ਸਿਰਲੇਖ ਇਹ ਦਸਦਾ ਹੈ ਕਿ ਇਹ ਸਾਰਾ ਪਦਾ ਕੇਵਲ ਸੂਰਦਾਸ ਜੀ ਦੀ ਰਚਨਾ ਨਹੀਂ ਸਗੋਂ ਇਸ ਦਾ ਵਿਸ਼ੇਸ਼ ਰੂਪ ਗੁਰੂ ਅਰਜਨ ਸਾਹਿਬ ਦਾ ਬੰਨ੍ਹਿਆਂ ਹੋਇਆ ਹੈ।

ਇਸ ਤਰ੍ਹਾਂ ਵਿਚਾਰਿਆਂ ਸੂਰਦਾਸ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਵੀ ਪੂਰਨ ਸ਼ਬਦ ਨਹੀਂ ਹੈ। ਤਿਵੇਂ ਹੀ **ਮੀਰਾਂ ਬਾਈ ਜੀ ਦਾ** ਕੋਈ ਸ਼ਬਦ ਨਹੀਂ ਦਿਤਾ ਹੋਇਆ ਭਾਵੇਂ ਭਾਈ ਬੰਨੋਂ ਦੀ ਬੀੜ ਵਿਚ ਆਪ ਦਾ ਇਕ ਸ਼ਬਦ ਸ਼ਾਮਲ ਹੈ।



# ਗੁਰੂ ਨਾਨਕ ਦੇਵ ਜੀ

## ( ੧੪੬੯—੧੫੩੯ ਈ: )

### ੧. ਜੀਵਨ

ਗੁਰੂ ਨਾਨਕ ਦੇਵ ਜੀ ਦਾ ਜਨਮ ਪੰਜਾਬ ਦੇ ਜ਼ਿਲਾ ਸ਼ੇਖੂਪੁਰ (ਹੁਣ ਪਾਕਿਸਤਾਨ ਵਿਚ ਹੈ) ਦੇ ਪਿੰਡ ਤਲਵੰਡੀ ਰਾਏ ਭੋਏ ਵਿਚ, ਮਹਿਤਾ ਕਾਲੂ ਜੀ (ਕਲਿਆਨ ਦਾਸ ਜੀ) ਦੇ ਘਰ, ਮਾਤਾ ਤ੍ਰਿਪਤਾ ਜੀ ਦੀ ਕੁਖੋਂ, ਬਿਕਰਮੀ ਸੰਮਤ ੧੫੨੬ ਦੀ ਵੈਸਾਖ ਸੁਦੀ ਤਿੰਨ (ਜਾਂ ਕਤਕ ਦੀ ਪੂਰਨਮਾਸ਼ੀ) ਮੁਤਾਬਕ ਸੰਨ ੧੪੬੯ ਈ: ਨੂੰ ਹੋਇਆ। ਮਹਿਤਾ ਜੀ ਪਿੰਡ ਦੇ ਮਾਲਕ ਰਾਏ ਬੁਲਾਰ ਜੀ ਦੇ (ਜੋ ਮਗਰੋਂ ਗੁਰੂ ਨਾਨਕ ਦੇਵ ਜੀ ਦਾ ਅਨਿੰਨ ਭਗਤ ਹੋਇਆ) ਪਰਮੁਖ ਕਾਰਿੰਦੇ ਜਾਂ ਪਟਵਾਰੀ ਸਨ ਤੇ ਚੰਗੇ ਸਰਦੇ ਪੁਜਦੇ ਜ਼ਿਮੀਂਦਾਰ ਸਨ। ਗੁਰੂ ਨਾਨਕ ਦੇਵ ਜੀ ਬਚਪਨ ਤੋਂ ਹੀ ਵਸ਼ਿਸ਼ਟ ਬੁਧ ਤੇ ਅਸਾਧਾਰਨ ਬਾਲਕ ਸਨ ਜੋ ਸਾਧ ਸੇਵਾ ਤੇ ਪ੍ਰਭੂ ਭਗਤੀ ਵਲ ਰੁਚਿਤ ਸਨ। ਮਹਿਤਾ ਕਾਲੂ ਜੀ ਨੇ ਉਸ ਸਮੇਂ ਦੇ ਪ੍ਰਬੰਧ ਅਨੁਸਾਰ, ਨਾਨਕ ਜੀ ਨੂੰ ਪਾਠਸ਼ਾਲਾ ਵਿਚੋਂ ਭਾਰਤੀ ਬੋਲੀਆਂ—ਸੰਸਕ੍ਰਿਤੀ, ਪੰਜਾਬੀ, ਠਾਕਰੀ ਆਦਿ—ਦੀ ਵਿਦਿਆ ਦਿਵਾਈ ਅਤੇ ਮਸਜਦ ਜਾਂ ਮਦਰਸੇ ਵਿਚੋਂ ਫ਼ਾਰਸੀ ਦੀ। ਚਤਰਬੁਧ ਹੋਣ ਕਰ ਕੇ, ਬਾਲਕ ਨੇ ਮੁਢਲੀ ਵਿਦਿਆ ਤੇ ਬੋਲੀਆਂ ਵਿਚ ਛੇਤੀ ਹੀ ਉਨਤੀ ਕਰ ਲਈ ਤੇ ਆਪ ਦੇ ਅਧਿਆਪਕਾਂ ਪਾਸ ਹੋਰ ਪੜ੍ਹਾਣ ਲਈ ਕੁਝ ਨਹੀਂ ਸੀ। ਗੁਰੂ ਨਾਨਕ ਸਾਹਿਬ ਦੀ ਰੁਚੀ ਅਧਿਆਤਮਕ ਵਿਦਿਆ ਵਲ ਸੀ ਤੇ ਇਸ ਦੇ ਕਈ ਪਰਮਾਣ ਆਪ ਨੇ ਆਪਣੇ ਪਾਠਸ਼ਾਲਾ ਦੇ ਪੰਡਤ ਜੀ ਤੇ ਮਸਜ਼ਦ ਦੇ ਮੌਲਵੀ ਜੀ ਨੂੰ ਰੂਹਾਨੀ ਵਿਦਿਆ ਸਬੰਧਤ ਪੁਛਾਂ ਪੁਛ ਕੇ ਤੇ ਵਿਚਾਰ ਦਸਕੇ, ਦਿਤੇ। ਪਰ ਪੰਡਤ-ਪਾਧੇ ਤੇ ਮੌਲਵੀ ਇਹ ਵਿਦਿਆ ਦੇਣ ਲਈ ਅਨੁਭਵੀ ਗਿਆਨ ਵਿਚ ਬੜੇ ਸੀਮਤ ਸਨ। ਇਸ ਲਈ ਇਸ ਵਿਦਿਆ ਦੀ ਪਰਾਪਤੀ ਲਈ ਨਾਨਕ ਜੀ ਨੇ ਅਭਿਆਸ ਅਰੰਭ ਦਿਤਾ ਅਤੇ ਅਨੁਭਵੀ ਸਾਧਾਂ ਸੰਤਾਂ ਨਾਲ ਮੇਲ ਜੋਲ ਵਧਾ ਲਇਆ। ਪਿਤਾ ਜੀ ਨੇ ਆਪ ਨੂੰ ਮਾਦੀ ਤੌਰ ਤੇ ਉਪਜਾਊ ਕੰਮਾਂ ਵਿਚ ਜਿਵੇਂ ਖੇਤੀ, ਵਪਾਰ, ਆਦਿ ਵਿਚ—ਲਗਾਣ ਦਾ ਯਤਨ ਕੀਤਾ, ਪਰ ਆਪ ਇਹਨਾਂ ਕੰਮਾਂ ਵਿਚ ਪਰਵਿਰਤ ਨਾ ਹੋ ਸਕੇ ਅਤੇ ਭਗਤੀ ਤੇ ਸਾਧ ਸੇਵਾ ਵਿਚ ਲੀਨ ਰਹੇ। ਲਗ ਭਗ ੧੮ ਵਰ੍ਹੇ ਦੀ ਉਮਰ ਤੀਕ ਆਪ ਅਨੇਕ ਮਤਾਂ ਦੇ ਸਾਧੂਆਂ ਦੀ ਸੰਗਤ ਵਿਚ ਰਹੇ ਜੋ ਕਿ ਆਮ ਕਰ ਕੇ ਬਾਰ ਦੇ ਜੰਗਲਾਂ ਵਿਚ ਆ ਟਿਕਦੇ ਸਨ। ਇਹਨਾਂ ਸਾਧੂਆਂ ਤੇ ਜੋਗੀਆਂ ਦੇ ਝੁੰਡਾਂ ਪਾਸੋਂ ਆਪ ਨੂੰ ਹਰ ਭਾਰਤੀ ਧਰਮ, ਭੇਖ, ਫਿਰਕੇ, ਅਤੇ ਭਾਰਤੀ ਧਰਮ ਗ੍ਰੰਥਾਂ, ਸੰਪਰਦਾਵਾਂ ਤੇ ਸ਼ਾਸਤ੍ਰਾਂ ਦਾ ਗਿਆਨ ਪਰਾਪਤ ਹੋਇਆ। ਜਾਪਦਾ

ਹੈ ਕਿ ਆਪ ਨੇ ਇਸ ਸਮੇਂ ਵਿਚ ਰਾਗ ਵਿਦਿਆ ਵਿਚ ਵੀ ਪ੍ਰਬੀਣਤਾ ਪਰਾਪਤ ਕਰ ਲਈ ਸੀ ਤੇ ਭਾਈ ਮਰਦਾਨੇ ਰਬਾਬੀ ਨਾਲ ਜੋ ਮਗਰੋਂ ਆਪ ਦਾ ਸਾਥੀ ਰਹਿਆ, ਇਸੇ ਸਮੇਂ ਵਿਚ ਆਪ ਦਾ ਸਨੇਹ ਪੈਦਾ ਹੋਇਆ। ਇਸ ਸਮੇਂ ਵਿਚ ਆਪ ਦਾ ਵਿਆਹ ਹੋਇਆ ਤੇ ਮਗਰੋਂ ਆਪ ਦੇ ਘਰ ਦੋ ਬੱਚੇ ਸੁਲਤਾਨਪੁਰ ਵਿਖੇ ਹੋਏ।

ਉਮਰ ਦੇ ਅਗਲੇ ੧੨ ਸਾਲ ਜਾਂ ਕੁਝ ਵਧ ਘਟ ਸਮਾਂ ਆਪ ਨੇ ਸੁਲਤਾਨ ਪੁਰ (ਹੁਣ ਜ਼ਿਲਾ ਕਪੂਰਥਲਾ) ਵਿਚ ਨਵਾਬ ਦੌਲਤ ਖਾਨ ਲੋਧੀ ਦੇ ਮੋਦੀ ਦੇ ਜ਼ਿਮੇਵਾਰ ਪਦ ਤੇ ਬਿਤਾਏ। ਆਪ ਦਾ ਭਣੀਆ ਭਾਈ ਜੈਰਾਮ ਨਵਾਬ ਦਾ ਇਕ ਉਚਾ ਅਫ਼ਸਰ ਸੀ ਤੇ ਉਸ ਦੁਆਰਾ ਹੀ ਆਪ ਨੂੰ ਮੋਦੀ ਦੇ ਕੰਮ ਤੇ ਲਗਾਇਆ ਗਇਆ ਸੀ।ਆਪ ਵਿਹਾਰ ਪੂਰੀ ਜ਼ਿਮਾਵਾਰੀ ਨਾਲ ਕਰਦੇ ਰਹੇ ਪਰ ਆਪ ਦੀ ਲਗਨ ਅਧਿਆਤਮਕ ਖੋਜ, ਪ੍ਰਭੂ ਭਗਤੀ ਅਤੇ ਦੇਸ਼ ਉਧਾਨ ਦੇ ਪਾਸੇ ਹੀ ਲਗੀ ਰਹੀ। ਆਪ ਹਿੰਦੁਸਤਾਨੀ ਧਰਮਾਂ ਦੀ ਰਸਮ ਪਰਸਤੀ, ਫੋਕੇ ਤੇ ਥੋਥੇ ਸਦਾਚਾਰ, ਸਮਾਜਕ ਤੇ ਰਾਜਸੀ ਗਿਰਾਵਟ, ਪਰਾਧੀਨਤਾ, ਹਿੰਦੂ-ਮੁਸਲਿਮ ਧਾਰਮਕ ਖਿਚੋਤਾਣ, ਰਾਜਸੀ ਤੇ ਧਾਰਮਕ ਜਬਰ ਤੇ ਅਨਿਆ, ਸਮਾਜ ਵਿਚ ਵਧਦੀ ਐਸ਼-ਪਰਸਤੀ ਤੇ ਬੇਸੰਜਮੀ ਆਦਿ ਨੂੰ ਬੜੇ ਧਿਆਨ ਤੇ ਦੁਖ ਨਾਲ ਵੇਖ ਰਹੇ ਸਨ ਅਤੇ ਅਨੁਭਵ ਕਰ ਰਹੇ ਸਨ ਕਿ ਆਪ ਦਾ ਕੋਈ ਵਿਸ਼ੇਸ਼ ਮਿਸ਼ਨ ਜਾਂ ਜੀਵਨ ਉਦੇਸ਼ ਹੈ। ਆਪ ਆਪਣੇ ਉਦੇਸ਼ ਨੂੰ ਨਿਭਾਣ ਲਈ ਆਪਣੇ ਆਪ ਨੂੰ ਤਿਆਰ ਕਰ ਰਹੇ ਸਨ।

ਸੰਨ ੧੪੯੯ ਵਿਚ ਇਕ ਸਵੇਰ ਆਪ ਆਪਣੇ ਉਦੇਸ਼ ਦੀ ਪੂਰਤੀ ਲਈ ਸੁਲਤਾਨ ਪੁਰ ਤੋਂ 'ਨਾ ਕੋ ਹਿੰਦੂ ਨਾ ਕੋ ਮੁਸਲਮਾਨ' ਦਾ ਅਨੇਕ ਪੱਖੀ ਤੇ ਰਹਿਸ ਭਰਪੂਰ ਨਾਹਰਾ ਲਗਾ ਕੇ, ਤੁਰ ਪਏ। ਆਪ ਨੇ ਹਿੰਦੁਸਤਾਨ ਦੇ ਉਤਰ, ਦਖਣ, ਪੂਰਬ, ਪਛਮ ਦਾ ਦੌਰਾ ਕੀਤਾ; ਕਸ਼ਮੀਰ ਤੇ ਹਿਮਾਲੀਆ ਦੀ ਧਾਰ ਦੀ ਯਾਤਰਾ ਕੀਤੀ ਅਤੇ ਕਾਬਲ, ਅਫਗਾਨਿਸਤਾਨ, ਅਰਬ ਦਾ ਸੈਰ ਕੀਤਾ। ਸ਼ਾਇਦ ਆਪ ਇਹਨਾਂ ਹੱਦਾਂ ਤੋਂ ਪਰੇਰੇ ਵੀ ਗਏ ਹਨ। ਆਪ ਨੇ ਹਿੰਦੁਸਤਾਨ ਵਿਚ ਸਥਾਪਿਤ ਸਾਰੇ ਹਿੰਦੂ ਤੀਰਥਾਂ, ਭਾਵੇਂ ਉਹ ਕਿਸੇ ਭੇਖ, ਦਰਸ਼ਨ ਜਾਂ ਫ਼ਿਰਕੇ ਨਾਲ ਸੰਬੰਧਤ ਸਨ, ਦੀ ਯਾਤਰਾ ਕੀਤੀ ਅਤੇ ਬਾਕੀ ਮੁਲਕ ਵਿਚ ਫ਼ਿਰਕੇ ਸਹੀ ਧਰਮ ਤੇ ਸਦਾਚਾਰ ਦੀ ਸਿੱਖਿਆ ਦਿਤੀ। ਕਸ਼ਮੀਰ ਵਿਦਵਾਨਾਂ ਦਾ ਗੜ੍ਹ ਸੀ, ਆਪ ਨੇ ਉਥੋਂ ਦੇ ਪੰਡਤਾਂ ਨਾਲ ਵਿਚਾਰ ਕੀਤੀ; ਹਿਮਾਲੀਆ ਵਿਚ ਜੋਗੀਆਂ ਦੇ ਕੇਂਦਰ ਸਨ—ਆਪ ਨੇ ਉਹਨਾਂ ਨੂੰ ਸਹੀ ਧਰਮ ਸਿਖਾਇਆ ਅਤੇ ਹਿੰਦੂ ਆਗੂਆਂ ਤੇ ਜੋਗੀ ਸਿਧਾਂ ਨੂੰ ਦੇਸ਼ ਸੇਵਾ ਦਾ ਉਦੇਸ਼ ਦਿਤਾ। ਆਪ ਦੀ ਹਿੰਦ ਵਿਚ ਵਿਚਰਦੇ ਮੁਸਲਿਮ ਫ਼ਕੀਰਾਂ, ਸੂਫ਼ੀਆਂ ਨਾਲ ਵਿਚਾਰ ਹੋਈ ਅਤੇ ਮੌਲਵੀਆ ਤੇ ਮੁਸਲਮਾਨਾਂ ਨੂੰ ਆਪ ਨੇ ਸਹੀ ਧਰਮ ਦੀ ਸਿਖਿਆ ਦਿਤੀ। ਮੁਸਲਮਾਨੀ ਮੁਲਕਾਂ ਵਿਚ ਸਫ਼ਰ ਕਰਕੇ ਆਪ ਨੇ ਸਾਂਝੇ ਧਰਮ ਦਾ ਪਰਚਾਰ ਕੀਤਾ। ਲਗ ਪਗ ੨੨ ਸਾਲ ਆਪ ਫਿਰ ਤੁਰ ਕੇ ਪਰਚਾਰ ਕਰਦੇ ਰਹੇ। ਆਪ ਨੇ ਰਸਮੀ ਪੂਜਾ, ਫੋਕੀਆਂ ਰਸਮਾਂ, ਭੇਖਾਂ ਧਰਮਾਂ ਦੀ ਹਉਮੈ, ਰਾਜ ਤੇ ਅਮੀਰੀ ਦੇ

ਮਦ, ਸਦਾਚਾਰਕ ਗਿਰਾਵਟ ਆਦਿ ਤੋਂ ਭਾਰਤੀ ਹਿੰਦੂ ਮੁਸਲਿਮ ਜਨਤਾ ਨੂੰ ਸੁਤੰਤਰ ਕਰਨ ਦਾ ਉਪਰਾਲਾ ਕੀਤਾ ਤੇ ਇਕ ਪ੍ਰਭੂ ਦੀ ਪੂਜਾ, ਗੁਰੂ ਭਗਤੀ ਤੇ ਨਾਮ ਭਗਤੀ ਦ੍ਰਿੜ੍ਹ ਕਰਾਏ।

ਸੰਨ ੧੫੨੧ ਤੋਂ ਆਪ ਨੇ ਜ਼ਿਲਾ ਗੁਰਦਾਸਪੁਰ ਵਿਚ ਆਪ ਵਸਾਏ ਪਿੰਡ ਕਰਤਾਰਪੁਰ ਵਿਚ ਵਾਸਾ ਕੀਤਾ ਤੇ ਆਪਣੇ ਪਰਚਾਰੇ ਉਦੇਸ਼ਾਂ ਨੂੰ ਆਪ ਸਾਧਾਰਨ ਕਿਰਤੀ ਗ੍ਰਿਸਤੀ ਜੀਵਨ ਵਿਚ ਨਿਭਾ ਕੇ ਦਰਸਾਇਆ। ਆਪ ਇਥੇ ਆਪਣੇ ਪਰਵਾਰ ਸਹਿਤ-ਪਤਨੀ ਤੇ ਬਚਿਆਂ ਸਮੇਤ-ਰਹੇ ਅਤੇ ਖੇਤੀ ਦਾ ਕੰਮ ਕੀਤਾ। ਆਪ ਨੇ ਇਥੇ ਪਰਚਾਰ ਲਈ ਸਤਿਸੰਗ ਕਾਇਮ ਕੀਤਾ ਤੇ ਲੰਗਰ ਚਲਾਇਆ।

ਸੰਨ ੧੫੩੯ ਈ: ਵਿਚ ਗੁਰੂ ਅੰਗਦ ਦੇਵ ਜੀ ਨੂੰ ਆਪਣੀ ਥਾਂ ਅਸਥਾਪਨ ਕਰ ਕੇ ਆਪ ਇਥੇ ਹੀ ਜੋਤੀ ਜੋਤਿ ਸਮਾ ਗਏ। ਪਰਚਾਰ ਲਈ ਕੀਤੀਆਂ ਉਦਾਸੀਆਂ ਸਮੇਂ ਆਪ ਨੇ ਅਨੇਕ ਥਾਵਾਂ ਤੇ ਪੀਹੜੀਆਂ, ਮੰਜੀਆਂ ਤੇ ਸੰਗਤਾਂ ਕਾਇਮ ਕੀਤੀਆਂ ਸਨ ਜਿਥੇ ਭਾਈ ਸਜਣ, ਭਾਈ ਲਾਲੋ ਅਤੇ ਸਾਲਸ ਰਾਇ ਵਰਗੇ ਮਹਾਂਪੁਰਸ਼ ਆਪ ਦੇ ਵਿਚਾਰਾਂ ਦਾ ਪਰਚਾਰ ਕਰ ਰਹੇ ਸਨ। ਆਪ ਦੇ ਵਿਚਾਰਾਂ ਨੂੰ ਸੁਣ ਕੇ ਅਨੇਕ ਥਾਵਾਂ ਤੇ ਵਿਚਾਰ ਕੇਂਦਰ ਬਣ ਗਏ ਜਿਹਨਾਂ ਨੂੰ ਸੰਗਤਾਂ ਕਹਿੰਦੇ ਸਨ ਅਤੇ ਆਪ ਦੇ ਵਿਚਾਰ ਜੜ੍ਹ ਪਕੜਦੇ ਗਏ।

ਸੋ ਪਰਤਖ ਹੈ ਕਿ ਆਪ ਦੇ ਜੀਵਨ ਦੇ ਤਿੰਨ ਪਰਮੁਖ ਭਾਗ ਹੋਏ ਹਨ, ਪਹਿਲੇ ੩੦ ਸਾਲ ਜੋ ਆਪ ਨੇ ਤਲਵੰਡੀ ਅਤੇ ਸੁਲਤਾਨਪੁਰ ਵਿਖੇ ਉਦੇਸ਼ ਦੀ ਤਿਆਰੀ ਵਿਚ ਗੁਜ਼ਾਰੇ; ਅਗਲੇ ੨੨ ਸਾਲ ਜੋ ਆਪ ਨੇ ਹਿੰਦੁਸਤਾਨ ਤੇ ਬਦੇਸ਼ਾਂ ਵਿਚ ਉਦੇਸ਼ ਦੇ ਪਰਚਾਰ ਵਿਚ ਲਗਾਏ; ਅਤੇ ਅੰਤਮ ੧੮ ਸਾਲ ਜੋ ਆਪ ਨੇ ਕਰਤਾਰਪੁਰ ਵਿਚ ਰਹਿ ਕੇ ਪਰਚਾਰ ਤੇ ਗ੍ਰਿਸਤ-ਵਿਹਾਰ ਵਿਚ ਗੁਜ਼ਾਰੇ। ਕੋਈ ੭੦ ਸਾਲ ਦੀ ਉਮਰ ਵਿਚ ਆਪ ਨੇ ਹਿੰਦੁਸਤਾਨ ਵਿਚ ਵਿਚਾਰਧਾਰਾ ਦਾ ਇਨਕਲਾਬ ਲੈ ਆਂਦਾ—ਭਾਰਤੀਆਂ ਨੇ ਸਹੀ ਪਰਮਾਤਮਾ, ਧਰਮ ਤੇ ਭਗਤੀ ਦੇ ਅਰਥ ਵਿਚਾਰਨੇ ਸ਼ੁਰੂ ਕਰ ਦਿਤੇ; ਆਪ ਨੇ ਨਵੀਂ ਅਰਸ਼ੀ ਬਾਣੀ ਭਾਰਤੀਆਂ ਨੂੰ ਦਿਤੀ; ਆਪ ਨੇ ਸੰਗੀਤ ਤੇ ਰਾਗ ਨੂੰ ਉਚੇ ਮੰਤਵਾਂ ਲਈ ਸੁਰਜੀਤ ਕੀਤਾ; ਅਤੇ ਆਪਣੇ ਉਦੇਸ਼ ਨੂੰ ਚਲਦਾ ਰਖਣ ਲਈ ਆਪਣਾ ਉਤਰ ਅਧਿਕਾਰੀ ਨਿਸਚਿਤ ਕੀਤਾ ਤੇ ਅਨੇਕ ਥਾਵਾਂ ਤੇ ਵਿਚਾਰ ਸੰਗਤਾਂ ਕਾਇਮ ਕੀਤੀਆਂ। ਆਪ ਦੀ ਬਾਣੀ ਸਦੀਵ ਕਾਲ ਲਈ ਮਨੁਖਤਾ ਦੀ ਨਰੋਈ ਅਗਵਾਈ ਕਰਦੀ ਰਹੇਗੀ।

## ੨. ਪ੍ਰਤਿਭਾ ਦਾ ਵਿਕਾਸ

ਗੁਰੂ ਨਾਨਕ ਸਾਹਿਬ ਦੇ ਪਿਛੇ ਦਿਤੇ ਜੀਵਨ ਬ੍ਰਿਤਾਂਤ ਤੋਂ ਅਨੁਮਾਨ ਲਗਦਾ ਹੈ ਕਿ ਆਪ ਦੀ ਕਾਵਿ-ਪ੍ਰਤਿਭਾ ਦਾ ਵਿਕਾਸ਼ ਨਿਮਨ ਲਿਖਤ ਕਾਰਨਾਂ ਅਧੀਨ ਹੋਇਆ :—

(੧) ਕੁਦਰਤੀ ਤੌਰ ਤੇ ਹੀ ਆਪ ਦੇ ਅੰਦਰ ਇਕ ਵਿਸ਼ੇਸ਼ ਪ੍ਰਤਿਭਾ ਤੇ ਵਿਸ਼ਿਸ਼ਟ ਬੁਧੀ ਸੀ। ਬਚਪਨ ਤੋਂ ਹੀ ਆਪ ਅ-ਸੰਸਾਰਕ ਜਿਹੇ ਵਿਅਕਤੀ ਸਨ ਜੋ ਮਾਦੀ ਸੰਸਾਰ ਵਿਚ ਖਚਤ ਹੋਣ ਦੀ ਥਾਂ ਭਗਤੀ ਵਲ ਰੁਚਿਤ ਸਨ। ਪ੍ਰਭੂ ਭਗਤੀ ਦੇ ਜ਼ੋਰ ਨਾਲ ਆਪ ਵਿਚ ਵਿਸਮਾਦ ਪੈਦਾ ਹੋਇਆ, ਪਰਮਾਤਮਾ ਦੇ ਰੰਗਾਂ ਨੂੰ ਵੇਖ ਕੇ, ਉਸ ਵਿਸਮਾਦ ਨੇ ਆਪ ਨੂੰ ਕਵੀ ਬਣਾ ਦਿਤਾ – ਜਿਸ ਕਵੀ ਨੇ 'ਅਮੁਲ' ਤੇ 'ਸੋਦਰ' ਲਿਖੇ। ਆਪ ਨੂੰ ਨਾਦ, ਵੇਦ, ਜੀਅ ਤੇ ਉਹਨਾਂ ਦੇ ਭੇਦ, ਰੂਪ, ਰੰਗ ਆਦਿ ਸਭ ਵਿਚੋਂ ਰਬੀ ਝਾਉਲਾ ਦਿਸ ਆਇਆ, ਕੋਈ ਅਗੰਮੀ ਸੁੰਦਰਤਾ। ਉਸ ਵਿਸਮਾਦੀ ਰੰਗ ਵਿਚੋਂ ਆਪ ਦੀ ਕਵਿਤਾ ਉਪਜੀ।

(੨) ਆਪ ਦਾ ਕਾਵਿ ਸਿਧਾਂਤ ਇਹ ਹੈ ਕਿ ਕਵਿਤਾ ਇਕ ਅਤਿ ਜ਼ਬਤ ਤੇ ਸੰਜਮ ਵਾਲੀ ਸ਼ਖਸੀਅਤ ਵਿਚੋਂ ਉਤਪੰਨ ਹੁੰਦੀ ਹੈ। ਆਪ ਕਵਿਤਾ ਨੂੰ ਸ਼ਬਦ ਕਹਿੰਦੇ ਹਨ। ਸ਼ਬਦ ਦੇ ਦੋ ਅਰਥ ਹਨ—ਜੀਵਨ ਜਾਚ ਅਤੇ ਸਾਖਿਆਤ ਪ੍ਰਭੂ ਦਰਸ਼ਨ। ਪਰ ਇਹ ਸ਼ਬਦ ਉਥੇ ਉਪਜਦਾ ਜਾਂ ਉਤਰਦਾ ਹੈ ਜਿਥੇ—

ਜਤੁ ਪਾਹਾਰਾ, ਧੀਰਜੁ ਸੁਨਿਆਰੁ ॥
ਅਹਰਣਿ ਮਤਿ, ਵੇਦੁ ਹਥੀਆਰੁ ॥
ਭਉ ਖਲਾ, ਅਗਨਿ ਤਪ ਤਾਉ ॥
ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ ॥

ਦਾ ਅਸ਼ਟਾਂਗ ਮਾਰਗ ਅਪਣਾਇਆ ਗਇਆ ਹੋਵੇ ਅਤੇ ਜਿਸ ਸ਼ਖਸੀਅਤ ਵਿਚ ਇਹ ਅਨੇ ਪਰਕਾਰ ਦਾ ਜ਼ਬਤ ਤੇ ਸੰਜਮ ਆ ਗਇਆ ਹੋਵੇ; 'ਉਥੇ ਸ਼ਬਦ ਦੀ ਟਕਸਾਲ' ਬਣਦੀ ਹੈ।

(੩) ਆਪ ਦਾ ਸਿਧਾਂਤ ਇਹ ਵੀ ਸੀ ਕਿ ਕਵਿਤਾ ਰਚੀ ਨਹੀਂ ਜਾਂਦੀ—ਇਹ ਤੇ ਉਤਰਦੀ ਹੈ ; ਆਪ ਮੁਹਾਰੀ। ਕਵੀ ਪ੍ਰਭੂ ਦਾ ਪਰਸਾਰ ਮਾਧਿਅਮ ਹੈ। ਕਵਿਤਾ 'ਖਸਮ ਦੀ ਬਾਣੀ' ਹੈ ਤੇ ਜਿਵੇਂ ਪਰਾਪਤ ਹੁੰਦੀ ਹੈ, ਤਿਵੇਂ ਅਗੇ ਪਰਸਾਰੀ ਜਾਂਦੀ ਹੈ।

"ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥"

(੪) ਕਵਿਤਾ ਆਪ ਲਈ 'ਗੁਰ' ਤੇ 'ਪ੍ਰਸਾਦਿ' ਦੇ ਦੋ ਗੁਣਾਂ ਦਾ ਸੁਮੇਲ ਸੀ—'ਗੁਰ' ਜਾਂ ਭਾਵ ਪੂਰਨ ਅਨੁਭਵੀ ਗਿਆਨ ਹੈ ਅਤੇ 'ਪ੍ਰਸਾਦਿ' ਦਾ ਭਾਵ ਉਸ ਵਿਚ ਸਾਰੇ ਸੌਹਜਵਾਦੀ ਗੁਣਾਂ (Graces) ਦੀ ਹੋਂਦ ਹੈ; ਗੁਰ (Light) ਤੇ ਪ੍ਰਸਾਦਿ (Sweetness) ਹਨ। 'ਗੁਰ' ਵੀ ਪਰਮਾਤਮਾ ਆਪ ਹੈ ਅਤੇ 'ਪ੍ਰਸਾਦਿ' ਵੀ ਉਹ ਆਪ ਹੈ, ਪਰ ਉਸ ਦੀਆਂ ਇਹ ਦੋਵੇਂ ਸ਼ਕਤੀਆਂ 'ਗੁਰੂ' ਵਿਚ ਹੀ ਹੁੰਦੀਆਂ ਹਨ, ਜਿਵੇਂ ਗੁਰੂ ਨਾਨਕ ਜੀ ਵਿਚ ਸਨ। ਗੁਰੂ ਦੀ ਬਾਣੀ ਵਿਚ 'ਗੁਰ' ਤੇ 'ਪ੍ਰਸਾਦਿ' ਦੇ ਦੋਵੇਂ ਗੁਣ ਹੁੰਦੇ ਹਨ।

(ਇਹ ਸਨ ਆਪ ਦੇ ਕਾਵਿ ਸਿਧਾਂਤ ਅਤੇ ਇਹਨਾਂ ਅਧੀਨ ਹੀ ਆਪ ਦੀ ਕਵਿਤਾ ਉਪਜੀ।)

(੫) ਆਪ ਨੂੰ ਸ਼ੁਰੂ ਤੋਂ ਹੀ ਅਹਿਸਾਸ ਸੀ ਕਿ ਆਪ ਦਾ ਕੁਝ ਮਿਸ਼ਨ ਜਾਂ ਉਦੇਸ਼ ਹੈ। ਉਹ ਉਦੇਸ਼ ਗਿਰਾਵਟ ਵਿਚ ਆ ਚੁਕੇ ਧਰਮ, ਸਮਾਜ ਤੇ ਰਾਜ ਨੂੰ ਮੁੜ ਸੁਰਜੀਤ ਕਰਨਾ ਹੈ; ਹਿੰਦੁਸਤਾਨ ਨੂੰ ਸੁਰਜੀਤ ਕਰਨਾ ਹੈ। ਇਸ ਲਈ ਆਪ ਨੇ ਅਰੰਭ ਤੋਂ ਹੀ ਸਾਰੇ ਭਾਰਤੀ ਜੀਵਨ ਨੂੰ ਧਿਆਨ ਨਾਲ ਵੇਖਿਆ। ਆਪ ਦਾ ਜ਼ਾਤੀ ਤਜਰਬਾ ਬੜਾ ਹੀ ਵਿਸ਼ਾਲ ਸੀ। ਆਪ ਨੇ ਘਰ ਵਿਚ ਤੇ ਆਲੇ ਦੁਆਲੇ ਤੋਂ ਸਾਰੀਆਂ ਮੁਰਦਾ ਧਾਰਮਕ ਰਸਮਾਂ ਨੂੰ ਵੇਖਿਆ। ਉਹਨਾਂ ਵਿਰੁਧ ਆਵਾਜ਼ ਉਠਾਈ। ਆਪ ਨੇ ਹਾਕਮਾਂ ਦਾ ਜਬਰ ਵੇਖਿਆ, ਤੇ ਆਵਾਜ਼ ਉਠਾਈ। ਆਪ ਚਰਵਾਹੇ ਰਹੇ, ਵਾਪਾਰ ਕੀਤਾ ਤੇ ਮੋਦੀ ਰਹੇ। ਸਾਰਾ ਪਿੰਡ ਦਾ ਜੀਵਨ ਤੇ ਪਿੰਡ ਦੀ ਕੁਦਰਤ ਬਚਪਨ ਵਿਚ ਵੇਖੇ। ਆਪ ਨੂੰ ਹਰ ਪਰਕਾਰ ਦਾ ਤਜਰਬਾ ਪਰਾਪਤ ਸੀ।

(੬) ਸਾਧੂਆਂ ਦੀ ਸੰਗਤ ਨੇ ਆਪ ਨੂੰ ਹਰ ਭੇਖ, ਸ਼ਾਸਤ੍ਰ ਤੇ ਧਰਮ ਗ੍ਰੰਥ, ਭਾਰਤੀ ਇਤਿਹਾਸ ਤੇ ਮਿਥਿਹਾਸ ਤੋਂ ਜਾਣੂ ਕਰਾ ਦਿਤਾ। ਇਸ ਤਰ੍ਹਾਂ ਆਪ ਦਾ ਅਧਿਐਨ ਵੀ ਬੜਾ ਹੀ ਵਿਸ਼ਾਲ ਹੋ ਨਿਬੜਿਆ।

(੭) ਆਪ ਦਾ ਦੇਸ਼ਾਟਨ ਤੇ ਭਰਮਣ ਬੜਾ ਹੀ ਵਿਸ਼ਾਲ ਸੀ। ਸਾਰੇ ਸਿਖ ਗੁਰੂਆਂ ਵਿਚੋਂ ਆਪ ਦਾ ਹੀ ਭਰਮਣ ਵਧ ਵਿਸ਼ਾਲ ਸੀ। ਇਸ ਨਾਲ ਵੀ ਆਪ ਦਾ ਤਜਰਬਾ ਵਧਿਆ। ਆਪ ਦਾ ਅਨੇਕ ਕਿਸਮ ਦੇ ਲੋਕਾਂ ਨਾਲ ਵਾਹ ਪਇਆ। ਆਪ ਨੇ ਸਾਧ ਸੰਤ, ਚੋਰ ਡਾਕੂ, ਟੂਣਾ ਕਰਨ ਵਾਲੇ ਤੇ ਜਾਦੂਗਰ, ਬਾਦਸ਼ਾਹ ਤੇ ਫ਼ਕੀਰ, ਜਾਬਰ ਤੇ ਜ਼ਾਲਮ, ਚੰਗੇ ਤੇ ਮੰਦੇ— ਹਰ ਪਰਕਾਰ ਦੇ ਲੋਕ ਵੇਖੇ ਤੇ ਉਹਨਾਂ ਦੇ ਸੁਭਾ ਨੂੰ ਜਾਣਿਆ। ਆਪ ਨੇ ਇਹਨਾਂ ਸਫ਼ਰਾਂ ਦੁਆਰਾ ਹੀ ਅਨੇਕ ਭਾਂਤ ਦੇ ਕੁਦਰਤੀ ਦ੍ਰਿਸ਼ ਵੇਖੇ, ਗਗਨ ਦੀ ਵਿਸ਼ਾਲਤਾ ਨੂੰ ਅਨੁਭਵ ਕੀਤਾ, ਕੁਦਰਤ ਦੀ ਰੰਗੀਨੀ ਤੇ ਸੁੰਦਰਤਾ ਵੇਖੀ। ਇਸ ਗਿਆਨ ਤੇ ਤਜਰਬੇ ਨੇ ਆਪ ਦੀ ਕਾਵਿ ਪ੍ਰਤਿਭਾ ਨੂੰ ਅਮੀਰ ਬਣਾਇਆ।

(੮) ਆਪ ਨੇ ਰਾਜਸੀ ਜੁਗ-ਗਰਦੀ ਵੇਖੀ; ਬਾਬਰ ਨਾਲ ਸਿਧੀ ਗੱਲ-ਬਾਤ ਹੋਈ; ਬਾਬਰ ਦੁਆਰਾ ਹੋਈ ਦੇਸ਼ ਦੀ ਤਬਾਹੀ ਵੇਖੀ; ਬਾਬਰ ਦੀ ਕੈਦ ਵਿਚ ਰਹਿ ਕੇ ਵੇਖਿਆ: ਇਸਤ੍ਰੀਆਂ ਦੀ ਬੇਪਤੀ ਵੇਖੀ—ਇਸ ਸਭ ਕੁਝ ਵਿਰੁਧ ਆਪ ਨੇ ਆਵਾਜ਼ ਉਠਾਈ। ਜਾਤ-ਪਾਤ ਦਾ ਅਨਿਆ ਵੇਖਿਆ। ਇਸ ਵਿਰੁਧ ਆਪ ਨੇ ਆਵਾਜ਼ ਉਠਾਈ; ਰਤ-ਪੀਣੇ ਰਾਜਿਆਂ ਦਾ ਵਤੀਰਾ ਡਿਠਾ ਤੇ ਉਸ ਵਿਰੁਧ ਆਵਾਜ਼ ਉਠਾਈ। ਇਹੋ ਹੀ ਆਪ ਦੀ ਕਵਿਤਾ ਸੀ ਤੇ ਇਹੋ ਹੀ ਆਪ ਦੀ ੧੫ਵੀਂ ਸਦੀ ਵਿਚ ਕ੍ਰਾਂਤੀਕਾਰੀ ਵਿਰੋਲਤਰੀ ਆਵਾਜ਼ ਸੀ—ਇਹ ਇਕ ਅਰਸ਼ੀ ਕਵੀ ਦੀ ਆਵਾਜ਼ ਸੀ। ਰਾਜਸੀ ਅਨਿਆ ਵਿਰੁਧ ਭਗਤੀ ਲਹਿਰ ਦੇ ਇਤਿਹਾਸ ਵਿਚ ਕੇਵਲ ਆਪ ਨੇ ਹੀ ਐਸੀ ਆਵਾਜ਼ ਉਠਾਈ। ਇਸ ਲਈ ਆਪ ਭਗਤ ਹੁੰਦਿਆਂ ਕ੍ਰਾਂਤੀਕਾਰੀ, ਰਾਜਸੀ, ਸਮਾਜਕ ਤੇ ਮਲਖੀ ਨੇਤਾ ਵੀ ਹੋ ਨਿਬੜੇ।

(੯) ਅਨੇਕ ਪਰਕਾਰ ਦੇ ਜੋਗੀਆਂ, ਸਾਧਾਂ, ਫ਼ਕੀਰਾਂ ਨਾਲ ਆਪ ਦੇ ਵਾਰਤਾਲਾਪ

ਹੋਏ, ਵਿਚਾਰ ਗੋਸ਼ਟੀਆਂ ਹੋਈਆਂ । ਆਪਣੇ ਟਿਕਵੇਂ ਜੀਵਨ ਵਿਚ ਆਪ ਨੇ ਉਹਨਾਂ ਗੋਸ਼ਟਾਂ ਦੀ ਸਹਾਇਤਾ ਨਾਲ ਬਹੁਤ ਸਾਰੀ ਰਚਨਾ ਕੀਤੀ ।

ਇਸ ਵਿਸ਼ਾਲ ਤਜਰਬੇ ਤੇ ਪ੍ਰਤਿਭਾ ਦੇ ਬਲ ਦੁਆਰਾ ਹੀ ਆਪ ਭਾਰਤੀ ਕਵਿਤਾ ਦੇ ਇਤਿਹਾਸ ਵਿਚ ਅਨੇਕ ਤਰ੍ਹਾਂ ਪ੍ਰਥਮ ਤੇ ਪਹਿਲੇ ਕਵੀ ਹੋ ਨਿਬੜੇ ਜਿਵੇਂ ਕਿ ਰਾਜਸੀ ਅਨਿਆਂ ਵਿਰੁਧ ਆਵਾਜ਼ ਉਠਾਣ ਵਿਚ, ਹਾਕਮਾਂ ਦੇ ਜਬਰ ਧਕੇ ਵਿਰੁਧ ਆਵਾਜ਼ ਉਠਾਣ ਵਿਚ, ਇਸਤ੍ਰੀ ਨਾਲ ਹੋ ਰਹੇ ਅਨਿਆਂ ਦੇ ਵਿਰੁਧ ਆਵਾਜ਼ ਉਠਾਣ ਵਿਚ, ਜਾਤ ਪਾਤ ਦੇ ਭੇਦ ਨੂੰ ਨਿਰਮੂਲ ਦਰਸਾਉਣ ਵਿਚ, ਬਦੇਸ਼ੀ ਹਮਲਾਆਵਰ ਦੇ ਵਿਰੁਧ ਮੁਲਕ ਨੂੰ ਸੁਚੇਤ ਕਰਨ ਵਿਚ, ਜੰਗ ਦੇ ਹਾਨੀਕਾਰਕ ਪ੍ਰਤੀਕਰਮਾਂ ਦੀ ਸੂਝ ਦੇਣ ਵਿਚ, ਆਪਣੀ ਬੋਲੀ ਤੇ ਸਭਿਆਚਾਰ ਦਾ ਪਿਆਰ ਜਗਾਉਣ ਵਿਚ, ਦੇਸ਼ ਪਿਆਰ ਦਾ ਭਾਵ ਜਗਾਣ ਵਿਚ, ਰਸਮੀ ਤੇ ਪਾਖੰਡ ਧਰਮਾਂ ਦਾ ਠਠਾ ਤੇ ਉਪਹਾਸ ਕਰਨ ਵਿਚ ਸਾਰਿਆਂ ਨੂੰ ਇਕ ਸਾਂਝਾ ਸਰਬ ਵਿਆਪੀ ਧਰਮ ਦੇਣ ਵਿਚ, ਦੂਜੇ ਧਰਮਾਂ ਦਾ ਸਤਿਕਾਰ ਸਿਖਾਣ ਵਿਚ, ਸਦਾਚਾਰ ਨੂੰ ਧਰਮ ਦਾ ਸ੍ਰੇਸ਼ਟ ਰੂਪ ਪਰਵਾਨ ਕਰਨ ਵਿਚ, ਕੁਦਰਤ ਦੀਆਂ ਰੰਗੀਨੀਆਂ ਦੇ ਬਿਆਨ ਵਿਚ, ਗ੍ਰਿਹਸਤ ਜੀਵਨ ਨੂੰ ਉਤਮ ਮਾਰਗ ਕਹਿਣ ਵਿਚ, ਭਗਤੀ ਤੇ ਸ਼ਕਤੀ ਦਾ ਸੁਮੇਲ ਕਰਨ ਵਿਚ, ਧਾਰਮਕ ਰਸਮਾਂ ਨੂੰ ਦਲੀਲ ਤੇ ਪਰਖਣ ਵਿਚ, ਭੇਖਾਂ ਨੂੰ ਨਿਰਮੂਲ ਦਰਸਾਣ ਵਿਚ, ਦਾਰਸ਼ਨਕ ਵਿਚਾਰਾਂ ਤੇ ਰੋਕੀ ਵਿਦਿਆ ਤੋਂ ਜ਼ੋਰ ਹਟਾ ਕੇ ਨਿਰੋਲ ਮਨੁਖੀ ਵਤੀਰੇ ਤੇ ਬਲ ਦੇਣ ਵਿਚ, ਖਾਣ ਪੀਣ ਬਾਰੇ ਨਵੇਂ ਨਜ਼ਰੀਏ ਕਾਇਮ ਕਰਨ ਵਿਚ ਆਦਿ । ਆਪ ਨੇ ਇਹਨਾਂ ਸਾਰੇ ਪੱਖਾਂ ਬਾਰੇ ਬੜੇ ਸਾਹਸ, ਦਲੇਰੀ, ਜੁਰਤ ਤੇ ਕਟਾਖਸ਼ਮਈ ਤਰੀਕੇ ਨਾਲ ਲਿਖਿਆ । ਆਪ ਦੀ ਪ੍ਰਤਿਭਾ ਸਮੁਚੇ ਭਾਰਤੀ ਜੀਵਨ ਵਿਚ ਇਕ ਚਮਤਕਾਰ ਸੀ ਜਿਸ ਪਰਕਾਰ ਦਾ ਚਮਤਕਾਰ ਸ਼ੰਕਰ ਤੇ ਗੋਰਖ ਵਿਚ ਸੀ ।

## ੩. ਰਚਨਾ ਦਾ ਬਿਉਰਾ

ਗੁਰੂ ਨਾਨਕ ਸਾਹਿਬ ਦੇ ਨਾਂ ਨਾਲ ਬਹੁਤ ਸਾਰੀ ਐਸੀ ਰਚਨਾ ਸੰਬੰਧਤ ਕੀਤੀ ਜਾਂਦੀ ਹੈ ਜੋ ਗੁਰੂ ਅਰਜਨ ਸਾਹਿਬ ਦੀ ਪਰਖ ਅਨੁਸਾਰ ਗੁਰੂ ਸਾਹਿਬ (ਗੁਰੂ ਨਾਨਕ ਦੇਵ ਜੀ) ਦੀ ਰਚਨਾ ਨਹੀਂ ਅਤੇ ਇਸੇ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਹੀਂ ਕੀਤੀ ਗਈ । ਆਮ ਕਰ ਕੇ ਗੁਰੂ ਸਾਹਿਬ ਦੇ ਨਾਂ ਨਾਲ ਸੰਬੰਧਤ ਬਨਾਵਟੀ ਰਚਨਾਵਾਂ ਇਹ ਹਨ : ਪ੍ਰਾਣ ਸੰਗਲੀ, ਜੋਗ ਸਿਧ ਬਾਬਾ ਨਾਨਕ ਜੀ ਦੀ, ਸਿਧ ਗੋਸ਼ਟ ਰਾਗ ਆਸਾ (ਗੁਰੂ ਨਾਨਕ ਸਾਹਿਬ ਦੀ ਅਸਲੀ 'ਸਿਧ ਗੋਸ਼ਟਿ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਰਾਮਕਲੀ ਵਿਚ ਦਰਜ ਹੈ), ਜੋਗ ਮਾਰਗ, ਸੋਰਠ ਕੀ ਵਾਰ, ਰਾਮਕਲੀ ਰਤਨ ਮਾਲਾ, ਬਿਹੰਗਮ ਬਾਣੀ, ਗਉੜੀ ਪੂਰਬੀ ਬਾਵਨ

ਆਖਰੀ, ਕੱਕੜ ਵਿਚਾਰ, ਭੋਗਲ ਪੁਰਾਣ, ਤਿਲੰਗ ਕੀ ਵਾਰ, ਗਿਆਨ ਸਰੋਦ, ਨਸੀਹਤ ਨਾਮੇ, ਹਾਜ਼ਰ ਨਾਮਾ, ਪਾਕ ਨਾਮਾ, ਕਰਨੀ ਨਾਮਾ, ਸਿਹਰਫੀਆਂ, ਰਤਨ ਮਾਲਾ, ਮਲਿਆਰ ਨਾਲ ਗੋਸ਼ਟ ਤੇ ਹੋਰ ਅਨੇਕ ਗੋਸ਼ਟਾਂ—ਇਹ ਹਨ ਲੰਮੀਆਂ ਬਾਣੀਆਂ । ਇਸੇ ਤਰ੍ਹਾਂ ਕਈ ਸ਼ਬਦ (ਪਦੇ) ਵੀ ਜਿਵੇਂ ਕਿ 'ਜਿਤ ਦਰ ਲਖ ਮੁਹੰਮਦਾ', 'ਜੇ ਬੋਲਾਂ ਤਾਂ ਆਖੀਐ ਬੜ ਬੜ ਕਰੇ ਬਹੁਤ' ਆਦਿ ਆਪ ਦੇ ਨਾਮ ਨਾਲ ਸੰਬੰਧਤ ਹਨ । ਅਜ ਕਲ ਵੀ ਲੋਕ ਸਲੋਕ ਬਣਾਈ ਜਾ ਰਹੇ ਹਨ ਤੇ ਗੁਰੂ ਸਾਹਿਬ ਦੇ ਨਾਂ ਨਾਲ ਸੰਬੰਧਤ ਕਰੀ ਜਾ ਰਹੇ ਹਨ ਜਿਵੇਂ :—

'ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ'
ਤੇ 'ਏਕ ਨੇ ਕਹੀ ਔਰ ਦੂਸਰੇ ਨੇ ਮਾਨੀ'
ਕਹੁ ਨਾਨਕ ਦੋਨੋਂ ਬ੍ਰਹਮ ਗਿਆਨੀ ॥'

ਜਨਮ ਸਾਖੀਆਂ ਵਿਚ ਬੇਅੰਤ ਸਲੋਕ ਆਪ ਦੇ ਨਾਂ ਨਾਲ ਜੜੇ ਹੋਏ ਹਨ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ । ਜਨਮ ਸਾਖੀਆਂ ਵਿਚ ਅਨੇਕ ਵਾਰਤਕ ਦੇ ਬਚਨ ਆਪ ਦੇ ਮੂੰਹੋਂ ਅਖਵਾਏ ਗਏ ਹਨ—ਇਹਨਾਂ ਵਿਚ ਭਾਵੇਂ ਕਲਪਨਾ ਕੰਮ ਕਰਦੀ ਹੈ ਪਰ ਇਹ ਵਾਰਤਕ ਬਚਨ ਸੁਭਾਵਕ ਜਾਪਦੇ ਹਨ ਤੇ ਕੋਈ ਉਪਦਰਵ ਦੀ ਗਲ ਨਹੀਂ ।

ਸਾਡਾ ਵਿਚਾਰ ਹੈ ਕਿ ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਪੂਰਨ ਅਖੰਡ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ । 'ਧੁਰ ਕੀ ਬਾਣੀ' ਦੇ ਕਿਸੇ ਅੰਗ ਨੂੰ ਕਿਸੇ ਕਾਰਨ ਵੀ ਬੇਲੋੜਾ ਸਮਝ ਕੇ, ਸ੍ਰੀ ਗੁਰੂ ਗ੍ਰੰਥ ਸ ਹਿਬ ਤੋਂ ਬਾਹਰ ਨਹੀਂ ਛਡਿਆ ਜਾ ਸਕਦਾ ; 'ਨਾਨਕ ਸ਼ਾਇਰ ਏਵ ਕਹਤੁ ਹੈ' ਕਹਿਣ ਵਾਲੇ ਗੁਰੂ ਨਾਨਕ ਸਾਹਿਬ ਆਪਣੀ ਰਚਨਾ ਦੇ ਕਿਸੇ ਅੰਗ ਨੂੰ ਲਾ-ਪਰਵਾਹੀ ਨਾਲ ਅਣਸਾਂਭਿਆ ਨਹੀਂ ਸਨ ਛਡ ਸਕਦੇ—ਆਪ ਨੂੰ ਆਪਣੇ 'ਸ਼ਾਇਰ' ਹੋਣ ਦਾ ਮਾਣ ਸੀ; ਗੁਰੂ ਅਰਜਨ ਸਾਹਿਬ ਨੇ 'ਪਿਉ ਦਾਦੇ ਦੇ ਖਜ਼ਾਨੇ' ਦੇ ਪਰਾਪਤ ਹੋਣ ਦੀ ਸਾਖੀ ਭਰੀ ਹੈ—ਉਹ ਖਜ਼ਾਨਾ ਪਹਿਲੇ ਗੁਰੂ ਸਾਹਿਬਾਨ ਦੀ ਸਾਰੀ ਬਾਣੀ ਹੀ ਹੋ ਸਕਦਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੀ ਨਾਨਕ ਨਾਮ ਤੇ ਕੀਤੀ ਰਚਨਾ, ਵਿਚਾਰ ਤੇ ਸ਼ੈਲੀ ਦੇ ਪੱਖਾਂ ਤੋਂ ਗੁਰੂ ਨਾਨਕ ਦੇਵ ਜੀ ਦੀ ਸਿਧ ਨਹੀਂ ਹੁੰਦੀ । ਗੁਰੂ ਅਰਜਨ ਸਾਹਿਬ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਕੇ ਬੀੜ ਬੰਨ੍ਹਣ ਦਾ ਵਡਾ ਕਾਰਨ ਵੀ ਇਹੋ ਸੀ ਕਿ ਸੁਆਰਥੀ ਤੇ ਹੋਰ ਲੋਕ, ਸਾਧੂ, ਫ਼ਕੀਰ ਆਪ ਦੀ ਪ੍ਰਸਿਧਤਾ ਤੋਂ ਲਾਭ ਉਠਾਣ ਲਈ ਆਪਣੀ ਰਚਨਾ ਆਪ ਦੇ (ਨਾਨਕ) ਨਾਮ ਤੇ ਪਰਚਲਤ ਕਰ ਰਹੇ ਸਨ । ਤਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਛਡ ਦਿਤੀ ਗਈ ਬਾਣੀ ਗੁਰੂ ਨਾਨਕ ਸਾਹਿਬ ਦੀ ਰਚਨਾ ਨਹੀਂ ਹੋ ਸਕਦੀ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੀ ਬਾਣੀ ਦਾ ਵਿਉਰਾ ਇਸ ਪ੍ਰਕਾਰ ਹੈ :

| ਨਾਮ ਰਾਗ | ਪਦੇ | ਅਸ਼ਟਪਦੀਆਂ | ਬਾਣੀਆਂ | ਛੰਤ | ਸਲੋਕ | ਪਉੜੀਆਂ |
|---|---|---|---|---|---|---|
| — | — | — | ਜਪੁ | — | ੨ | — |
| ਸਿਰੀ | ੩੩ | ੧੮ | ਪਹਰੇ (੨) | — | ੭ | — |
| ਮਾਝ | — | ੧ | — | — | ੪੬ | ੨੭ |
| ਗਉੜੀ | ੨੦ | ੧੮ | — | ੨ | — | — |
| ਆਸਾ | ੪੦ | ੨੨ | ਪਟੀ (੩੫) | ੫ | ੪੫ | ੨੪ |
| ਗੂਜਰੀ | ੨ | ੫ | — | — | ੧ | — |
| (ਬਿਹਾਗੜਾ) | — | — | — | — | ੨ | — |
| ਵਡਹੰਸ | ੩ | — | ਅਲਾਹਣੀਆਂ (੫) | ੨ | ੩ | — |
| ਸੋਰਠ | ੧੨ | ੪ | — | — | ੨ | — |
| ਧਨਾਸਰੀ | ੯ | ੨ | ਆਰਤੀ (੧) | ੩ | — | — |
| ਤਿਲੰਗ | ੫ | ੨ | — | — | — | — |
| ਸੂਹੀ | ੯ | ੫ | ਸੁਚਜੀ (੧)<br>ਕੁਚਜੀ (੧) | ੫ | ੨੩ | — |
| ਬਿਲਾਵਲ | ੪ | ੨ | ਥਿਤੀਂ (੨੦) | ੨ | ੨ | — |
| ਰਾਮਕਲੀ | ੧੧ | ੯ | ਓਅੰਕਾਰ (੫੪)<br>ਸਿਧ ਗੋਸਟਿ (੭੩) | — | ੧੯ | — |
| ਮਾਰੂ | ੧੨ | ੧੨ | ਸੋਹਲੇ (੨੨) | — | ੧੯ | — |
| ਤੁਖਾਰੀ | — | — | ਬਾਰਹਮਾਹਾ (੧੭) | ੫ | — | — |
| ਭੈਰਉ | ੮ | ੧ | — | — | — | — |
| ਬਸੰਤ | ੧੦ | ੮ | — | — | — | — |
| ਸਾਰੰਗ | ੩ | ੨ | — | — | ੩੪ | — |
| ਮਲਾਰ | ੯ | ੫ | — | — | ੨੪ | ੨੭ |
| ਪ੍ਰਭਾਤੀ | ੧੭ | ੭ | — | — | — | — |
| — | | | | | | |

ਸਲੋਕ

ਸਹਿਸਕ੍ਰਿਤੀ=੪

ਸਲੋਕ ਵਾਰਾਂ ਤੇ

ਵਧੀਕ=੩੨

ਆਪ ਦੀ ਰਚਨਾ ੧੯ ਰਾਗਾਂ ਵਿਚ ਹੈ ; ਬਿਹਾਗੜੇ ਦੀ ਵਾਰ ਵਿਚ ਕੇਵਲ ਦੋ ਸਲੋਕ ਹਨ—ਇਸ ਲਈ 'ਬਿਹਾਗੜਾ' ਆਪ ਦੀ ਰਚਨਾ ਦਾ ਰਾਗ ਨਹੀਂ ਮਿਥਿਆ ਜਾ ਸਕਦਾ । ਮਾਝ, ਆਸਾ ਤੇ ਮਲਾਰ ਵਿਚ ਆਪ ਦੀਆਂ ਤਿੰਨ ਵਾਰਾਂ ਹਨ ਜਿਹਨਾਂ ਵਿਚ ਸਾਰੀਆਂ ਪਉੜੀਆਂ ਆਪ ਦੀ ਰਚਨਾ ਹਨ ਤੇ ਉਪਰਲੀ ਗਿਣਤੀ ਅਨੁਸਾਰ ਸਲੋਕ ਵੀ ।

ਗੁਰੂ ਨਾਨਕ ਸਾਹਿਬ ਦੇ ਤਿੰਨ ਰਚਨਾ ਕਾਲ ਮਿਥੇ ਜਾ ਸਕਦੇ ਹਨ:—

(ੳ) ੧੪੬੯ ਤੋਂ ੧੪੯੭ ਤੀਕ ਦਾ ਸਮਾਂ ਜੋ ਆਪ ਨੇ ਤਲਵੰਡੀ ਅਤੇ ਸੁਲਤਾਨਪੁਰ ਵਿਖੇ ਗੁਜ਼ਾਰਿਆ । ਇਸ ਸਮੇਂ ਵਿਚ ਆਪ ਨੇ ਬਹੁਤ ਸਾਰੇ ਸ਼ਲੋਕ ਤੇ ਕੁਝ ਪਦੇ ਲਿਖੇ ਹੋਣੇ ਹਨ ਕਿਉਂਕਿ ਇਹ ਉਹ ਸਮਾਂ ਸੀ ਜਿਸ ਸਮੇਂ ਵਿਚ ਆਪ ਦੀ ਰਚਨਾ ਦੰਭ ਤੇ ਪਾਖੰਡ ਦਾ ਖੰਡਨ ਕਰ ਰਹੀ ਸੀ; ਜਦੋਂ ਆਪ ਸਮਾਜਕ ਤੇ ਰਾਜਸੀ ਗਿਰਾਵਟ ਤੋਂ ਦੇਸ਼ ਨੂੰ ਜਗਾ ਰਹੇ ਸਨ; ਜਦੋਂ ਆਪ ਹਾਕਮੀ ਜਬਰ ਤੇ ਜ਼ਾਤ ਪਾਤ ਦੇ ਧੱਕੇ ਤੇ ਅਨਿਆ ਵਿਰੁਧ ਆਵਾਜ਼ ਉਠਾ ਰਹੇ ਸਨ; ਜਦੋਂ ਆਪ ਆਪਣੇ ਉਦੇਸ਼ ਦੀ ਰੂਪ ਰੇਖਾ ਚਿਤਰ ਰਹੇ ਸਨ; ਜਦੋਂ ਆਪ ਵਿਚ ਭਗਤੀ ਭਾਵ ਤੇ ਬਿਰਹੋਂ ਦੀ ਸਰੋਂਦੀ ਹੂਕ ਮਘ ਰਹੀ ਸੀ । ਇਹ ਆਪ ਦੀ ਉਠਦੀ ਜਵਾਨੀ ਦਾ ਸਮਾਂ ਸੀ ਜਦੋਂ ਸੁਭਾਵਕ ਤੌਰ ਤੇ ਆਪ ਵਿਚ ਜੋਸ਼, ਗੁੱਸਾ, ਰੋਸ ਤੇ ਉਪਤਾਕਭਾਵ ਸਨ, ਆਪ ਅਨੁਭਵ ਕਰ ਰਹੇ ਸਨ ਕਿ ਆਪ ਦਾ ਕੋਈ ਉਦੇਸ਼ ਹੈ । ਵਿਸ਼ੇਸ਼ ਕਰਕੇ ਆਪ ਦੇ ਸਲੋਕ ਇਸ ਸੁਭਾ ਦਾ ਪ੍ਰਗਟਾਉ ਹਨ ।

(ਅ) ੧੪੯੭ ਤੋਂ ੧੫੨੧ ਤੀਕ ਦਾ ਸਮਾਂ ਜੋ ਆਪ ਨੇ ਹਿੰਦੁਸਤਾਨ ਤੇ ਬਦੇਸ਼ ਵਿਚ ਆਪਣੇ ਮਿਸ਼ਨ ਦਾ ਪਰਚਾਰ ਕਰਦੇ ਗੁਜ਼ਾਰਿਆ । ਜਿਹਨਾਂ ਪਦਿਆਂ ਵਿਚ ਆਪ ਕਿਸੇ ਪੰਡਤ, ਜੋਗੀ, ਕਾਜ਼ੀ, ਮੁਲਾਂ, ਜਾਂ ਹਾਕਮ ਨੂੰ ਸੰਬੋਧਨ ਕਰਦੇ ਹਨ, ਉਹ ਇਸ ਸਮੇਂ ਰਚੇ ਗਏ ਹੋਣੇ ਹਨ; ਜਿਹਨਾਂ ਪਦਿਆਂ ਵਿਚ ਚੋਰਾਂ, ਲੁਟੇਰਿਆਂ, ਰੋਗੀਆਂ, ਜ਼ਾਲਮਾਂ, ਮੂਰਖਾਂ ਤੇ ਵਿਦਵਾਨਾਂ ਨਾਲ ਵਿਚਾਰ ਹੈ, ਉਹ ਵੀ ਇਸੇ ਸਮੇਂ ਰਚੇ ਗਏ ਹੋਣੇ ਹਨ; ਜਿਹਨਾਂ ਪਦਿਆਂ ਤੇ ਅਸ਼ਟਪਦੀਆਂ ਵਿਚ ਸਦਾਚਾਰਕ, ਧਾਰਮਕ ਤੇ ਭਗਤੀ ਦਾ ਉਪਦੇਸ਼ ਹੈ, ਉਹ ਵੀ ਇਸੇ ਸਮੇਂ ਦੀ ਰਚਨਾ ਹਨ; ਜਿਹਨਾਂ ਪਦਿਆਂ ਵਿਚ ਕਿਸੇ ਹੋਰ ਪ੍ਰਾਂਤ ਦੀ ਬੋਲੀ ਦੇ ਸ਼ਬਦ ਵਰਤੇ ਹਨ, ਉਹ ਵੀ ਇਸ ਸਮੇਂ ਰਚੇ ਗਏ ਹੋਣੇ ਹਨ । ਸੋ, ਬਹੁਤ ਸਾਰੇ ਪਦੇ ਤੇ ਅਸ਼ਟਪਦੀਆਂ ਇਸ ਕਾਲ ਦੀ ਰਚਨਾ ਪਰਤੀਤ ਹੁੰਦੇ ਹਨ ।

(ੲ) ੧੫੨੧ ਤੋਂ ੧੫੩੯ ਤੀਕ ਦਾ ਸਮਾਂ ਜਿਸ ਸਮੇਂ ਆਪ ਟਿਕ ਕੇ ਕਰਤਾਰ ਪੁਰ ਵਿਚ ਰਹੇ । ਇਉਂ ਪਰਤੀਤ ਹੁੰਦਾ ਹੈ ਕਿ ਆਪ ਦੀਆਂ ਸਾਰੀਆਂ ਲੰਮੀਆਂ ਬਾਣੀਆਂ ਅਤੇ ਛੰਤ ਇਸ ਕਾਲ ਵਿਚ ਰਚੇ ਗਏ ਹਨ । ਲੰਮੀਆਂ ਬਾਣੀਆਂ ਦੀ ਰਚਨਾ ਲਈ ਟਿਕਾ ਦੀ ਲੋੜ ਸੀ, ਸਫ਼ਰ ਵਿਚ ਲੰਮੀ ਰਚਨਾ ਕਰਨਾ ਸੰਭਵ ਨਹੀਂ ਹੈ । ਇਹਨਾਂ ਰਚਨਾਵਾਂ ਵਿਚ ਚੋੜੇ ਗਿਆਨ,

ਡੂੰਘੀ ਨੀਝ ਅਤੇ ਵਿਸਤੀਰਤ ਤਜਰਬੇ ਦੀ ਸਾਖ ਹੈ; ਇਹਨਾਂ ਤੇ ਬਜ਼ੁਰਗੀ ਦੀ ਛਾਪ ਹੈ; ਇਹਨਾਂ ਵਿਚ ਸਾਂਝਿਪਨ ਤੇ ਜ਼ੋਰ ਹੈ; ਇਹਨਾਂ ਵਿਚ ਅੰਤਰਮੁਖਤਾ ਤੇ ਦਾਰਸ਼ਨਕਤਾ ਤੇ ਜ਼ੋਰ ਹੈ। ਸੋ ਜਪੁ, ਤਿੰਨੇ ਵਾਰਾ, ਪੱਟੀ, ਥਿਤੀਂ, ਓਅੰਕਾਰ, ਸਿਧਗੋਸ਼ਟਿ, ਬਾਰਹਮਾਹਾ ਅਤੇ ਸੋਹਲੇ ਤੇ ਛੰਤ, ਇਸ ਸਮੇਂ ਦੀ ਰਚਨਾ ਹਨ।

## ੪. ਰਚਨਾ ਦਾ ਸਰਵੇਖਣ

ਜੇ ਗੁਰੂ ਨਾਨਕ ਸਾਹਿਬ ਦੇ ਬੁਨਿਆਦੀ ਵਿਚਾਰਾਂ ਅਤੇ ਕਲਾ ਸਿਧਾਂਤਾਂ ਨੂੰ ਚੰਗੀ ਤਰ੍ਹਾਂ ਸਮਝ ਲਇਆ ਜਾਏ, ਤਾਂ ਬਾਕੀ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਅਤੇ ਕਲਾ ਕੌਸ਼ਲਤਾ ਨੂੰ ਸਹਿਜੇ ਹੀ ਜਾਣਿਆ ਜਾ ਸਕਦਾ ਹੈ। ਗੁਰੂ ਨਾਨਕ ਸਾਹਿਬ ਦੀ ਰਚਨਾ ਦਾ ਸਰਵੇਖਣ ਦਿੰਦਿਆਂ ਇਸ ਮੰਤਵ ਨੂੰ ਦ੍ਰਿਸ਼ਟੀ ਵਿਚ ਰਖਿਆ ਜਾਏਗਾ।

### ਜਪੁ (ਸ੍ਰੀ ਗੁਰੂ ਗ੍ਰੰਥ ਸਾਹਿਬ—ਪੰਨਾ ੧—੮)

'ਜਪੁ' ਨਾ ਕੇਵਲ ਗੁਰੂ ਨਾਨਕ ਸਾਹਿਬ ਦੀ ਰਚਨਾ ਦੀ ਸਗੋਂ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਸਿਰਮੌਰ ਬਾਣੀ ਹੈ, ਕੀ ਵਿਚਾਰਧਾਰਾ ਦੇ ਬਲ ਕਰ ਕੇ ਅਤੇ ਕੀ ਕਲਾ ਕੌਸ਼ਲਤਾ ਦੇ ਚਮਤਕਾਰ ਕਰ ਕੇ। 'ਜਪੁ' ਜੀ ਦੇ ਆਦਿ ਵਿਚ ਨਾ ਤੇ ਕਰਤਾ ਬਾਰੇ ਕੋਈ ਸੰਕੇਤ, ਮਹਲਾ ਦਾ ਹੈ, ਅਤੇ ਨਾ ਹੀ ਇਸ ਤੇ ਕਿਸੇ ਰਾਗ ਦਾ ਸੰਕੇਤ ਹੈ। ਪਰ ਕਈ ਦ੍ਰਿਸ਼ਟੀ ਕੋਨਾਂ ਤੋਂ ਵੇਖਿਆਂ, ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਹਿਲਾਂ ਪੰਥ ਦੇ ਸੰਚਾਲਕ ਦੀ ਰਚਨਾ ਹੋਣੀ ਚਾਹੀਦੀ ਹੈ, ਵਿਚਾਰਾਂ ਦੇ ਵਹਿਣ ਅਤੇ ਸ਼ੈਲੀ ਦੀਆਂ ਪਰਵਿਰਤੀਆਂ ਆਦਿ—ਸੁਤੇਸਿਧ ਹੀ ਇਹ ਰਚਨਾ ਗੁਰੂ ਨਾਨਕ ਸਾਹਿਬ ਦੀ ਸਿਧ ਹੁੰਦੀ ਹੈ; ਇਤਿਹਾਸਕ ਤੌਰ ਤੇ ਪਰਚਲਤ ਹੈ ਕਿ ਗੁਰੂ ਨਾਨਕ ਸਾਹਿਬ ਨੇ 'ਜਪੁ' ਜੋਗੀਆਂ ਨੂੰ ਅਤੇ ਗੁਰੂ ਅੰਗਦ ਦੇਵ ਜੀ ਨੂੰ ਸੁਣਾਇਆ; 'ਸੋਦਰੁ' ਦੀ ਪਉੜੀ ਦੋ ਹੋਰ ਥਾਂਈਂ ਮਹਲੇ ਪਹਿਲੇ ਦੀ ਰਚਨਾ ਦਸੀ ਹੈ। 'ਜਪੁ' ਦੇ ਕਈ ਹਥ ਲਿਖਤੀ ਖਰੜਿਆਂ ਵਿਚ, ਇਸ ਤੇ 'ਰਾਗ ਆਸਾ ਮਹਲਾ ੧' ਦਾ ਸੰਕੇਤ ਹੈ—ਸੋ ਬਾਣੀ 'ਰਾਗ ਆਸਾ' ਵਿਚ ਹੈ, 'ਸੋਦਰੁ' ਦੇ ਰਾਗ ਆਸਾ ਵਿਚ ਗਾਇਆ ਜਾਂਦਾ ਹੈ; 'ਆਸਾ' ਅੰਮ੍ਰਿਤ ਵੇਲੇ ਦਾ ਰਾਗ ਹੈ ਅਤੇ ਇਹ ਬਾਣੀ ਅੰਮ੍ਰਿਤ ਵੇਲੇ ਪੜ੍ਹੀ ਜਾਂਦੀ ਹੈ; ਇਸ ਦਾ ਵਿਸ਼ਾ—ਪ੍ਰਭੂ ਉਸਤਤ—ਅੰਮ੍ਰਿਤ ਵੇਲੇ ਦਾ ਰਾਗ ਆਸਾ ਦਾ ਵਿਸ਼ਾ ਹੈ।

(੧) 'ਜਪੁ' ਦਾ ਕੇਂਦ੍ਰੀ ਵਿਸ਼ਾ ਇਹ ਹੈ ਕਿ ਪਰਮਾਤਮਾ 'ਸਚਾਈ' ਹੈ ਅਤੇ ਮਨੁਖ ਨੇ ਸਚਾਈ ਦਾ ਧਾਰਨੀ ਜਾਂ 'ਸਚਿਆਰ' ਬਣਨਾ ਹੈ। ਸਚ ਦੇ ਧਾਰਨੀ ਮਨੁਖ ਦਾ ਸਰੂਪ 'ਜਪੁ' ਵਿਚੋਂ ਇਹ ਉਘੜਦਾ ਹੈ ਕਿ ਉਹ :—

ਜਤੁ ਪਾਹਾਰਾ, ਧੀਰਜੁ ਸੁਨਿਆਰੁ ॥
ਅਹਰਣਿ ਮਤਿ, ਵੇਦੁ ਹਥੀਆਰੁ ॥
ਭਉ ਖਲਾ, ਅਗਨਿ ਤਪ ਤਾਉ ॥
ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ ॥

ਦੇ ਅਸ਼ਟਾਂਗ ਮਾਰਗ ਦਾ ਧਾਰਨੀ ਹੋਵੇ—ਜਿਸ ਦਾ ਭੇਖ :

ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ, ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ, ਸਗਲ ਜਮਾਤੀ, ਮਨਿ ਜੀਤੈ ਜਗੁ ਜੀਤੁ ॥
ਆਦੇਸੁ ਤਿਸੈ ਆਦੇਸੁ ॥

ਦੇ ਦਸ ਅੰਗਾਂ ਵਾਲਾ ਹੋਵੇ । ਅਤੇ ਜਿਸ ਨੂੰ ਭਲੀ ਭਾਂਤ ਨਿਸਚਾ ਹੋਵੇ ਕਿ ਤਤ ਵਸਤੂ ਤੇ ਵਡਿਆਈ 'ਪ੍ਰਭੂ ਪਿਆਰ' ਹੈ ਨਾ ਕਿ ਮਾਦੀ ਵਡਿਆਈਆਂ :—

ਜੇ ਜੁਗ ਚਾਰੇ ਆਰਜਾ, ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ ਸਭੁ ਕੋਇ ॥
ਚੰਗਾ ਨਾਉ ਰਖਾਇ ਕੈ, ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ, ਤ ਵਾਤ ਨ ਪੁਛੈ ਕੇ ॥

(੨) 'ਸਚਿਆਰ' ਦੇ ਇਸ ਪਧਰ ਦੀ ਪਰਾਪਤੀ ਲਈ 'ਸਚ' ਨੂੰ ਸਮਝਣ ਦੀ ਲੋੜ ਹੈ ਅਤੇ ਸਮਝ ਕੇ ਉਸ ਦੀ ਉਪਾਸਨਾ ਕਰਨ ਦੀ ਲੋੜ ਹੈ ਤਾਂ ਜੋ ਉਹ ਸਚਾਈ ਭਗਤ ਦੇ ਜੀਵਨ ਵਿਚ ਪਰਵੇਸ਼ ਕਰ ਸਕੇ । ਸਚ ਜਾਂ ਸਚਾਈ ਦਾ ਸਰੂਪ 'ਜਪੁ' ਵਿਚ ਇਹ ਦਿਤਾ ਹੈ ।

ਮੂਲ ਮੰਤਰ ਵਿਚ ਸਚ ਨੂੰ :—

੧ਓ—ਭਾਵ ਹਰ ਸਮੇਂ, ਸਥਾਨ, ਦੇਸ਼, ਜਾਤੀ, ਕੌਮ ਲਈ ਉਹ ਇਕ ਸਰੂਪ ਹੈ । ਜੋ ਆਪਣੇ ਦੇਸ਼, ਜਾਤੀ, ਕੌਮ, ਧਰਮ ਨੂੰ ਕਿਸੇ ਤੋਂ ਵਧੀਆ ਜਾਂ ਘਟੀਆ ਮੰਨਦਾ ਹੈ, ਉਹ ੧ਓ ਦਾ ਉਪਾਸ਼ਕ ਨਹੀਂ ਹੈ ।

ਸਤਿਨਾਮ—ਹਰ ਗੁਣ, ਹਰ ਰੂਪ ਵਿਚ ਉਹ ਵਿਆਪਕ ਹੈ, ਇਹ ਸਭ ਕੁਝ ਉਸ ਦਾ ਜ਼ਹੂਰ ਹੈ । ਇਸ ਰੂਪ ਵਿਚ ਉਸ ਦੀ ਉਪਾਸ਼ਨਾ ਹੋਣੀ ਚਾਹੀਦੀ ਹੈ । ਸਚ ਕਰਤਵ ਵਿਚੋਂ ਰੂਪਮਾਨ ਹੋਣਾ ਲੋੜੀਏ ।

ਕਰਤਾ ਪੁਰਖ—ਉਹ ਕਰਤਾਰੀ ਤੇ ਉਸਾਰੂ ਹੈ; ਨਾਲੇ ਚੇਤੰਨ ਤੇ ਸਰਬ ਵਿਆਪੀ ਹੈ । 'ਕਰਤਾਰੀ' ਹੋਣ ਨਾਲ ਹੀ ਮਨੁਖ ਉਸ ਦੀ ਉਪਾਸ਼ਨਾ ਕਰ ਸਕਦਾ ਹੈ ।

ਨਿਰਭਉ ਨਿਰਵੈਰ—ਜਿਥੇ ਭੈ ਹੈ ਜਾਂ ਵੈਰ, ਉਥੇ ਪ੍ਰਭੂ ਜਾਂ ਸਚਾਈ ਨਹੀਂ ਹੈ। ਨਿਰਭਉ ਤੇ ਨਿਰਵੈਰ ਪਧਰ ਤੇ ਪੁਜਣ ਨਾਲ ਹੀ ਸਚਾਈ ਦਾ ਧਾਰਨੀ ਹੋ ਸਕੀਦਾ ਹੈ।

ਅਕਾਲ ਮੂਰਤਿ ਅਜੂਨੀ ਸੈਭੰ—ਪੂਰਣਤਾ ਹੀ ਸਚਾਈ ਦਾ ਸਰੂਪ ਹੈ। ਪੂਰਣਤਾ ਤੀਕ ਪੁਜਣ ਦਾ ਯਤਨ ਹੀ ਉਸ ਦੀ ਉਪਾਸ਼ਨਾ ਹੈ।

ਗੁਰ ਪ੍ਰਸਾਦਿ—ਗੁਰੂ ਭਾਵ ਗਿਆਨ ਦੁਆਰਾ ਹੀ ਪ੍ਰਭੂ ਜਾਂ ਸਚਾਈ ਨੂੰ ਸਮਝਿਆ ਜਾ ਸਕਦਾ ਹੈ।

(੩) ਉਪਾਸ਼ਨਾ ਜਾਂ ਪ੍ਰੇਮਾ ਭਗਤੀ ਦੇ ਸਾਧਨ ਅਭਿਆਸ ਇਹ ਹਨ :

"ਅੰਮ੍ਰਿਤ ਵੇਲਾ, ਸਚੁ ਨਾਉ, ਵਡਿਆਈ ਵੀਚਾਰ ॥"

"ਧੌਲੁ ਧਰਮੁ, ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
ਜੇ ਕੋ ਬੁਝੈ ਹੋਵੈ ਸਚਿਆਰੁ ॥"

"ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥"

"ਵਿਣੁ ਗੁਣ ਕੀਤੇ, ਭਗਤਿ ਨ ਹੋਇ ॥"

"ਸੁਅਸਤਿ ਆਥਿ ਬਾਣੀ ਬਰਮਾਉ ॥
ਸਤਿ ਸੁਹਾਣੁ ਸਦਾ ਮਨਿ ਚਾਉ ॥"

"ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥"

(੪) ਮਨੁਖ ਗੁਰੂ ਦੀ ਸਿਖਿਆ ਸੁਣਨ ਤੇ ਮੰਨਣ ਨਾਲ 'ਸਚਿਆਰ' ਬਣ ਸਕਦਾ ਹੈ ਪਰ '੧ਓ ਸਤਿਨਾਮ' ਦੇ ਸਾਰੇ ਸਰੂਪ ਨੂੰ ਲਖ ਨਹੀਂ ਸਕਦਾ ਕਿਉਂਕਿ ਉਹ ਤੇ ਅਸੰਖ ਅਮੁਲ ਤੇ ਬੇਅੰਤ ਹੈ (ਵੇਖੋ ੧੬ ਤੋਂ ੨੭ ਤੀਕ ਪਉੜੀਆਂ)। ਕੋਈ ਜੀਵ ਇਕ ਦਮ ਸਚਿਆਰ ਨਹੀਂ ਬਣ ਸਕਦਾ, ਇਸ ਦੀ ਉਨਤੀ ਦੇ ਕਈ ਪੜਾ ਹਨ—ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਤੇ ਸਚ ਖੰਡ। ਧਰਮ, ਗਿਆਨ, ਸਰਮ ਤੇ ਕਰਮ (ਬਖਸ਼ਸ਼) ਜਦੋਂ ਮਿਲਦੇ ਹਨ, ਤਦ 'ਸਚਖੰਡ' ਦਾ ਵਾਸ ਹਿਰਦੇ ਵਿਚ ਹੁੰਦਾ ਹੈ।

'ਸੋਦਰੁ' ਦੀ ਪਉੜੀ ਕਲਪਨਾ ਦੀ ਸਮਰਥਾ ਤੇ ਚਿਤਰਕਲਾ ਦਾ ਅਨੂਪਮ ਚਮਤਕਾਰ ਹੈ; 'ਅਸੰਖਾ' ਦੀਆਂ ਪਉੜੀਆਂ 'ਨਾਮ' ਦੀ ਕਲਾਮਈ ਭਾਵਕ ਤੇ ਬੌਧਿਕ ਵਿਸਥਾਰ ਭਰਪੂਰ ਵਿਆਖਿਆ ਹਨ : 'ਸੁਣੈ, ਮੰਨੈ' ਦੀਆਂ ਪਉੜੀਆਂ ਵੇਰਵੇ ਦੀ ਬਰੀਕੀ ਦਰਸਾਂਦੀਆਂ ਹਨ ਤੇ ਨਿਬੰਧਕਾਰੀ ਦਾ ਬਲ। ਵਿਸਮਾਦ, ਵਿਸ਼ਾਲਤਾ, ਸ਼ਕਤੀ, ਸਮਦ੍ਰਿਸ਼ਟਤਾ, ਸੰਤੁਲਤਾ ਦੇ ਭਾਵ ਤੇ ਪ੍ਰਭਾਵ ਉਤਪੰਨ ਕਰਨ ਵਿਚ 'ਜਪੁ' ਵਰਗੀ ਹੋਰ ਰਚਨਾ ਅਸਮਾਨਨੀ ਕਠਨ ਹੈ। ਰਾਗ, ਛੰਦ,

ਪ੍ਰਭ, ਰਾਲ ਦਾ ਵਹਿਣ ਜਿਥੇ ਬਹੁਰੰਗੀ ਹੈ, ਉਥੇ ਨਿਰੰਤਰ ਵੀ ਹੈ। 'ਜਪੁ' ਦੀ ਖਿਆਲ ਲੜੀ ਨਿਮਰਿਤ ਨਹੀਂ ਹੁੰਦੀ—ਇਹੋ ਹੀ ਇਸ ਦਾ ਜਾਦੂ ਹੈ ; ਪਰ ਹਰ ਮਨ ਨੂੰ ਇਸ ਵਿਚੋਂ ਆਪਣੇ ਦਿਸ-ਹਦੇ ਅਨੁਸਾਰ, 'ਧਰਮਪੁਜਾ' ਦਿਸ ਸਕਦੀ ਹੈ, ਸਚਾਈ ਦਿਸ ਸਕਦੀ ਹੈ 'ਜਪੁ' ਗੁਰੂ ਨਾਨਕ ਦਾ ਵਿਸ਼ਾਲ, ਅਗੰਮ, ਅਗਾਧ ਤੇ ਅਨਕ ਤਰੰਗੀ ਹਿਰਦਾ ਹੈ।

## (੧) ਸਿਰੀ ਰਾਗ

ਸਿਰੀ ਰਾਗ ਦੇ ਪਦਿਆਂ ਦਾ ਵਿਸ਼ਾ ਇਹ ਹੈ ਕਿ ਭਾਵੇਂ ਪਰਮਾਤਮਾ ਦੀ ਕੀਮਤ (ਪੂਰਾ ਗਿਆਨ) ਨਹੀਂ ਪਾਈ ਜਾ ਸਕਦੀ,

ਕੋਟਿ ਕੋਟੀ ਮੇਰੀ ਆਰਜਾ, ਪਵਣੁ ਪੀਅਣੁ ਅਪਿਆਉ ॥
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ, ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥

ਪਰ ਤਦ ਵੀ ਉਸ ਦੇ ਨਾਮ ਸਿਮਰਨ ਤੋਂ ਬਿਨਾਂ ਮਨੁਖ ਨੂੰ ਸ਼ਾਂਤੀ ਕਦੇ ਨਹੀਂ ਮਿਲ ਸਕਦੀ ਭਾਵੇਂ ਉਹ ਕਿੰਨਾ ਅਮੀਰ, ਰਾਜਾ, ਸੁਲਤਾਨ ਤੇ ਸਿਧ ਹੋ ਜਾਵੇ :

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ ॥
ਕਸਤੂਰਿ ਕੁੰਗੂ, ਅਗਰਿ ਚੰਦਨਿ, ਲੀਪਿ ਆਵੈ ਚਾਉ ॥
ਮਤੁ ਦੇਖਿ, ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥
ਹਰਿ ਬਿਨੁ ਜੀਉ ਜਲਿ ਬਲਿ ਜਾਉ ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥

ਨਾਮ ਸਿਮਰਨ ਹੈ, ਨਾਮ ਮੰਨਣਾ, ਸੁਨਣਾ, ਖਾਣਾ, ਪੀਣਾ-ਸਾਰਾ ਜੀਵਨ।

ਸਭਿ ਰਸ ਮਿਠੇ ਮੰਨਿਐ, ਸੁਣਿਐ ਸਾਲੋਣੇ ॥
ਖਟ ਤੁਰਸੀ ਮੁਖਿ ਬੋਲਣਾ, ਮਾਰਣ ਨਾਦ ਕੀਏ ॥
ਛਤੀਹ ਅੰਮ੍ਰਿਤ ਭਾਉ ਏਕੁ, ਜਾ ਕਉ ਨਦਰਿ ਕਰੇਇ ॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥

ਨਾਮ ਦਾ ਜੀਵਨ, ਆਪਣੇ ਅੰਦਰ ਗੁਣ ਉਤਪੰਨ ਕਰਨ ਦਾ ਜੀਵਨ ਹੈ :

'ਗੁਣਵੰਤੀ ਗੁਣ ਵੀਥਰੈ, ਅਉਗੁਣਵੰਤੀ ਝੂਰਿ ॥'
'ਧ੍ਰਿਗ ਜੀਵਣੁ ਦੋਹਾਗਣੀ, ਮੁਠੀ ਦੂਜੈ ਭਾਇ ॥'

ਨਾਮ ਵਾਲੇ ਮਨੁਖ ਦਾ ਅੰਤਮ ਸਰੂਪ ਸੇਵਕ ਦਾ ਹੈ, ਪਦਾ ਨੰ: ੨੩ ਵਿਚ ਇਸ

ਰਾਗ ਦੇ ਸਾਰੇ ਪਦਿਆਂ ਦਾ ਸਾਰ ਦਿਤਾ ਹੈ, ਜੋ ਗੁਰੂ ਜੀ ਦੇ ਸਾਰੇ ਵਿਚਾਰਾਂ ਦਾ ਸਾਰ ਵੀ ਕਿਹਾ ਜਾ ਸਕਦਾ ਹੈ।

ਅਛਲ ਛਲਾਈ ਨਹ ਛਲੈ, ਨਹ ਘਾਉ ਕਟਾਰਾ ਕਰਿ ਸਕੈ ॥
ਜਿਉ ਸਾਹਿਬੁ ਰਾਖੈ ਤਿਉ ਰਹੈ, ਇਸੁ ਲੋਭੀ ਕਾ ਜੀਉ ਟਲਪਲੈ ॥ ੧ ॥
ਬਿਨੁ ਤੇਲ ਦੀਵਾ ਕਿਉ ਜਲੈ ॥ ੧ ॥ ਰਹਾਉ ॥
ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥ ਇਹੁ ਤੇਲੁ ਦੀਵਾ ਇਉ ਜਲੈ ॥
ਕਰਿ ਚਾਨਣੁ ਸਾਹਿਬ ਤਉ ਮਿਲੈ ॥ ੧ ॥ ਰਹਾਉ ॥
ਇਤੁ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ ॥
ਸਭ ਦੁਨੀਆ ਆਵਣ ਜਾਣੀਆ ॥ ੩ ॥
ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥ ੪ ॥ ੩੩ ॥

ਇਹਨਾਂ ਪਦਿਆਂ ਵਿਚ ਵਿਚਾਰ ਦੀ ਦਲੇਰੀ ਤੇ ਖਿਆਲਾਂ ਦੀ ਮੌਲਿਕਤਾ ਹੈ; ਬਲਵਾਨ ਕਲਪਨਾ ਤੇ ਨਰੋਈ ਭਾਵੁਕਤਾ ਦੁਆਰਾ ਉਹਨਾਂ ਵਿਚ ਰਹਿਸਵਾਦੀ ਚਿਤਰਸ਼ਾਲਾ ਦਾ ਨਿਰਮਾਣ ਹੋਇਆ ਹੈ। ਬੁਨਿਆਦ ਵਿਚ ਖਿਆਲ ਭਗਤੀ ਦਾ ਹੈ।

ਇਸ ਰਾਗ ਦੀਆਂ ਅਸ਼ਟਪਦੀਆਂ ਵਿਚ ਸਭ ਕੁਝ ਨੂੰ ਬ੍ਰਹਮ ਸਰੂਪ ਦਸ ਕੇ (ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ) ਉਸ ਨੂੰ ਪਿਰ ਰੂਪ ਵਿਚ ਆਰਾਧਣ ਦੀ ਪਰੇਰਨਾ ਦਿਤੀ ਹੈ ਜਿਸ ਦੀ ਜਾਚ ਗੁਰ ਸਬਦ ਵਿਚੋਂ ਪਰਾਪਤ ਹੁੰਦੀ ਹੈ—

ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥
ਤੁਧੁ ਭਾਵਨਿ ਸੋਹਾਗਣੀ, ਆਪਣੀ ਕਿਰਪਾ ਲੈਹਿ ਸਵਾਰਿ ॥
ਗੁਰਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥

ਨਾਮ ਭਗਤੀ ਤੋਂ ਬਿਨਾਂ ਜੀਵ ਮਛਲੀ ਦੀ ਤਰ੍ਹਾਂ ਮੌਤ ਜਾਲ ਵਿਚ ਫਸਦੇ ਹਨ. ਉਹਨਾਂ ਦਾ ਮਨ, ਤਨ ਜੂਠਾ ਤੇ ਝੂਠਾ ਰਹਿੰਦਾ ਹੈ, ਉਹਨਾਂ ਦਾ ਜਪੁ, ਤਪੁ, ਸੰਜਮ ਵਿਅਰਥ ਰਹਿੰਦਾ ਹੈ। ਤਾਂ ਤੇ ਗੁਰੂ ਦੀ ਚਰਨੀ ਲਗ ਕੇ ਪ੍ਰੇਮ ਪਰਾਪਤ ਕਰਨਾ ਚਾਹੀਦਾ ਹੈ।

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥

ਅਸ਼ਟਪਦੀ ਨੰ: ੧੧ ਵਿਚ ਪ੍ਰੇਮ ਦਾ ਸਰੂਪ ਕੁਦਰਤ ਵਿਚੋਂ ਪ੍ਰੇਮ ਦੀਆਂ ਉਦਾਹਰਣਾਂ ਲੈ ਕੇ ਦਰਸਾਇਆ ਹੈ। ਅਲੰਕਾਰਾਂ ਤੇ ਚਿਤਰਾਂ ਦਾ ਦਰਸ਼ਨ ਵੀ ਇਸ ਅਸ਼ਟਪਦੀ ਵਿਚੋਂ ਹੋ

ਸਕਦਾ ਹੈ—ਇਹ ਅਲੰਕਾਰ ਭਾਰਤੀ ਰਹਿਸਵਾਦੀ ਪਰੰਪਰਾ ਵਿਚੋਂ ਹਨ।

ਪੰਨਾ ੭੧–੭੩ ਤੇ ਦਿਤਾ ੨੪ ਬੰਦਾਂ ਦਾ ਲੰਮਾ ਸ਼ਬਦ 'ਜੋਗੀ ਅੰਦਰਿ ਜੋਗੀਆ' ਗੁਰੂ ਨਾਨਕ ਸਾਹਿਬ ਦੇ ਦਰਸ਼ਨ ਤੇ ਧਰਮ ਸਿਧਾਂਤਾਂ ਦਾ ਸਾਰ ਹੈ ਜਿਸ ਵਿਚ ਦਸਿਆ ਹੈ ਕਿ ਪਰਮਾਤਮਾ ਜੋਗੀ ਤੇ ਭੋਗੀ ਸਭ ਅੰਦਰ ਹੈ, ਸੰਸਾਰ ਵਿਚ ਪਹਾੜ ਦੀ ਤਰ੍ਹਾਂ ਪਰਗਟ ਹੈ; ਪਰ 'ਸਤਿਗੁਰ ਬਾਝੁ ਨ ਪਾਇਓ, ਸਭ ਮੋਹੀ ਮਾਇਆ ਜਾਲਿ ਜੀਉ' ॥

ਦੋ 'ਪਹਿਰਿਆਂ' ਵਿਚ ਮਨੁਖੀ ਉਮਰ ਦੇ ਚਾਰ ਭਾਗ ਮੰਨ ਕੇ ਦਸਿਆ ਕਿ ਸਾਰੀ ਉਮਰ ਹੀ ਸੰਸਾਰਕ ਮੋਹ ਵਿਚ ਲੰਘਦੀ ਜਾਂਦੀ ਹੈ - ਬਾਲ, ਜੋਬਨ, ਬੁਢੇਪਾ ਤੇ ਮੌਤ ਲੰਘਦੇ ਜਾਂਦੇ ਹਨ। ਚਾਹੀਦਾ ਇਹ ਹੈ :

ਪਤਿ ਸੇਤੀ ਜਾਵੈ, ਸਹਜਿ ਸਮਾਵੈ, ਸਗਲੇ ਦੂਖ ਮਿਟਾਵੈ ॥
ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ, ਸਾਚੇ ਤੇ ਪਤਿ ਪਾਵੈ ॥

'ਪਹਰੇ' ਲੋਕ–ਕਾਵਿ ਰੂਪ ਹਨ ਅਤੇ ਇਹਨਾਂ ਵਿਚ ਖਿਆਲ, ਸਤਰਾਂ ਤੇ ਸ਼ਬਦਾਵਲੀ ਤੇ ਟੇਕ ਮੁੜ ਮੁੜ ਦੁਹਰਾਏ ਗਏ ਹਨ।

ਸਿਰੀ ਰਾਗ ਦੀ ਵਾਰ ਮਹਲੇ ਚੌਥੇ ਦੀ ਰਚਨਾ ਹੈ ਪਰ ਇਸ ਵਿਚ ਗੁਰੂ ਨਾਨਕ ਸਾਹਿਬ ਦੇ ੭ ਬੜੇ ਜ਼ੋਰਦਾਰ ਸ਼ਲੋਕ ਸ਼ਾਮਲ ਹਨ ਜੋ ਭਗਤੀ ਦ੍ਰਿੜਾਂਦੇ ਹਨ, ਪ੍ਰਭੂ ਮਿਹਰ ਦਾ ਵਿਸ਼ਵਾਸ ਬਨਾਂਦੇ ਹਨ ਅਤੇ ਜ਼ਾਤ ਪਾਤ ਦਾ ਖੰਡਨ ਕਰਦੇ ਹਨ।

ਫਕੜ ਜਾਤੀ, ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥
ਆਪਹੁ ਜੇ ਕੋ ਭਲਾ ਕਹਾਏ ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਇ ॥
'ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥'
'ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ॥'

ਦੀਆਂ ਸਤਰਾਂ ਵਿਚ ਪ੍ਰਭੂ ਮਿਹਰ ਦ੍ਰਿੜਾਈ ਹੈ।

## (੨) ਰਾਗ ਮਾਝ

ਮਾਝ ਰਾਗ ਦੀ ਅਸ਼ਟਪਦੀ ਜੋ ਮਾਰੂ ਸੋਹਲਿਆਂ ਦੇ ਤੋਲ ਤੇ ਰਚੀ ਹੈ, ਦਾ ਵਿਸ਼ਾ ਅੰਮ੍ਰਿਤ ਨਾਮੁ ਸਦਾ ਸੁਖ ਦਾਤਾ, ਗੁਰਮਤੀ ਮੰਨਿ ਵਸਾਵਣਿਆ' ਹੈ ਕਿਉਂਕਿ :

ਪੇਈਅੜੈ ਜਿਨਿ ਜਾਤਾ ਪਿਆਰਾ ॥ ਗੁਰਮੁਖਿ ਬੂਝੈ ਤਤੁ ਬੀਚਾਰਾ ॥
ਆਵਣੁ ਜਾਣਾ ਠਾਕਿ ਰਹਾਏ, ਸਚੈ ਨਾਮਿ ਸਮਾਵਣਿਆ ॥

ਮਾਝ ਰਾਗ ਦੀ ਵਾਰ ਜਿਸ ਨੂੰ 'ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ' ਦੀ ਵਾਰ ਦੀ ਧੁਨੀ ਤੇ ਗਾਉਣ ਦੀ ਤਾਕੀਦ ਹੈ, ਗੁਰੂ ਨਾਨਕ ਸਾਹਿਬ ਦੀਆਂ ਤਿਨ ਵਾਰਾਂ ਵਿਚੋਂ ਹੈ, ਜਿਸ ਦੀਆਂ ਪਉੜੀਆਂ ਵਿਚ ਕਰਤੇ ਤੇ ਉਸ ਦੇ ਸੰਸਾਰ ਖੇਲ ਦਾ ਸੰਬੰਧ ਨਿਰੂਪਣ ਕੀਤਾ ਹੈ।

ਤੂੰ ਕਰਤਾ ਪੁਰਖ ਅਗੰਮੁ ਹੈ, ਆਪਿ ਸ੍ਰਿਸਟਿ ਉਪਾਤੀ ॥
ਰੰਗ ਪਰੰਗ ਉਪਾਰਜਨਾ, ਬਹੁ ਬਹੁ ਬਿਧਿ ਭਾਤੀ ॥
ਤੂੰ ਜਾਣਹਿ ਜਿਨਿ ਉਪਾਈਐ, ਸਭੁ ਖੇਲੁ ਤੁਮਾਤੀ ॥

ਸਾਰਾ ਸੰਸਾਰ 'ਮੋਹ ਠਗਉਲੀ' ਦੇ 'ਧੰਧ' ਵਿਚ ਲਾਇਆ ਹੈ, ਹਉਮੈਂ ਦਾ ਖੇਲ ਹੈ, ਜਨਮ ਮਰਨ (ਕਾਇਆਂ ਹੰਸ) ਦੇ ਸੰਜੋਗ ਵਿਜੋਗ ਦਾ ਖੇਲ ਹੈ। ਇਸ ਲਈ ਨਾਮ ਭਗਤੀ ਦੁਆਰਾ ਸਚੇ ਸੰਸਾਰ ਜਾਂ ਪ੍ਰਭੂ ਹਜ਼ੂਰੀ ਵਿਚ ਆਪਣਾ ਸਤਿਕਾਰ ਬਨਾਣਾ ਚਾਹੀਦਾ ਹੈ। ਹੋਰ ਧਰਮ ਕਰਮ ਵੀ ਭਗਤੀ ਨਾਲ ਤੁਲਨਾ ਨਹੀਂ ਰਖਦੇ।

ਜੀਵਦਿਆਂ ਮਰੁ ਮਾਰਿ ਨ ਪਛੋਤਾਈਐ ॥
ਝੂਠਾ ਇਹੁ ਸੰਸਾਰ ਕਿਨਿ ਸਮਝਾਈਐ ॥

ਵਾਰ ਮਾਝ ਦੇ ਬਹੁਤੇ ਸਲੋਕ ਵੀ ਗੁਰੂ ਨਾਨਕ ਸਾਹਿਬ ਦੇ ਹੀ ਰਚੇ ਹੋਏ ਹਨ। ਮਾਝ ਰਾਗ, ਸ਼ਾਇਦ, ਨਿਰੋਲ ਪੰਜਾਬੀ ਰਾਗ ਹੈ, ਮਾਝੇ ਦੇਸ਼ ਦਾ ; ਇਸ ਲਈ ਇਹਨਾਂ ਸਲੋਕਾਂ ਵਿਚ ਪੰਜਾਬ ਦੀ ਸਮਕਾਲੀਨ ਰਾਜਸੀ, ਸਮਾਜਕ ਤੇ ਧਾਰਮਕ ਗਿਰਾਵਟ ਤੇ ਖਿਚੋਤਾਣ ਦਾ ਹੀ ਵਰਣਨ ਹੈ :—

(੧) ਕਲਿ ਕਾਤੀ, ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥

(੨) ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
ਨਾਨਕ ਅਵਰ ਨ ਜੀਵੈ ਕੋਇ ॥
ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥
ਰਾਜਿ ਰੰਗੁ, ਮਾਲਿ ਰੰਗੁ, ਰੰਗਿ ਰਤਾ ਨਚੈ ਨੰਗੁ ॥
ਨਾਨਕ ਠਗਿਆ ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥

(੩) ਮਿਹਰ ਮਸੀਤ, ਸਿਦਕੁ ਮੁਸਲਾ, ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ, ਸੀਲੁ ਰੋਜਾ, ਹੋਹੁ ਮੁਸਲਮਾਣੁ ॥

ਵਾਰ ਵਿਚ ਵਧੇਰੇ ਪੰਜਾਬੀ ਤੇ ਕਿਤੇ ਫ਼ਾਰਸੀ ਸ਼ਬਦਾਵਲੀ ਵਰਤੀ ਹੈ। ਸਲੋਕ ਵਿਚ ਪੰਜਾਬੀ ਜੀਵਨ ਵਾਲੀ ਕਟਾਖਸ਼, ਤੇਜ਼ੀ, ਸਚ ਕਹਿਣ ਦੀ ਦਲੇਰੀ, ਮੁਹਾਵਰੇ ਦੇ ਠਕ ਨਾਲ ਗਲ ਕਰਨ ਦੀ ਰੁਚੀ, ਪੰਜਾਬੀ ਬਜ਼ੁਰਗੀ ਦਾ ਸੰਕੋਚ, ਸਿਧੀ ਸਾਦੀ ਸਰਲਤਾ, ਤੇ ਗੁਝਾ ਹਾਸਾ ਹਨ। ਇਹ ਸ਼ਲੋਕ ਕਲਾ ਕਿਰਤ ਦੇ ਚੰਗੇ ਉਤਮ ਨਮੂਨੇ ਹਨ।

## (੩) ਰਾਗ ਗਉੜੀ

ਇਹਨਾਂ ਪਦਿਆਂ ਵਿਚ ਆਤਮਾ ਦੀ ਅਸਲੀਅਤ ਦਾ ਬਿਆਨ ਕੀਤਾ ਹੈ ਕਿ ਇਹ

ਅਮਰ ਹੈ—ਓਹੁ ਨ ਮੂਆ ਜੋ ਰਹਿਆ ਸਮਾਇ' ਪਰ ਕਾਇਆਂ ਨਾਲ ਮਿਲ ਕੇ :—

**ਅੰਮ੍ਰਿਤ ਕਾਇਆ ਰਹੈ ਸੁਖਾਲੀ, ਬਾਜੀ ਇਹੁ ਸੰਸਾਰੋ ॥**
**ਲਬੁ ਲੋਭੁ ਮੁਚੁ ਕੂੜੁ ਕਮਾਵਹਿ, ਬਹੁਤੁ ਉਠਾਵਹਿ ਭਾਰੋ ॥**

ਇਹ ਪੰਚ ਵਿਕਾਰਾਂ ਦੇ ਪਾਪ ਦੇ ਭਾਰ ਥਲੇ ਆ ਜਾਂਦੀ ਹੈ ਤੇ ਆਵਾਗਵਨ ਦੇ ਚਕਰ ਵਿਚ ਪੈ ਜਾਂਦੀ ਹੈ। ਛੁਟਕਾਰਾ ਪ੍ਰਭੂ ਡਰ ਵਿਚ ਰਹਿ ਕੇ ਨਾਮ ਦੁਆਰਾ ਹੈ :

**ਸੁਣਿ ਸੁਣਿ ਬੂਝੈ ਮਾਨੈ ਨਾਉ ॥ ਤਾਕੈ ਸਦ ਬਲਿਹਾਰੈ ਜਾਉ ॥**
**ਆਪਿ ਭੁਲਾਏ ਠਉਰ ਨ ਠਾਉ ॥ ਤੂੰ ਸਮਝਾਵਹਿ ਮੇਲਿ ਮਿਲਾਉ ॥**
**ਨਾਮੁ ਮਿਲੈ ਚਲੈ ਮੈ ਨਾਲਿ ॥ ਬਿਨੁ ਨਾਵੈ ਬਾਧੀ ਸਭ ਕਾਲਿ ॥**

ਨਾਮ 'ਨਿਰਭਉ ਕਾ ਸੋਹੇਲਾ' ਹੈ ਜੋ ਮਨੁਖ ਨੂੰ ਨਿਰਭਉ ਕਰ ਦਿੰਦਾ ਹੈ।

ਪਦਾ ਨੰ: ੧੯ ਵਿਸ਼ਾਲ ਕਲਪਨਾ, ਸਰੋਂਦੀ ਭਾਵਕਤਾ, ਕੋਮਲ ਰੋਮਾਂਚਿਕ ਵਿਚਾਰਧਾਰਾ, ਕਲਾ ਚਿਤਰਾਂ ਤੇ ਆਤਮਕ ਸੋਹਾਗਣ ਦੇ ਸਿਧਾਂਤ ਦੇ ਪੇਸ਼ ਕਰਨ ਕਰ ਕੇ ਉਤਮ ਕਲਾਤਮਕ ਰਚਨਾ ਕਹੀ ਜਾ ਸਕਦੀ ਹੈ।

**ਅਸ਼ਟਪਦੀਆਂ** ਵਿਚ ਮਜ਼ਮੂਨ 'ਪ੍ਰੇਮ ਪਰਾਇਣ ਪ੍ਰੀਤਮ ਰਾਉ' ਹੈ ਪਰ ਪ੍ਰੇਮ ਕਰਨ ਦੀ ਜਾਚ ਗੁਰੂ ਤੋਂ ਪਰਾਪਤ ਹੁੰਦੀ ਹੈ। ਗੁਰੂ ਮਨ ਨੂੰ ਕਾਬੂ ਕਰਨ ਦੀ ਜਾਚ ਦਸਦਾ ਹੈ ਤੇ ਮਨ ਮਾਇਆ ਤੇ ਕਾਮਾਦਿਕ ਮਗਰ ਨਹੀਂ ਟੁਰਦਾ :

'ਮਨੁ ਕੁੰਚਰੁ ਕਾਇਆ ਉਦਿਆਨੈ ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥'

ਗੁਰੂ ਹੀ ਪ੍ਰਭੂ ਦਾ ਇਹ ਸੁਭਾ ਵੀ ਦਸਦਾ ਹੈ ਕਿ 'ਨਿਰਗੁਣ ਰਾਮੁ ਗੁਣਹ ਵਸਿ ਹੋਇ' ਤਾਂ ਤੇ ਮਨ ਜੈਸੇ ਪ੍ਰਭੂ ਦੀ ਸੇਵਾ ਕਰੇਗਾ, ਐਸਾ ਹੋ ਜਾਵੇਗਾ 'ਜੈਸਾ ਸੇਵੈ ਤੈਸੋ ਹੋਇ ॥' ਅਸ਼ਟਪਦੀ ਨੰ: ੯ ਵਿਚ ਸਾਰੇ ਮਿਥਿਹਾਸ ਵਿਚੋਂ ਉਦਾਹਰਨਾਂ ਦੇ ਕੇ ਦਸਿਆ ਹੈ ਕਿ 'ਗਰਬ' ਨੇ ਬੜਿਆਂ ਬੜਿਆਂ ਨੂੰ ਖੁਆਰ ਕੀਤਾ ਹੈ, ਪਰ ਗੁਰੂ ਦੀ ਸਿਖਿਆ ਨਾਲ ਗਰਬ ਦੂਰ ਹੁੰਦਾ ਹੈ। ਮਿਥਿਹਾਸਕ ਸੰਕੇਤਾਂ ਨੇ ਇਸ ਅਸ਼ਟਪਦੀ ਦੀ ਕਲਾਤਮਕ ਪਧਰ ਵਿਚ ਵਿਸ਼ੇਸ਼ਤਾ ਪੈਦਾ ਕੀਤਾ ਹੈ।

**ਛੰਤਾਂ** ਵਿਚ ਪ੍ਰਭੂ ਬਿਨਾਂ ਜੀਵ ਇਸਤ੍ਰੀ ਦੀ ਹਾਲਤ ਇਹ ਦਸੀ ਹੈ :—

**'ਮੁੰਧ ਨਿਮਾਨੜੀਆ ਜੀਉ, ਬਿਨੁ ਧਨੀ ਪਿਆਰੇ ॥'**
**'ਬਾਝਹੁ ਪਿਆਰੇ, ਕੋਇ ਨ ਸਾਰੇ, ਏਕਲੜੀ ਕੁਰਲਾਏ ॥'**

ਪਰ ਨਾਮ ਦੁਆਰਾ ਮਿਲਾਪ ਹੋਵੇ, ਤਾਂ ਹਾਲਤ ਇਹ ਹੋ ਜਾਂਦੀ ਹੈ :

**'ਮੇਰੀ ਇਛ ਪੁਨੀ ਜੀਉ, ਹਮ ਘਰਿ ਸਾਜਨੁ ਆਇਆ ॥'**

ਸੋ **'ਨਾਮ ਕਾ ਵਾਪਾਰੁ ਮੀਠਾ, ਭਗਤਿ ਲਾਹਾ ਅਨਦਿਨੋ'** ਹੈ।

(੫) ਰਾਗ ਆਸਾ

ਆਸਾ ਰਾਗ ਦੇ ਪਦਿਆਂ ਤੋਂ ਪਹਿਲਾਂ 'ਸੋਦਰੁ' ਹੈ ਜੋ 'ਜਪੁ' ਦੀ ਕੇਂਦਰੀ ਪਉੜੀ ਹੈ ਅਤੇ ਜੋ ਕਲਪਨਾ, ਭਾਵਕਤਾ, ਭਾਵਨਾ, ਚਿਤਰਾਂ, ਦਰਸ਼ਨ ਦੇ ਪੱਖਾਂ ਤੋਂ ਗੁਰੂ ਨਾਨਕ ਸਾਹਿਬ ਦੀਆਂ ਸਰਵੋਤਮ ਰਚਨਾਵਾਂ ਵਿਚੋਂ ਇਕ ਹੈ। ਇਸ ਰਚਨਾ ਦਾ ਮਜ਼ਮੂਨ ਇਹ ਹੈ ਕਿ 'ਸੋਦਰੁ' ਦਾ ਸੁਆਮੀ ਹੈ :

ਸੋਈ ਸੋਈ ਸਦਾ ਸਚੁ ਸਾਹਿਬੁ, ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ, ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ, ਜਿਵ ਤਿਸ ਦੀ ਵਡਿਆਈ ॥

ਅਤੇ ਪਉਣ, ਪਾਣੀ, ਬੈਸੰਤਰੁ, ਚਿਤੁ ਗੁਪਤੁ, ਈਸਰੁ ਬ੍ਰਹਮਾ, ਦੇਵੀ, ਇੰਦ੍ਰ, ਜਤੀ ਸਤੀ ਸੰਤੋਖੀ, ਪੰਡਿਤ, ਰਿਖੀਸਰੁ, ਬੇਦ, ਮੋਹਣੀਆਂ—ਸਭ ਉਸ ਦੇ ਅਧੀਨ ਹਨ।

ਇਸ ਰਾਗ ਦੇ ਪਦਿਆਂ ਦਾ ਵਿਸ਼ਾ ਇਹ ਹੈ ਕਿ 'ਸਾਹਿਬੁ ਮੇਰਾ ਏਕੋ ਹੈ' ਇਸ ਲਈ ਉਸ ਦਾ ਨਾਮ ਜਪੋ ਕਿਉਂਕਿ :

'ਨਾਨਕ ਸਚੁ ਸਵਾਰਣਹਾਰਾ'
'ਨਾਨਕ ਨਾਵੈ ਬਾਝੁ ਸਨਾਤਿ'
'ਕਰਮ ਧਰਮ ਸਚੁ ਸਾਚਾ ਨਾਉ'

ਅਤੇ ਉਹ ਪ੍ਰਭੂ ਦੂਰ ਨਹੀਂ ਹੈ 'ਸੋ ਪ੍ਰਭੁ ਦੂਰਿ ਨਾਹੀ, ਪ੍ਰਭੁ ਤੂੰ ਹੈ'। ਪਦਾ ਨੰ: ੩੦ ਤੇ ੩੯ ਵਿਸ਼ੇਸ਼ ਮਹਾਨਤਾ ਵਾਲੇ ਹਨ। ਪਦਾ ਨੰ: ੩੦ ਸਾਰੇ ਸੰਸਾਰ ਦੇ ਗੁਰੂਆਂ ਤੇ ਧਰਮ ਪੁਸਤਕਾਂ ਨੂੰ 'ਗੁਰ ਗੁਰ ਏਕੋ ਵੇਸ ਅਨੇਕ' ਕਰਕੇ ਦਸਦਾ ਹੈ ਭਾਵ ਸਾਰੇ ਪੈਗੰਬਰ ਤੇ ਧਰਮ ਪੁਸਤਕ ਇਕੋ ਨੂਰ ਤੋਂ ਰੋਸ਼ਨੀ ਲੈ ਕੇ ਪਰਚਾਰ ਕਰਦੇ ਰਹੇ ਹਨ, ਇਸ ਲਈ ਉਹ ਸਾਰੇ ਸਤਿਕਾਰ ਦੇ ਹਕਦਾਰ ਹਨ। ਪਦਾ ਨੰ: ੩੯ ਬਾਬਰਵਾਣੀ ਦੇ ਵਿਰੁਧ ਬੜੀ ਕਰੜੀ ਅਲੋਚਨਾ ਹੈ ਜੋ ਸਾਰੇ ਭਾਰਤੀ ਭਗਤੀ-ਕਾਵਿ ਵਿਚ ਅਨੂਪਮ ਹੈ। ਦੁਖ—ਪੀੜ ਨੇ ਇਸ ਪਦੇ ਵਿਚ ਕਾਵਿਕ ਸਮਰਥਾ ਵੀ ਵਧ ਕਰ ਦਿਤੀ ਹੈ :

ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ ॥ ੧ ॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ ॥ ੧ ॥ ਰਹਾਉ ॥
ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ ॥

ਰਤਨ ਵਿਗਾੜਿ ਵਿਗੋਏ ਕੁਤੀ, ਮੁਇਆ ਸਾਰ ਨ ਕਾਈ ॥
ਆਪੇ ਜੋੜਿ ਵਿਛੋੜੇ ਆਪੇ, ਵੇਖੁ ਤੇਰੀ ਵਡਿਆਈ ॥ ੨ ॥
ਜੇ ਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ ॥
ਖਸਮੈ ਨਦਰੀ ਕੀੜਾ ਆਵੈ, ਜੇਤੇ ਚੁਗੈ ਦਾਣੇ ॥
ਮਰਿ ਮਰਿ ਜੀਵੈ ਤਾਂ ਕਿਛੁ ਪਾਏ, ਨਾਨਕ ਨਾਮੁ ਵਖਾਣੇ ॥ ੩ ॥

ਬਾਬਰ, ਲੋਧੀਆਂ ਤੇ ਰਬ—ਤਿੰਨਾਂ ਨੂੰ ਹੀ ਸ਼ਬਦ ਸੰਬੋਧਨ ਕੀਤਾ ਹੈ । ਨਾਮ ਸਾਰਿਆਂ ਨੂੰ ਆਪਣਾ ਆਪਣਾ ਸਹੀ ਕਰਤਵ ਸਿਖਾ ਸਕਦਾ ਹੈ ।

ਆਸਾ ਰਾਗ ਦੀਆਂ ਪਹਿਲੀਆਂ ੧੦ ਅਸ਼ਟਪਦੀਆਂ ਵਿਚ ਸੰਸਾਰੀ ਲੋਕਾਂ ਦੇ ਮਨਾਂ ਤੇ ਹਉਮੈ, ਮਾਇਆ, ਤ੍ਰਿਸ਼ਨਾ ਤੇ ਕਾਮਾਦਿਕ ਦਾ ਕਬਜ਼ਾ ਦਸਿਆ ਹੈ । ਇਸ ਕਰਕੇ ਸੰਸਾਰ ਅਸ਼ਾਂਤ ਹੈ । ਇਸ ਅਸ਼ਾਂਤੀ ਤੋਂ ਮੁਕਤ ਹੋਣ ਲਈ ਲੋਕੀ ਅਨੇਕ ਕਰਮ ਧਰਮ ਕਰ ਰਹੇ ਹਨ, ਪਰ ਹਾਲਤ ਇਹ ਹੀ ਰਹਿੰਦੀ ਹੈ ਕਿ :

ਜਗੁ ਬੰਦੀ, ਮੁਕਤੇ ਹਉ ਮਾਰੀ ॥ ਜਗਿ ਗਿਆਨੀ, ਵਿਰਲਾ ਆਚਾਰੀ ॥
ਜਗਿ ਪੰਡਿਤੁ, ਵਿਰਲਾ ਵੀਚਾਰੀ ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ ॥

ਅਸ਼ਾਂਤੀ ਤੋਂ ਮੁਕਤੀ ਗੁਰੂ ਦੁਆਰਾ ਨਾਮ ਭਗਤੀ (ਬਾਂਧਾ ਛੂਟੈ, ਨਾਮੁ ਸਮਾਲਿ) ਵਿਚ ਲਗਨ ਨਾਲ ਹੋਣੀ ਹੈ—ਗੁਰੂ ਸੰਗਤ ਵਿਚ ਹੈ (ਊਤਮ ਸੰਗਤਿ ਊਤਮ ਹੋਵੈ) ।

ਆਪੁ ਵੀਚਾਰੈ, ਸੁਪਰਖੈ ਹੀਰਾ ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ ॥
ਅਤੇ— ਉਤਰਿ ਅਵਘਟਿ, ਸਰਵਰਿ ਨਾਵੈ ॥ ਬਕੈ ਨ ਬੋਲੈ ਹਰਿਗੁਣ ਗਾਵੈ ॥
ਜਲ ਆਕਾਸੀ ਸੁੰਨਿ ਸਮਾਵੈ ॥ ਰਸੁ ਸਤੁ ਝੋਲਿ, ਮਹਾ ਰਸੁ ਪਾਵੈ ॥

ਅਗਲੀਆਂ ਦੋ ਅਸ਼ਟਪਦੀਆਂ ਬਾਬਰ ਦੇ ਐਮਨਾਬਾਦ ਉਤੇ ਹਮਲੇ ਸਮੇਂ ਜੋ ਦੇਸ਼ ਦੀ ਦੁਰਦਸ਼ਾ ਹੋਈ, ਉਸ ਦਾ ਬਿਆਨ ਕਰਦੀਆਂ ਹਨ । ਇਹ ਅਸ਼ਟਪਦੀਆਂ ਨਾ ਕੇਵਲ ਆਪਣੇ ਵਿਸ਼ੇ ਕਰਕੇ ਭਾਰਤੀ ਭਗਤੀ-ਕਾਵਿ ਵਿਚ ਅਨੂਪਮ ਹਨ, ਸਗੋਂ ਆਪਣੇ ਕਾਵਿ ਪਧਰ, ਸਾਹਿਤਕ ਤੇ ਇਤਿਹਾਸਕ ਮਹਾਨਤਾ ਕਰ ਕੇ ਅਤੇ ਅਮਲੀ ਜੀਵਨ ਦੇ ਮਾਹਰ ਧਾਰਮਕ ਆਗੂ ਦਾ ਚਰਿਤ੍ਰ ਦੇਣ ਵਿਚ ਵੀ ਅਨੂਪਮ ਹਨ । ਗੁਰੂ ਨਾਨਕ ਸਾਹਿਬ ਆਪ ਦੁਰਦਸ਼ਾ ਦੇ ਨਾ ਕੇਵਲ ਦਰਸ਼ਕ ਸਨ, ਸਗੋਂ ਅਤਿਆਚਾਰ ਦੇ ਸ਼ਿਕਾਰ ਵੀ ਸਨ । ਇਸ ਕਾਰਨ ਅਤੇ ਗੁਰੂ ਜੀ ਦੀ ਦੇਸ਼-ਭਗਤੀ ਦੇ ਜਜ਼ਬੇ ਕਾਰਨ ਇਹਨਾਂ ਅਸ਼ਟਪਦੀਆਂ ਵਿਚ ਬੜਾ ਕਾਵਿਕ, ਭਾਵਕ ਤੇ ਦਰਦ ਦਾ ਬਲ ਪੈਦਾ ਹੋ ਗਇਆ ਹੈ । ਇਸ ਸਾਰੀ ਖੇਡ ਨੂੰ 'ਆਦਿ ਪੁਰਖ ਤੇਰਾ ਅੰਤੁ ਨ ਪਾਇਆ' ਕਹਿਕੇ ਸਮਾਪਤ ਕੀਤਾ ਹੈ । ਬਾਬਰ ਦੀ ਫ਼ੌਜ ਨੇ ਇਸਤ੍ਰੀਆਂ ਦੀ ਬੇਪਤੀ ਕੀਤੀ :

ਜਿਨ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ ॥

ਸੇ ਸਿਰ ਕਾਤੀ ਮੁੰਨੀਅਨਿ, ਗਲ ਵਿਚਿ ਆਵੈ ਧੂੜਿ ॥
ਧਨੁ ਜੋਬਨੁ ਦੁਇ ਵੈਰੀ ਹੋਇ, ਜਿਨੀ ਰਖੇ ਰੰਗ ਲਾਇ ॥
ਦੂਤਾ ਨੋ ਫੁਰਮਾਇਆ, ਲੈ ਚਲੇ ਪਤਿ ਗਵਾਇ ॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
ਇਕਨ੍ਹਾ ਪੇਰਣ ਸਿਰ ਖੁਰ ਪਾਟੇ, ਇਕਨ੍ਹਾ ਵਾਸੁ ਮਸਾਣੀ ॥
ਜਿਨ੍ਹ ਕੇ ਬੰਕੇ ਘਰੀ ਨ ਆਇਆ, ਤਿਨੁ ਕਿਉ ਰੈਣਿ ਵਿਹਾਣੀ ॥

ਜੰਗ ਦਾ ਸਭ ਤੋਂ ਵਡਾ ਦੋਸ਼, ਗੁਰੂ ਨਾਨਕ ਨੇ, ਇਸਤ੍ਰੀ ਦੀ ਬੇਪਤੀ ਹੁੰਦੀ ਮੰਨਿਆ ਹੈ, ਜਿਸ ਦਾ ਭਾਵ ਇਹ ਹੈ ਕਿ ਜਿਥੇ ਇਸਤ੍ਰੀ ਦੀ ਬੇਪਤੀ ਹੈ, ਉਥੇਂ ਸਾਰਾ ਸਦਾਚਾਰ ਤੇ ਧਰਮ ਨਾਸ਼ ਹੋ ਗਇਆ ਸਮਝੋ ।

ਕਾਫ਼ੀ ਰੂਪ ਦੀਆਂ ਅਸ਼ਟਪਦੀਆਂ ਵਿਚ ਆਪ ਨੇ ਮਨੁਖ ਨੂੰ ਸੰਸਾਰ ਦੀ ਨਾਸ਼ਮਾਨਤਾ ਦ੍ਰਿੜ ਕਰਾਕੇ ਨਾਮ ਵਿਚ ਲਗਣ ਲਈ ਪਰੇਰਨਾ ਕੀਤੀ ਹੈ :

ਜਿਨੀ ਆਤਮ ਚੀਨਿਆ, ਪਰਮਾਤਮੁ ਸੋਈ ॥
ਏਕੋ ਅੰਮ੍ਰਿਤ ਬਿਰਖੁ ਹੈ, ਫਲ ਅੰਮ੍ਰਿਤੁ ਹੋਈ ॥
ਤੇ 'ਜਨਮ ਮਰਣ ਦੁਖ ਮੇਟਿਆ ਜਪਿ ਨਾਮੁ ਮੁਰਾਰੇ' ॥

ਆਸਾ ਰਾਗ ਦੀ 'ਪਟੀ' ਜੋ ਗੁਰਮੁਖੀ ਵਰਣਮਾਲਾ ਦੇ ਪੈਂਤੀ ਅਖਰਾਂ ਦੀ ਟੇਕ ਦੁਆਰਾ ਕੀਤੀ ਦਾਰਸ਼ਨਕ ਤੇ ਧਾਰਮਕ ਸਿਧਾਂਤਾਂ ਨੂੰ ਉਜਾਗਰ ਕਰਦੀ ੩੫ ਬੰਦਾਂ ਦੀ ਰਚਨਾ ਹੈ, ਦਾ ਵਿਸ਼ੇਸ਼ ਤੇ ਮੌਲਿਕ ਵਿਚਾਰਾਤਮਕ ਪਖ ਪੜ੍ਹੇ ਲਿਖੇ ਪੰਡਿਤੁ ਮਨੁਖ ਦਾ ਆਦਰਸ਼ਕ ਆਚਰਨ ਚਿਤਰਨਾ ਹੈ :—

'ਮਨ ਕਾਹੇ ਭੂਲੇ ਮੂੜ ਮਨਾ ॥ ਜਬ ਲੇਖਾ ਦੇਵਹਿ, ਬੀਰਾ ਤਉ ਪੜਿਆ' ॥
ਙੰਙੈ ਙਿਆਨੁ ਬੁਝੈ ਜੇ ਕੋਈ, ਪੜਿਆ ਪੰਡਿਤੁ ਸੋਈ ॥
ਸਰਬ ਜੀਆ ਮਹਿ ਏਕੋ ਜਾਣੈ, ਤਾ ਹਉਮੈ ਕਹੈ ਨ ਕੋਈ ॥ ੪ ॥

ਗੁਰੂ ਨਾਨਕ ਸਾਹਿਬ ਨੇ ਵਰਣਮਾਲਾ ਦਾ ਤਿੰਨਾਂ ਅਖਰਾਂ ਦਾ ਕ੍ਰਮ ਸ, ੲ, ੳ, ਙ, ਕ, ਖ.........ਬ, ਭ, ਮ, ਯ, ਰ, ਲ, ਵ, ੜ; ਹ ਤੇ ਅ ਮੰਨਿਆ ਹੈ । ਪਟੀ ਦੀ ਅੰਤਮ ਸਤਰ ਵਿਚ ਆਪ ਨੇ 'ਨਾਨਕ ਸਾਇਰ ਇਵ ਕਹਿਆ' ਕਹਿ ਕੇ 'ਸਾਇਰ' ਦੀ ਪਧਤੀ ਆਪਣੇ ਲਈ ਪਰਵਾਨ ਕੀਤੀ ਹੈ ।

ਰਵਾਇਤ ਅਨੁਸਾਰ ਇਹ ਰਚਨਾ ਗੁਰੂ ਸਾਹਿਬ ਦੀ ਪਹਿਲੀ ਰਚਨਾ ਮੰਨੀ ਗਈ ਹੈ ਜੋ ਆਪ ਨੇ ਸਤ ਸਾਲ ਦੀ ਉਮਰ ਵਿਚ ਪਾਠਸ਼ਾਲਾ ਵਿਚ ਪਟੀ ਤੇ ਲਿਖ ਕੇ ਦਸੀ । ਸ਼ਾਇਦ, ਗੁਰੂ ਅਰਜਨ ਸਾਹਿਬ ਨੇ ਇਸੇ ਰਵਾਇਤ ਨੂੰ ਪਹਚਾਣ ਕਰਦਿਆਂ ਇਸ ਰਚਨਾ ਦਾ ਸਿਰਲੇਖ

'ਪਟੀ ਲਿਖੀ' ਕਿਹਾ ਹੈ। ਗੁਰੂ ਅਮਰਦਾਸ ਜੀ ਨੇ ਇਸੇ ਰਚਨਾ ਤੋਂ ਪਰੇਰਨਾ ਲੈਕੇ ਇਸ ਰਾਗ ਵਿਚ ਪਟੀ ਨਾਂ ਦੀ ਰਚਨਾ ਕੀਤੀ।

ਇਸ ਰਾਗ ਦੇ ਛੰਤਾਂ ਵਿਚ ਪ੍ਰਭੂ ਮਿਲਾਪ ਦਾ ਸੁਖ ਜੀਵ-ਇਸਤ੍ਰੀ ਬਿਆਨ ਕਰਦੀ ਹੈ :—

ਅਨਹਦੋ ਅਨਹਦੁ ਵਾਜੈ, ਰੁਣ ਝੁਣਕਾਰੇ ਰਾਮ ॥
ਮੇਰਾ ਮਨੋ ਮੇਰਾ ਮਨੁ ਰਾਤਾ, ਲਾਲ ਪਿਆਰੇ ਰਾਮ ॥
ਅਨਦਿਨੁ ਰਾਤਾ ਮਨੁ ਬੈਰਾਗੀ, ਸੁੰਨ ਮੰਡਲਿ ਘਰੁ ਪਾਇਆ ॥

ਪਰ ਇਸ ਮਿਲਾਪ ਦੀ ਪਰਾਪਤੀ ਗੁਰੂ ਦੀ ਕਿਰਪਾ ਨਾਲ ਹੁੰਦੀ ਹੈ—'ਆਦਿ ਪੁਰਖੁ ਅਪਰੰਪਰੁ ਪਿਆਰਾ, ਸਤਿਗੁਰਿ ਅਲਖੁ ਲਖਾਇਆ'। ਗੁਰੂ ਨਾਮ ਦਿੰਦਾ ਹੈ 'ਨਾਨਕ ਨਾਮਿ ਰਤੇ ਬੈਰਾਗੀ, ਅਨਹਦ ਰੁਣਝੁਣਕਾਰੇ'।

ਛੰਤ ਨੰ : ੪ ਵਿਚ ਅਜੀਬ, ਲੰਮੀ ਜਹੀ, ਮਿਠੀ ਮੁਧੁਰਾੜ੍ਹੀ ਜਹੀ ਚਾਲ ਤੇ ਲੈ ਹੈ ਜੋ ਮਨ ਨੂੰ ਧੂਹ ਪਾਂਦੀ ਹੈ ਤੇ ਕਵਿਤਾ ਵਿਚ ਮਿਠਾਸ ਪੈਦਾ ਕਰਦੀ ਹੈ :—

ਹਰਿ ਹਰਿ ਕਰਹਿ ਸਿ ਸੂਕਹਿ ਨਾਹੀ, ਨਾਨਕ ਪੀੜ ਨਾ ਖਾਹਿ ਜੀਉ ॥
ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ, ਮਾਨਹਿ ਸੇ ਜਿਣਿ ਜਾਹਿ ਜੀਉ ॥

ਛੰਤ ਨੰ: ੫ ਖਿਆਲ ਦੀ ਕੋਮਲਤਾ, ਰੋਮਾਂਚਿਕ ਸਾਮਿਗਰੀ ਅਤੇ ਮਧੁਰਾੜ੍ਹੀ ਲੈ-ਚਾਲ ਕਰਕੇ ਬੜੀ ਹੀ ਉਚੀ ਕਵਿਤਾ ਹੈ ਜਿਸ ਦਾ ਵਿਸ਼ਾ ਮਨ ਨੂੰ ਇਹ ਸਮਝਾਣਾ ਹੈ ਕਿ :

ਬਿਖੁ ਫਲੁ ਮੀਠਾ ਚਾਰਿ ਦਿਨ, ਫਿਰਿ ਹੋਵੈ ਤਾਤਾ ਰਾਮ ॥

ਇਸ ਲਈ "ਸਚੁ ਕਹੈ ਨਾਨਕੁ ਚੇਤਿ ਰੇ ਮਨ।"

'ਵਾਰ ਆਸਾ' ਨਾ ਕੇਵਲ ਗੁਰੂ ਨਾਨਕ ਸਾਹਿਬ ਦੀਆਂ ਤਿੰਨ ਵਾਰਾਂ ਵਿਚੋਂ ਹੀ ਪ੍ਰਥਮ ਦਰਜੇ ਤੇ ਮੰਨੀ ਗਈ ਹੈ, ਸਗੋਂ ਗੁਰੂ ਗ੍ਰੰਥ ਸਾਹਿਬ ਦੀਆਂ ਕੁਲ ੨੨ ਵਾਰਾਂ ਵਿਚੋਂ ਵੀ ਇਹ ਸਰਬ ਸ੍ਰੇਸ਼ਟ ਮੰਨੀ ਗਈ ਹੈ। ਇਸ ਗਲ ਦੇ ਜਿਥੇ ਇਹ ਕਾਰਨ ਹਨ ਕਿ ਇਸ ਵਾਰ ਵਿਚ ਗੁਰੂ ਨਾਨਕ ਸਾਹਿਬ ਨੇ (ਸਾਰੀਆਂ ਪਉੜੀਆਂ ਤੇ ਆਪ ਦੀਆਂ ਹਨ, ਨਾਲ ਸਲੋਕ ਵੀ ਬਹੁਤ ਆਪ ਦੇ ਹੀ ਹਨ) ਕੁਦਰਤ ਦੀ ਸਾਰੀ ਰੰਗੀਨੀ, ਹਉਮੈ ਦੇ ਸੂਖਮ ਤੇ ਸਥੂਲ ਰੂਪ, ਧਰਮ ਦੀਆਂ ਮੁਰਦਾ ਤੇ ਅਬੋਧਿਕ ਰਸਮਾਂ, ਧਾਰਮਕ ਫੋਕਟ ਕਰਮ ਕਾਂਡ, ਰਾਜਸੀ ਧਕਾ ਤੇ ਅਨਿਆ, ਜਾਤ ਪਾਤ ਦੇ ਵਿਤਕਰੇ, ਇਸਤ੍ਰੀ ਦੀ ਬੇਪਤੀ ਦੇ ਵਿਰੁਧ ਰੋਸ, ਅਮੀਰੀ ਦੀ ਬਦਤਮੀਜ਼ੀ, ਮਹਿਕੂਮਾਂ ਦੀ ਬੁਜ਼ਦਿਲੀ, ਕਰਮ ਤੇ ਪ੍ਰਤਿਕਰਮ ਤੇ ਰਬੀ ਨਿਆਕਾਰੀ ਦੇ ਸਿਧਾਂਤ ਆਦਿ ਵਿਸਥਾਰ ਨਾਲ ਅੰਕਤ ਕੀਤੇ ਹਨ ਉਥੇ ਇਹ ਕਾਰਨ ਵੀ ਹੈ ਕਿ ਇਸ ਵਾਰ ਦੀ ਕਵਿਤਾ ਸੋਹਜਵਾਦ ਦੇ ਸਾਰੇ ਸਿਧਾਂਤਾਂ ਨੂੰ ਵੀ ਸੰਤੁਸ਼ਟ ਕਰਦੀ ਹੈ। ਇਹਨਾਂ ਸਲੋਕਾਂ ਤੇ ਪਉੜੀਆਂ ਵਿਚ

ਬੜਾ ਸਾਹਸ, ਬਲ ਤੇ ਜ਼ੋਰਦਾਰ ਪ੍ਰਭਾਵ ਹੈ, ਇਹਨਾਂ ਵਿਚ ਬੜੇ ਹੀ ਵਿਸ਼ਾਲ ਚਿਤਰ, ਪ੍ਰਭਾਵ ਤੇ ਦ੍ਰਿਸ਼ ਹਨ। ਸਮੁਚੇ ਤੌਰ ਤੇ ਇਸ ਵਾਰ ਵਿਚ ਗੁਰੂ ਸਾਹਿਬ ਨੇ ੧੬ਵੀਂ ਸਦੀ ਦੇ ਪੰਜਾਬ ਤੇ ਭਾਰਤ ਦੀ ਧਾਰਮਕ ਰਾਜਸੀ ਤੇ ਇਖਲਾਕੀ ਗਿਰਾਵਟ ਦਾ ਵਰਣਨ ਕੀਤਾ ਹੈ ਪਰ ਨਾਲ ਹੀ ਆਪ ਨੇ ਇਸ ਪਤਨ ਵਿਚੋਂ ਦੇਸ਼ ਨੂੰ ਕਢਣ ਲਈ ਪ੍ਰਭੂ ਭਗਤੀ, ਦੇਸ਼ ਪਿਆਰ, ਆਪਣੇ ਸਭਿਆਚਾਰ ਦੇ ਮਾਣ, ਆਪਣੀ ਬੋਲੀ ਦੇ ਗੌਰਵ, ਆਪਣੀਆਂ ਇਸਤ੍ਰੀਆਂ ਦੇ ਸਤਿਕਾਰ ਆਪਣੇ ਧਰਮ ਦੀ ਮਹਾਨਤਾ ਨੂੰ ਸਮਝਣ, ਹਾਕਮੀ ਜਬਰ ਵਿਰੁਧ ਖਲੋਣ ਆਦਿ ਦੇ ਸ੍ਵੈ-ਮਾਣ ਵਾਲੇ ਸੁਝਾ ਵੀ ਦਿਤੇ ਹਨ। ਇਹ ਸਾਰਾ ਸ੍ਵੈ-ਮਾਣ ਤੇ ਸ੍ਵੈ-ਸਤਿਕਾਰ ਵਾਲਾ ਆਚਰਨ ਨਾਮ ਭਗਤੀ ਦੁਆਰਾ ਮਨੁੱਖ ਵਿਚ ਪੈਦਾ ਹੁੰਦਾ ਹੈ, ਜੋ (ਨਾਮ ਭਗਤੀ) ਸਰਬ ਸ੍ਰੇਸ਼ਟ ਧਰਮ ਹੈ।

ਸਾਰੀ ਭਾਰਤੀ ਭਗਤੀ-ਕਾਵਿ ਵਿਚ ਦੇਸ਼ ਵਾਸੀਆਂ ਨੂੰ ਇੰਨਾ ਗੰਭੀਰ, ਝੰਝੂਣਾ ਕਿਤੇ ਨਹੀਂ ਦਿੱਤਾ ਗਇਆ ਜਿਸ ਵਿਚ ਦਸਿਆ ਗਇਆ ਹੈ ਕਿ ਤੁਸੀਂ ਕਿਉਂ ਪਰਾਧੀਨ ਹੋ ਕੇ ਪਾਖੰਡ ਤੇ ਧੋਖੇ ਦਾ ਸਤਿਕਾਰ ਹੀਣ ਜੀਵਨ ਬਤੀਤ ਕਰ ਰਹੇ ਹੋ :

ਗਊ ਬਿਰਾਹਮਣ ਕਉ ਕਰੁ ਲਾਵਹੁ, ਗੋਬਰਿ ਤਰਣੁ ਨ ਜਾਈ ॥
ਧੋਤੀ ਟਿਕਾ ਤੈ ਜਪਮਾਲੀ, ਧਾਨੁ ਮਲੇਛਾ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ, ਸੰਜਮੁ ਤੁਰਕਾ ਭਾਈ ॥
ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥ ੧ ॥

ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਹਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥
ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥]
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥

ਇਸਤ੍ਰੀ ਦੇ ਜਾਇਜ਼ ਹਕ ਲਈ ਸਾਰੀ ਭਾਰਤੀ ਕਵਿਤਾ ਵਿਚੋਂ ਉਦੋਂ ਤੀਕ ਇਹੋ ਹੀ ਪਹਿਲਾ ਕ੍ਰਾਂਤੀਕਾਰ ਐਲਾਨ ਸੀ : –

ਭੰਡਿ ਜੰਮੀਐ, ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ॥

ਨਾਲ ਇਸ ਭੁਲੇਖੇ ਨੂੰ ਦੂਰ ਕੀਤਾ ਕਿ ਜੋ ਵੀ ਭਗਤੀ ਕਰੇਗਾ, ਇਸਤ੍ਰੀ ਭਾਵੇਂ ਪੁਰਸ਼, ਉਹ ਮੁਕਤ ਹੋਵੇਗਾ ; ਇਸਤ੍ਰੀ ਜਾਮਾ ਮੁਕਤੀ ਦੇ ਰਸਤੇ ਵਿਚ ਬੰਧਨ ਨਹੀਂ ਹੈ ਜਿਵੇਂ ਪਹਿਲਾਂ ਵਿਚਾਰ ਸੀ :—

ਜਿਤੁ ਮੁਖਿ ਸਦਾ ਸਾਲਾਹੀਐ, ਭਾਗਾ ਰਤੀ ਚਾਰਿ ॥
ਨਾਨਕ ਤੇ ਮੁਖ ਊਜਲੇ, ਤਿਤੁ ਸਚੈ ਦਰਬਾਰਿ ॥

ਵਾਰ ਆਸਾ ਦੇ ਸਲੋਕਾਂ ਵਿਚੋਂ ਇਹ ਦੋ ਸਲੋਕ ਸਿਖਰ ਕਹੇ ਜਾ ਸਕਦੇ ਹਨ। ਪਉੜੀਆਂ ਵਿਚੋਂ ਪਹਿਲੀ ਪਉੜੀ ਦਾ ਵਿਸ਼ਾ ਫ਼ਲਸਫ਼ਈ ਹੈ ਕਿ ਆਪ ਹੀ ਸਾਰੀ ਰਚਨਾ ਕਰਨ ਵਾਲਾ ਹੈ। ਬਾਕੀ ਪਉੜੀਆਂ ਵਿਚ ਲਗਾਤਾਰ ਇਹ ਮਜ਼ਮੂਨ ਨਿਭਾਇਆ ਹੈ ਕਿ ਹਰ ਕੋਈ ਆਪਣੇ ਕਰਮਾਂ ਲਈ ਪ੍ਰਭੂ ਦਰਬਾਰ ਵਿਚ ਜ਼ੁਮੇਵਾਰ ਹੋਵੇਗਾ ਅਤੇ ਫਲ ਜਾਂ ਦੰਡ ਦਾ ਭਾਗੀ ਹੋਵੇਗਾ। ਇਸ ਲਈ ਸੇਵਾ ਤੇ ਭਗਤੀ ਵਿਚ ਲਗਣਾ ਚਾਹੀਦਾ ਹੈ, ਨਾ ਕਿ ਮਾਇਆ ਦੇ ਰਸਾਂ ਵਿਚ। ਨਾਮ ਦੀ ਦਾਤ ਗੁਰੂ ਪਾਸੋਂ ਪਰਾਪਤ ਹੁੰਦੀ ਹੈ ਅਤੇ ਨਾਮ ਦੁਆਰਾ ਮਨੁਖ ਪ੍ਰਭੂ ਦਾ ਚਾਕਰ ਬਣ ਜਾਂਦਾ ਹੈ।

ਪਉੜੀਆਂ ਦਾ ਕੇਂਦਰੀ ਸਿਧਾਂਤ ਇਹ ਹੈ :—

ਨਾਨਕ ਜੀਅ ਉਪਾਇਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ, ਚੁਣਿ ਵਖਿ ਕਢੇ ਜਜਮਾਲਿਆ ॥
ਥਾਉ ਨ ਪਾਇਨਿ ਕੂੜਿਆਰ, ਮੁਹ ਕਾਲੈ ਦੋਜਕਿ ਚਾਲਿਆ ॥
ਤੇਰੈ ਨਾਇ ਰਤੇ ਸੇ ਜਿਣਿ ਗਏ, ਹਾਰਿ ਗਏ ਸਿ ਠਗਣ ਵਾਲਿਆ ॥
ਲਿਖਿ ਨਾਵੈ ਧਰਮੁ ਬਹਾਲਿਆ ॥ ੨ ॥

ਸਮੁਚੇ ਤੌਰ ਤੇ, ਕੀ ਵਿਚਾਰਾਤਮਕ ਪਖ ਤੋਂ ਤੇ ਕੀ ਸ਼ੈਲੀ ਪਖ ਤੋਂ, ਜਿਥੇ ਆਸਾ ਦੀ ਵਾਰ ਵਿਚ ਲੈ, ਰਾਗ, ਮਧੁਰਤਾ, ਕੋਮਲਤਾ, ਮੌਲਿਕਤਾ, ਸਤਿਅਮ, ਸ਼ਿਵਮ, ਮਿਠਾਸ, ਵਿਦਿਆ, ਸਿਖਿਆ, ਗਿਆਨ ਤੇ ਸਾਹਸ ਹਨ, ਉਥੇ ਕਟਾਖਸ਼, ਹਾਸ, ਚੋਟ, ਵਿਅੰਗ ਤੇ ਤਿਖੀ ਜ਼ਰਬ ਲਗਾਣ ਦੀਆਂ ਰੁਚੀਆਂ ਵੀ ਹਨ। ਗੁਰੂ ਨਾਨਕ ਦਾ ਹੋਰ ਕਿਸੇ ਵਾਰ ਵਿਚ ਇਤਨਾ ਜ਼ੋਰਦਾਰ ਵਿਸ਼ਲੇਸ਼ਣ ਨਹੀਂ ਹੈ ਜਿਤਨਾ ਇਸ ਵਿਚ ਹੈ, ਇਤਨੀ ਸ਼ੈਲੀ ਦੀ ਤੇਜ਼ ਰਵਾਨੀ ਨਹੀਂ ਹੈ, ਜਿਤਨੀ ਵਾਰ ਆਸਾ ਦੇ ਸ਼ਲੋਕਾਂ ਵਿਚ ਹੈ।

## (੫) ਰਾਗ ਗੂਜਰੀ

ਇਸ ਰਾਗ ਦੇ ਪਦਿਆਂ ਵਿਚ ਵਿਸ਼ਾ ਇਹ ਹੈ ਕਿ ਪਰਮਾਤਮਾ ਦਾ 'ਅੰਤੁ ਨ ਜਾਈ ਲਖਣਾ' ਪਰ ਉਸ ਦੀ ਪੂਜਾ ਹੋ ਸਕਦੀ ਹੈ 'ਘਟ ਅੰਤਰਿ ਪੂਜਾ ਹੋਇ'; ਪੂਜਾ ਕਰਨ ਦਾ ਤਰੀਕਾ ਇਹ ਹੈ ''ਪੂਜਾ ਕੀਚੈ, ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ'' ।

ਅਸ਼ਟਪਦੀਆਂ ਵਿਚ ਵੀ ਪਦਿਆਂ ਵਾਲਾ ਹੀ ਮਜ਼ਮੂਨ ਲਿਆ ਹੈ ਕਿ ਪਰਮਾਤਮਾ ਦਾ 'ਅੰਤ ਨ ਪਰਹਿ ਸੁਮਾਰ', ਉਸ ਦੀ ਪੂਜਾ ਭੇਖ ਧਾਰਨ ਨਾਲ ਨਹੀਂ ਹੁੰਦੀ; ਪਰ ਉਸ ਵਿਚ ਤੇ ਗੁਰੂ ਵਿਚ ਭੇਦ ਨਹੀਂ ਹੈ—'ਬਡੈ ਭਾਗ ਗੁਰੁ ਸੇਵਹਿ ਅਪੁਨਾ, ਭੇਦੁ ਨਾਹੀ ਗੁਰਦੇਵ ਮੁਰਾਰ', 'ਹਰਿ ਜਲੁ ਨਿਰਮਲੁ ਮਨੁ ਇਸਨਾਨੀ, ਮਜਨੁ ਸਤਿਗੁਰੁ ਭਾਈ ।' ਤਾਂ ਤੇ ਗੁਰੂ ਦੀ ਕਿਰਪਾ ਨਾਲ ਹੀ ਪ੍ਰਭੂ ਦਰਸ਼ਨ ਹੁੰਦੇ ਹਨ ।

## (੬) ਰਾਗ ਵਡਹੰਸ

ਵਡਹੰਸ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀ ਸਾਰੀ ਰਚਨਾ ਬੜੀ ਰੋਮਾਂਚਿਕ ਭਾਵਾਂ ਦੀ ਹੈ । ਪਦਿਆਂ ਵਿਚ 'ਜੋ ਰਤੇ ਸਹਿ ਆਪਣੈ' ਦਾ ਕੋਮਲ ਤੇ ਭਾਵਕ ਚਿਤਰਾਂ ਵਿਚ ਵਰਣਨ ਹੈ—ਸ਼ਹੁ ਨਾਲ ਰਤੇ ਲੋਕਾਂ ਦੀ ਮਾਨਸਕ ਦਸ਼ਾ 'ਅਮਲੀਆਂ' ਵਰਗੀ ਦਸੀ ਹੈ । ਵਿਛੋੜੇ ਦੀ ਤੜਪ ਨੂੰ ਲੋਕ-ਕਾਵਿ ਪੱਧਰ ਤੇ ਭਾਵਾਂ ਦੁਆਰਾ 'ਮੋਰੀ ਰੁਣਝੁਣ ਲਾਇਆ ਭੈਣੇ ਸਾਵਣ ਆਇਆ' ਦੇ ਪਦੇ ਵਿਚ ਬਿਆਨ ਕੀਤਾ ਹੈ । ਇਹ ਪਦਾ ਪੰਜਾਬੀ ਰੋਮਾਂਚਿਕ ਤੇ ਸਰੋਦੀ ਕਾਵਿ ਵਿਚ ਵਿਸ਼ੇਸ਼ ਸਥਾਨ ਰਖਦਾ ਹੈ ।

ਮੋਰੀ ਰੁਣਝੁਣ ਲਾਇਆ, ਭੈਣੇ ਸਾਵਣੁ ਆਇਆ ॥
ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭ ਲੁਭਾਇਆ ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ, ਤੇਰੇ ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ, ਤੁਧੁ ਬਿਨੁ ਕੇਹਾ ਮੇਰਾ ਮਾਣੋ ॥
ਚੂੜਾ ਭੰਨੁ ਪਲੰਘ ਸਿਉ ਮੁੰਧੇ, ਸਣੁ ਬਾਹੀ ਸਣੁ ਬਾਹਾ ॥
ਏਤੇ ਵੇਸ ਕਰੇਦੀਏ ਮੁੰਧੇ, ਸਹੁ ਰਾਤੋ ਅਵਰਾਹਾ ॥
ਨਾ ਮਨੀਆਰੁ ਨ ਚੂੜੀਆ, ਨਾ ਸੇ ਵੰਗੁੜੀਆਹਾ ॥
ਜੋ ਸਹ ਕੰਠਿ ਨ ਲਗੀਆ, ਜਲਨੁ ਸਿ ਬਾਹੜੀਆਹਾ ॥

ਛੰਤਾਂ ਵਿਚ ਵੀ ਪਦਿਆਂ ਦਾ ਰੋਮਾਂਸ ਕਾਇਮ ਰਹਿੰਦਾ ਹੈ ਜਿਹਨਾਂ ਵਿਚ ਪਰਮਾਤਮਾ ਦੇ ਦਿਲ-ਖਿਚਵੇਂ ਤੇ ਸੁੰਦਰ ਦਰਸ਼ਨ ਦਾ ਬਿਆਨ ਕੀਤਾ ਹੈ । ਗੁਰੂ ਨਾਨਕ ਦੇਵ ਜੀ ਪਰਮਾਤਮਾ ਨੂੰ ਮਨੁੱਖੀ ਰੂਪ ਵਿਚ ਇਸ ਤਰ੍ਹਾਂ ਚਿਤਰਦੇ ਹਨ । ਸੁੰਦਰਤਾ ਦੇ ਪਰੰਪਰਾਈ ਆਰਾਂ ਨੂੰ ਅਪਣਾਇਆ ਹੈ, ਕੋਮਲ, ਉਕਸਾਊ ਸ਼ਿੰਗਾਰਕ ਸ਼ਬਦਾਵਲੀ ਵਿਚ:—

ਤੇਰੇ ਬੰਕੇ ਲੋਇਣ, ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥
ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ ॥
ਜਪਹੁ ਤੁਸੀ ਸਹੇਲੀਹੋ ॥

ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ, ਤਰਲ ਜੁਆਣੀ ॥

ਇਸ ਰਾਗ ਵਿਚ ਗੁਰੂ ਨਾਨਕ ਸਾਹਿਬ ਨੇ ਅਲਾਹਣੀਆਂ ਅੰਕਤ ਕੀਤੀਆਂ ਹਨ ਜੋ ਮੌਤ ਦੇ ਅਵਸਰ ਤੇ ਗਾਏ ਜਾਣ ਵਾਲੇ ਲੋਕ-ਗੀਤ ਹਨ। ਪਰ ਆਪ ਨੇ ਦਸਿਆ ਹੈ ਕਿ ਸਚੀ ਮੌਤ ਤੇ ਗੁਰਮੁਖ ਸੂਰਮਿਆਂ ਦੀ ਹੈ :

ਮਰਣੁ ਮੁਣਸਾ ਸੂਰਿਆ ਹਕੁ ਹੈ, ਜੋ ਹੋਇ ਮਰਨਿ ਪਰਵਾਣੋ ॥
ਸੂਰੇ ਸੇਈ ਆਗੈ ਆਖੀਅਹਿ, ਦਰਗਹ ਪਾਵਹਿ ਸਾਚੀ ਮਾਣੋ ॥

ਮਾਇਆਧਾਰੀਆਂ ਨੂੰ ਮੌਤ ਨੇ ਖਾ ਜਾਣਾ ਹੈ । ਉਹ ਆਵਾਗਵਨ ਵਿਚ ਧਕੇ ਖਾਂਦੇ ਹਨ। ਨਾਮ ਭਗਤੀ ਵਾਲੇ ਜੀਵ ਪ੍ਰਭੂ ਦਰਗਾਹ ਵਿਚ ਬਿਰਾਜਦੇ ਹਨ।

ਵਡਹੰਸ ਦੀ ਵਾਰ ਵਿਚ ਆਪ ਦੇ ਤਿੰਨ ਸਲੋਕ ਹਨ ਜਿਹਨਾਂ ਦਾ ਮਜ਼ਮੂਨ ਹੈ 'ਮਿਲਦਿਆਂ ਢਿਲ ਨ ਹੋਵਈ, ਜੇ ਨੀਅਤਿ ਰਾਸਿ ਕਰੇਂ' ।

ਇਸ ਰਾਗ ਵਿਚ ਕੋਮਲ, ਰੁਮਾਂਚਿਕ, ਲੋਕ ਪਧਰੇ ਅਲੰਕਾਰਾਂ ਦਾ ਜ਼ੋਰ ਹੈ।

## (੭) ਰਾਗ ਸੋਰਠਿ

ਸੋਰਠਿ ਰਾਗ ਦੇ ਪਦਿਆਂ ਵਿਚ ਮੁਖ ਵਿਸ਼ਾ ਇਹ ਹੈ ਕਿ ਪ੍ਰਭੂ ਮਿਲਾਪ ਗੁਰੂ ਦੀ ਸਿਖਿਆ ਦੀ ਰੌਸ਼ਨੀ ਵਿਚ ਤੁਰਿਆਂ ਹੀ ਪਰਾਪਤ ਹੋ ਸਕਦਾ ਹੈ :

"ਜਿਸੁ ਜਲਨਿਧਿ ਕਾਰਣਿ ਤੁਮ ਜਗਿ ਆਏ, ਸੋ ਅੰਮ੍ਰਿਤੁ ਗੁਰਪਾਹੀ ਜੀਉ॥
ਤੇ "ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥
ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ" ॥

ਗੁਰੂ ਦੀ ਸਿਖਿਆ ਇਹ ਹੈ—

ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ ॥
ਨਾਮੁ ਬੀਜੁ, ਸੰਤੋਖ ਸੁਹਾਗਾ, ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥

ਇਸ ਰਾਗ ਦੀਆਂ ਅਸ਼ਟਪਦੀਆਂ ਵਿਚ ਦਸਿਆ ਹੈ ਕਿ "ਪਾਖੰਡਿ ਮੈਲ ਨ ਚੂਕਈ" ਤੇ "ਦੁਬਿਧਾ ਵਿਚਿ ਬੈਰਾਗੁ ਨ ਹੋਵੀ" । ਕੇਵਲ ਗੁਰੂ ਦੀ ਸਿਖਿਆ ਦੁਆਰਾ ਹ ਭਰਮ ਨਾਸ਼ ਹੁੰਦਾ ਹੈ, ਭਾਵੇਂ ਪਰਮਾਤਮਾ ਅੰਦਰ ਹ ਹੈ।

'ਗੁਰ ਬਿਨੁ ਭਰਮਿ ਵਿਗੂਚੀਐ ਭਾਈ, ਘਟਿ ਘਟਿ ਦੇਉ ਅਲਖੁ ॥'

ਗੁਰੂ ਨਾਮ ਦਿੰਦਾ ਹੈ ਤੇ :

'ਖਿਨੁ ਪਲੁ ਨਾਮੁ ਰਿਦੈ ਵਸੈ ਭਾਈ, ਨਾਨਕ ਮਿਲਣੁ ਸੁਭਾਇ।'

ਸੋਰਠਿ ਰਾਗ ਵਿਚ ਪਾਣੀ, ਅੰਧੇਰੇ ਤੇ ਰੌਸ਼ਨੀ ਉਤੇ ਆਧਾਰਤ ਚਿਤਰ ਤੇ ਅਲੰਕਾਰ ਵਰਤ ਕੇ ਆਤਮਕ ਜੀਵਨ ਦੀ ਵਿਆਖਿਆ ਕੀਤੀ ਹੈ।

ਸੋਰਠਿ ਦੀ ਵਾਰ ਵਿਚਲੇ ਸਲੋਕਾਂ ਵਿਚ ਆਪ ਨੇ ਪ੍ਰਭੂ ਪਰਾਪਤੀ ਦਾ ਆਧਾਰ ਹਿਰਦੇ ਦੀ ਸਚਾਈ ਤੇ ਸਦਾਚਾਰਕ ਵਤੀਰਾ ਮੰਨੇ ਹਨ :

**ਸੋਰਠਿ ਸਦਾ ਸੋਹਾਵਣੀ ਜੇ ਸਚਾ ਮਨਿ ਹੋਇ ॥**
**ਦੰਦੀ ਮੈਲੁ, ਨ ਕਤੁ ਮਨਿ, ਜੀਭੈ ਸਚਾ ਸੋਇ ॥**

## (੮) ਰਾਗ ਧਨਾਸਰੀ

ਇਹਨਾਂ ਪਦਿਆਂ ਵਿਚ 'ਸਾਹਿਬੁ ਮੇਰਾ ਨੀਤ ਨਵਾ, ਸਦਾ ਸਦਾ ਦਾਤਾਰੁ' ਮੰਨਿਆ ਹੈ; ਹੈ ਵੀ ਸਭ ਅੰਦਰਿ 'ਸਭ ਮਹਿ ਜੋਤਿ ਜੋਤਿ ਹੈ ਸੋਇ'; ਉਸ ਤੋਂ ਬਿਨਾ ਹਿਰਦਾ ਤਪਦਾ ਹੈ—'ਤਪੈ ਹਿਆਉ ਜੀਅੜਾ ਬਿਲਲਾਇ'—ਪਰ ਉਹ ਮਿਲਦਾ ਆਪਣੀ ਬਖਸ਼ਸ਼ ਨਾਲ ਹੀ ਹੈ—'ਕਰਮਿ ਮਿਲੈ ਆਖਣੁ ਤੇਰਾ ਨਾਉ'। ਪਦੇ ਨੰ: ੮ ਵਿਚ ਸਮਕਾਲੀਨ ਸਭਿਆਚਾਰਕ ਤੇ ਧਾਰਮਕ ਗਿਰਾਵਟ ਦਾ ਵਰਣਨ ਕੀਤਾ ਹੈ—'ਖਤ੍ਰੀਆ ਤ ਧਰਮੁ ਛੋਡਿਆ, ਮਲੇਛ ਭਾਖਿਆ ਗਹੀ' ਤੇ ਪਦਾ ਨੰ: ੯ ਆਪ ਦੀ 'ਆਰਤੀ' ਦਾ ਸ਼ਬਦ ਹੈ ਜਿਸ ਵਿਚ ਜਿਥੇ ਭਾਵਾਂ ਤੇ ਵਿਚਾਰਾਂ ਦੀ ਡੂੰਘਾਈ ਹੈ, ਉਥੇ ਚਿਤਰਾਂ, ਲੈ ਤੇ ਸ਼ਬਦਾਵਲੀ ਦੇ ਸੋਹਜਵਾਦੀ ਚਮਤਕਾਰ ਵੀ ਹਨ :

**ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ ॥**
**ਧੂਪੁ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ ॥ ੧ ॥**
**ਕੈਸੀ ਆਰਤੀ ਹੋਇ ਭਵ ਖੰਡਨਾ, ਤੇਰੀ ਆਰਤੀ ॥**
**ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥**
**ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ, ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥**
**ਸਹਸ ਪਦ ਬਿਮਲ ਨਨ ਏਕ ਪਦ, ਗੰਧ ਬਿਨੁ ਸਹਸ ਤਵ ਗੰਧ,ਇਵ ਚਲਤ ਮੋਹੀ ॥੨॥**
**ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ, ਸਭ ਮਹਿ ਚਾਨਣੁ ਹੋਇ ॥**
**ਗੁਰਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥**
**ਹਰਿ ਚਰਣ ਕਵਲ, ਮਕਰੰਦ ਲੋਭਿਤ ਮਨੋ, ਅਨਦਿਨੋ ਮੋਹਿ ਆਹੀ ਪਿਆਸਾ ॥**
**ਕ੍ਰਿਪਾ ਜਲੁ ਦੇਹਿ, ਨਾਨਕ ਸਾਰਿੰਗ ਕਉ, ਹੋਇ ਜਾਤੇ ਤੇਰੈ ਨਾਇ ਵਾਸਾ ॥**
**੪ ॥ ੧ ॥ ੭ ॥ ੯ ॥**

ਅਸ਼ਟਪਦੀਆਂ ਵਿਚ ਹੰਸ, ਬਗਲੇ, ਸਾਗਰ ਤੇ ਰਤਨਾਂ ਦੇ ਪ੍ਰਤੀਕਾਂ ਦੁਆਰਾ ਗੁਰੂ ਮਹਿਮਾ ਨੂੰ ਉਜਾਗਰ ਕੀਤਾ ਹੈ। ਗੁਰੂ ਸਾਗਰ ਹੈ, ਸਿਖਿਆ ਰਤਨ ਹਨ, ਹੰਸ ਗੁਰਮੁਖ ਹਨ ਤੇ ਬਗਲੇ ਮਨਮੁਖ। ਮਨ ਦਾ ਸੰਸਾ ਗੁਰੂ ਹੀ ਦੂਰ ਕਰਦਾ ਹੈ, ਅਤੇ ਓਹੀ ਅਕਥ ਹਰੀ ਦੇ ਗੁਣ ਗਵਾ ਕੇ ਮੇਲ ਕਰਾਉਂਦਾ ਹੈ।

ਗੁਰੁ ਸਾਗਰੁ ਰਤਨੀ ਭਰਪੂਰੇ ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥
ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥੧॥
ਕਿਆ ਬਗੁ ਬਪੁੜਾ ਛਪੜੀ ਨਾਇ ॥
ਕੀਚੜਿ ਡੂਬੈ ਮੈਲੁ ਨ ਜਾਇ ॥ ੧ ॥ ਰਹਾਉ ॥

ਇਹ ਅਸ਼ਟਪਦੀਆਂ ਕਾਵਿ ਕਲਾ ਦੇ ਉਚੇ ਨਮੂਨੇ ਹਨ—ਚਿੰਨ੍ਹਾਂ ਪ੍ਰਤੀਕਾਂ ਦੀ ਵਰਤੋਂ ਕਰਕੇ।

## (ੲ) ਰਾਗ ਤਿਲੰਗ

ਤਿਲੰਗ ਦੇ ਦੋ ਪਦੇ ਬਾਬਰ ਪ੍ਰਤੀ ਉਚਾਰਨ ਹੋਏ ਮੰਨੇ ਜਾਂਦੇ ਹਨ; ਇਹਨਾਂ ਦੀ ਬੋਲੀ ਰੇਖਤਾ ਹੈ ਜਿਸ ਵਿਚ ਫ਼ਾਰਸੀ ਦਾ ਪ੍ਰਭਾਵ ਬਹੁਤ ਵਧ ਹੈ—ਮਜ਼ਮੂਨ ਭਗਤੀ ਤੇ ਨਿਮਰਤਾ ਹਨ।

ਯਕ ਅਰਜ ਗੁਫਤਮ ਪੇਸਿ ਤੋ, ਦਰ ਗੋਸ ਕੁਨ ਕਰਤਾਰ ॥
ਹਕਾ ਕਬੀਰ ਕਰੀਮ ਤੂ, ਬੇਐਬ ਪਰਵਦਗਾਰ ॥ ੧ ॥
ਦੁਨੀਆ ਮੁਕਾਮੇ ਫਾਨੀ, ਤਹਕੀਕ ਦਿਲ ਦਾਨੀ ॥
ਮਮ ਸਰ ਮੂਇ ਅਜਰਾਈਲ ਗਿਰਫਤਹ, ਦਿਲ ਹੇਚਿ ਨ ਦਾਨੀ ॥ ੧ ॥ ਰਹਾਉ ॥

... ... ... ...

ਅਗਲੇ ਦੋ ਪਦਿਆਂ ਵਿਚ ਕਾਇਆਂ ਨੂੰ ਨਾਮ ਦੇ ਮਜੀਠੀ ਰੰਗ ਵਿਚ ਰੰਗਣ ਦੀ ਤਾਕੀਦ ਕੀਤੀ ਹੈ ਅਤੇ ਨਿਮਰਤਾ ਦਾ ਸ਼ਿੰਗਾਰ ਬਨਾਣਾ ਕਹਿਆ ਹੈ।

ਇਆਨੜੀਏ ਮਾਨੜਾ ਕਾਇ ਕਰੇਹਿ ॥
ਆਪਨੜੈ ਘਰਿ ਹਰਿ ਰੰਗੋ, ਕੀ ਨ ਮਾਣੇਹਿ ॥
ਸਹੁ ਨੇੜੈ ਧਨ ਕੰਮਲੀਏ, ਬਾਹਰੁ ਕਿਆ ਢੂਢੇਹਿ ॥
ਭੈ ਕੀਆ ਦੇਹਿ ਸਲਾਈਆ, ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾ ਸੋਹਾਗਣਿ ਜਾਣੀਐ ਲਾਗੀ, ਜਾ ਸਹੁ ਧਰੇ ਪਿਆਰੋ ॥ ੧ ॥

ਪਦਾ ਨੰ: ੫ ਬਾਬਰ ਦੇ ਜਬਰ ਵਿਰੁਧ ਆਵਾਜ਼ ਹੈ ਅਤੇ ਦੇਸ਼ ਦੀ ਦੁਰਗਤੀ ਤੇ ਪਾਏ ਕੀਰਨੇ ਹਨ। ਇਸ ਪਖੋਂ ਇਸ ਪਦੇ ਦਾ ਪੰਜਾਬੀ ਤੇ ਭਾਰਤੀ ਕਵਿਤਾ ਵਿਚ ਵਿਸ਼ੇਸ਼ ਅਸਥਾਨ

ਹੈ। ਆਪਣੀ ਆਵਾਜ਼ ਨੂੰ ਗੁਰੂ ਜੀ ਪ੍ਰਭੂ ਦੀ ਆਵਾਜ਼ ਮੰਨਦੇ ਹਨ। ਸੈਦਪੁਰ ਦੇ ਭਾਈ ਲਾਲੋ ਨੂੰ ਸੰਬੋਧਨ ਕੀਤਾ ਹੈ। ਪਦੇ ਦੀ ਜਿਥੇ ਵਿਸ਼ਿਆਤਮਕ ਮਹਾਨਤਾ ਬਹੁ ਪਖੀ ਹੈ, ਉਥੇ ਇਸ ਵਿਚ ਕ੍ਰਾਂਤੀਕਾਰੀ ਤੇ ਰੋਸ ਦਾ ਬਲਵਾਨ ਪ੍ਰਭਾਵ ਵੀ ਹੈ।

ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ, ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ, ਅਗਦੁ ਪੜੈ ਸੈਤਾਨੁ ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ, ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿਦਵਾਣੀਆ, ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ, ਰਤੁ ਕਾ ਕੁੰਗੂ ਪਾਇ ਵੇ ਲਾਲੋ ॥ ੧ ॥

ਇਸੇ ਰਾਗ ਵਿਚ ਆਪ ਦਾ ਅਸ਼ਟਪਦੀ ਰੂਪ ਦਾ 'ਰਾਇਸੇ' ਦਾ ਸ਼ਬਦ ਅੰਕਤ ਹੈ ਜਿਸ ਵਿਚ ਪ੍ਰਭੂ ਉਸਤਤ ਕੀਤੀ ਹੈ ਜੋ ਸੁਖ ਦਾ ਕਾਰਨ ਹੈ 'ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ'। ਇਹ ਸੰਸਾਰ ਪ੍ਰਭੂ ਦੀ ਵਾੜੀ ਹੈ ਜਿਸ ਦੀ ਉਹ ਦੇਖ ਭਾਲ ਕਰਦਾ ਹੈ:

ਜਿਨਿ ਕੀਆ ਤਿਨਿ ਦੇਖਿਆ, ਕਿਆ ਕਹੀਐ ਰੇ ਭਾਈ ॥
ਆਪੇ ਜਾਣੈ ਕਰੇ ਆਪਿ, ਜਿਨਿ ਵਾੜੀ ਹੈ ਲਾਈ ॥ ੧ ॥

## (੧੦) ਰਾਗ ਸੂਹੀ

ਸੂਹੀ ਰਾਗ ਘਰੋਗੀ ਤੇ ਦੰਪਤੀ ਖੁਸ਼ੀਆਂ ਦਾ ਰਾਗ ਹੈ; ਇਸ ਲਈ ਇਸ ਦੀ ਰਚਨਾ ਵਿਚ ਘਰੋਗੀ ਹਾਵਾਂ ਭਾਵਾਂ ਤੇ ਵਸਤੂਆਂ ਦੁਆਲੇ ਪ੍ਰਤੀਕ, ਚਿੰਨ੍ਹ ਤੇ ਅਲੰਕਾਰ ਬੁਣੇ ਜਾਂਦੇ ਹਨ। ਸੂਹੀ ਰਾਗ ਦੇ ਪਦਿਆਂ ਵਿਚ ਗੁਰੂ ਨਾਨਕ ਸਾਹਿਬ ਨੇ ਭਾਂਡੇ (ਹਿਰਦਾ), ਦੁਧ (ਨਾਮ) ਤੇ ਸਮਾਇਣ ਆਦਿ ਦਾ ਵਰਣਨ ਕੀਤਾ ਹੈ ਤੇ ਇਸ ਤਰ੍ਹਾਂ ਅੰਮ੍ਰਿਤ ਪਰਾਪਤੀ ਹੁੰਦੀ ਹੈ। ਨਾਮ ਸਿਮਰਣ ਨੂੰ ਦਹੀ ਬਿਲੋਣ ਦੇ ਘਰੋਗੀ ਚਿੰਨ੍ਹਾਂ ਵਿਚ ਦਰਸਾਇਆ ਹੈ:

ਭਾਂਡਾ ਧੋਇ ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ, ਹੋਇ ਨਿਰਾਸ ਜਮਾਵਹੁ ॥ ੧ ॥
ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥ ੧ ॥ ਰਹਾਉ ॥
ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ।
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥ ੨ ॥
ਪਦੇ ਨੰ: ੫ ਤੇ ੬ ਵੀ 'ਭਾਂਡੇ' ਦੇ ਅਲੰਕਾਰ ਤੇ ਆਧਾਰਤ ਹਨ।

ਪਦਾ ਨੰ: ੩ 'ਮੁਲਤਾਨ ਜ਼ਿਲ੍ਹੇ ਦੇ ਪਿੰਡ ਤੁਲੰਭਾ ਦੇ ਵਸਨੀਕ ਸ਼ੇਖ ਸਜਣ ਪ੍ਰਤੀ ਉਚਾਰਨ ਹੋਇਆ। ਇਹ ਇਕ ਠਗ ਸੀ ਜੋ ਉਤੋਂ ਉਤੋਂ ਮੋਮਨ ਤੇ ਸਖੀ ਬਣਿਆ ਹੋਇਆ ਸੀ।' ਉਸ ਦੀ ਦਸ਼ਾ ਨੂੰ ਬੜੇ ਗੰਭੀਰ ਤੇ ਸੋਹਜ ਤਰੀਕੇ ਨਾਲ ਚਿੰਨ੍ਹਾਂ ਰਾਹੀਂ ਗੁਰੂ ਜੀ ਬਿਆਨ ਕਰਦੇ ਹਨ -ਉਸ ਨੂੰ 'ਕੈਹ', 'ਮਾੜੀ', 'ਬਗ' ਤੇ 'ਸਿੰਮਲ' ਨਾਲ ਉਪਮਾ ਦਿੰਦੇ ਹਨ। ਇਹ ਵੀ ਬੜੀ ਇਤਿਹਾਸਕ ਮਹਾਨਤਾ ਵਾਲਾ ਪਦਾ ਹੈ:

ਉਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ, ਜੇ ਸਉ ਧੋਵਾਂ ਤਿਸੁ ॥ ੧ ॥
ਸਜਣ ਸੇਈ ਨਾਲ ਮੈ, ਚਲਦਿਆ ਨਾਲਿ ਚਲੰਨਿ੍ ॥
ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ੍ ॥ ੧ ॥ ਰਹਾਉ ॥
ਕੋਠੇ ਮੰਡਪ ਮਾੜੀਆ, ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ ॥ ੨ ॥
ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨਿ੍ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨਿ੍ ॥ ੩ ॥
ਸਿੰਮਲ ਰੁਖੁ ਸਰੀਰੁ ਮੈਂ, ਮੈ ਜਨ ਦੇਖ ਭੁਲੰਨਿ੍ ॥
ਸੇ ਫਲ ਕੰਮਿ ਨ ਆਵਨੀ੍, ਤੇ ਗੁਣ ਮੈ ਤਨਿ ਹੰਨਿ੍ ॥ ੪ ॥
ਅੰਧੁਲੈ ਭਾਰ ਉਠਾਇਆ, ਡੂਗਰ ਵਾਟ ਬਹੁਤੁ ॥
ਅਖੀ ਲੋੜੀ ਨ ਲਹਾ, ਹਉ ਚੜਿ ਲੰਘਾ ਕਿਤੁ ॥ ੫ ॥
ਚਾਕਰੀਆ ਚੰਗਿਆਈਆ, ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ, ਬਧਾ ਛੁਟਹਿ ਜਿਤੁ ॥ ੬ ॥

ਪਦਾ ਨੰ: ੪ 'ਜਪ ਤਪ ਕਾ ਬੰਧ ਬੇੜੁਲਾ ਜਿਤੁ ਲੰਘਹਿ ਵਹੇਲਾ' ਵਿਚ ਵੀ ਪ੍ਰਤੀਕਾਂ ਦੀ ਵਰਤੋਂ ਕੀਤੀ ਹੈ। ਇਸ ਵਿਚ ਨਾਮ ਨੂੰ, ਸੰਸਾਰ ਸਾਗਰ ਤਰਣ ਲਈ, ਬੇੜਾ ਮੰਨਿਆ ਹੈ ਜਿਵੇਂ ਫਰੀਦ ਜੀ ਨੇ ਇਸ ਰਾਗ ਦੇ ਸ਼ਬਦ 'ਬੇੜਾ ਬੰਧਿ ਨ ਸਕਿਓ' ਵਿਚ ਨਾਮ ਨੂੰ ਸੰਸਾਰ ਸਾਗਰ ਤਰਣ ਲਈ ਬੇੜਾ ਮੰਨਿਆ ਹੈ। ਜੋਗੀਆਂ ਦੇ ਚਿੰਨ੍ਹਾਂ ਦੀ ਵਿਆਖਿਆ ਪਦਾ ਨੰ: ੭ ਤੇ ੮ ਵਿਚ ਕੀਤੀ ਹੈ।

ਸਮੁਚੇ ਤੌਰ ਤੇ ਇਹਨਾਂ ਪਦਿਆਂ ਦਾ ਵਿਸ਼ਾ ਹਿਰਦੇ ਦੀ ਸਿਮਰਨ ਦੁਆਰਾ ਪਰਾਪਤ ਕੀਤੀ ਪਵਿਤਰਤਾ ਹੈ ਜੋ ਮਿਲਾਪ ਵਿਚ ਸਹਾਇਕ ਹੈ।

ਸੂਹੀ ਰਾਗ ਦੀਆਂ ਅਸ਼ਟਪਦੀਆਂ ਵਿਚ ਵੀ ਪਦਿਆਂ ਵਾਲੇ ਚਿੰਨ੍ਹ ਵਰਤੇ ਹਨ ਤੇ 'ਕੰਤ ਮਿਲਾਵੇ' ਲਈ 'ਗੁਣਵੰਤੀ' ਹੋਣਾ ਜ਼ਰੂਰੀ ਦਸਿਆ ਹੈ। ਗੁਣਵੰਤੀ ਉਹ ਹੋ ਸਕਦੀ ਹੈ ਜੋ

ਨਾਮ ਜਪਦੀ ਹੈ ਅਤੇ ਮਾਇਆ ਤੋਂ ਉਪਰ ਰਹਿੰਦੀ ਹੈ।

ਮੈ ਅੰਧੁਲੇ ਹਰਿਨਾਮੁ ਲਕੁਟੀ ਟੋਹਣੀ ॥
ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥

'ਕੁਚਜੀ' ਤੇ 'ਸੁਚਜੀ' ਦੇ ਜੀਵਨ ਢੰਗਾਂ ਦਾ ਵਰਣਨ ਆਪ ਨੇ ਇਹਨਾਂ ਨਾਵਾਂ ਦੀਆਂ ਰਚਨਾਵਾਂ ਵਿਚ ਕੀਤਾ ਹੈ। 'ਕੁਚਜੀ' ਨੇ "ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ" ਨਾਲ ਚਿਤ ਲਾਇਆ ਹੈ ਪਰ 'ਸੁਚਜੀ' ਨੇ ਪ੍ਰਭੂ ਨਾਲ ਚਿਤ ਲਾਇਆ ਹੈ "ਜਾ ਤੂ ਤਾ ਮੈ ਸਭੁ ਕੋ, ਤੂ ਸਾਹਿਬੁ ਮੇਰੀ ਰਾਸਿ ਜੀਉ"।

ਸੂਹੀ ਰਾਗ ਦੇ ਛੰਤਾਂ ਵਿਚ ਗੁਰੂ ਨੂੰ ਜੀਵ ਇਸਤ੍ਰੀ ਬੇਨਤੀ ਕਰਦੀ ਹੈ "ਬਾਬਾ ਮੈ ਵਰੁ ਦੇਹਿ, ਮੈ ਹਰਿ ਵਰੁ ਭਾਵੈ, ਤਿਸ ਕੀ ਬਲਿਰਾਮ ਜੀਉ"। ਹਰੀ ਜੀਵ ਇਸਤ੍ਰੀ ਨੂੰ ਵਿਆਹੁਣ ਆਉਂਦਾ ਹੈ "ਹਮ ਘਰਿ ਸਾਜਨ ਆਏ"; ਤੇ ਇਸਤ੍ਰੀ ਖੁਸ਼ ਹੁੰਦੀ ਹੈ "ਹਉ ਬਿਸਮ ਭਈ ਦੇਖਿ ਗੁਣਾ, ਅਨਹਦ ਸਬਦ ਅਗਾਜਾ ਰਾਮ"; ਵਿਆਹ ਹੁੰਦਾ ਹੈ "ਵੀਵਾਹੁ ਹੋਆ ਸੋਭ ਸੇਤੀ, ਪੰਚ ਸਬਦੀ ਆਇਆ"। ਗੁਰੂ ਹੀ ਜੀਵ ਦਾ ਪ੍ਰਭੂ ਨਾਲ ਮੇਲ ਕਰਾਂਦਾ ਹੈ ਅਤੇ ਮਨੁਖ ਨੂੰ ਅਨੰਦ ਦੀ ਪਰਾਪਤੀ ਹੁੰਦੀ ਹੈ।

ਸੂਹੀ ਰਾਗ ਦੀ ਵਾਰ ਗੁਰੂ ਅਮਰਦਾਸ ਜੀ ਦੀ ਰਚਨਾ ਹੈ ਪਰ ਇਸ ਵਿਚ ੨੩ ਸ਼ਲੋਕ ਗੁਰੂ ਨਾਨਕ ਦੇਵ ਜੀ ਦੇ ਦਿਤੇ ਹਨ। ਇਹਨਾਂ ਸ਼ਲੋਕਾਂ ਵਿਚ ਮੁਖ ਵਿਸ਼ਾ ਤੇ "ਹਉ ਬਲਿਹਾਰੀ ਤਿਨ ਕਉ ਸਿਫਤਿ ਜਿਨਾ ਦੈ ਵਾਤਿ" ਹੈ ਪਰ ਨਾਲ ਨਿਰਨਾ ਕੀਤਾ ਹੈ ਕਿ ਜੋ ਲੋਕ ਸੂਹੇ ਰੰਗ (ਮਾਇਆ) ਪਿਛੇ ਲਗੇ ਹਨ, ਉਹ ਖੁਆਰ ਹੁੰਦੇ ਹਨ ਅਤੇ ਜੋ ਮਜੀਠੀ ਰੰਗ (ਨਾਮ) ਪਿਛੇ ਲਗੇ ਹਨ, ਉਹ ਉਨਤੀ ਕਰਦੇ ਹਨ; ਮਾਇਆ ਦੇ ਰੰਗ ਮਨੁਖ ਨੂੰ ਉਨਤੀ ਨਹੀਂ ਕਰਨ ਦਿੰਦੇ। ਚੋਰੀ, ਠੱਗੀ, ਪਾਖੰਡ ਕਰਮ, ਤੀਰਥ ਵਰਤ, ਪਾਠ ਪੂਜਾ, ਮਾਇਆ ਦੇ ਰੂਪ ਹਨ। ਨਾਮ ਭਗਤੀ ਉਤਮ ਹੈ।

ਸੂਹਾ ਰੰਗੁ ਸੁਪਨੈ ਨਿਸੀ, ਬਿਨੁ ਤਾਗੇ ਗਲਿ ਹਾਰੁ ॥
ਸਚਾ ਰੰਗੁ ਮਜੀਠ ਕਾ, ਗੁਰਮੁਖਿ ਬ੍ਰਹਮ ਬੀਚਾਰੁ ॥
ਨਾਨਕ ਪ੍ਰੇਮ ਮਹਾਰਸੀ, ਸਭਿ ਬੁਰਿਆਈਆ ਛਾਰੁ ॥

ਪਰ ਗਿਆਨ ਦੀ ਲੋੜ ਹੈ :—

ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥
ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥

## (੧੧) ਰਾਗ ਬਿਲਾਵਲ

ਇਹਨਾਂ ਪਦਿਆਂ ਵਿਚ ਪਰਮਾਤਮਾ ਦੀ ਬੇਅੰਤਤਾ ਦਸੀ ਹੈ, ਪਰ ਉਸ ਨੂੰ 'ਘਟ ਹੀ

ਤ੍ਰੀਸਤਿ' ਵਿਚੋਂ ਲਭਿਆ ਜਾ ਸਕਦਾ ਹੈ, ਜੇ ਮਨੁਖ ਮਾਇਆ ਦਾ ਮੋਹ ਛੋੜ ਕੇ ਨਾਮ ਵਿਚ ਵਿਸ਼ਵਾਸ ਨਾਲ ਲਗ ਪਏ।

ਰਾਜੁ ਰੂਪੁ ਝੂਠਾ ਦਿਨ ਚਾਰਿ ॥ ਨਾਮੁ ਮਿਲੈ ਚਾਨਣੁ ਅੰਧਿਆਰਿ ॥
ਚਖਿ ਛੋਡੀ ਸਹਸਾ ਨਹੀ ਕੋਇ ॥ ਬਾਪੁ ਦਿਸੈ ਵੇਜਾਤਿ ਨ ਹੋਇ ॥

ਇਸ ਰਾਗ ਦੀਆਂ ਅਸ਼ਟਪਦੀਆਂ ਵਿਚ ਮਜ਼ਮੂਨ ਇਹ ਹੈ ਕਿ ਗਿਆਨ ਦਾ ਭਾਵ ਕਥਨੀ ਨਹੀਂ, ਕਰਨੀ ਹੈ। ਮਨਮੁਖ ਤੇ ਗੁਰਮੁਖ ਵਿਚ ਭੇਦ ਕਥਨੀ ਦਾ ਨਹੀਂ; ਕਰਨੀ ਦਾ ਹੈ 'ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ'। ਗਲਾਂ ਮਨਮੁਖ ਚੰਗੀਆਂ ਕਰਦਾ ਹੈ ਪਰ 'ਅੰਤਰਿ ਲੋਭੁ, ਪੜਹਿ ਨਾਟ ਸਾਲਾ' ਹੁੰਦਾ ਹੈ। ਗੁਰਮੁਖ ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੈ ਤੇ 'ਕਾਲ ਬਿਕਾਲ ਸਬਦਿ ਭਏ ਨਾਸੁ'।

ਬਿਲਾਵਲ ਵਿਚ ਗੁਰੂ ਨਾਨਕ ਸਾਹਿਬ ਦੀ ਵਿਸ਼ੇਸ਼ ਬਾਣੀ 'ਥਿਤੀ' ਹੈ ਜਿਸ ਵਿਚ ਪੰਦਰਾਂ ਦਿਨਾਂ ਦੀ ਟੇਕ ਦੁਆਰਾ ਦ੍ਰਿੜ ਕਰਾਇਆ ਹੈ ਕਿ ਜੋ ਮਾਇਆ ਦੇ ਜਾਲ ਤੋਂ ਉਤੇ ਰਹਿੰਦਾ ਹੈ, ਉਹ ਮਹਾਨ ਹੈ 'ਮਮਤਾ ਜਾਲ ਤੇ ਰਹੈ ਉਦਾਸਾ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥' ਪਾਖੰਡ ਕਰਮ ਕਾਂਡ ਨਾਲ ਕੋਈ ਮੁਕਤ ਨਹੀਂ ਹੁੰਦਾ, ਗੁਰੂ ਦੀ ਕਿਰਪਾ ਨਾਲ ਮੁਕਤ ਹੋਈਦਾ ਹੈ, 'ਗੁਰਪਰਸਾਦਿ ਪਰਮਪਦ ਪਾਈ'। ਇਸ ਰਚਨਾ ਵਿਚ 'ਏਕੰਕਾਰੁ' ਤੋਂ ਸਾਰੀ ਰਚਨਾ ਦਾ ਪਾਸਾਰ ਹੁੰਦਾ ਦਰਸਾਇਆ ਹੈ—ਬ੍ਰਹਮਾ, ਬਿਸਨ, ਮਹੇਸ, ਚਾਰੇ ਬੇਦ, ਪੰਚ ਭੂਤ, ਖਟ ਦਰਸ਼ਨ, ਸਾਤ ਸਮੁੰਦਰ, ਨਵਖੰਡ, ਆਦਿ ਸਭ ਉਸ ਤੋਂ ਉਪਜੇ ਹਨ, ਸਾਰੇ ਧਰਮ ਵੀ ਉਸ ਤੋਂ ਉਪਜੇ ਹਨ। ਪਰ ਮਹਾਨ ਉਹ ਹੈ ਜੋ ਇਸ ਪਸਾਰੇ ਤੋਂ ਉਚੇਰਾ ਰਹਿ ਕੇ ਨਾਮ ਵਿਚ ਲਗਦਾ ਹੈ।

ਬਿਲਾਵਲ ਦੇ ਛੰਤਾਂ ਵਿਚ 'ਮੈ ਆਧਾਰੁ ਤੇਰਾ, ਤੂ ਖਸਮੁ ਮੇਰਾ, ਮੈ ਤਾਣੁ ਤਕੀਆ ਤੇਰਓ' ਦਾ ਮਜ਼ਮੂਨ ਲਇਆ ਹੈ। ਪ੍ਰਭੂ ਪਤੀ 'ਮੁੰਧ ਨਵੇਲੜੀਆ ਗੋਇਲਿ ਆਈ ਰਾਮ', ਕਾਮ ਕ੍ਰੋਧ ਨਿਵਾਰ ਕੇ, ਉਸ ਨੂੰ ਮਿਲਦਾ ਹੈ ਤੇ ਉਸ ਦਾ ਰਾਤ ਦਿਨ ਸੁਭਾਇਮਾਨ ਹੋ ਜਾਂਦਾ ਹੈ, 'ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ'।

ਬਿਲਾਵਲ ਰਾਗ ਖੁਸ਼ੀ ਦਾ ਹੈ।

## (੧੨) ਰਾਗ ਰਾਮਕਲੀ

ਰਾਮਕਲੀ ਰਾਗ ਦੇ ਪਦਿਆਂ ਵਿਚ ਆਪ ਨੇ ਜੋਗੀ-ਭੇਖ ਦੇ ਚਿੰਨ੍ਹਾਂ ਤੇ ਸ਼ਬਦਾਵਲੀ ਦੁਆਰਾ 'ਜੀਅੜਾ ਥਿਰ' ਰਖਣ ਦਾ ਮੁਖ ਉਪਾਵ ਸਿਮਰਨ ਭਗਤੀ ਦਸਿਆ ਹੈ; ਮਾਇਆ ਦੇ ਪ੍ਰਭਾਵ ਤੋਂ ਮਨ ਨੂੰ ਬਚਾ ਕੇ ਥਿਰ ਰਖਿਆ ਜਾ ਸਕਦਾ ਹੈ; ਨਹੀਂ ਤੇ:

ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥

ਸਿਮਰਨ ਵਾਲੇ ਜੋਗੀ ਦਾ ਭੇਖ ਇਹ ਹੈ :

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥
ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥ ੧ ॥
ਬਾਬਾ ਗੋਰਖੁ ਜਾਗੈ ॥
ਗੋਰਖੁ ਸੋ ਜਿਨਿ ਗੋਇ ਉਠਾਲੀ, ਕਰਤੇ ਬਾਰ ਨ ਲਾਗੈ ॥ ੧ ॥ ਰਹਾਉ ॥

ਅਤੇ ਤੁਧਨੋ ਨਿਵਣੁ ਮੰਨਣੁ ਤੇਰਾ ਨਾਉ ॥ ਸਾਚੁ ਭੇਟ, ਬੈਸਣ ਕਉ ਥਾਉ ॥
ਸਤ ਸੰਤੋਖ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥ ੧ ॥

ਇਹਨਾਂ ਅਸ਼ਟਪਦੀਆਂ ਵਿਚ ਵੀ ਸ਼ਬਦਾਵਲੀ ਜੋਗੀ ਭੇਖ ਤੇ ਫਲਸਫ਼ੇ ਦੀ ਰਖੀ ਹੈ; ਬਾਹਰਲੇ ਭੇਖ ਵਾਲੇ ਜੋਗ ਨੂੰ ਨਿੰਦਿਆ ਹੈ ਅਤੇ ਨਾਮ ਤੇ ਸਦਾਚਾਰ ਗ੍ਰਹਿਣ ਕਰਨ ਦੀ ਪਰੇਰਨਾ ਕੀਤੀ ਹੈ :

ਖਟੁ ਮਟੁ ਦੇਹੀ ਮਨ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥
ਵਾਜੈ ਅਨਹਦੁ ਮੇਰਾ ਮਨੁ ਲੀਣਾ ॥ ਗੁਰ ਬਚਨੀ ਸਚਿ ਨਾਮਿ ਪਤੀਣਾ ॥
ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥
ਗੁਰਮੁਖਿ ਹਰਿ ਹਰਿ ਮੀਠਾ ਲਾਗੈ, ਹਰਿ ਹਰਿ ਨਾਮਿ ਸਮਾਈਐ ॥

ਅਸ਼ਟਪਦੀ ਨੰ: ੧ ਦੀ ਪਦਵੀ ਵਿਸ਼ੇਸ਼ ਹੈ ; ਇਸ ਵਿਚ ਕਲਜੁਗ ਦਾ ਸਹੀ ਰੂਪ ਮਨੁਖ ਦਾ ਖੋਟਾ ਸੁਭਾ ਦਸਿਆ ਹੈ, ਨਾ ਕਿ ਸਮਝੀ ਤਬਦੀਲੀ। ਪ੍ਰਿਕ੍ਰਿਤੀ ਵਿਚ ਸਮਾਂ ਤੇ ਇਕੋ ਕੁਝ ਹੀ ਰਹਿੰਦਾ ਹੈ, ਮਨੁਖੀ ਸੁਭਾ ਗਿਰਾਵਟ ਵਿਚ ਆ ਜਾਂਦਾ ਹੈ ; ਭਗਤਾਂ ਦੀ ਨਿੰਦਾ ਹੁੰਦੀ ਹੈ, ਸਚਿਆਂ ਨੂੰ ਦੁਖ ਦਿਤੇ ਜਾਂਦੇ ਹਨ। ਗੁਰੂ ਜੀ ਜੋਗੀਆਂ ਨੂੰ ਕਲਜੁਗ ਦੀ ਪਛਾਣ ਕਰਵਾ ਰਹੇ ਹਨ।

ਸੋਈ ਚੰਦੁ, ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ ॥
ਸਾ ਧਰਤੀ ਸੋ ਪਉਣੁ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ ॥ ੧ ॥
ਜੀਵਨ ਤਲਬ ਨਿਵਾਰਿ ॥
ਹੋਵੈ ਪਰਵਾਣਾ, ਕਰਹਿ ਧਿਙਾਣਾ, ਕਲਿ ਲਖਣ ਵੀਚਾਰਿ ॥ ੧ ॥ ਰਹਾਉ ॥
ਕਿਤੈ ਦੇਸਿ ਨ ਆਇਆ ਸੁਣੀਐ, ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ, ਮਹਲ ਉਸਾਰਿ ਨ ਬੈਠਾ ॥ ੨ ॥
ਜੇ ਕੋ ਸਤੁ ਕਰੇ ਸੋ ਛੀਜੈ, ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ, ਕਲ ਕੇ ਲਖਣ ਏਈ ॥ ੩ ॥

'ਓਅੰਕਾਰ' ਜੋ ਦਖਣੀ ਤਰਜ਼ ਦੀ ਰਾਮਕਲੀ ਵਿਚ ਹੈ, ਗੁਰੂ ਨਾਨਕ ਸਾਹਿਬ ਦਾ

ਬ੍ਰਹਮ-ਅਦ੍ਵੈਤ ਦਾ ਸਿਧਾਂਤ ਹੈ ਜੋ ਆਪ ਨੇ ਬਨਾਰਸ ਦੇ ਪੰਡਤਾਂ ਨਾਲ ਹੋਈ ਵਿਚਾਰ ਵਿਚ ਪੇਸ਼ ਕੀਤਾ। "ਓਅੰਕਾਰ ਬਾਣੀ ਦਾ ਨਾਮ ਹੈ, ਕਿਉਂਕਿ ਇਸ ਬਾਣੀ ਵਿਚ ਹਰੀ-ਓਅੰਕਾਰ ਦਾ ਜ਼ਿਕਰ ਆਉਂਦਾ ਹੈ। ਇਹ ਬਾਣੀ ੫੨ ਅੱਖਰ ਲੈ ਕੇ ਪਟੀ ਦੀ ਤਰਜ਼ ਤੇ ਲਿਖੀ ਗਈ ਹੈ।......ਅੰਤ ਵਿਚ ਪਟੀ ਸ਼ਬਦ ਭੀ ਆਉਂਦਾ ਹੈ। ਇਹ ਬਾਣੀ ਬਨਾਰਸ ਵਿਚ ਚਤਰ ਦਾਸ ਆਦਿ ਪੰਡਿਆਂ ਨੂੰ ਸੁਣਾਈ ਗਈ"—(ਸ਼ਬਦਾਰਥ, ੯੨੯)। ਕੇਂਦਰੀ ਖਿਆਲ ਇਹ ਹੈ ਕਿ ਸਭ ਕੁਝ ਓਅੰਕਾਰ ਵਿਚੋਂ ਉਤਪੰਨ ਹੋਇਆ ਅਤੇ ਪ੍ਰਕ੍ਰਿਤੀ ਤੇ ਮਾਇਆ ਦਾ ਖੇਲ ਸੰਸਾਰ ਵਿਚ ਚਲ ਰਹਿਆ ਹੈ। ਇਸ ਖੇਲ ਵਿਚ ਸੰਸਾਰੀ ਜੀਵ ਖੁਆਰ ਹੁੰਦੇ ਹਨ। ਕਿਸੇ ਨੂੰ ਗੁਰੂ ਦੀ ਬਾਣੀ ਦੀ ਸੂਝ ਆਉਂਦੀ ਹੈ ਤੇ ਉਹ ਨਾਮ ਭਗਤੀ ਵਿਚ ਲਗਦਾ ਹੈ; ਉਹ ਭਵਜਲ ਤੋਂ ਪਾਰ ਹੁੰਦਾ ਹੈ।

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥ ੧ ॥
ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥ ੧ ॥ ਰਹਾਉ ॥
ਸਸੈ ਸਭੁ ਜਗੁ ਸਹਜਿ ਉਪਾਇਆ, ਤੀਨਿ ਭਵਨ ਇਕ ਜੋਤੀ ॥
ਗੁਰਮੁਖਿ ਵਸਤੁ ਪਰਾਪਤਿ ਹੋਵੈ, ਚੁਣਿ ਲੈ ਮਾਣਕ ਮੋਤੀ ॥
ਸਮਝੈ ਸੂਝੈ ਪੜਿ ਪੜਿ ਬੂਝੈ, ਅੰਤਿ ਨਿਰੰਤਰਿ ਸਾਚਾ ॥
ਗੁਰਮੁਖਿ ਦੇਖੈ ਸਾਚੁ ਸਮਾਲੇ, ਬਿਨੁ ਸਾਚੇ ਜਗੁ ਕਾਚਾ ॥ ੨ ॥

ਸੰਸਾਰ ਮਾਇਆ (ਆਈ=ਆਥਿ) ਦੇ ਅਧੀਨ ਹੈ :—

ਆਇ ਵਿਗੂਤਾ ਜਗੁ ਜਮ ਪੰਥੁ ॥ ਆਈ ਨ ਮੇਟਣ ਕੋ ਸਮਰਥੁ ॥
ਆਥਿ ਸੈਲ ਨੀਚ ਘਰਿ ਹੋਇ ॥ ਆਥਿ ਦੇਖਿ ਨਿਵੈ ਜਿਸ ਦੋਇ ॥
ਆਥਿ ਹੋਇ ਤਾ ਮੁਗਧ ਸਿਆਨਾ ॥ ਭਗਤਿ ਬਿਹੂਨਾ ਜਗੁ ਬਉਰਾਨਾ ॥
ਸਭ ਮਹਿ ਵਰਤੈ ਏਕੋ ਸੋਇ ॥ ਜਿਸਨੋਂ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥

ਗੁਰੂ ਹੀ ਮਨੁਖ ਨੂੰ ਨਾਮ ਮਾਰਗ ਤੇ ਪਾ ਸਕਦਾ ਹੈ :

ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥
ਨਾਮ ਸਮਾਲਹੁ, ਨਾਮੁ ਸੰਗਰਹੁ, ਲਾਹਾ ਜਗ ਮਹਿ ਲੇਇ ॥
ਸਚੀ ਪਟੀ, ਸਚੁ ਮਨਿ, ਪੜੀਐ ਸਬਦੁ ਸੁ ਸਾਰੁ ॥

ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ, ਜਿਸੁ ਰਾਮ ਨਾਮੁ ਗਲਿ ਹਾਰੁ ॥

ਪਉ ॥ ੧ ॥

ਇਸ ਬਾਣੀ ਵਿਚ ਸ਼ੈਲੀ ਇਤਨੀ ਮੁਹਾਵਰੇਦਾਰ, ਵੇਗਮਈ, ਤਿਖੀ ਛੰਦ ਚਾਲ ਵਾਲੀ, ਜੀਵਨ ਤਜਰਬੇ ਦੀ ਸਿਆਣਪ ਭਰੂਪਰਤਾ ਵਾਲੀ ਤੇ ਸੰਕੋਚਵੀ ਹੈ ਕਿ ਵਾਕ ਆਪਣੇ ਆਪ ਮੂਹ ਚੜ੍ਹੀ ਜਾਂਦੇ ਹਨ :–

'ਗੁਰ ਸਾਗਰ ਰਤਨੀ ਨਹੀਂ ਤੋਟ'
'ਟੂਟੈ ਨੇਹੁ ਕਿ ਬੋਲਹਿ ਸਹੀ,
'ਟੂਟਿ ਪਰੀਤਿ ਗਈ ਬੁਰ ਬੋਲਿ'
'ਥਿਰੁ ਨਾਰਾਇਣੁ, ਥਿਰੁ ਗੁਰੂ, ਥਿਰ ਸਾਚਾ ਬੀਚਾਰੁ'
'ਪਾਪ ਬੁਰਾ ਪਾਪੀ ਕਉ ਪਿਆਰਾ'
'ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ'
'ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ'

ਸਾਰੀ ਰਚਨਾ ਵਿਚ ਇਉਂ ਪਰਤੀਤ ਹੁੰਦਾ ਹੈ ਕਿ ਸੰਸਾਰ ਰੂਪੀ ਜੰਗਲ ਵਿਚ ਭੁਖੀ ਪਿਆਸੀ ਆਤਮਾ ਭਟਕ ਰਹੀ ਹੈ, ਕਿਤੇ ਦਰਿਆ ਹਨ, ਕਿਤੇ ਪਹਾੜ ਹਨ, ਮਾਇਆ ਦੇ ਕਈ ਰੂਪ ਦੁਖ ਦਿੰਦੇ ਹਨ। ਆਤਮਾ ਪ੍ਰਭੂ ਦੀ ਤਲਾਸ਼ ਵਿਚ ਭਟਕਦੀ ਫਿਰਦੀ ਹੈ। ਅੰਤ ਤੇ ਪ੍ਰਭੂ ਉਸ ਨੂੰ ਗੁਰੂ ਦੀ ਕਿਰਪਾ ਨਾਲ ਅੰਦਰੋਂ ਹੀ ਮਿਲ ਪੈਂਦਾ ਹੈ।

ਇਸੇ ਰਾਗ ਦੀ 'ਸਿਧ ਗੋਸਟਿ' ਗੁਰੂ ਨਾਨਕ ਸਾਹਿਬ ਦੀ ਇਕ ਹੋਰ ਬੜੀ ਮਹਾਨ ਰਚਨਾ ਹੈ ਜਿਸ ਵਿਚ ਗੁਰੂ ਸਾਹਿਬ ਨੇ ਸਾਰਾ ਜੀਵਨ ਜੋ ਆਪ ਦੇ ਸਿਧਾਂ ਨਾਲ ਵਿਚਾਰ ਵਿਵਾਦ ਹੁੰਦੇ ਰਹੇ, ਉਹਨਾਂ ਨੂੰ ਸਾਰ ਰੂਪ ਵਿਚ ੭੩ ਬੰਦਾਂ ਵਿਚ ਅੰਕਤ ਕੀਤਾ ਹੈ। 'ਇਸ ਵਿਚ ਹਠ ਯੋਗ ਤੇ ਨਾਮ ਸਿਮਰਨ ਦੀ ਵਿਚਾਰ ਦਿਤੀ ਹੈ।' ਗੁਰੂ ਜੀ ਤਿਆਗ ਤੇ ਹਠ ਦੇ ਟਾਕਰੇ ਤੇ ਗੁਰੂ ਦੇ ਦਸੇ ਨਾਮ ਮਾਰਗ ਵਲ ਪਰੇਰਨਾ ਦਿੰਦੇ ਹਨ। ਰਚਨਾ ਗੁਰ ਸ਼ਬਦ ਦੀ ਮਹਾਨਤਾ ਦਾ ਸਿਧਾਂਤ ਦਰਸਾਂਦੀ ਹੈ।

ਕਿਆ ਭਵੀਐ ਸਚਿ ਸੂਚਾ ਹੋਇ ॥
ਸਾਚ ਸਬਦ ਬਿਨੁ ਮੁਕਤਿ ਨ ਕੋਇ ॥ ੧ ॥ ਰਹਾਉ ॥
ਤੇ–ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥
ਸੁਰਤਿ ਸਬਦੁ ਭਵ ਸਾਗਰ ਤਰੀਐ, ਨਾਨਕ ਨਾਮ ਵਖਾਣੇ ॥

ਜੋਗੀ ਅਨੇਕ ਪਰਕਾਰ ਦੇ ਗੁਰੂ ਜੀ ਤੇ ਸੁਆਲ ਕਰਦੇ ਹਨ, ਉਹਨਾਂ ਦੇ ਜ਼ਾਤੀ ਜੀਵਨ ਬਾਰੇ ਅਤੇ ਫਲਸਫੇ ਬਾਰੇ। ਗੁਰੂ ਜੀ ਉਤਰ ਇਹ ਦਿੰਦੇ ਹਨ ਕਿ ਫਲਸਫੀ

ਸੁਆਲਾਂ ਦਾ ਉੱਤਰ ਕੋਈ ਨਹੀਂ, ਵਿਸਮਾਦ ਹੈ, ਸਭ ਕੁਝ ਉਸ ਸੁੰਨ ਵਿਚੋਂ ਹੋਇਆ ਹੈ, ਉਸੇ ਵਿਚ ਹੀ ਵਿਚਰਦਾ ਹੈ ਅਤੇ ਉਸੇ ਵਿਚ ਲੀਨ ਹੋ ਜਾਂਦਾ ਹੈ—

ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ, ਸੁੰਨ ਨਿਰੰਤਰ ਵਾਸੁ ਲੀਆ ॥
ਅਕਲਪਤ ਮੁਦ੍ਰਾ ਗੁਰਗਿਆਨੁ ਬੀਚਾਰੀਅਲੇ, ਘਟਿ ਘਟਿ ਸਾਚਾ ਸਰਬ ਜੀਆ ॥

ਗੁਰਸ਼ਬਦ ਦਾ ਨਬੇੜਾ ਇਹ ਹੈ :

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ, ਬਿਨੁ ਨਾਵੈ ਜੋਗੁ ਨ ਹੋਈ ॥
ਨਾਮੇ ਰਾਤੇ ਅਨਦਿਨੁ ਮਾਤੇ, ਨਾਮੈ ਤੇ ਸੁਖੁ ਹੋਈ ॥
ਨਾਮੈ ਹੀ ਤੇ ਸਭੁ ਪਰਗਟੁ ਹੋਵੈ, ਨਾਮੇ ਸੋਝੀ ਪਾਈ ॥
ਬਿਨੁ ਨਾਵੈ ਭੇਖ ਕਰਹਿ ਬਹੁਤੇਰੇ, ਸਚੈ ਆਪਿ ਖੁਆਈ ॥
ਸਤਿਗੁਰ ਤੇ ਨਾਮੁ ਪਾਈਐ ਅਉਧੂ, ਜੋਗ ਜੁਗਤਿ ਤਾ ਹੋਈ ॥
ਕਰਿ ਬੀਚਾਰੁ ਮਨਿ ਵੇਖਹੁ, ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥ ੭੨ ॥

ਇਹ ਬਾਣੀ ਗੋਸਟਿ ਜਾਂ ਵਾਰਤਾਲਾਪ ਤੇ ਵਾਦ ਵਿਵਾਦ ਦੇ ਰੂਪ ਵਿਚ ਚਲਦੀ ਹੈ । ਪਰ ਗੁਰੂ ਜੀ ਦਾ ਸਿਧਾਂਤ ਇਹ ਹੈ ਕਿ 'ਨਾਮਿ ਰਤੇ ਸਿਧ ਗੋਸਟਿ ਹੋਇ' ਕਿ ਨਾਮ ਦੁਆਰਾ ਪ੍ਰਮਾਤਮਾ—ਸਿਧ ਨਾਲ ਗੋਸਟਿ ਹੋ ਸਕਦੀ ਹੈ । ਸਾਰੀ ਬਾਣੀ 'ਨਾਟਕ' ਦੇ ਰੂਪ ਵਿਚ ਹੈ ਤੇ ਇਸ ਦੀ ਸ਼ੈਲੀ ਵਿਚ ਨਾਟਕੀ ਲਟਕਾਓ ਹੈ ।

ਰਾਮਕਲੀ ਦੀ ਵਾਰ ਗੁਰੂ ਅਮਰਦਾਸ ਜੀ ਦੀ ਰਚਨਾ ਹੈ । ਇਸ ਵਿਚ ੧੯ ਸਲੋਕ ਗੁਰੂ ਨਾਨਕ ਸਾਹਿਬ ਦੇ ਹਨ । ਇਹਨਾਂ ਸਲੋਕਾਂ ਦਾ ਵਿਸ਼ਾ ਵੀ ਸਚੇ ਜੋਗ ਨੂੰ ਨਿਰੂਪਣ ਕਰਨਾ ਹੈ ਤੇ ਅਉਧੂਤੀਆ, ਉਦਾਸੀਆ, ਪਾਖੰਡੀਆ ਆਦਿ ਨੂੰ ਦਸਣਾ ਹੈ ਕਿ ਨਾਮ ਵਿਚ ਮੁਕਤੀ ਹੈ; ਨਾਲੇ ਜੋਗੀਆਂ ਤੇ ਉਦਾਸੀਆਂ ਨੂੰ ਦਸਦੇ ਹਨ ਕਿ ਦੇਸ਼ ਵਿਚ ਇਨੀ ਗਿਰਾਵਟ ਹੈ ਤੇ ਤੁਹਾਡਾ ਇਸ ਹਾਲਤ ਨੂੰ ਸੁਧਾਰਨਾ ਧਰਮ ਹੈ—

ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣ ਜਾਹਿ ॥
ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥
ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥
ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥
ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ ॥
ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥
ਜੋਗੀ ਗਿਰਹੀ ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥

ਜੋਗੁ ਨ ਪਾਇਆ ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥
ਨਾਨਕ ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ ਆਪੇ ਜਾਣੁ ॥

## (੧੩) ਰਾਗ ਮਾਰੂ

ਮਾਰੂ ਰਾਗ ਦੇ ਪਦਿਆਂ ਵਿਚ ਮਨ ਦੇ ਦੋ ਪਖਾਂ ਦੀ ਲੜਾਈ ਹੈ, ਪਦਮਨਿ (ਕੰਵਲ) ਪਖ ਅਤੇ ਦਾਦਰ (ਡੱਡੂ) ਪਖ। ਕੰਵਲ ਤੇ ਡੱਡੂ ਦੋਵੇਂ ਨਿਰਮਲ ਪਾਣੀ ਵਿਚ ਰਹਿੰਦੇ ਹਨ ਪਰ ਕੰਵਲ ਚਿਕੜ, ਜਾਲੇ ਆਦਿ ਤੋਂ ਨਿਰਲੇਪ ਰਹਿੰਦਾ ਹੈ ਅਤੇ ਡੱਡੂ ਜਾਲਾ ਖਾਂਦਾ ਹੈ। ਨਾਮ ਵਾਲੇ ਲੋਕ ਮਾਇਆ ਤੋਂ ਉਪਰ ਹਨ, ਕੰਵਲ ਦੀ ਤਰ੍ਹਾਂ, ਪਰ ਸਾਕਤ ਡੱਡੂ ਦੀ ਤਰ੍ਹਾਂ ਮਾਇਆ ਵਿਚ ਫਸੇ ਹੋਏ ਹਨ। ਹਰ ਮਨ ਵਿਚ ਇਹਨਾਂ ਦੋ ਪਖਾਂ ਦਾ ਘੋਲ ਹੈ।

ਬਿਮਲ ਮਝਾਰਿ, ਬਸਸਿ ਨਿਰਮਲ ਜਲ, ਪਦਮਨਿ ਜਾਵਲ ਰੇ ॥
ਪਦਮਨਿ ਜਾਵਲ ਜਲ ਰਸ ਸੰਗਤਿ; ਸੰਗ ਦੋਖ ਨਹੀ ਰੇ ॥ ੧ ॥
ਦਾਦਰ ਤੂ ਕਬਹਿ ਨ ਜਾਨਸਿ ਰੇ ॥
ਭਖਸਿ ਸਿਬਾਲੁ, ਬਸਸਿ ਨਿਰਮਲ ਜਲ, ਅੰਮ੍ਰਿਤੁ ਨ ਲਖਸਿ ਰੇ ॥ ੧ ॥ ਰਹਾਉ॥
... ... ... ...
ਪੰਡਿਤ ਸੰਗਿ ਵਸਹਿ ਜਨ ਮੂਰਖ, ਆਗਮ ਸਾਸ ਸੁਨੇ ॥
ਅਪਨਾ ਆਪ ਤੂ ਕਬਹੁ ਨ ਛੋਡਸਿ, ਸੁਆਨ ਪੂਛਿ ਜਿਉ ਰੇ ॥ ੪ ॥
ਇਕਿ ਪਾਖੰਡੀ ਨਾਮਿ ਨ ਰਾਚਹਿ, ਇਕਿ ਹਰਿ ਹਰਿ ਚਰਣੀ ਰੇ ॥
ਪੂਰਬਿ ਲਿਖਿਆ ਪਾਵਸਿ ਨਾਨਕ, ਰਸਨਾ ਨਾਮੁ ਜਪਿ ਰੇ ॥ ੫ ॥ ੪ ॥

ਨਾਮ-ਭਗਤੀ ਜਾਂ ਪ੍ਰਭੂ ਭਗਤੀ ਵੀ ਆਪਣੇ ਆਪ ਨਾਲ ਇਕ ਲੜਾਈ ਹੈ, ਇਹ ਮਜ਼ਮੂਨ ਵੀ ਮਾਰੂ ਰਾਗ ਵਿਚ ਹੀ ਨਿਭਾਇਆ ਹੈ। ਨਾਮ-ਭਗਤੀ ਲਈ:

ਸਹਸਾ ਤੋੜੇ ਭਰਮੁ ਚੁਕਾਏ ॥ ਸਹਜੇ ਸਿਫਤੀ, ਧਣਖੁ ਚੜਾਏ ॥
ਗੁਰ ਕੈ ਸਬਦਿ ਮਰੈ, ਮਨੁ ਮਾਰੇ, ਸੁੰਦਰਿ ਜੋਗਾਧਾਰੀ ਜੀਉ ॥
ਹਉਮੈ ਜਲਿਆ, ਮਨਹੁ ਵਿਸਾਰੇ ॥ ਜਮਪੁਰਿ ਵਜਹਿ ਖੜਗ ਕਰਾਰੇ ॥
ਅਬ ਕੈ ਕਹਿਐ ਨਾਮੁ ਨਾ ਮਿਲਈ, ਤੂ ਸਹੁ ਜੀਅੜੇ ਭਾਰੀ ਜੀਉ ॥ ੪ ॥

ਭਗਤ ਨੂੰ ਮਨ ਨਾਲ ਯੁਧ ਕਰਨਾ ਪੈਂਦਾ ਹੈ:

ਸੂਰ ਸਰੁ ਸੋਸਿ ਲੈ, ਸੋਮ ਸਰੁ ਪੋਖਿ ਲੈ, ਜੁਗਤਿ ਕਰ ਮਰਤੁ ਸੁ ਸਨਬੰਧੁ ਕੀਜੈ ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸਾ, ਨਹ ਕੰਧੁ ਛੀਜੈ ॥ ੧ ॥

ਗੁਰੂ ਜੀ ਨੇ ਪਦਾ ਨੰ: ੬ ਤੇ ੭ ਵਿਚ ਆਪਣੇ ਉਦੇਸ਼ ਦਸੇ ਹਨ ਕਿ ਮੈਂ ਪ੍ਰਭੂ ਦਾ ਲਾਲਾ ਗੋਲਾ ਹਾਂ, ਮੈਂ ਭਗਤ ਹਾਂ, ਲੋਕ ਭਾਵੇਂ ਮੈਨੂੰ ਭੂਤਨਾ, ਬੇਤਾਲਾ ਆਦਿ ਪਏ ਕਹਿਣ। ਮਨ ਨੂੰ ਜਿਤਣ ਮਗਰੋਂ ਕੋਈ ਇਹ ਕਹਿ ਸਕਦਾ ਹੈ:

ਮੂਲ ਖਰੀਦੀ ਲਾਲਾ ਗੋਲਾ, ਮੇਰਾ ਨਾਉ ਸਭਾਗਾ ॥
ਗੁਰ ਕੀ ਬਚਨੀ ਹਾਟਿ ਬਿਕਾਨਾ, ਜਿਤੁ ਲਾਇਆ ਤਿਤੁ ਲਾਗਾ ॥ ੧ ॥
ਤੇਰੇ ਲਾਲੇ ਕਿਆ ਚਤੁਰਾਈ ॥
ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥ ੧ ॥ ਰਹਾਉ ॥

ਇਹਨਾਂ ਅਸ਼ਟਪਦੀਆਂ ਵਿਚ ਮਾਇਆ ਦੇ ਜਾਲ ਵਿਚ ਫਸੇ ਲੋਕਾਂ ਦਾ ਨਿੰਦਨੀਯ ਆਚਰਨ ਦਸਿਆ ਹੈ ; ਨਿਜਾਤ ਗੁਰੂ ਦੁਆਰਾ ਨਾਮ ਭਗਤੀ ਵਿਚ ਹੈ ।

ਬਿਖੁ ਬੋਹਿਥਾ ਲਾਦਿਆ, ਦੀਆ ਸਮੁੰਦ ਮੰਝਾਰਿ ॥
ਕੰਧੀ ਦਿਸਿ ਨ ਆਵਈ, ਨਾ ਉਰਵਾਰੁ ਨ ਪਾਰੁ ॥
ਵੰਝੀ ਹਾਥਿ ਨ ਖੇਵਟੂ, ਜਲੁ ਸਾਗਰੁ ਅਸਰਾਲੁ ॥ ੧ ॥
ਬਾਬਾ ਜਗੁ ਫਾਥਾ ਮਹਾ ਜਾਲਿ ॥
ਗੁਰਪਰਸਾਦੀ ਉਬਰੇ, ਸਚਾ ਨਾਮੁ ਸਮਾਲਿ ॥ ੧ ॥ ਰਹਾਉ ॥
ਸਤਿਗੁਰੂ ਹੈ ਬੋਹਿਥਾ, ਸਬਦਿ ਲੰਘਾਵਣਹਾਰੁ ॥
ਤਿਥੈ ਪਵਣੁ ਨ ਪਾਵਕੋ, ਨਾ ਜਲੁ ਨਾ ਆਕਾਰੁ ॥
ਤਿਥੈ ਸਚਾ ਸਚਿ ਨਾਇ, ਭਵਜਲ ਤਾਰਣ ਹਾਰੁ ॥ ੨ ॥

ਪਰ 'ਮਨਮੁਖ ਕਉ ਆਲਸੁ ਘਣੋ, ਫਾਥੇ ਉਜਾੜੀ ॥'

ਮਨਮੁਖ ਗੁਰੂ ਦੇ ਪਾਸ ਜਾਂਦਾ ਹੀ ਨਹੀਂ, ਉਹ ਕੁਕਰਮਾਂ ਵਿਚ ਮਸਤ ਰਹਿੰਦਾ ਹੈ ।

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ, ਅਵਰਾ ਕੇ ਘਰ ਹੇਰੈ ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ, ਦੁਰਮਤਿ ਘੂਮਨ ਘੇਰੈ ॥
ਦਿਸੰਤਰੁ ਭਵੈ ਪਾਠ ਪੜਿ ਥਾਕਾ, ਤ੍ਰਿਸਨਾ ਹੋਇ ਵਧੇਰੈ ॥
ਕਾਚੀ ਪਿੰਡੀ ਸਬਦੁ ਨ ਚੀਨੈ, ਉਦਰੁ ਭਰੈ ਜੈਸੇ ਢੋਰੈ ॥ ੧ ॥

ਗੁਰੂ ਜੀ ਆਪਣੀ ਦਸ਼ਾ ਇਵੇਂ ਦਸਦੇ ਹਨ ਕਿ ਮੈਂ ਕਿਸੇ ਨੂੰ ਮੂਰਖ ਨਹੀਂ ਆਖਦਾ, ਸਾਰਿਆਂ ਵਿਚ ਪਰਮਾਤਮਾ ਹੈ ।

ਨਾ ਜਾਣਾ ਮੂਰਖੁ ਹੈ ਕੋਈ, ਨਾ ਜਾਣਾ ਸਿਆਣਾ ॥
ਸਦਾ ਸਾਹਿਬ ਕੈ ਰੰਗੇ ਰਾਤਾ, ਅਨਦਿਨੁ ਨਾਮੁ ਵਖਾਣਾ ॥ ੧ ॥
ਬਾਬਾ ਮੂਰਖੁ ਹਾਂ, ਨਾਵੈ ਬਲਿ ਜਾਉ ॥
ਤੂ ਕਰਤਾ ਤੂ ਦਾਨਾ ਬੀਨਾ, ਤੇਰੈ ਨਾਮਿ ਤਰਾਉ ॥ ੧ ॥ ਰਹਾਉ ॥
ਮੂਰਖੁ ਸਿਆਣਾ ਏਕੁ ਹੈ, ਏਕੋ ਜੋਤਿ ਦੁਇ ਨਾਉ ॥
ਮਰਖਾ ਸਿਰਿ ਮੂਰਖੁ ਹੈ, ਜਿ ਮੰਨੇ ਨਾਹੀ ਨਾਉ ॥ ੨ ॥

ਗੁਰੂ ਸਾਹਿਬਾਨ ਦੇ ਅਣੂ ਬੰਦਾਂ ਵਾਲੇ ਤੇ ਲੰਮੀਆਂ ਲੰਮੀਆਂ ਹੇਕਾਂ ਵਾਲੇ ਸੋਹਲੇ ਵੀ ਕੇਵਲ ਰਾਗ ਮਾਰੂ ਵਿਚ ਹੀ ਆਏ ਹਨ। ਇਹਨਾਂ ਵਿਚ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਦੀ ਸੁੰਨ ਦਸ਼ਾ ਤੇ ਹੁਕਮ ਅਨੁਸਾਰ, ਬਣੇ ਪਾਸਾਰੇ ਦਾ ਵਰਣਨ ਹੈ। ਅਦ੍ਵੈਤ ਇਹਨਾਂ ਸੋਹਲਿਆਂ ਦਾ ਸਿਧਾਂਤ ਹੈ ਤੇ ਬ੍ਰਹਮ ਦੀ ਸਰਬ ਵਿਆਪੀ ਹਸਤੀ ਦਰਸਾਈ ਹੈ। ਸੋਹਲਿਆਂ ਦੀ ਛੰਦ ਚਾਲ ਧੀਮੀ ਮਿਠੀ ਲੋਰੀ ਵਾਂਗ ਲੰਮੀ ਹੇਕ ਵਾਲੀ ਹੈ। ਸਾਰਾ ਪੁਲਾੜ ਤੇ ਬ੍ਰਹਮੰਡ ਇਹਨਾਂ ਦੀ ਕਲਪਨਾ ਵਿਚ ਸਮਾਇਆ ਹੋਇਆ ਹੈ। ਕਦੇ ਦਸ਼ਾ ਇਹ ਸੀ :—

ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ, ਹੁਕਮੁ ਅਪਾਰਾ ॥
ਨਾ ਦਿਨੁ ਰੈਨਿ, ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ ॥ ੧ ॥
ਖਾਣੀ ਨ ਬਾਣੀ, ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀ ਸਾਗਰ, ਨਦੀ ਨ ਨੀਰੁ ਵਹਾਇਦਾ ॥ ੨ ॥

ਫਿਰ ਰਚਨਾ ਬਣੀ, ਇਹ ਸਭ ਕੁਝ ਉਸ ਦਾ ਆਪਣਾ ਆਪ ਹੀ ਹੈ।

ਆਪੇ ਸਸਿ ਸੂਰਾ ਪੂਰੋ ਪੂਰਾ ॥ ਆਪੇ ਗਿਆਨਿ ਧਿਆਨਿ ਗੁਰ ਸੂਰਾ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਸਾਚੇ ਸਿਉ ਲਿਵ ਲਾਈ ਹੇ ॥ ੪ ॥
ਆਪੇ ਪੁਰਖੁ ਆਪੇ ਹੀ ਨਾਰੀ ॥ ਆਪੇ ਪਾਸਾ ਆਪੇ ਸਾਰੀ ॥
ਆਪੇ ਪਿੜ ਬਾਧੀ ਜਗੁ ਖੇਲੈ, ਆਪੇ ਕੀਮਤਿ ਪਾਈ ਹੇ ॥ ੫ ॥
ਆਪੇ ਭਵਰੁ ਫੁਲੁ ਫਲੁ ਤਰਵਰੁ ॥ ਆਪੇ ਜਲੁ ਥਲੁ ਸਾਗਰੁ ਸਰਵਰੁ ॥
ਆਪੇ ਮਛੁ ਕਛੁ ਕਰਣੀ ਕਰੁ, ਤੇਰਾ ਰੂਪੁ ਨ ਲਖਣਾ ਜਾਈ ਹੇ ॥ ੬ ॥

ਸਾਰੀ ਥਾਂ ਉਸ ਦੀ ਜੋਤਿ ਪਸਰ ਰਹੀ ਹੈ। ਇਨੇ ਸਮਰਥ ਪਰਮਾਤਮਾ ਨੂੰ ਯਾਦ ਕਰਨਾ ਚਾਹੀਦਾ ਹੈ :—

ਹਰਿ ਧਨੁ ਸੰਚਹੁ ਰੇ ਜਨ ਭਾਈ ॥ ਸਤਿਗੁਰ ਸੇਵਿ ਰਹਹੁ ਸਰਣਾਈ ॥
ਤਸਕਰੁ ਚੋਰੁ ਨ ਲਾਗੈ ਤਾਕਉ, ਧੁਨਿ ਉਪਜੈ ਸਬਦਿ ਜਗਾਇਆ ॥ ੧ ॥

ਮਹਲੇ ਤੀਜੇ ਦੀ ਮਾਰੂ ਰਾਗ ਦੀ ਵਾਰ ਵਿਚ ਗੁਰੂ ਨਾਨਕ ਸਾਹਿਬ ਨੇ 'ਕੁਚਜੀ' ਤੇ 'ਸੁਚਜੀ' ਦੇ ਰੂਪ ਦਸੇ ਹਨ :

ਮ: ੧—ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥
ਜੇ ਗੁਣ ਹੋਵਨਿ ਤਾ ਪਿਰੁ ਰਵੈ, ਨਾਨਕ ਅਵਗੁਣ ਮੁੰਧ ॥
ਮ: ੧—ਸਾਚ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ॥
ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥

ਇਹ ਸੁਚਜਾ ਜਾਂ ਗੁਣਵੰਤਾ ਜੀਵਨ ਗੁਰੂ ਤੋਂ ਨਾਮ ਦੁਆਰਾ ਹੀ ਮਿਲ ਸਕਦਾ ਹੈ :

ਬਿਨੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥
ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ ॥
ਗੁਣ ਤੇ ਗੁਣ ਮਿਲਿ ਪਾਈਐ ਸਤਿਗੁਰ ਮਾਹਿ ਸਮਾਇ ॥

ਪਰ ਮਨਮੁਖ ਨੂੰ ਬੇਦ ਵਿਚੋਂ ਵੀ ਆਪਣੇ ਹੀ ਵਿਚਾਰ ਦਿਸਦੇ ਹਨ :—

ਮਾਂਦਲੁ ਬੇਦਿ ਸਿ ਬਾਜਣੋ, ਘਣੋ ਧੜੀਐ ਜੋਇ ॥
ਨਾਨਕ ਨਾਮੁ ਸਮਾਲਿ ਤੂ; ਬੀਜਉ ਅਵਰੁ ਨ ਕੋਇ ॥

## (੧੪) ਰਾਗ ਤੁਖਾਰੀ

ਤੁਖਾਰੀ ਰਾਗ ਵਿਚ ਗੁਰੂ ਨਾਨਕ ਸਾਹਿਬ ਨੇ ਕੇਵਲ ਛੰਤ ਹੀ ਰਚੇ ਹਨ ਪਰ ਪਹਿਲੇ ੧੭ ਬੰਦਾਂ ਦੇ ਛੰਤ ਵਿਚ ਆਪ ਨੇ ਲੋਕ ਕਾਵਿ ਰੂਪ ਬਾਰਹਮਾਹਾ ਤੇ ਛੰਤ ਕਾਵਿ-ਰੂਪ ਨੂੰ ਮਿਲਾ ਦਿਤਾ ਹੈ। ਬਾਰਹਮਾਹਾ ਵਿਯੋਗ ਸ਼ਿੰਗਾਰ ਦੀ ਰਚਨਾ ਹੁੰਦੀ ਹੈ ਅਤੇ ਛੰਤ ਸੰਜੋਗ ਸ਼ਿੰਗਾਰ ਦੀ; ਤੁਖਾਰ ਦਾ ਰੂਪ ਸਰਦੀ ਜਾਂ ਵਿਛੋੜੇ ਵਿਚ ਮੁਰਝਾਈ ਆਤਮਾ ਹੈ ਅਤੇ ਛੰਤ ਦਾ ਭਾਵ ਵਿਵਾਹ ਦਾ ਗੀਤ ਜਾਂ ਮਿਲਾਪ ਹੈ। ਬਾਰਹਮਾਹਾ ਦੀਆਂ ਪਹਿਲੀਆਂ ਚਾਰ ਪਉੜੀਆਂ ਵਿਚ "ਪ੍ਰਿਅ ਬਾਝੁ ਦੁਹੇਲੀ, ਕੋਇ ਨ ਬੇਲੀ, ਗੁਰਮੁਖਿ ਅੰਮ੍ਰਿਤ ਪੀਵਾਂ" ਦੀ ਭੂਮਿਕਾ ਦਿਤੀ ਹੈ ਅਤੇ ਦਸਿਆ ਹੈ ਕਿ ਜੀਵ-ਇਸਤ੍ਰੀ ਇਸ ਲਈ ਪ੍ਰਿਅ ਤੋਂ ਵਿਛੁੜੀ ਹੈ ਕਿ "ਰਚਨਾ ਰਾਚਿ ਰਹੇ ਨਿਰੰਕਾਰੀ" ਨਿਰੰਕਾਰ ਨੂੰ ਭੁਲਾ ਦਿਤਾ ਹੈ ਅਤੇ ਉਸ ਦੀ ਰਚਨਾ-ਮਾਇਆ ਨੂੰ ਅਪਣਾ ਲਇਆ ਹੈ। ਅਗਲੇ ੧੨ ਬੰਦਾਂ ਵਿਚ ਜੋ ਕਿ ਬਾਰਾਂ ਮਹੀਨਿਆਂ ਦੀ ਟੇਕ ਨਾਲ ਚਲਦੇ ਹਨ, ਵਿਛੋੜੇ ਦਾ ਦੁਖ ਬਿਆਨਿਆ ਹੈ ਅਤੇ ਮਿਲਾਪ ਦੀ ਯਾਚਨਾ ਕੀਤੀ ਹੈ :

ਸਾਵਣਿ, ਸਰਸ ਮਨਾ, ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ, ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀ ਆਵੈ, ਮਰੀਐ ਹਾਵੈ, ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ, ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ, ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ ਕੰਤੀ, ਪਿਰ ਕੈ ਅੰਕਿ ਸਮਾਵਏ ॥ ੯ ॥

ਹੌਲੀ ਹੌਲੀ ਗੁਰੂ ਕਿਰਪਾ ਨਾਲ, ਨਾਮ-ਭਗਤੀ ਨਾਲ, ਜੀਵ ਮਿਲਾਪ ਦੇ ਨੇੜੇ ਪੁਜਦਾ ਹੈ ਤੇ

ਫਲਗੁਨਿ ਮਨਿ ਰਹਸੀ, ਪ੍ਰੇਮ ਸੁਭਾਇਆ ॥
ਅਨਦਿਨੁ ਰਹਸੁ ਭਇਆ, ਆਪੁ ਗਵਾਇਆ ॥
ਮਨ ਮੋਹੁ ਚੁਕਾਇਆ, ਜਾ ਤਿਸੁ ਭਾਇਆ, ਕਰਿ ਕਿਰਪਾ ਘਰਿ ਆਓ ॥

ਫਿਰ ਸਦੀਵੀ ਮਿਲਾਪ ਹੁੰਦਾ ਹੈ ਤੇ ਸਦ-ਸੁਹਾਗ ਦੀ ਪਰਾਪਤੀ ਹੁੰਦੀ ਹੈ।

ਬੇਦਸ ਮਾਹ ਰੁਤੀ ਥਿਤੀ ਵਾਰ ਭਲੇ ॥
ਘੜੀ ਮੂਰਤ ਪਲ ਸਾਚੇ, ਆਏ ਸਹਜਿ ਮਿਲੇ ॥
ਪ੍ਰਭ ਮਿਲੇ ਪਿਆਰੇ, ਕਾਰਜ ਸਾਰੇ, ਕਰਤਾ ਸਭ ਬਿਧਿ ਜਾਣੈ ॥
ਜਿਨਿ ਸੀਗਾਰੀ ਤਿਸਹਿ ਪਿਆਰੀ, ਮੇਲੁ ਭਇਆ ਰੰਗੁ ਮਾਣੈ ॥
ਘਰਿ ਸੇਜ ਸੁਹਾਵੀ, ਜਾ ਪਿਰਿ ਰਾਵੀ, ਗੁਰਮੁਖਿ ਮਸਤਕਿ ਭਾਗੋ ॥
ਨਾਨਕ ਅਹਿਨਿਸਿ ਰਾਵੈ ਪ੍ਰੀਤਮੁ, ਹਰਿ ਵਰੁ ਥਿਰੁ ਸੋਹਾਗੋ ॥ ੧੭ ॥ ੧ ॥

ਪੰਜਾਬੀ ਕਵਿਤਾ ਵਿਚ ਅਜ ਤੀਕ ਇਤਨੀ ਰੋਮਾਂਟਿਕ ਹਾਵ ਭਾਵ ਵਿਚ ਇਤਨੀ ਵਿਸ਼ਾਲ ਤੇ ਵਿਸਤੀਰਤ ਚਿਤਰ ਸ਼ਾਲਾ ਵਾਲੀ, ਇਤਨੀ ਟੁੰਭਵੀਂ ਸ਼ਬਦਾਵਲੀ ਵਿਚ, ਕੁਦਰਤ-ਮਨੁਖ ਏਕਤਾ ਦੀ ਹੋਰ ਕੋਈ ਕਵਿਤਾ ਨਹੀਂ ਉਪਜੀ। ਪੰਜਾਬ ਦੀ ਹਰ ਮਹੀਨੇ ਨਾਲ ਬਦਲਦੀ ਰੁਤ ਦਾ ਸੂਖਮ ਚਿਤਰ ਦਿਤਾ ਹੈ, ਰੁਤਾਂ ਦੇ ਮਨੁਖੀ ਮਨ ਤੇ ਪ੍ਰਭਾਵ ਦਿਤੇ ਹਨ, ਅਤੇ ਅੰਤਰ ਆਤਮਾ ਦੀ ਅਮਿਟ ਭੁਖ ਨੂੰ ਸ਼ਬਦਾਂ, ਚਿਤਰਾਂ ਤੇ ਅਲੰਕਾਰਾਂ ਵਿਚ ਬੰਨ੍ਹਿਆ ਹੈ। 'ਇਹ ਬਾਣੀ ਗੁਰੂ ਨਾਨਕ ਸਾਹਿਬ ਦੀ ਅੰਤਮ ਰਚਨਾ ਹੈ, ਜੋ ਗੁਰੂ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਵੇਲੇ ਸ੍ਰੀ ਕਰਤਾਰ ਪੁਰ ਵਿਚ ਉਚਾਰਨ ਕੀਤੀ। ਵਾਹਿਗੁਰੂ ਵਲੋਂ ਸੱਦਾ ਆਉਣ ਵੇਲੇ ਇਉਂ ਮਹਿਸੂਸ ਕਰਦੇ ਹਨ ਜਿਵੇਂ ਪੇਕੇ ਘਰ ਰਹਿੰਦੀ ਇਸਤ੍ਰੀ ਆਪਣੇ ਪਤੀ ਨੂੰ ਮਿਲਣ ਜਾਣ ਲਈ ਤਿਆਰ ਹੁੰਦੀ ਹੈ (ਸ਼ਬਦਾਰਥ ੧੧੦੭)।

ਇਸ ਰਾਗ ਦੇ ਬਾਕੀ ਛੰਤਾਂ ਵਿਚ ਦਸਿਆ ਹੈ ਕਿ ਪਰਮਾਤਮਾ ਤੇ 'ਤਾਰਾ ਚੜਿਆ ਲੰਮਾ' ਦੀ ਤਰ੍ਹਾਂ ਸਪਸ਼ਟ ਹੈ ਪਰ ਫਿਰ ਵੀ ਦਿਸਦਾ ਨਹੀਂ ਹੈ ਕਿਉਂਕਿ ਜੀਵ ਇਸਤ੍ਰੀ ਉਮਰ ਦੇ ਚਾਰੇ ਪਹਰੇ (ਸਾਰਾ ਜੀਵਨ) ਮਾਇਆ ਤੇ ਮੋਹ ਵਿਚ 'ਨੀਂਦ ਵਿਆਪੀ' ਰਹਿੰਦੀ ਹੈ, 'ਭੋਲਾਵੜੇ ਭੁਲੀ' ਰਹਿੰਦੀ ਹੈ। ਅੰਤ ਤੇ ਪਰੇਰਨਾ ਦਿੰਦੇ ਹਨ 'ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ' ਤੇ ਗੁਰੂ ਦੀ ਓਟ ਲੈ:

ਏ ਮਨ ਮੇਰਿਆ ਬਿਨੁ ਪਉੜੀਆਂ ਮੰਦਰਿ ਕਿਉ ਚੜੈ ਰਾਮ ॥
ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ॥
ਪਾਰਿ ਸਾਜਨੁ, ਅਪਾਰੁ ਪ੍ਰੀਤਮੁ, ਗੁਰ ਸਬਦ ਸੁਰਤਿ ਲੰਘਾਵਏ ॥
ਮਿਲਿ ਸਾਧ ਸੰਗਤਿ ਕਰਹਿ ਰਲੀਆ, ਫਿਰਿ ਨ ਪਛੋਤਾਵਏ ॥
ਕਰਿ ਦਇਆ ਦਾਨੁ ਦਇਆਲ ਸਾਚਾ, ਹਰਿਨਾਮ ਸੰਗਤਿ ਪਾਵਓ ॥
ਨਾਨਕੁ ਪਇਅੰਪੈ ਸੁਣਹੁ ਪ੍ਰੀਤਮ, ਗੁਰ ਸਬਦਿ ਮਨੁ ਸਮਝਾਵਓ ॥

## (੧੫) ਰਾਗ ਭੈਰਉ

ਭੈਰਉ ਦੇ ਪਦਿਆਂ ਵਿਚ ਮਨ ਦੀ ਮਹਾਨਤਾ ਮੰਨੀ ਹੈ ਪਰ ਕਿਹਾ ਹੈ ਕਿ ਜੇ ਮਨ ਨੂੰ ਨਾਮ ਵਿਚ ਲਗਾ ਕੇ ਸਿਧੇ ਪਾਸੇ ਪਾ ਲਇਆ ਜਾਏ ਤਾਂ ਇਹ ਸਾਰੇ ਸੁਖਾਂ ਦਾ ਸਾਧਨ ਬਣ ਜਾਂਦਾ ਹੈ 'ਮਨੁ ਰਾਜਾ, ਮਨੁ ਮਨ ਤੇ ਮਾਨਿਆ, ਮਨਸਾ ਮਨਹਿ ਸਮਾਈ ॥' ਨਾਮ ਤੋਂ ਬਿਨਾ ਸਾਰਾ ਸੰਸਾਰ ਖੁਆਰ ਹੋ ਰਹਿਆ ਹੈ, ਜੀਵਨ ਅਜਾਈਂ ਜਾ ਰਹਿਆ ਹੈ।

'ਨਾਮ ਬਿਨਾ ਜਗੁ ਰੋਗਿ ਬਿਆਪਿਆ, ਦੁਬਿਧਾ ਡੁਬਿ ਡੁਬਿ ਮਰੀਐ ॥'
'ਨੈਨੀ ਧੁੰਧਿ ਕਰਨ ਭਏ ਬਹਰੇ, ਮਨਮੁਖਿ ਨਾਮੁ ਨ ਜਾਨੀ ॥'
'ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ, ਸਬਦ ਸੁਰਤਿ ਨਹੀ ਭਾਈ ॥'
'ਬਿਨੁ ਹਰਿਨਾਮ ਕੋ ਮੁਕਤਿ ਨ ਪਾਵਸਿ, ਡੂਬਿ ਮੁਏ ਬਿਨੁ ਪਾਨੀ ॥'

ਅਸਟਪਦੀ ਵਿਚ ਦਸਿਆ ਹੈ ਕਿ ਸਾਰਾ ਸੰਸਾਰ ਮਿਠੇ ਰਸਾਂ, ਕਰਮ ਕਾਂਡਾਂ, ਹਉਮੈ ਤੇ ਦੁਬਿਧਾ ਦੇ ਰੋਗਾਂ ਵਿਚ ਗ੍ਰਸਿਆ ਪਇਆ ਹੈ; ਅਰੋਗ ਗੁਰਮੁਖ ਹੈ।

'ਗੁਰਮੁਖਿ ਸਾਚਾ ਸਬਦਿ ਸਲਾਹੈ, ਮਨਿ ਸਾਚਾ ਤਿਸੁ ਰੋਗੁ ਗਇਆ ॥'

## (੧੬) ਰਾਗ ਬਸੰਤੁ

ਇਹ ਬਸੰਤ ਰੁਤ ਦੀ ਰੰਗੀਨੀਆਂ ਬਿਆਨਣ ਵਾਲਾ ਰਾਗ ਹੈ। ਗੁਰੂ ਜੀ ਨੇ ਇਹਨਾਂ ਪਦਿਆਂ ਵਿਚ ਦਸਿਆ ਹੈ ਕਿ ਮਨੁਖੀ ਮਨ ਤੇ ਨਾਮ ਕਰਕੇ ਸਦਾ ਬਸੰਤ ਰਹਿ ਸਕਦੀ ਹੈ:

ਮਾਹਾ ਮਾਹ ਮੁਮਾਰਖੀ, ਚੜਿਆ ਸਦਾ ਬਸੰਤੁ ॥
ਪਰਫੜੁ ਚਿਤ ਸਮਾਲਿ ਸੋਇ, ਸਦਾ ਸਦਾ ਗੋਬਿੰਦੁ ॥ ੧ ॥
ਭੋਲਿਆ ਹਉਮੈ ਸੁਰਤਿ ਵਿਸਾਰਿ ॥
ਹਉਮੈ ਮਾਰਿ ਬੀਚਾਰਿ ਮਨ, ਗੁਣ ਵਿਚਿ ਗੁਣੁ ਲੈ ਸਾਰਿ ॥ ੧ ॥ ਰਹਾਉ ॥
ਕਰਮ ਪੇਡੁ, ਸਾਖਾ ਹਰੀ, ਧਰਮੁ ਫੁਲੁ, ਫਲੁ ਗਿਆਨੁ ॥
ਪਤ ਪਰਾਪਤਿ, ਛਾਵ ਘਣੀ, ਚੂਕਾ ਮਨ ਅਭਿਮਾਨੁ ॥

ਅਸ਼ਟਪਦੀਆਂ ਵਿਚ "ਜਗੁ ਕਊਆ, ਨਾਮੁ ਨਹੀ ਚੀਤਿ" ਦਾ ਵਿਸ਼ਾ ਵਿਸਥਾਰਿਆ ਹੈ। ਮਨ ਮਾਇਆ ਵਿਚ ਭੁਲਾ ਫਿਰਦਾ ਹੈ, ਹਉਮੈ ਪੈਖੜੁ ਸਭ ਨੂੰ ਪਇਆ ਹੋਇਆ ਹੈ; ਦੁਬਿਧਾ ਦੁਰਮਤਿ ਦੇ ਰੋਗਾਂ ਵਿਚ ਲੋਕੀ ਅੰਨ੍ਹੇ ਹਨ ਅਤੇ ਸਰਬਵਿਆਪੀ ਪਾਰਬ੍ਰਹਮ ਨੂੰ ਪਛਾਣ ਨਹੀਂ ਸਕਦੇ। ਨਾਮ ਤੋਂ ਵਿਹੂਨ ਕਰਕੇ ਸਮਾਜ ਵਿਚ ਇਹ ਗਿਰਾਵਟ ਆ ਗਈ ਹੈ:

ਆਦਿ ਪੁਰਖ ਕਉ ਅਲਹੁ ਕਹੀਐ, ਸੇਖਾਂ ਆਈ ਵਾਰੀ ॥
ਦੇਵਲ ਦੇਵਤਿਆ ਕਰੁ ਲਾਗਾ, ਐਸੀ ਕੀਰਤਿ ਚਾਲੀ ॥

ਕੂਜਾ ਬਾਂਗ ਨਿਵਾਜ ਮੁਸਲਾ, ਨੀਲ ਰੂਪ ਬਨਵਾਰੀ ॥
ਘਰਿ ਘਰਿ ਮੀਆ ਸਭਨਾ ਜੀਆ, ਬੋਲੀ ਅਵਰ ਤੁਮਾਰੀ ॥
ਸੋ ਨਾਮ ਤੋਂ ਬਿਨਾਂ ਬਸੰਤ ਕਿਥੇ ?

## (੧੭) ਰਾਗ ਸਾਰੰਗ

ਸਾਰੰਗ ਪ੍ਰਭੂ ਪਿਆਸ ਦਾ ਰਾਗ ਹੈ। ਇਹਨਾਂ ਪਦਿਆ ਵਿਚ 'ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ' ਸੁਝਾਇਆ ਹੈ ਪਰ 'ਕੁਚਿਲ ਕਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ'। ਜੇ ਨੀਚ ਵਿਸਰ੍ਹੀ ਨਾਮ ਵਿਚ ਲਗੇ ਤਾਂ 'ਹਰਿ ਕੈ ਨਾਮ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ'।

ਅਸਟਪਦੀਆਂ ਵਿਚ ਹਰੀਨਾਮ ਦੀ ਪਿਆਸ ਨੂੰ ਸਪਸ਼ਟ ਕੀਤਾ ਹੈ 'ਹਰਿ ਕੀ ਪਿਆਸ, ਪਿਆਸੀ ਕਾਮਨਿ, ਦੇਖਉ ਰੈਨਿ ਸਬਾਈ' ਤੇ 'ਹਰਿ ਬਿਨੁ ਕਿਉ ਧੀਰੈ ਮਨੁ ਮੇਰਾ' ਇਹ ਪਿਆਸ ਨਾਮ ਅੰਮ੍ਰਿਤ ਨਾਲ ਮਿਟਦੀ ਹੈ।

ਸੁਧ ਰਸ ਨਾਮੁ ਮਹਾ ਰਸੁ ਮੀਠਾ, ਨਿਜ ਘਰਿ ਤਤੁ ਗੁਸਾਂਈ ॥
ਤਹ ਹੀ ਮਨੁ ਜਹ ਹੀ ਤੈ ਰਾਖਿਆ, ਐਸੀ ਗੁਰਮਤਿ ਪਾਈ ॥

ਸਾਰੰਗ ਦੀ ਵਾਰ ਮਹਲੇ ਚੌਥੇ ਦੀ ਰਚਨਾ ਹੈ ਪਰ ਇਸ ਵਿਚ ਗੁਰੂ ਨਾਨਕ ਸਾਹਿਬ ਦੇ ੩੪ ਸਲੋਕ ਸ਼ਾਮਲ ਹਨ। ਇਹਨਾਂ ਸਲੋਕਾਂ ਵਿਚ ਕਲਜੁਗ ਦੇ ਜੀਵਾਂ ਦੀ ਹਾਲਤ ਦਸੀ ਹੈ :—

ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ ॥
ਕੂੜੁ ਬੋਲਿ ਬੋਲਿ ਭਉਕਣਾ, ਚੂਕਾ ਧਰਮੁ ਬੀਚਾਰੁ ॥
ਜਿਨ ਜੀਵੰਦਿਆ ਪਤਿ ਨਹੀ, ਮੁਇਆ ਮੰਦੀ ਸੋਇ ॥
ਲਿਖਿਆ ਹੋਵੈ ਨਾਨਕਾ, ਕਰਤਾ ਕਰੇ ਸੁ ਹੋਇ ॥ ੧ ॥
ਰੰਨਾ ਹੋਈਆ ਬੋਧੀਆ, ਪੁਰਸ ਹੋਏ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ, ਖਾਣਾ ਖਾਜੁ ਅਹਾਜੁ ॥
ਸਰਮੁ ਗਇਆ ਘਰਿ ਆਪਣੈ, ਪਤਿ ਉਠਿ ਚਲੀ ਨਾਲਿ ॥
ਨਾਨਕ ਸਚਾ ਏਕੁ ਹੈ, ਅਉਰੁ ਨ ਸਚਾ ਭਾਲਿ ॥ ੨ ॥

ਇਸ ਦਸ਼ਾ ਦਾ ਇਲਾਜ ਹੈ 'ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ'। ਇਹ ਜਾਚ ਨਾਮ ਵਿਚੋਂ ਆਉਣੀ ਹੈ ਕਿਉਂਕਿ 'ਨਾਮ ਬਿਹੂਣ ਮੁਕਤਿ ਕਿਉ ਹੋਇ'।

## (੧੮) ਰਾਗ ਮਲਾਰ

ਮਲਾਰ ਬਰਖਾ ਰੁਤ ਦਾ ਰਾਗ ਹੈ। ਇਹਨਾਂ ਪਦਿਆਂ ਵਿਚ ਗੁਰੂ ਨਾਨਕ ਸਾਹਿਬ

ਹੈ 'ਨਾਨਕ ਰੁਤਿ ਸੁਹਾਵੀ ਸਾਈ, ਬਿਨੁ ਨਾਵੈ ਰੁਤਿ ਕੇਹੀ' ਦੇ ਸਿਧਾਂਤ ਨੂੰ ਦਰਸਾਇਆ ਹੈ ਕਿ ਜਿੰਨੇ ਚਿਰ ਤੀਕ ਹਿਰਦੇ ਵਿਚ ਨਾਮ ਨਹੀਂ ਹੈ, ਮਨੁਖ ਹਰ ਰੁਤ ਵਿਚ ਦੁਖੀ ਰਹੇਗਾ ਕਿਉਂਕਿ 'ਦੁਖੁ ਵੇਛੋੜਾ ਇਕ ਦੁਖੁ ਭੁਖ' ਦੁਖ ਵਿਛੋੜੇ ਕਰਕੇ ਹੈ। ਮਨੁਖ ਨੂੰ ਗੁਰੂ ਦੀ ਕਿਰਪਾ ਨਾਲ ਨਾਮ ਦੁਆਰਾ ਸੁਖ ਮਿਲਦਾ ਹੈ :—

ਬਰਸੁ ਘਨਾ ਮੇਰਾ ਮਨੁ ਭੀਨਾ ॥
ਅੰਮ੍ਰਿਤ ਬੂੰਦ ਸੁਹਾਨੀ, ਹੀਅਰੈ, ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥
ਸਹਜਿ ਸੁਖੀ ਵਰਕਾਮਣਿ ਪਿਆਰੀ; ਜਿਸੁ ਗੁਰਬਚਨੀ ਮਨੁ ਮਾਨਿਆ ॥
ਹਰਿ ਵਰਿ ਨਾਰਿ ਭਈ ਸੋਹਾਗਣਿ, ਮਨਿ ਤਨਿ ਪ੍ਰੇਮੁ ਸੁਖਾਨਿਆ ॥
ਅਵਗਣ ਤਿਆਗਿ ਭਈ ਬੈਰਾਗਨਿ, ਅਸਥਿਰੁ ਵਰੁ ਸੋਹਾਗੁ ਹਰੀ ॥
ਸੋਗ ਵਿਜੋਗ ਤਿਸੁ ਕਦੇ ਨ ਵਿਆਪੈ, ਹਰਿ ਪ੍ਰਭਿ ਅਪਣੀ ਕਿਰਪਾ ਕਰੀ ॥

ਅਸ਼ਟਪਦੀਆਂ ਵਿਚ ਮਨੁਖ ਦੀ ਆਤਮਕ ਪਿਆਸ ਦਸੀ ਹੈ ਕਿ 'ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ, ਗੁਰ ਭਾਵੈ ਪ੍ਰਿਉ ਪਾਈ' ਤੇ 'ਜੇਤੀ ਹੈ ਤੇਤੀ ਤੁਧੁ ਜਾਚੈ' ਪਰ 'ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ' ਤੇ 'ਤ੍ਰਿਸਨਾ ਸਬਦਿ ਬੁਝਾਈ'। ਬਾਣੀ ਦਾ ਮੀਂਹ ਵਸਦਾ ਹੈ, ਜੋ ਪੀਂਦਾ ਹੈ, ਉਹ ਸ਼ਾਂਤ ਹੁੰਦਾ ਹੈ।

ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥
ਜਿਨਿ ਪੀਤੀ ਤਿਸੁ ਮੋਖ ਦੁਆਰ ॥

ਵਾਰ ਮਲਾਰ ਗੁਰੂ ਨਾਨਕ ਸਾਹਿਬ ਦੀ ਰਚਨਾ ਹੈ ਜਿਸ ਵਿਚ ਆਪ ਨੇ ਪਰਮਾਤਮਾ ਤੇ ਉਸ ਦੀ ਸ੍ਰਿਸ਼ਟੀ ਦਾ ਸਬੰਧ ਦਰਸਾਇਆ ਹੈ, ਸਤਿਗੁਰੂ ਦੀ ਮਹਾਨਤਾ ਦਸੀ ਅਤੇ ਨਾਮ ਭਗਤੀ ਕਲਿਆਨ ਦਾ ਮਾਰਗ ਦਰਸਾਇਆ ਹੈ।

ਆਪੀ ਨੈ ਆਪੁ ਸਾਜਿ ਆਪੁ ਪਛਾਣਿਆ ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥
ਵਿਣੁ ਥੰਮਾ ਗਗਨੁ ਰਹਾਇ ਸਬਦੁ ਨੀਸਾਣਿਆ ॥
ਸੂਰਜੁ ਚੰਦੁ ਉਪਾਇ, ਜੋਤਿ ਸਮਾਣਿਆ ॥

ਦ੍ਵੈਤ ਵੀ ਪਰਮਾਤਮਾ ਨੇ ਆਪ ਹੀ ਉਤਪੰਨ ਕੀਤੀ ਹੈ :—

ਦੋਵੈ ਤਰਫਾ ਉਪਾਇ ਇਕੁ ਵਰਤਿਆ ॥
ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ ॥
ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ ॥
ਮਨਮੁਖ ਕਚੇ ਕੂੜਿਆਰ ਤਿਨੀ ਨਿਹਚਉ ਦਰਗਹ ਹਾਰਿਆ ॥

ਮਨੁਖ ਦੁਬਿਧਾ ਤੇ ਹਉਮੈ ਵਿਚ ਫਸ ਕੇ ਪਰਮਾਤਮਾ ਤੋਂ ਵਿਛੜ ਜਾਂਦਾ ਹੈ ਤੇ ਖੁਆਰ ਹੁੰਦਾ ਹੈ; ਇਹ ਵੀ ਹੁਕਮ ਹੈ।

ਆਪੇ ਜਗਤੁ ਉਪਾਇ ਕੈ, ਗੁਣ ਅਉਗਣ ਕਰੇ ਬੀਚਾਰੁ ॥
ਤ੍ਰੈ ਗੁਣ ਸਰਬ ਜੰਜਾਲੁ ਹੈ, ਨਾਮਿ ਨ ਧਰੈ ਪਿਆਰੁ ॥
ਗੁਣ ਛੋਡਿ ਅਵਗਣ ਕਮਾਵਦੇ, ਦਰਗਹ ਹੋਹਿ ਖੁਆਰੁ ॥

ਗੁਰੂ ਤੋਂ ਬਿਨਾ ਮਨੁਖ ਦੀ ਕਲਿਆਨ ਨਹੀਂ ਹੈ :—

ਸਚਾ ਸਤਿਗੁਰ ਸੇਵਿ ਸਚੁ ਸਮਾਲਿਆ ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥
ਪੋਹਿ ਨ ਸਕੈ ਜਮ ਕਾਲੁ, ਸਚਾ ਰਖਵਾਲਿਆ ॥
ਗੁਰ ਸਾਖੀ ਜੋਤਿ ਜਗਾਇ, ਦੀਵਾ ਬਾਲਿਆ ॥

ਇਸ ਵਾਰ ਵਿਚ ਬਹੁਤੇ ਸਲੋਕ ਗੁਰੂ ਅਮਰਦਾਸ ਜੀ ਦੀ ਰਚਨਾ ਹਨ ਜੋ ਮਲਾਹ (ਮੀਂਹ) ਤੇ ਬਬੀਹੇ ਦੇ ਸਬੰਧ ਨੂੰ ਪ੍ਰਗਟ ਕਰਦੇ ਹਨ—ਮਲਾਰ ਗੁਰੂ ਦੀ ਬਖਸ਼ਸ਼ ਦਾ ਚਿੰਨ੍ਹ ਹੈ ਅਤੇ ਬਬੀਹਾ ਸਿਖ ਦਾ। ਗੁਰੂ ਨਾਨਕ ਸਾਹਿਬ ਦੇ 'ਮਾਸ' ਬਾਰੇ ਦੋ ਸਲੋਕ ਵਿਸ਼ੇਸ਼ ਧਿਆਨ ਦੇ ਹਕਦਾਰ ਹਨ ਜੋ ਕਿ ਕਾਵਿਕ ਦਲੀਲਬਾਜ਼ੀ, ਕਾਵਿਕ ਨਿਆਂ ਤੇ ਕਾਵਿਕ ਵਾਦ ਵਿਵਾਦ ਦੇ ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਉਤਮ ਨਮੂਨੇ ਹਨ। ਮਾਸ ਕੀ ਹੈ ਤੇ ਇਸ ਦੀ ਵਰਤੋਂ ਕੀ ਹੈ ?

ਪਹਿਲਾਂ ਮਾਸਹੁ ਨਿੰਮਿਆ, ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸੁ ਮੁਹਿ ਮਿਲਿਆ, ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ, ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ, ਜੀਭ ਮਾਸੈ ਕੀ, ਮਾਸੈ ਅੰਦਰਿ ਸਾਸੁ ॥
ਵਡਾ ਹੋਆ ਵੀਆਹਿਆ, ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਊਪਜੈ, ਮਾਸਹੁ ਸਭੋ ਸਾਕੁ ॥
... ... ... ...
ਪਾਂਡੇ ਤੂ ਜਾਣੈ ਹੀ ਨਾਹੀ, ਕਿਥਹੁ ਮਾਸੁ ਉਪੰਨਾ ॥
ਤੋਇਅਹੁ ਅੰਨੁ ਕਮਾਦੁ ਕਪਾਹਾ, ਤੋਇਅਹੁ ਤ੍ਰਿਭਵਣੁ ਗੰਨਾ ॥
... ... ... ...

ਤੋਇਅਹੁ ਭਾਵ ਪਾਣੀ ਤੋਂ।

## (੧੯) ਰਾਗ ਪਰਭਾਤੀ

ਇਹ ਪਰਭਾਤ ਸਮੇਂ ਦਾ ਰਾਗ ਹੈ ; ਇਸ ਲਈ ਇਸ ਦੀ ਸ਼ਬਦਾਵਲੀ ਵਿਚ

ਵਿਸ਼ੇਸ਼ ਸਬਦ ਪਰਕਾਸ਼, ਗਿਆਨ, ਚਾਨਣ, ਸੂਰਜ ਕਿਰਨ, ਮਤਿ, ਬੁਧ, ਵਿਬੇਕ ਆਦਿ ਹਨ। ਇਹਨਾਂ ਪਦਿਆਂ ਦਾ ਮਜ਼ਮੂਨ ਹੈ 'ਨਾਇ ਤੇਰੈ ਤਰਣਾ, ਨਾਇ ਪਤਿ ਪੂਜਾ ॥ ਨਾਉ ਤੇਰਾ ਗਹਣਾ ਮਤਿ ਮਕਸੂਦੁ'। ਇਹ ਨਾਮ ਭਗਤੀ ਹੀ ਸਾਰੇ ਧਰਮ ਗ੍ਰੰਥਾਂ ਦਾ ਸਾਰ ਹੈ :

ਗੁਰਪਰਸਾਦੀ ਵਿਦਿਆ ਵੀਚਾਰੈ, ਪੜਿ ਪੜਿ ਪਾਵੈ ਮਾਨੁ ॥
ਆਪਾ ਮਧੇ ਆਪੁ ਪਰਗਾਸਿਆ, ਪਾਇਆ ਅੰਮ੍ਰਿਤ ਨਾਮੁ ॥ ੧ ॥

ਨਾਮ ਬਿਨਾਂ ਆਚਾਰ ਨਹੀਂ ਤੇ ਆਚਾਰ ਬਿਨਾਂ ਮਨੁਖ ਨਹੀਂ :

ਭੂਲ ਚੂਕ ਤੇਰੈ ਦਰਬਾਰਿ ॥
ਨਾਮ ਬਿਨਾ ਕੈਸੇ ਆਚਾਰ ॥

ਅਸ਼ਟਪਦੀਆਂ ਵਿਚ 'ਦੁਬਿਧਾ ਬਉਰੀ ਮਨੁ ਬਉਰਾਇਆ' ਦਸ ਕੇ ਇਸ ਦਾ ਇਲਾਜ ਮਾਇਆ ਤੋਂ ਉਪਰ ਉਠ ਕੇ 'ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ' ਤੀਕ ਪੁਜਣਾ ਹੈ। ਗੁਰ ਸੇਵਾ ਹੀ ਮਨੁਖੀ ਮਨ ਨੂੰ ਠੀਕ ਰਸਤਾ ਦਿੰਦੀ ਹੈ :

ਜਿਉ ਮਨ ਦੇਖਹਿ ਪਰਮਨੁ ਤੈਸਾ ॥ ਜੈਸੀ ਮਨਸਾ ਤੈਸੀ ਦਸਾ ॥
ਜੈਸਾ ਕਰਮੁ ਤੈਸੀ ਲਿਵ ਲਾਵੈ ॥ ਸਤਿਗੁਰ ਪੂਛਿ ਸਹਜ ਘਰੁ ਪਾਵੈ ॥

ਅਸ਼ਟਪਦੀ ਨੰ: ੪ ਵਿਚ ਮਿਥਿਹਾਸਕ ਕਥਾਵਾਂ ਦੇ ਹਵਾਲੇ ਦੇ ਕੇ ਇਹ ਸਿਧਾਂਤ ਪ੍ਰਗਟ ਕੀਤਾ ਹੈ ਕਿ ਨਾਮ ਤੇ ਗੁਰੂ ਤੋਂ ਬਿਨਾਂ ਸਾਰਾ ਸੰਸਾਰ ਭੁਲਾ ਹੋਇਆ ਹੈ।

ਭੂਲਣ ਵਿਚਿ ਕੀਆ ਸਭੁ ਕੋਈ, ਕਰਤਾ ਆਪਿ ਨ ਭੂਲੈ ॥
ਨਾਨਕ ਸਚਿ ਨਾਮਿ ਨਿਸਤਾਰਾ, ਕੋ ਗੁਰਪਰਸਾਦਿ ਅਘੁਲੈ ॥

## ਸਲੋਕ ਸਹਸਕ੍ਰਿਤੀ ਮਹਲਾ ੧

ਸ੍ਰੀ ਗੁਰੂ ਗ੍ਰੰਥ ਸਾਹਿਬ (ਪੰਨਾ ੧੩੫੩) ਵਿਚ ਗੁਰੂ ਨਾਨਕ ਸਾਹਿਬ ਦੇ ਹੇਠ ਦਿਤੇ ਚਾਰ ਸਹਸਕ੍ਰਿਤੀ ਸਲੋਕ ਦਰਜ ਹਨ। 'ਪੁਰਾਣੇ ਜ਼ਮਾਨੇ ਵਿਚ ਪ੍ਰਾਕ੍ਰਿਤ ਦੇ ਮੁਕਾਬਲੇ ਵਿਚ ਇਕ ਬਨਾਉਟੀ ਜਹੀ ਬੋਲੀ ਪਰਚਲਤ ਸੀ ਜਿਸ ਨੂੰ 'ਗਾਥਾ' ਜਾਂ 'ਸਹਸਕ੍ਰਿਤੀ' ਕਹਿੰਦੇ ਸਨ। ਇਹ ਸਾਧਾਂ ਸੰਤਾਂ ਦੇ ਡੇਰਿਆਂ ਉਤੇ ਸਾਰੇ ਹਿੰਦ ਵਿਚ ਸਮਝੀ ਜਾਂਦੀ ਸੀ। ਇਹ ਵਖੋ ਵਖਰੇ ਸੂਬਿਆਂ ਦੀਆਂ ਬੋਲੀਆਂ ਦੇ ਵਿਆਕਰਣਿਕ ਵਖੇਵਿਆਂ ਤੋਂ ਆਜ਼ਾਦ ਹੁੰਦੀ ਸੀ, (ਸ਼ਬਦਾਰਥ, ੧੩੫੩)। ਜਿਵੇਂ ਗੁਰੂ ਨਾਨਕ ਸਾਹਿਬ ਦੇ 'ਯਕ ਅਰਜ਼ ਗੁਫਤਮ' ਤਿਲੰਗ ਰਾਗ ਦੇ ਸ਼ਬਦ ਵਿਚ ਫ਼ਾਰਸੀ ਦਾ ਇਕ ਸਰੂਪ ਦਿਤਾ ਹੈ, ਤਿਵੇਂ ਸਹਸਕ੍ਰਿਤੀ ਸਲੋਕਾਂ ਦਾ ਪਿੰਡਾ ਸੰਸਕ੍ਰਿਤ ਵਰਗਾ ਹੈ। ਇਹਨਾਂ ਸਲੋਕਾਂ ਦਾ ਮੁਖ ਵਿਚਾਰ ਨਿਸਚੇ ਨਾਲ ਗੁਰੂ ਦੁਆਰਾ ਪ੍ਰਭੂ ਧਿਆਨ ਵਿਚ ਲਗਣਾ ਹੈ—ਇਹੋ ਸਾਰੀ ਮਨੁਖਤਾ ਦਾ ਪਰਮ ਧਰਮ ਹੈ ; ਪਾਖੰਡ ਨਿਸਫਲ ਹੈ।

ਪੜ੍ਹਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥
ਕਹੁ ਨਾਨਕ ਨਿਸਚੌ ਧ੍ਯਾਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥ ੧ ॥
ਨਿਹਫਲੰਤਸ੍ਯ ਜਨਮਸ੍ਯ ਜਾਵਦ ਬ੍ਰਹਮ ਨ ਬਿਦੰਤੇ ॥
ਸਾਗਰੰ ਸੰਸਾਰਸ੍ਯ ਗੁਰਪਰਸਾਦੀ ਤਰਹਿ ਕੇ ॥
ਕਰਣ ਕਾਰਣ ਸਮਰਥੁ ਹੈ, ਕਹੁ ਨਾਨਕ ਬੀਚਾਰਿ ॥
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥ ੨ ॥
ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਤ ਬ੍ਰਾਹਮਣਹ ॥
ਖ੍ਯਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਤ ਏਕ ਸਬਦੰ, ਜੇ ਕੋ ਜਾਨਸਿ ਭੇਉ ॥
ਨਾਨਕ ਤਾ ਕੋ ਦਾਸੁ ਹੈ, ਸੋਈ ਨਿਰੰਜਨ ਦੇਉ ॥ ੩ ॥
ਏਕ ਕ੍ਰਿਸਨੰ ਤ ਸਰਬ ਦੇਵਾ, ਦੇਵ ਦੇਵਾ ਤ ਆਤਮਹ ॥
ਆਤਮੰ ਸ੍ਰੀ ਬਾਸੁਦੇਵਸ੍ਯ ਜੇ ਕੋਈ ਜਾਨਸਿ ਭੇਵ ॥
ਨਾਨਕ ਤਾ ਕੋ ਦਾਸੁ ਹੈ, ਸੋਈ ਨਿਰੰਜਨ ਦੇਵ ॥ ੪ ॥

ਗੁਰੂ ਅਰਜਨ ਸਾਹਿਬ ਨੇ ਇਸੇ ਰੂਪ ਦੀ ਬੋਲੀ ਵਿਚ ੬੭ ਸਲੋਕ ਰਚੇ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹਨ ।

## ਸਲੋਕ ਵਾਰਾਂ ਤੇ ਵਧੀਕ ਮਹਲਾ ੧

ਇਸ ਸਿਰਲੇਖ ਥਲੇ ਗੁਰੂ ਨਾਨਕ ਸਾਹਿਬ ਦੇ ੩੨ ਉਹ ਸਲੋਕ ਦਰਜ ਹਨ ਜੋ ਰਾਗਾਂ ਵਿਚ ਦਿਤੀਆਂ ਵਾਰਾਂ ਵਿਚ ਨਹੀਂ ਸਮਾ ਸਕੇ । ਹੋਰ ਗੁਰੂ ਸਾਹਿਬਾਨ ਦੇ ਵੀ ਸਲੋਕ ਇਸੇ ਸਿਰਲੇਖ ਥਲੇ ਦਰਜ ਹਨ । ਇਸ ਸਿਰਲੇਖ ਤੋਂ ਵੀ ਸਿਧ ਹੁੰਦਾ ਹੈ ਕਿ ਸਲੋਕ ਵਾਰਾਂ ਦੀਆਂ ਪਉੜੀਆਂ ਨਾਲ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ, ਗੁਰੂ ਅਰਜਨ ਸਾਹਿਬ ਨੇ ਲਗਾਏ ਹਨ, ਜੋ ਸਲੋਕ ਵਾਰਾਂ ਵਿਚ ਨਹੀਂ ਸਮੋ ਸਕੇ, ਉਹ ਇਥੇ ਦੇ ਦਿਤੇ ਗਏ ਹਨ ।

ਗੁਰੂ ਨਾਨਕ ਸਾਹਿਬ ਦੇ ਇਹ ਸਲੋਕ ਕਾਵਿ-ਚਿਤਰਾਂ ਦੇ ਬੜੇ ਉਤਮ ਨਮੂਨੇ ਹਨ । ਬੋਲੀ ਵਿਚ ਲਹਿੰਦੀ ਦਾ ਰੰਗ ਵਧ ਹੈ । ਖਿਆਲਾਂ ਦੀ ਕੋਮਲਤਾ, ਸੰਕੋਚ ਤੇ ਭਾਵਪੂਰਤਾ ਵਿਚ ਵੀ ਇਹ ਸਲੋਕ ਅਨੂਪਮ ਹਨ । ਗੁਰੂ ਸਾਹਿਬ ਦੇ ਇਹਨਾਂ ਸਲੋਕਾਂ ਦਾ ਕਾਵਿਕ ਪਧਰ ਫਰੀਦ ਦੇ ਸਲੋਕਾਂ ਵਾਲਾ ਹੈ । ਕਾਵਿ-ਚਿਤਰਾਂ ਕਰ ਕੇ ਫਰੀਦ ਜੀ ਦੇ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ

ਵਿਚ ਸਰਵ ਸ੍ਰੇਸ਼ਟ ਹਨ।

ਚੇਤੰਨ ਤੌਰ ਤੇ ਇਹਨਾਂ ਸਲੋਕਾਂ ਵਿਚ ਵਿਚਾਰ ਦੀ ਕੜੀ ਨਹੀਂ ਰਖੀ ਗਈ ਪਰ ਜੋ ਵਾਈਰੂ ਮੰਡਲ ਗੁਰੂ ਸਾਹਿਬ ਦੀ ਸਾਰੀ ਰਚਨਾ ਦਾ ਹੈ, ਇਥੇ ਵੀ ਉਹ ਹੀ ਹੈ; ਨਾਮ-ਭਗਤੀ ਤੇ ਗੁਰੂ-ਭਗਤੀ ਦੇ ਵਿਚਾਰ ਪਰਧਾਨ ਹਨ; ਹਉਮੈ ਤੇ ਮੋਹ ਦਾ ਖੰਡਨ ਹੈ।

ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥
ਸਸੁੜਿ ਸੁਹੀਆ ਕਿਵ ਕਰੀ, ਨਿਵਣੁ ਨ ਜਾਇ ਥਣੀ ॥
ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ॥
ਸੇ ਭੀ ਢਹਦੇ ਡਿਠੁ ਮੈ, ਮੁੰਧ ਨ ਗਰਬੁ ਥਣੀ ॥ ੧ ॥
ਸੁਣਿ ਮੁੰਧੇ ਹਰਣਾਖੀਏ, ਗੂੜਾ ਵੈਣੁ ਅਪਾਰੁ ॥
ਪਹਿਲਾ ਵਸਤੁ ਸਿਞਾਣਿ ਕੈ, ਤਾ ਕੀਚੈ ਵਾਪਾਰੁ ॥ ੨ ॥
... ... ... ...

ਮਨਹੁ ਜਿ ਅੰਧੇ ਘੂਪ, ਕਹਿਆ ਬਿਰਦੁ ਨ ਜਾਣਨੀ ॥
ਮਨਿ ਅੰਧੈ ਊਂਧੈ ਕਵਲ, ਦਿਸਨਿ ਖਰੇ ਕਰੂਪ ॥
ਇਕਿ ਕਹਿ ਜਾਣਨਿ ਕਹਿਆ ਬੁਝਨਿ, ਤੇ ਨਰ ਸੁਘੜ ਸਰੂਪ ॥
ਇਕਨਾ ਨਾਦੁ ਨ ਬੇਦੁ ਨ ਗੀਅ ਰਸੁ, ਰਸੁ ਕਸੁ ਨ ਜਾਣੰਤਿ ॥
ਇਕਨਾ ਸਿਧਿ ਨ ਬੁਧਿ ਨ ਅਕਲਿ ਸਰ, ਅਖਰ ਕਾ ਭੇਉ ਨ ਲਹੰਤਿ ॥
ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥ ੧੫ ॥

ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥
ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ, ਨਾਨਕ ਮੈ ਤਨਿ ਭੰਗੁ ॥
ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥
ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥ ੩੦ ॥

ਰਜਿ ਨ ਕੋਈ ਜੀਵਿਆ, ਪਹੁਚਿ ਨ ਚਲਿਆ ਕੋਇ ॥
ਗਿਆਨੀ ਜੀਵੈ ਸਦਾ ਸਦਾ, ਸੁਰਤੀ ਹੀ ਪਤਿ ਹੋਇ ॥
ਸਰਫੈ ਸਰਫੈ ਸਦਾ ਸਦਾ, ਏਵੈ ਗਈ ਵਿਹਾਇ ॥
ਨਾਨਕ ਕਿਸਨੋ ਆਖੀਐ, ਵਿਣੁ ਪੁਛਿਆ ਹੀ ਲੈ ਜਾਇ ॥ ੩੧ ॥

ਪੂਰੇ ਕਾ ਕੀਆ ਸਭ ਕਿਛੁ ਪੂਰਾ, ਘਟਿ ਵਧਿ ਕਿਛੁ ਨਾਹੀ ॥
ਨਾਨਕ ਗੁਰਮੁਖਿ ਐਸਾ ਜਾਣੈ, ਪੂਰੇ ਮਾਂਹਿ ਸਮਾਂਹੀ ॥ ੩੩ ॥

## ੫. ਵਿਸ਼ੇਸ਼ ਵਿਚਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਗੁਰੂ ਸਾਹਿਬਾਨ ਵਿਚਾਰਧਾਰਾ ਅਤੇ ਕਾਵਿ-ਕਲਾ ਸਿਧਾਂਤਾਂ ਤੇ ਰੂਪਾਂ ਕਰਕੇ ਗੁਰੂ ਨਾਨਕ ਸਾਹਿਬ ਦੇ ਕਾਵਿ-ਸਕੂਲ ਦੇ ਪ੍ਰਤਿਨਿਧ ਹਨ ਅਤੇ ਆਪਣੀ ਆਪਣੀ ਸ਼ੈਲੀ ਵਿਚ ਆਪ ਦੇ ਹੀ ਵਿਚਾਰਾਂ ਤੇ ਕਲਾ ਸਿਧਾਂਤਾਂ ਦੇ ਅਨੁਸਾਰੀ ਹਨ। ਇਸ ਲਈ ਇਥੇ ਗੁਰੂ ਨਾਨਕ ਵਿਚਾਰਧਾਰਾ ਨੂੰ ਕੁਝ ਵਿਸਥਾਰ ਨਾਲ ਸਮਝਣ ਦਾ ਉਪਰਾਲਾ ਕਰਦੇ ਹਨ। ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਵਿਚ ਇਹ ਪਰਵਿਰਤੀਆਂ ਕੰਮ ਕਰਦੀਆਂ ਜਾਪਦੀਆਂ ਹਨ।

### ੧. ਦੇਸ਼ ਦਰਦ

ਗੁਰੂ ਨਾਨਕ ਸਾਹਿਬ ਭਗਤ ਸਨ, ਪਰ ਭਗਤੀ ਤੇ ਆਪ ਕੋਨੇ ਬੈਠ ਕੇ ਵੀ ਕਰ ਸਕਦੇ ਸਨ। ਭਗਤ ਲਈ ਜ਼ਰੂਰੀ ਨਹੀਂ ਕਿ ਉਹ ਕਾਵਿ ਰਚਨਾ ਕਰੇ ਅਤੇ ਉਸ ਦਾ ਕੀਰਤਨ ਦੁਆਰਾ ਦੂਜਿਆਂ ਦੇ ਉਧਾਰ ਲਈ ਪਰਚਾਰ ਕਰੇ। ਜਿਸ ਚੀਜ਼ ਨੇ ਆਪ ਨੂੰ ਕਵਿਤਾ ਲਿਖਣ ਤੇ ਮਜਬੂਰ ਕੀਤਾ, ਉਹ ਦੇਸ਼ ਦਰਦ ਸੀ। ਆਪ ਨੇ ਆਪਣੇ ਸਮਾਜ, ਕੌਮ ਤੇ ਦੇਸ਼ ਦੀ ਦਸ਼ਾ ਨੂੰ ਅਨੇਕ ਪੱਖਾਂ ਤੋਂ ਵੇਖਿਆ। ਆਪ ਨੂੰ ਨਿਰਾਸਤਾ ਹੋਈ, ਆਪ ਦੇਸ਼ ਕੌਮ ਦੀ ਸਮਾਜਕ, ਸਦਾਚਾਰਕ, ਰਾਜਸੀ, ਧਾਰਮਕ ਦਸ਼ਾ ਤੋਂ ਅਸੰਤੁਸ਼ਟ ਸਨ। ਆਪ ਨੇ ਭਾਰੀ ਇਨਕਲਾਬ ਦੀ ਲੋੜ ਅਨੁਭਵ ਕੀਤੀ। ਕਬੀਰ ਜੀ ਵੀ ਇਹ ਲੋੜ ਅਨੁਭਵ ਕਰ ਚੁਕੇ ਸਨ ਅਤੇ ਆਪ ਨੇ ਉਧਾਰ ਲਈ ਯਤਨ ਵੀ ਕੀਤਾ। ਪਰ ਸਾਰੀ ਮਧਕਾਲੀਨ ਭਗਤੀ ਕਾਵਿ ਦੇ ਇਤਿਹਾਸ ਵਿਚ ਗੁਰੂ ਨਾਨਕ ਦਾ ਦੇਸ਼ ਦਰਦ ਤੀਵਰ ਹੈ ਅਤੇ ਇਸੇ ਲਈ ਆਪ ਦੀ ਕਵਿਤਾ ਵਿਚ ਉਸ ਦਰਦ ਦੀ ਤੀਬਰਤਾ ਹੈ; ਸਮਾਜਕ ਹੋਣੀ ਤੋਂ ਆਪ ਅਸੰਤੁਸ਼ਟ ਸਨ। ਹਾਂ, ਉਸ ਦਸ਼ਾ ਤੋਂ ਨਿਕਲਣ ਦਾ ਸਾਧਨ ਆਪ ਨੇ ਭਗਤੀ ਦੁਆਰਾ ਪੈਦਾ ਹੋਣ ਵਾਲਾ ਆਚਰਨ ਮੰਨਿਆ ਹੈ। ਇਸ ਲਈ ਆਪਣੀ ਰਚਨਾ ਦਾ ਬਹੁਤ ਬਲ ਨਾਮ ਭਗਤੀ ਤੇ ਗੁਰੂ ਭਗਤੀ ਤੇ ਹੈ। ਨਾਮ ਭਗਤੀ ਦੁਆਰਾ ਆਪ ਦੇਸ਼ ਵਾਸੀਆਂ ਦਾ ਉਥਾਨ ਕਰਨਾ ਚਾਹੁੰਦੇ ਸਨ।

ਗੁਰੂ ਨਾਨਕ ਸਾਹਿਬ ਨੂੰ ਸਮਾਜ ਤੇ ਦੇਸ਼ ਵਿਚ ਇਹ ਗਿਰਾਵਟ ਦਿਸਦੀ ਸੀ:—

(੧) ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ ॥
(੨) ਕੂੜੁ ਬੋਲਿ ਬੋਲਿ ਭਉਕਣਾ, ਚੂਕਾ ਧਰਮੁ ਬੀਚਾਰੁ ॥
(੩) ਜਿਨ ਜੀਵੰਦਿਆ ਪਤਿ ਨਹੀ, ਮੁਇਆ ਮੰਦੀ ਸੋਇ ॥

ਜਿੰਨੀ ਸੂਝ ਨਾਲ ਭਾਈ ਗੁਰਦਾਸ ਜੀ ਨੇ, ਹੇਠ ਦਿੱਤੀ ਜਾ ਰਹੀ ਪਉੜੀ ਵਿਚ ਗੁਰੂ ਨਾਨਕ ਆਗਮਨ ਮੰਤਵ ਨੂੰ ਦਿਤਰਿਆ ਹੈ, ਇਤਨੀ ਕਮਾਲ ਵਿਉਂਤ ਨਾਲ ਇਹ ਗੱਲ ਹੋਰ ਕਿਤੇ ਸਪਸ਼ਟ ਕੀਤੀ ਹੋਈ ਮੈਂ ਨਹੀਂ ਪੜ੍ਹੀ:

ਕਲ ਆਈ ਕੁਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈ।
ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨ ਕੂੜ ਕੁਸੱਤ ਮੁਖਹੁ ਆਲਾਈ।
ਚੇਲੇ ਸਾਜ ਵਜਾਇੰਦੇ ਨਚਣ ਗੁਰੂ ਬਹੁਤ ਬਿਧ ਭਾਈ।
ਸੇਵਕ ਬੈਠਣ ਘਰਾਂ ਵਿਚ ਗੁਰ ਉਠ ਘਰੀਂ ਤਿਨਾੜੇ ਜਾਈ।
ਕਾਜ਼ੀ ਹੋਏ ਰਿਸ਼ਵਤੀ ਵੱਢੀ ਲੈ ਕੇ ਹੱਕ ਗਵਾਈ।
ਇਸਤ੍ਰੀ ਪੁਰਖੈ ਦਾਮ ਹਿਤ ਭਾਵੇਂ ਆਇ ਕਿਥਾਊਂ ਜਾਈ।
ਵਰਤਿਆ ਪਾਪ ਸਭਸ ਜਗ ਮਾਹੀ। [ਵਾਰ ੧—੩੦

ਇਸ ਪਉੜੀ ਵਿਚ ਅੱਠ ਗੱਲਾਂ ਕਹੀਆਂ ਹਨ ਜਿਹਨਾਂ ਦੇ ਸੁਧਾਰ ਲਈ ਗੁਰੂ ਨਾਨਕ ਸਾਹਿਬ ਨੇ ਯਤਨ ਕੀਤਾ। ਆਪ ਦੇ ਜ਼ਮਾਨੇ ਵਿਚ ਇਹ ਅੱਠ ਪਰਕਾਰ ਦੀਆਂ ਕਮਜ਼ੋਰੀਆਂ ਭਾਰਤੀ ਜੀਵਨ ਵਿਚ ਆ ਚੁਕੀਆਂ ਸਨ। ਇਹਨਾਂ ਸਾਰੀਆਂ ਕਮਜ਼ੋਰੀਆਂ ਦਾ ਮੂਲ ਕਾਰਨ ਸਹੀ ਧਰਮ ਦੀ ਅਣਹੋਂਦ ਸੀ ਜਾਂ ਪ੍ਰੇਮਾ-ਭਗਤੀ ਦੀ ਅਣਹੋਂਦ। ਸਹੀ ਧਰਮ ਦੇ ਸਥਾਪਨ ਹੋਣ ਨਾਲ ਸਾਰੀਆਂ ਗੱਲਾਂ ਦਾ ਸੁਧਾਰ ਹੋ ਜਾਣਾ ਸੀ। ਇਸ ਲਈ ਗੁਰੂ ਸਾਹਿਬ ਨੇ ਉਪਦੇਸ਼ ਮੁੱਖ ਰੂਪ ਵਿਚ ਧਰਮ ਜਾਂ ਪ੍ਰਭੂ-ਭਗਤੀ ਦਾ ਕੀਤਾ ਹੈ; ਕਿਉਂਕਿ ਇਹ ਦਵਾਈ ਹੀ ਸਾਰੇ ਰੋਗ ਨੂੰ ਨਾਸ਼ ਕਰ ਸਕਦੀ ਸੀ ਜਿਸ ਦੇ ਅੱਠ ਚਿੰਨ੍ਹ ਭਾਈ ਸਾਹਿਬ ਨੇ ਉਪਰਲੀ ਪਉੜੀ ਵਿਚ ਦੱਸੇ ਹਨ। ਬੀਮਾਰੀ ਦੇ ਇਹਨਾਂ ਅੱਠਾਂ ਚਿੰਨ੍ਹਾਂ ਨੂੰ ਸਮਝਣਾ ਅੱਜ ਉਤਨਾ ਹੀ ਲਾਭਦਾਇਕ ਹੈ ਜਿਤਨਾ ਗੁਰੂ ਸਾਹਿਬ ਦੇ ਸਮੇਂ ਸੀ; ਕਿਉਂਕਿ ਹਾਲਾਤ ਅੱਜ ਉਸ ਸਮੇਂ ਨਾਲੋਂ ਬਹੁਤੇ ਚੰਗੇ ਨਹੀਂ। ਆਸੀਂ ਭਾਈ ਗੁਰਦਾਸ ਜੀ ਦੇ ਦੱਸੇ ਰੋਗ ਦੇ ਚਿੰਨ੍ਹਾਂ ਨੂੰ ਸਮਝਣ ਦਾ ਜਤਨ ਕਰਦੇ ਹਾਂ।

### ੧. ਧਾਰਮਕ ਖਿੱਚੋਤਾਣ

'ਕਲ ਆਈ ਕੁੱਤੇ ਮੁਹੀ' ਵਿਚ ਭਾਈ ਸਾਹਿਬ ਨੇ ਉਸ ਜ਼ਮਾਨੇ ਦੀ ਧਾਰਮਕ ਖਿੱਚੋਤਾਣ ਵੱਲ ਸੰਕੇਤ ਕੀਤਾ ਹੈ ਜਿਸ ਨੂੰ ਬੜੇ ਸਪਸ਼ਟ ਤੇ ਵਿਸਥਾਰਤ ਰੂਪ ਵਿਚ ਆਪ ਨੇ ਆਪਣੀ ਪਹਿਲੀ ਵਾਰ ਵਿਚ ਹੀ ਬਿਆਨ ਕੀਤਾ ਹੋਇਆ ਹੈ :—

"ਭਈ ਗਿਲਾਨ ਜਗਤ ਵਿਚ ਚਾਰ ਵਰਨ ਆਸ਼ਰਮ ਉਪਾਏ।
ਦਸ ਨਾਮ ਸੰਨਿਆਸੀਆਂ ਜੋਗੀ ਬਾਰ੍ਹਾਂ ਪੰਥ ਚਲਾਏ।
ਜੰਗਮ ਅਤੇ ਸਰੇਵੜੇ ਦਗੇ ਦਿਗੰਬਰ ਵਾਦ ਕਰਾਏ।
ਬ੍ਰਾਹਮਣ ਬਹੁ ਪਰਕਾਰ ਕਰ ਸ਼ਾਸਤਰ ਵੇਦ ਪੁਰਾਨ ਲੜਾਏ।

ਖਟ ਦਰਸ਼ਨ ਬਹੁ ਵੈਰ ਕਰ ਨਾਲ ਛਤੀਸ ਪਾਖੰਡ ਚਲਾਏ।
ਤੰਤ ਮੰਤ ਰਾਸਾਇਣਾਂ ਕਰਾਮਾਤ ਕਾਲਖ ਲਪਟਾਏ।
[ਵਾਰ ੧—੧੯

ਫਿਰ—ਚਾਰ ਵਰਨ ਚਾਰ ਮਜ਼ਹਬਾ ਜਗ ਵਿਚ ਹਿੰਦੂ ਮੁਸਲਮਾਣੇ।
ਖ਼ੁਦੀ ਬਖੀਲੀ ਤਕੱਬਰੀ ਖਿੰਚੋਤਾਣ ਕਰੇਨ ਧਿਙਾਣੇ।

ਧਾਰਮਕ ਪਖਪਾਤ ਤੇ ਖਿੰਚੋਤਾਣ ਗੁਰੂ ਨਾਨਕ ਸਾਹਿਬ ਨੂੰ ਬਿਲਕੁਲ ਪਸੰਦ ਨਹੀਂ ਸੀ ਤੇ ਧਰਮ ਦੀ ਬਿਨਾ ਤੇ ਮਨੁੱਖਤਾ ਦੀ ਵੰਡ ਸਗੋਂ ਵੱਧ ਦੁਖਦਾਈ ਸੀ। ਇਸ ਲਈ ਭਾਈ ਗੁਰਦਾਸ ਜੀ ਗੁਰੂ ਸਾਹਿਬ ਦੀ ਪਰਾਪਤੀ ਦੀ ਵੱਡੀ ਗੱਲ ਇਹੋ ਦੱਸਦੇ ਹਨ ਕਿ :—

ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰ ਇਕ ਦਿਖਾਯਾ।
ਚਾਰੇ ਪੈਰ ਧਰੰਮ ਦੇ ਚਾਰ ਵਰਨ ਇਕ ਵਰਨ ਕਹਾਯਾ।
ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗ ਵਰਤਾਯਾ।
[ਵਾਰ ੧—੨੩

ਧਰਮ ਦੀ ਬਿਨਾਅ ਤੇ ਝਗੜੇ ਨੂੰ ਗੁਰੂ ਸਾਹਿਬ ਨੇ ਸਭ ਤੋਂ ਵੱਡਾ ਅਧਰਮ ਮੰਨਿਆ ਹੈ। ਇਸੇ ਲਈ ਆਪ ਨੇ ਅਨੇਕਤਾ ਵਿਚ ਵੀ ਪੂਰਨ ਏਕਤਾ ਤੇ ਜ਼ੋਰ ਦਿੱਤਾ ਹੈ। ਆਪ ਨੇ ਸਹੀ ਧਰਮ ਦਾ ਅਸਲ ਸਰੂਪ ਭਾਵੇਂ ਇਕੋ ਮੰਨਿਆ ਹੈ ਪਰ ਉਹ ਹਿਰਦੇ ਦੀ ਦਸ਼ਾ ਹੈ, ਸ਼ੁਭ ਆਚਰਨ ਹੈ ਜੋ ਹਿੰਦੂ, ਮੁਸਲਮਾਨ, ਜੋਗੀ ਤੇ ਜੰਗਮ ਸਭ ਲਈ ਇਕੋ ਹੈ। ਉਸ ਦਸ਼ਾ ਦੀ ਪਰਾਪਤੀ ਲਈ ਆਪ ਦਾ ਸਾਧਨ 'ਨਾਮ' ਹੈ। ਪਰ ਜੋ ਕੋਈ ਕਿਸੇ ਹੋਰ ਤਰ੍ਹਾਂ ਉਸ ਦਸ਼ਾ ਤੇ ਪੁਜਣਾ ਚਾਹੁੰਦਾ ਹੈ ਜਾਂ ਜਤਨ ਕਰਦਾ ਹੈ ਤਾਂ ਆਪ ਉਸ ਨੂੰ ਘ੍ਰਿਣਾ ਦਾ ਪਾਤਰ ਨਹੀਂ ਸਮਝਦੇ ਸਗੋਂ ਉਸ ਦੇ ਸਾਧਨ ਨੂੰ ਸਤਿਕਾਰਦੇ ਹਨ—ਜੇ ਉਹ ਅਸਲ ਉਦੇਸ਼ ਨੂੰ ਨਹੀਂ ਭੁੱਲਿਆ।

ਸਾਂਝਾ ਧਰਮ ਆਪ ਦਾ ਹੈ, ਸਦਾਚਾਰਕ ਗੁਣ ਜੋ ਜੋਗੀ ਵਿਚ ਇਸ ਤਰ੍ਹਾਂ ਚਾਹੀਦੇ ਹਨ:—

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥ [ਜਪੁਜੀ

ਅਤੇ ਹਿੰਦੂ ਵਿਚ ਇਸ ਤਰ੍ਹਾਂ ਚਾਹੀਦੇ ਹਨ :—

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
[ਆਸਾ ਦੀ ਵਾਰ ਮ: ੧

ਅਤੇ ਮੁਸਲਮਾਨ ਵਿਚ ਇਸ ਤਰ੍ਹਾਂ ਚਾਹੀਦੇ ਹਨ :

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ [ਮਾਝ ਵਾਰ ਮ: ੧

ਅਤੇ ਹਰ ਕਿਸੇ ਵਿਚ ਇਸ ਤਰ੍ਹਾਂ ਚਾਹੀਦੇ ਹਨ :

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥ [ਜਪੁਜੀ

ਮਨੁਖ ਨੂੰ ਇਹ ਆਚਰਨ ਪੈਦਾ ਕਰਨਾ ਚਾਹੀਦਾ ਹੈ ਪਰ ਧਰਮ, ਧਰਮ ਪੁਸਤਕਾਂ ਪੀਰਾਂ, ਗੁਰੂਆਂ ਤੇ ਫ਼ਲਸਫ਼ਿਆਂ ਦੇ ਨਾਂ ਤੇ ਕਦੇ ਝਗੜਨਾ ਨਹੀਂ ਚਾਹੀਦਾ ।

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥
ਸੋ ਘਰੁ ਰਾਖੁ ਵਡਾਈ ਤੋਇ ॥ [ਆਸਾ ਮਹਲਾ ੧

ਭਾਵੇਂ ਛੇ ਸ਼ਾਸਤ੍ਰ ਹਨ, ਉਹਨਾਂ ਦੇ ਛੇ ਰਚਣਹਾਰ ਗੁਰੂ ਹਨ ਅਤੇ ਉਹਨਾਂ ਛੇਆਂ ਨੇ ਭਿੰਨ ਭਿੰਨ ਉਪਦੇਸ਼ ਜਾਂ ਫ਼ਲਸਫ਼ੇ ਦਸੇ ਹਨ । ਪਰ ਨਿਸਚਾ ਕਰੋ ਕਿ ਇਸ ਸਾਰੇ ਗਿਆਨ ਦਾ ਕੇਂਦਰ ਕੇਵਲ ਇਕ ਬ੍ਰਹਮ ਹੈ ਜਿਸ ਦੇ ਵੇਸ ਅਨੇਕ ਹਨ ਤੇ ਹਰ ਸ਼ਾਸਤਰ ਉਹਨਾਂ ਵਖ ਵਖ ਵੇਸਾਂ ਨੂੰ ਬਿਆਨ ਕਰ ਰਿਹਾ ਹੈ । ਜਿਸ ਵੀ ਪੁਸਤਕ ਵਿਚ ਬ੍ਰਹਮ ਦੀ ਉਸਤਤ ਹੈ, ਉਹ ਪਰਮਾਤਮਾ ਵਲੋਂ ਰਖਿਆ ਦੇ ਯੋਗ ਹੈ—ਇਹੋ ਉਸ ਦੀ ਵਡਿਆਈ ਹੈ ।

ਸਾਰੇ ਸੰਸਾਰ ਨੂੰ 'ਸਾਂਝਾ ਧਰਮ' ਦੱਸਣਾ ਤੇ ਧਾਰਮਕ ਵਖੇਵਿਆਂ ਨੂੰ ਦੂਰ ਕਰਨਾ ਗੁਰੂ ਨਾਨਕ ਆਗਮਨ ਦਾ ਪਹਿਲਾ ਮੰਤਵ ਸੀ ।

## ੨. ਰਾਜਸੀ ਪਾਪ

'ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ'—ਵਿਚ ਗੁਰੂ ਨਾਨਕ ਮਿਸ਼ਨ ਦਾ ਦੂਜਾ ਨੁਕਤਾ ਇਹ ਦੱਸਿਆ ਹੈ ਕਿ ਗੁਰੂ ਸਾਹਿਬ ਨੇ ਰਾਜਸੀ ਅਧੋਗਤੀ ਨੂੰ ਦੂਰ ਕਰਨ ਦਾ ਯਤਨ ਕੀਤਾ । ਗੁਰੂ ਨਾਨਕ ਸਾਹਿਬ ਨੇ ਰਾਜਸੀ ਅਧੋਗਤੀ ਨੂੰ ਬਾਣੀ ਵਿਚ ਅਨੇਕ ਥਾਈਂ ਦਰਸਾਇਆ ਹੈ ਜਿਵੇਂ :—

(ੳ) ਲਬੁ ਪਾਪੁ ਦੁਇ ਰਾਜਾ ਮਹਿਤਾ ਕੂੜੁ ਹੋਆ ਸਿਕਦਾਰੁ ॥
(ਅ) ਰਾਜੇ ਸੀਹ ਮੁਕਦਮ ਕੁਤੇ ॥
(ੲ) ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥

ਰਾਜਿਆਂ ਦੇ ਆਚਰਨ ਵਿਚ ਗਿਰਾਵਟ ਸੀ । ਰਾਜੇ ਪਰਜਾ ਨੂੰ ਖਾ ਰਹੇ ਸਨ । ਫਿਰ ਪਰਜਾ ਦਾ ਸਹਾਇਕ ਕੌਣ ਹੋ ਸਕਦਾ ਸੀ ? ਵਾੜ ਖੇਤ ਨੂੰ ਖਾਣ ਲਗ ਪਏ ਤਾਂ ਖੇਤ ਦਾ

ਸਹਾਇਕ ਕੌਣ ਹੋ ਸਕਦਾ ਹੈ ?

ਰਾਜੇ ਪਾਪ ਨਾ ਕਰਨ, ਨਿਆਂ ਕਰਨ (ਇਹ ਰਾਜੇ ਦੀ ਚੂਲੀ ਹੈ) ਤਾਂ ਇਹ ਦਸ਼ਾ ਬਦਲ ਸਕਦੀ ਹੈ। ਰਾਜੇ ਦੀ ਚੂਲੀ ਧਰਮ ਨਿਆਂ ਹੈ।

### ੩. ਅੰਧੀ ਪਰਜਾ

'ਪਰਜਾ ਅੰਧੀ ਗਿਆਨ ਬਿਨ, ਕੂੜ ਕੁਸਤ ਮੁਖਹੁ ਆਲਾਈ' ਗੁਰੂ ਨਾਨਕ ਸਾਹਿਬ ਦਾ ਤੀਜਾ ਨਿਸ਼ਾਨਾ ਪਰਜਾ ਨੂੰ ਆਪਣੇ ਹੱਕਾਂ ਦੀ ਸੋਝੀ ਦੇਣਾ ਸੀ। ਬਾਣੀ ਵਿਚ ਉਹਨਾਂ ਨੇ ਪਰਜਾ ਦੀ ਹਾਲਤ ਇਹ ਦੱਸੀ ਕਿ ਉਸ ਵਿਚ ਗੈਰਤ ਨਹੀਂ ਰਹੀ ਤੇ ਜ਼ਾਲਮ ਅਗੇ ਸਿਰ ਸੁਟੀ ਬੈਠੀ ਹੈ।

(ੳ) ਜੇ ਜੀਵੈ ਪਤਿ ਲਥੀ ਜਾਇ, ਸਭੁ ਹਰਾਮੁ ਜੇਤਾ ਕਿਛੁ ਖਾਇ ॥
(ਅ) ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ ॥

ਪਰਜਾ ਨੂੰ ਉਸ ਦੀ ਸ਼ਕਤੀ ਦਾ ਅਨੁਭਵ ਗੁਰੂ ਨਾਨਕ ਸਾਹਿਬ ਨੇ ਕਰਾਇਆ ਕਿ ਲੋਕ ਧਰਮ ਕਰਨ, ਕੂੜ-ਕੁਸਤ ਤੋਂ ਬਚਣ ਤੇ ਹਾਕਮਾਂ ਨੂੰ ਮਜਬੂਰ ਕਰ ਦੇਣ ਕਿ ਉਹ ਨਿਆਂ ਤੇ ਸਤ ਨਾਲ ਰਾਜ ਕਰਨ।

### ੪. ਧਾਰਮਿਕ ਆਗੂਆਂ ਦੀ ਗਿਰਾਵਟ

ਧਰਮ ਅਲੋਪ ਸੀ, ਪਰ ਗੁਰੂ ਸਾਹਿਬ ਨੇ ਇਸ ਦਸ਼ਾ ਦੀ ਜ਼ੁਮੇਵਾਰੀ ਧਾਰਮਿਕ ਆਗੂਆਂ ਤੇ ਰੱਖੀ ਸੀ। ਸਿਧਾਂ ਨੂੰ ਵੀ ਆਪ ਨੇ ਇਹੋ ਗੱਲ ਕਹੀ। ਭਾਈ ਗੁਰਦਾਸ ਜੀ ਦੀ ਗਵਾਹੀ ਹੈ:—

ਫਿਰ ਪੁੱਛਣ ਸਿਧ ਨਾਨਕਾ ਮਾਤ ਲੋਕ ਵਿਚ ਕਿਆ ਵਰਤਾਰਾ।
ਸਭ ਸਿਧੀਂ ਏਹ ਬੁਝਿਆ ਕਲਿ ਤਾਰਨ ਨਾਨਕ ਅਵਤਾਰਾ।
ਬਾਬੇ ਕਹਿਆ ਨਾਥ ਜੀ ਸਚ ਚੰਦ੍ਰਮਾ ਕੂੜ ਅੰਧਾਰਾ।
ਕੂੜ ਅਮਾਵਸ ਵਰਤਿਆ ਹਉਂ ਭਾਲਣ ਚੜ੍ਹਿਆ ਸੰਸਾਰਾ।
ਪਾਪ ਗਿਰਾਸੀ ਪ੍ਰਿਥਮੀ ਧੌਲ ਖੜਾ ਧਰ ਹੇਠ ਪੁਕਾਰਾ।
ਸਿਧ ਛਪ ਬੈਠੇ ਪਰਬਤੀਂ ਕੌਣ ਜਗਤ ਕਉ ਪਾਰ ਉਤਾਰਾ।
[ਵਾਰ ੧—੨੯

'ਸਿਧ ਛਪ ਬੈਠੇ ਪਰਬਤੀਂ ਕੌਣ ਜਗਤ ਕਉ ਪਾਰ ਉਤਾਰਾ' ਇਹ ਨਿਹੋਰਾ ਗੁਰੂ ਜੀ ਉਹਨਾਂ ਸਿੱਧਾਂ ਨੂੰ ਦਿੰਦੇ ਹਨ ਜਿਨ੍ਹਾਂ ਦਾ ਫ਼ਰਜ਼ ਸੀ ਸੰਸਾਰ ਨੂੰ ਕਲਿਆਣ ਦਾ ਰਸਤਾ ਦਸਣਾ। ਗੁਰੂ ਜੀ ਉਨ੍ਹਾਂ ਨੂੰ ਕਹਿੰਦੇ ਹਨ: ਪਹਾੜਾਂ ਵਿਚ ਛੁਪੇ ਬੈਠੇ ਹੋ!

ਇਹੋ ਕੁਝ ਉਹ ਬ੍ਰਾਹਮਣਾਂ ਤੇ ਵੈਸ਼ਨੋ ਸੰਤਾਂ ਨੂੰ ਆਖਦੇ ਹਨ:—

ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥

[ਆਸਾ ਦੀ ਵਾਰ ਮ: ੧

ਸਾਰੇ ਧਾਰਮਕ ਆਗੂਆਂ ਦੇ ਸੁਧਾਰ ਲਈ ਆਪ ਨੇ ਹਿੰਦੂ ਤੀਰਥਾਂ, ਜੋਗੀ ਕੇਂਦਰਾਂ ਤੇ ਮੁਸਲਿਮ ਅਸਥਾਨਾਂ ਦਾ ਰਟਨ ਕੀਤਾ ਤੇ ਉਥੇ ਆਗੂਆਂ ਨੂੰ ਰਾਹੇ ਪਾਉਣ ਦਾ ਯਤਨ ਕੀਤਾ।

## ੫. ਚੇਲਿਆਂ ਦੀ ਅਧੋਗਤੀ

'ਸੇਵਕ ਬੈਠਨ ਘਰਾਂ ਵਿਚ ਗੁਰ ਉਠ ਘਰੀਂ ਤਿਨਾੜੇ ਜਾਈਂ'—ਗੁਰੂ ਮਾਇਆ ਦੇ ਲਾਲਚ ਵਿਚ ਸਨ। ਉਹਨਾਂ ਪੱਲੇ ਆਤਮਕ ਬਲ ਨਹੀਂ ਸੀ। ਚੇਲਿਆਂ ਵਿਚ ਹੱਦ ਦਰਜੇ ਦੀ ਗਿਰਾਵਟ ਸੀ। ਸਾਰੀ ਕੌਮ ਵਿਚ ਗਿਰਾਵਟ ਸੀ:

(ੳ) ਘਰਿ ਘਰਿ ਮੀਆ, ਸਭਨਾ ਜੀਆ, ਬੋਲੀ ਅਵਰੁ ਤੁਮਾਰੀ ॥

[ਬਸੰਤ ਮ: ੧

(ਅ) ਨੀਲ ਬਸਤ੍ਰ ਪਹਿਰਿ ਹੋਵਹਿ ਪਰਵਾਣੁ ॥
ਮਲੇਛ ਧਾਨ ਲੇ ਪੂਜਹਿ ਪੁਰਾਣੁ ॥

(ੲ) ਅਭਾਖਿਆ ਕਾ ਕੁਠਾ ਬਕਰਾ ਖਾਣਾ ॥

(ਸ) ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥
ਧੋਤੀ ਟਿਕਾ ਤੇ ਜਪਮਾਲੀ ਧਾਨੁ ਮਲੇਛਾ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥

[ਵਾਰ ਆਸਾ ਮ: ੧

ਪਰਜਾ ਦੀ ਇਹ ਗਿਰਾਵਟ ਆਗੂਆਂ ਨੂੰ ਵੀ ਗਿਰਾ ਰਹੀ ਸੀ। ਗੁਰੂ ਸਾਹਿਬ ਨੇ ਪਰਜਾ ਨੂੰ ਪਰੇਰਨਾ ਦਿੱਤੀ ਕਿ ਆਪਣੇ ਆਗੂਆਂ ਦਾ ਸ੍ਵੈ-ਮਾਣ ਕਾਇਮ ਰਖਣ ਤਾਂ ਜੋ ਉਹ ਯੋਗ ਅਗਵਾਈ ਦੇ ਸਕਣ। ਉਹਨਾਂ ਨੂੰ ਜ਼ਲੀਲ ਨਾ ਕਰੋ।

## ੬. ਹਾਕਮਾਂ ਵਿਚ ਗਿਰਾਵਟ

'ਕਾਜ਼ੀ ਹੋਏ ਰਿਸ਼ਵਤੀ, ਵੱਢੀ ਲੈ ਕੇ ਹੱਕ ਗਵਾਈ'—ਅਦਲ ਨਿਆਂ ਨਹੀਂ ਸੀ। ਇਸ ਲਈ ਪਰਜਾ ਦੁਖੀ ਸੀ। ਜਿਥੇ ਨਿਆਂ ਨਹੀਂ ਹੈ, ਉਥੇ ਦੁਖ ਤੇ ਅਸ਼ਾਂਤੀ ਹੋਣੀ ਅਵੱਸ਼ ਹੈ। ਹਨੇਰ-ਗਰਦੀ ਨੂੰ ਗੁਰੂ ਸਾਹਿਬ ਦੂਰ ਕਰਨਾ ਚਾਹੁੰਦੇ ਸਨ।

## ੭. ਘਰੋਗੀ ਜੀਵਨ

"ਇਸਤ੍ਰੀ ਪੁਰਖੈ ਦਾਮ ਹਿਤ"—ਗ੍ਰਹਿਸਤ ਜੀਵਨ ਵਿਚ ਬੜੀ ਗਿਰਾਵਟ ਆ ਗਈ ਸੀ। ਇਸਤ੍ਰੀ-ਪੁਰਖ ਵਿਚ ਸੱਚਾ ਪ੍ਰੇਮ ਨਹੀਂ ਸੀ ਰਹਿ ਗਇਆ, ਕੇਵਲ ਮਾਇਆ ਹੀ ਉਪਰਲੇ ਪ੍ਰੇਮ ਦਾ ਸਾਧਨ ਰਹਿ ਗਈ ਸੀ। ਇਸਤ੍ਰੀ ਪੁਰਸ਼ ਦੀ ਖੱਟੀ ਕਮਾਈ ਨੂੰ ਪਿਆਰਦੀ ਸੀ, ਪੁਰਸ਼ ਨੂੰ ਨਹੀਂ। ਇਸ ਨਾਲ ਬੱਚਿਆਂ ਤੇ ਵੀ ਬੁਰਾ ਪ੍ਰਭਾਵ ਪੈ ਰਹਿਆ ਸੀ। ਤੇ ਸਾਰਾ ਕੌਮੀ ਜੀਵਨ ਵਿਗੜ ਗਇਆ ਸੀ। ਗੁਰੂ ਨਾਨਕ ਸਾਹਿਬ ਨੇ ਲਿਖਿਆ :—

ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥

[ਵਾਰ ਸਾਰੰਗ ਮ: ੧

ਗੁਰੂ ਸਾਹਿਬ ਨੇ ਇਹ ਵੀ ਕਿਹਾ ਕਿ ਇਸਤ੍ਰੀ ਦਾ ਪੁਰਸ਼ ਦੀ ਖੱਟੀ ਨਾਲ ਪਿਆਰ ਹੈ, ਵੈਸੇ ਭਾਵੇਂ ਉਹ ਘਰ ਆਵੇ ਭਾਵੇਂ ਨਾ ਆਵੇ। ਇਹ ਗਿਰਾਵਟ ਬੜੀ ਦੁਖਦਾਈ ਸੀ ਗੁਰੂ ਸਾਹਿਬ ਨੇ ਗ੍ਰਹਿਸਤ ਪਰਧਾਨ ਦਾ ਨਾਹਰਾ ਲਾਇਆ।

## ੮. ਪਾਪ

ਵਰਤਿਆ ਪਾਪ ਸਭਸ ਜਗ ਮਾਹੀ"—ਧਰਮ ਨਹੀਂ ਸੀ, ਹਰ ਪਾਸੇ ਪਾਪ ਹੀ ਪਾਪ ਸੀ।

ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥
ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥
ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥
ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥

[ਸਾਰੰਗ ਵਾਰ ਮ: ੧

ਸਮੁਚੇ ਜੀਵਨ ਵਿਚ ਧਰਮ ਦੀ ਅਧੋਗਤੀ ਸੀ। ਇਸ ਨੂੰ ਦੂਰ ਕਰਨਾ ਗੁਰੂ ਜੀ ਦਾ ਮੰਤਵ ਸੀ।

ਇਹ ਅੱਠ-ਪਖੀ ਗਿਰਾਵਟ ਸੀ। ਸਿਖ ਧਰਮ ਨੇ ਇਸ ਗਿਰਾਵਟ ਨੂੰ ਦੂਰ ਕਰਨ ਲਈ ੧੪੬੯ ਈ: ਤੋਂ ੧੭੦੮ ਈ: ਤੀਕ ਪੂਰਾ ਯਤਨ ਕੀਤਾ। ਗੁਰੂ ਨਾਨਕ ਸਾਹਿਬ ਦਾ ਅੰਕਤ ਕੀਤਾ ਪ੍ਰੋਗਰਾਮ ਹੀ ਸਾਰੇ ਗੁਰੂ ਸਾਹਿਬਾਨ ਨੇ ਸਿਰੇ ਚਾੜ੍ਹਨ ਦਾ ਉਪਰਾਲਾ ਕੀਤਾ। ਕੰਮ ਬੜਾ ਦੀਰਘ ਤੇ ਔਖਾ ਸੀ। ਸਫਲਤਾ ਸਮੇਂ ਅਤੇ ਵਿਵਸਥਾ ਅਨੁਸਾਰ ਹੋਈ। ਜੇ ਗੁਰੂ

ਸਾਹਿਬਾਨ ਯਤਨ ਨਾ ਕਰਦੇ ਤਾਂ ਹਾਲਤ ਪਤਾ ਨਹੀਂ ਕੀ ਹੁੰਦੀ। ਗੁਰੂ ਨਾਨਕ ਸਾਹਿਬ ਨੇ ਸਾਰੇ ਹਿੰਦੁਸਤਾਨ ਵਿਚ ਫਿਰ ਕੇ ਜਾਗਰਤੀ ਪੈਦਾ ਕਰਨ ਦਾ ਯਤਨ ਕੀਤਾ। ਗੁਰੂ ਅਰਜਨ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹ ਕੇ ਧਾਰਮਕ ਏਕਤਾ ਦਾ ਸਬੂਤ ਦਿਤਾ ਤੇ ਭਾਰਤ ਨੂੰ ਨਵੀਂ ਧਾਰਮਕ ਲੀਹ ਪਰਦਾਨ ਕੀਤੀ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਸਮੁਚੇ ਧਰਮ ਦੀ ਅਧੋਗਤੀ ਨੂੰ ਰੋਕਣ ਲਈ ਸ਼ਹਾਦਤ ਦੇ ਕੇ ਸਾਰੇ ਭਾਰਤ ਦਾ ਧਿਆਨ ਉਸ ਵਿਚ ਆ ਚੁਕੀ ਗਿਰਾਵਟ ਤੇ ਕੇਂਦ੍ਰਤ ਕੀਤਾ। ਇਸ ਸ਼ਹਾਦਤ ਸਦਕੇ ਸਾਰਾ ਭਾਰਤ ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਵਿਚ ਸ਼ਾਮਲ ਹੋ ਗਿਆ—ਅੰਮ੍ਰਿਤ ਵਿਚ, ਯੁਧਾਂ ਵਿਚ ਤੇ ਅਗਲੇ ਸਾਰੇ ਖਾਲਸਈ ਪ੍ਰੋਗਰਾਮ ਵਿਚ।

ਮਨੁੱਖਤਾ ਦੀ ਬਦਕਿਸਮਤੀ ਹੈ ਕਿ ਉਹ ਮੁੜ ਗਿਰਾਵਟ ਵਿਚ ਫਸ ਜਾਂਦੀ ਹੈ। ਸਮੇਂ ਸਮੇਂ ਫਿਰ ਮਹਾਂ ਪੁਰਸ਼ ਉਪਜਦੇ ਹਨ, ਉਸ ਦੀ ਕਲਿਆਨ ਲਈ। ਇਹ ਮਨੁੱਖਤਾ ਦੀ ਖੁਸ਼ ਕਿਸਮਤੀ ਹੈ।

ਇਹ ਦੁਖਦਾਈ ਦਸ਼ਾ ਸੀ। ਗੁਰੂ ਸਾਹਿਬ ਨੇ ਇਸ ਦਾ ਵਿਸ਼ਲੇਸ਼ਨ ਕੀਤਾ। ਆਪ ਨੇ ਨਾਮ-ਭਗਤੀ ਇਸ ਦਸ਼ਾ ਦਾ ਇਲਾਜ ਮੰਨਿਆਂ। ਨਾਮ-ਭਗਤੀ ਦੀ ਸੰਪੂਰਣਤਾ ਇਹ ਹੈ ਕਿ ਉਸ ਦੁਆਰਾ ਕੌਮ ਵਿਚ ਇਹ ਆਚਰਨ ਪੈਦਾ ਹੋ ਜਾਏ। ਨਾਮ ਕੌਮ ਵਿਚ ਇਹ ਹੇਠ ਦਿਤੇ ਗੁਣ ਪੈਦਾ ਕਰਨ ਦਾ ਸਾਧਨ ਹੈ ਤੇ ਜਿਥੇ ਇਹ ਹੇਠ ਦਿਤੇ ਗੁਣ ਆ ਜਾਣ, ਉਥੇ ਨਾ ਆਚਰਨ-ਹੀਣਤਾ ਹੈ, ਨਾ ਪਰਾਧੀਨਤਾ ਹੈ, ਨਾ ਰਿਸ਼ਵਤ ਰਹਿ ਸਕਦੀ ਹੈ, ਨਾ ਕੋਈ ਜਬਰ ਕਰਦਾ ਹੈ, ਨਾ ਕੋਈ ਜਬਰ ਸਹਿੰਦਾ ਹੈ। 'ਜਪੁ' ਨੇ ਮਨੁਖੀ ਪਧਰ ਨੂੰ ਇਥੇ ਪੁਜਾਣਾ ਹੈ :—

ਜਤੁ ਪਾਹਾਰਾ, ਧੀਰਜੁ ਸੁਨਿਆਰੁ ॥
ਅਹਰਣਿ ਮਤਿ, ਵੇਦੁ ਹਥੀਆਰੁ ॥
ਭਉ ਖਲਾ, ਅਗਨਿ ਤਪ ਤਾਉ ॥
ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ ॥

ਇਹ ਅਠ ਗੁਣ ਹਨ, ਮਨੁਖ ਦੇ—ਜਤ, ਧੀਰਜ, ਮਤ, ਵੇਦ, ਗਿਆਨ, ਭਉ (ਪ੍ਰਭੂ ਦਾ), ਤਪ (ਮਿਹਨਤ), ਭਾਉ (ਪਿਆਰ ਆਦਰਸ਼) ਤੇ ਅੰਮ੍ਰਿਤ ਵਰਗਾ ਮਿਠਾ, ਸ਼ਾਂਤ, ਪਵਿਤਰ, ਸੀਤਲ ਹੋਣਾ। ਇਸ ਆਚਰਨ ਵਾਲੇ ਨੂੰ ਆਪ ਭਗਤ ਕਹਿੰਦੇ ਹਨ।

ਹੋਰ ਸਾਰੇ ਭਗਤ ਕਵੀ ਲਗ ਭਗ ਇਹੋ ਸੰਦੇਸ਼ ਦੇ ਰਹੇ ਸਨ ਪਰ ਉਹਨਾਂ ਵਿਚ ਦੇਸ਼ ਗਿਰਾਵਟ ਦੀ ਉਹ ਚੇਤੰਨਤਾ ਨਹੀਂ ਸੀ ਜੋ ਗੁਰੂ ਨਾਨਕ ਸਾਹਿਬ ਵਿਚ ਸੀ।

ਗੁਰੂ ਨਾਨਕ ਸਾਹਿਬ ਦਾ ਮੰਤਵ ਦੇਸ਼ ਦੀ ਉਪਰ ਦਸੀ ਅਠ-ਪਖੀ ਗਿਰਾਵਟ ਦਾ ਸੁਧਾਰ ਕਰਨਾ ਸੀ।

## ੨. ਜੀਵਨ ਘੋਲ

ਸਮਾਜ, ਕੌਮ ਜਾਂ ਦੇਸ਼ ਉਧਾਰ ਲਈ ਲੋੜ ਤੇ ਤਦ ਹੀ ਹੈ ਜੇ ਮਨੁਖ ਨੇ ਜੀਵਨ ਘੋਲ ਕਰਨਾ ਹੋਵੇ; ਜੇ ਉਸ ਨੇ ਤਿਆਗੀ, ਬੈਰਾਗੀ, ਬ੍ਰਹਮਚਾਰੀ, ਉਦਾਸੀ, ਸੰਨਿਆਸੀ, ਭਿਖਸ਼ੂ ਆਦਿ ਦਾ ਭੇਖ ਧਾਰਨ ਕਰਕੇ ਸਮਾਜਕ ਜੀਵਨ ਘੋਲ ਵਿਚੋਂ ਪਰੇ ਹੀ ਹਟ ਜਾਣਾ ਹੈ, ਫਿਰ ਸਮਾਜ ਕਲਿਆਣ ਦਾ ਅਰਥ ਕੀ ਹੈ ? ਸੋ ਆਪ ਨੇ ਸਹਿਜ ਵਾਲਾ, ਸੰਤੁਲਤ, ਸਮਦਰਸ਼ੀ, ਘਰੋਗੀ ਜੀਵਨ ਬਤੀਤ ਕਰਨ ਲਈ, ਜੀਵਨ ਘੋਲ ਜਾਰੀ ਰਖਣ ਲਈ ਉਤਸ਼ਾਹ ਦਿਤਾ ਹੈ। ਇਸੇ ਲਈ ਆਪ ਨੇ ਹਰ ਪਰਕਾਰ ਦੇ ਉਲਾਰ ਤੇ ਭਾਂਜ ਵਾਲੇ ਜੀਵਨ ਦੀ ਨਖੇਧੀ ਕੀਤੀ ਹੈ। ਸਾਰੇ ਗੁਰੂ ਸਾਹਿਬਾਨ ਨੇ ਜੀਵਨ ਘੋਲ ਛਡ ਕੇ ਤੀਰਥਾਂ ਤੇ ਭਜੇ ਫਿਰਨਾ, ਜੋਗੀ ਸੰਨਿਆਸੀ ਹੋ ਕੇ ਬਨਾਂ ਵਿਚ ਵਿਚਰਨਾ, ਭਸਮ ਬਿਭੂਤ ਮਲ ਕੇ ਪਰਵਾਰ ਨੂੰ ਧੋਖਾ ਦੇ ਜਾਣਾ, ਜੰਗਮ ਸਰੇਵੜਾ ਬਣ ਜਾਣਾ ਤੇ ਬੱਚਿਆਂ ਨੂੰ ਨਿਆਸਰਾ ਕਰ ਜਾਣਾ, ਅਪਰਸ ਆਦਿ ਹੋਣ ਦਾ ਪਾਖੰਡ ਕਰਨਾ, ਕਰਮ-ਕਾਂਡਾਂ ਵਿਚ ਇਨਾ ਖਚਤ ਹੋ ਜਾਣਾ ਕਿ ਘਰ ਲਈ ਯੋਗ ਕਮਾਈ ਨਾ ਕਰਨਾ ਆਦਿ ਸਭ ਪਾਖੰਡ ਤੇ ਜੀਵਨ ਘੋਲ ਵਿਚੋਂ ਭਾਂਜ ਵਾਲੇ ਸਾਧਨਾਂ ਦੀ ਨਿਖੇਧੀ ਕੀਤੀ ਹੈ। ਗੁਰੂ ਨਾਨਕ ਸਾਹਿਬ ਦੇ ਅਨੇਕ ਸ਼ਬਦਾਂ ਵਿਚ ਇਹ ਵਿਚਾਰ ਤਾਣੇ ਪੇਟੇ ਦੀ ਤਰ੍ਹਾਂ ਬੁਣੇ ਪਏ ਹਨ, ਪਰ ਵਾਰ ਮਾਝ, ਵਾਰ ਸਾਰੰਗ, ਵਾਰ ਆਸਾ ਦੇ ਸਲੋਕਾਂ ਵਿਚ ਤੇ ਰਾਗ ਆਸਾ, ਸੋਰਠਿ ਤੇ ਰਾਮਕਲੀ ਦੇ ਪਦਿਆਂ ਅਤੇ ਅਸ਼ਟਪਦੀਆਂ ਵਿਚ ਇਹਨਾਂ ਵਿਚਾਰਾਂ ਤੇ ਜ਼ੋਰ ਹੈ। ਜੀਵਨ ਵਿਚੋਂ ਭਜੇ ਹੋਏ ਲੋਕਾਂ ਨੂੰ 'ਹਾਟੀ ਬਾਟੀ' ਵਿਚ ਰਹਿ ਕੇ ਜਤ, ਧੀਰਜ, ਸੰਤੋਖ, ਧਰਮ, ਸੁਚ ਆਦਿ ਗੁਣ ਧਾਰਨ ਕਰਨ ਲਈ ਕਹਿਆ ਹੈ। ਨਾਮ-ਮਾਰਗ ਗ੍ਰਸਤੀਆਂ ਦਾ ਮਾਰਗ ਹੈ—ਸਹਿਜ ਦਾ ਮਾਰਗ ਹੈ। ਗੁਰੂ ਜੀ ਕਹਿੰਦੇ ਹਨ ਕਿ ਹੇ ਜੋਗੀ ਘਰ ਆ ਜਾ, ਅਤੇ ਇਹ ਜੋਗ ਧਾਰਨ ਕਰ ਲੈ :—

ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥

## ੩. ਚੌੜਾ ਗਿਆਨ

ਗੁਰੂ ਨਾਨਕ ਸਾਹਿਬ ਦਾ ਵਿਚਾਰ ਇਹ ਵੀ ਜਾਪਦਾ ਹੈ ਕਿ ਜਿਥੇ "ਅਹਰਣਿ ਮਤਿ ਵੇਦੁ ਹਥੀਆਰੁ" ਨਹੀਂ, ਉਥੇ ਨਾਮ-ਭਗਤੀ ਨਹੀਂ ਹੈ। ਆਪ ਗਿਆਨ ਨੂੰ ਹੀ ਗੁਰੂ ਕਹਿੰਦੇ ਹਨ ਤੇ ਗੁਰੂ ਦੀ ਮਨੁਖ ਨੂੰ ਇੰਨੀ ਲੋੜ ਹੈ ਜਿੰਨੀ ਪਵਣੁ ਦੀ (ਪਵਣੁ ਗੁਰੂ)। ਕੋਈ ਮਨੁਖ ਜਿਸ ਦਾ ਗਿਆਨ ਵਿਸ਼ਾਲ ਨਹੀਂ ਹੈ, ਨਾਮ ਭਗਤੀ ਵਿਚੋਂ ਨਹੀਂ ਲੰਘ ਸਕਦਾ। ਇਸ ਲਈ ਨਾਮ ਭਗਤੀ ਗੁਰ ਭਗਤੀ ਤੇ ਅਧਾਰਤ ਹੈ। 'ਜਪੁ' ਤੇ 'ਵਾਰ ਆਸਾ' ਦੇ ਸ਼ਲੋਕ ਪ੍ਰਭੂ ਤੇ ਸੰਸਾਰ (ਕੁਦਰਤ) ਦੇ ਵਿਸਥਾਰ, ਬਹੁਪਖਤਾ ਤੇ ਸਮਰਥਾ ਨੂੰ ਸਪਸ਼ਟ ਕਰਦੇ ਹਨ ਤਾਂ ਜੋ ਮਨੁਖ ਵਿਚ ਬਿਬੇਕ, ਦੂਰ ਦ੍ਰਿਸ਼ਟਤਾ ਤੇ "ਅਸੰਖ" "ਅਮੁਲ" ਨੂੰ ਸਮਝਣ ਦੀ ਸਮਰਥਾ ਪੈਦਾ ਹੋਵੇ। ਜੀਵਨ ਦੇ ਅਸੂਲਾਂ 'ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ' ਤੇ 'ਲੇਖੈ ਬੋਲਣ

ਮੋਲਣਾਂ' ਦੀ ਸੂਝ ਪੈਦਾ ਹੋਵੇ—ਉਸ ਨੂੰ ਸਚ ਤੇ ਝੂਠ, ਪਾਪ ਤੇ ਪੁੰਨ, ਸਥਿਰ ਤੇ ਅਸਥਿਰ ਦਾ ਭੇਦ ਪਤਾ ਲਗੇ। ਇਸ ਤਰ੍ਹਾਂ ਉਸ ਨੂੰ ਨਾਮ-ਭਗਤੀ ਦੁਆਰਾ ਪੈਦਾ ਹੋਣ ਵਾਲੇ ਗੁਣਾਂ ਦੀ ਸੋਝੀ ਹੋਵੇ (ਘੜੀਐ ਸਬਦੁ ਸਚੀ ਟਕਸਾਲ)। 'ਵਾਰ ਆਸਾ' ਵਿਚ ਆਪ ਨੇ ਰਸਮਾਂ ਨੂੰ ਬੌਧਿਕ ਦਲੀਲ ਨਾਲ ਪਰਖਿਆ ਹੈ—ਇਹ ਵੀ ਗਿਆਨਵਾਨ ਹੋਣ ਦਾ ਸਾਧਨ ਹੈ। ਆਪ ਦਾ ਭਗਤ ਗਿਆਨੀ ਹੈ, ਗਿਆਨੀ ਹੋਣ ਕਰ ਕੇ ਹੀ 'ਨਿਰਮਲ' ਤੇ 'ਨਿਰੰਕਾਰੀ' ਹੈ। ਗਿਆਨੀ ਪੁਰਸ਼ ਰਸਮਾਂ, ਰਿਵਾਜਾਂ, ਕਰਮ ਕਾਂਡਾਂ ਤੇ ਅੰਧ-ਵਿਸ਼ਵਾਸ਼ਾਂ ਅਧੀਨ ਨਹੀਂ ਰਹਿ ਸਕਦਾ। ਮਾਇਆਧਾਰੀ ਹੋਣਾ ਜੀਵਨ ਉਦੇਸ਼ ਨਹੀਂ ਹੈ—ਪਰ ਕੇਵਲ ਗਿਆਨੀ ਹੀ ਇਹ ਗਲ ਸਮਝ ਸਕਦਾ ਹੈ। ਸਾਰੇ ਧਰਮ ਕਲਿਆਨਕਾਰੀ ਹਨ—ਕੇਵਲ ਪੂਰਨ ਗਿਆਨ ਵਾਲਾ ਹੀ ਇਸ ਅਸੂਲ ਨੂੰ ਮੰਨ ਸਕਦਾ ਹੈ।

## (੪) ਮਨੁਖ ਦਾ ਸਤਿਕਾਰ

ਆਪ ਨੇ ਭੇਖਾਂ-ਚਿੰਨ੍ਹਾਂ ਤੇ ਕਿਤਿਆਂ ਤੋਂ ਜ਼ੋਰ ਹਟਾ ਦਿਤਾ ਤੇ ਕਿਹਾ ਕਿ ਬ੍ਰਹਮਣ, ਖਤ੍ਰੀ, ਵੈਸ਼, ਤੇ ਸੂਦਰ ਸਭ ਲਈ ਇਕੋ ਮਹਾਨ ਧਰਮ ਹੈ ਭਾਵੇਂ ਉਹਨਾਂ ਦੇ ਕਿਤੇ ਵਖਰੇ ਵਖਰੇ ਹਨ :

ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਏਕ ਸਬਦੰ, ਜੇ ਕੋ ਜਾਣੈ ਭੇਉ ॥
ਨਾਨਕੁ ਤਾਕਾ ਦਾਸੁ ਹੈ, ਸੋਈ ਨਿਰੰਜਨ ਦੇਉ ॥

ਇਸ ਲਈ ਸਭ ਮਨੁਖ ਬਰਾਬਰ ਹਨ। ਆਪ ਨੇ ਇਖਲਾਕ ਵਾਲੇ ਹਿੰਦੂ, ਮੁਸਲਮਾਨ, ਜੋਗੀ—ਸਭ ਨੂੰ ਬਰਾਬਰ ਮੰਨਿਆਂ। ਮਨੁਖ ਦਾ ਸਤਿਕਾਰ ਉਸ ਦੇ ਅੰਦਰਲੇ ਇਖਲਾਕ ਕਰ ਕੇ ਹੈ, ਨਾ ਕਿ ਉਸ ਦੇ ਕਿਸੇ ਧਾਰਮਕ ਭੇਖ, ਚਿੰਨ੍ਹ, ਲੇਬਲ ਜਾਂ ਜਾਤ, ਜਿਨਸ ਤੇ ਕਿਤੇ ਕਰ ਕੇ। ਨੀਚ ਸਤਿਕਾਰ ਦੇ ਯੋਗ ਹਨ ਅਤੇ ਇਸਤ੍ਰੀ ਸੰਸਾਰ ਦੀ ਜਨਮ-ਦਾਤਾ ਹੋਣ ਕਰ ਕੇ ਮਹਾਨ ਹੈ। ਮਨੁਖ ਦਾ ਮਨੁਖ ਦੇ ਤੌਰ ਤੇ ਸਤਿਕਾਰ ਹੋਣਾ ਚਾਹੀਦਾ ਹੈ ; ਤੇ ਮਨੁਖ ਉਹ ਹੈ ਜਿਸ ਵਿਚ 'ਜਤੁ ਪਾਹਾਰਾ' ਵਾਲੇ ਸਾਰੇ ਗੁਣ ਹਨ।

## (੫) ਬੁਨਿਆਦੀ ਸਿਧਾਂਤ

ਆਪ ਕ੍ਰਾਂਤੀਕਾਰ ਸੁਧਾਰਕ ਅਤੇ ਸਰੋਦੀ ਕਵੀ ਤੇ ਕੀਰਤਨੀਏ ਸਨ—ਆਪਣੀ ਮੌਜ ਵਿਚ ਗਾਨ ਵਾਲੇ ਤੇ ਆਪਣੇ ਬਿਰਹੋਂ ਤੇ ਜਜ਼ਬਿਆਂ ਨੂੰ ਰਾਗਾਂ ਵਿਚ ਅਲਾਪਣ ਵਾਲੇ ; ਆਪ ਸਨ ਆਪਣੀ ਅਧਿਆਤਮਕ ਵਿਸਮਾਦ ਮਸਤੀ ਵਿਚ ਵਿਚਰਨ ਵਾਲੇ। ਪਰ ਫਿਰ ਵੀ ਜੀਵਨ

ਜਾਚ ਸਿਖਾਣਾ ਹੀ ਆਪ ਦਾ ਮੂਲ ਮੰਤਵ ਸੀ। ਹਰ ਜੀਵਨ ਜਾਚ ਲਈ ਕੁਝ ਸਿਧਾਂਤ ਹਨ ਜੋ ਡੂੰਘੇ ਦਾਰਸ਼ਨਕ ਵਿਚਾਰਾਂ ਤੇ ਆਧਾਰਤ ਹਨ। ਦਾਰਸ਼ਨਕ ਸਚਿਆਈਆਂ ਦੇ ਅਨੁਸਾਰ ਹੀ ਕਿਸੇ ਦੇਸ਼-ਕੌਮ ਦਾ ਜੀਵਨ ਢੰਗ ਢਲਦਾ ਹੈ।

ਗੁਰੂ ਨਾਨਕ ਸਾਹਿਬ ਨੇ ਬ੍ਰਹਮ, ਜੀਵਾਤਮਾ, ਪ੍ਰਕ੍ਰਿਤੀ, ਗੁਰੂ, ਨਾਮ ਤੇ ਮਨੁਖ ਬਾਰੇ ਬੜੀ ਸੂਝ ਨਾਲ ਕੁਝ ਮੋਟੇ ਮੋਟੇ ਸਿਧਾਂਤ ਦਿਤੇ ਹਨ। ਆਪ ਨੇ ਇਹਨਾਂ ਸਿਧਾਂਤਾਂ ਨੂੰ ਲਗ ਭਗ ਥੋੜੇ ਵਧ ਬਲ ਨਾਲ ਤੇ ਕੁਝ ਤਬਦੀਲੀ ਨਾਲ, ਆਪਣੀ ਹਰ ਰਚਨਾ ਵਿਚ ਦੁਹਰਾਇਆ ਹੈ। ਬਾਕੀ ਗੁਰੂ ਸਾਹਿਬਾਨ ਨੇ ਇਹਨਾਂ ਹੀ ਸਿਧਾਂਤਾਂ ਦੁਆਲੇ ਰਚਨਾ ਕੀਤੀ ਹੈ। ਬੜੇ ਹੀ ਸੰਖੇਪ ਜਿਹੇ ਰੂਪ ਵਿਚ ਆਪ ਦੇ ਸਿਧਾਂਤ ਅਸੀਂ ਇਥੇ ਅੰਕਤ ਕਰਦੇ ਹਾਂ।

## (ੳ) ਬ੍ਰਹਮ

(੧) ਬ੍ਰਹਮ ਦਾ ਪਹਿਲਾ ਸਰੂਪ 'ਨਿਰਗੁਣ' ਸਰੂਪ ਹੈ ਜਿਸ ਵਿਚ ਉਹ ੧ ਓ ਰਹਿੰਦਾ ਹੈ; ਜੋ 'ਆਦਿ ਸਚੁ, ਜੁਗਾਦਿ ਸਚੁ, ਹੈਭੀ ਸਚੁ, ਨਾਨਕ ਹੋਸੀ ਭੀ ਸਚੁ' ਹੈ; ਜੋ 'ਆਦਿ, ਅਨੀਲ, ਅਨਾਦਿ, ਅਨਾਹਤਿ' ਹੈ, ਜੋ 'ਪੂਰੋ ਪੂਰੋ ਆਖੀਐ, ਪੂਰੇ ਤਖਤਿ ਨਿਵਾਸ' ਹੈ।

ਬ੍ਰਹਮ ਦੇ ਇਸ ਰੂਪ ਬਾਰੇ ਮਨੁਖ ਨੂੰ ਕੋਈ ਗਿਆਨ ਨਹੀਂ ਹੋ ਸਕਦਾ।

(੨) ਦੂਜਾ ਸਰੂਪ ਨਾਮ ਸਰੂਪ ਹੈ ਜਾਂ 'ਸਰਗੁਣ' ਸਰੂਪ ਹੈ। ਇਹ ਦਿਸਦਾ ਤੇ ਅਨੁਭਵ ਹੁੰਦਾ ਵਿਸ਼ਾਲ ਸਰੂਪ ਹੈ—'ਕੇਤਾ ਤਾਣੁ ਸੁਆਲਿਹੁ ਰੂਪੁ' ਵਾਲਾ। ਇਹ ਬ੍ਰਹਮ ਦਾ ਸਰਬ ਵਿਆਪੀ ਸਰੂਪ ਹੈ ਜੋ ਹਰ ਜੀਵ ਜੰਤੂ ਵਿਚ ਸ਼ਾਮਲ ਹੈ।

'ਆਪੇ ਰਸੀਆ ਆਪਿ ਰਸ ਆਪੇ ਰਾਵਣਹਾਰੁ' ॥

ਤੇ 'ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪੁ ਕਾਇਆ ਤੇਰੀ' ॥

ਤੇ 'ਸਰਬ ਜੋਤਿ ਰੂਪੁ ਤੇਰਾ ਦੇਖਿਆ, ਸਗਲ ਭਵਨ ਤੇਰੀ ਮਾਇਆ' ॥

(੩) ਗੁਰੂ-ਸਰੂਪ—ਗੁਰੂ ਦੇ ਸਰੂਪ ਵਿਚ ਬ੍ਰਹਮ ਦੀ ਵਿਸ਼ੇਸ਼ ਸ਼ਕਤੀ ਕੰਮ ਕਰਦੀ ਹੈ।

**ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨ ਸਤਿਗੁਰ ਕਿਨੈ ਨ ਪਾਇਆ ॥**
**ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟ ਆਖਿ ਸੁਣਾਇਆ ॥**

(੪) ਬੰਧਪ ਸਰੂਪ ਵਿਚ ਪਾਰਬ੍ਰਹਮ ਆਪ ਹੀ ਮਨੁਖ ਦਾ ਮਾਤਾ ਪਿਤਾ, ਪਿਰ ਬੰਧਪ ਬਣ ਜਾਂਦਾ ਹੈ, ਸਾਰੇ ਜੀਵਾਂ ਦੇ ਸਰੂਪ ਵਿਚ ਵੀ ਉਹ ਆਪ ਹੀ ਵਿਚਰਦਾ ਹੈ।

ਬ੍ਰਹਮ ਦਾ ਸਰੂਪ 'ਅਦ੍ਵੈਤ' ਹੈ। ਪਰ ਜਿੰਨੇ ਤੀਕ ਉਹ ਸ੍ਰਿਸ਼ਟੀ ਰਚਨਾ ਰਖਦਾ ਹੈ, ਉਹ ਵਸ਼ਿਸ਼ਟ ਅਦ੍ਵੈਤ ਦੇ ਸਰੂਪ ਵਿਚ ਰਹਿੰਦਾ ਹੈ।

## (ਅ) ਜੀਵ–ਆਤਮਾ

(੧) ਮਨੁਖ ਵਿਚ ਕੋਈ ਅਬਨਾਸ਼ੀ ਤੱਤ ਹੈ :

ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥
ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥

(੨) ਇਹ ਅਬਨਾਸ਼ੀ ਜੋਤਿ (ਆਤਮਾ) ਸਭ ਜੀਵ ਜੰਤੂਆਂ ਆਦਿ ਵਿਚ ਹੈ :

ਏਕਾ ਸੁਰਤਿ ਜੇਤੇ ਹੈ ਜੀਅ ॥ ਸੁਰਤਿ ਵਿਹੂਣਾ ਕੋਇ ਨ ਕੀਅ ॥

ਇਸੇ ਜੋਤਿ ਨੂੰ ਗੁਰੂ ਸਾਹਿਬ ਨੇ 'ਹੰਸੁ' ਕਿਹਾ ਹੈ।

ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥
ਤਿਨਿ ਹੀ ਕੀਆ ਵਿਜੋਗੁ ਜਿਨਿ ਉਪਾਇਆ ॥

ਇਸ ਜੋਤਿ ਦੀ ਜਾਤ ਪਾਤ ਕੋਈ ਨਹੀਂ :—

ਜਾਣਹੁ ਜੋਤਿ, ਨ ਪੂਛਹੁ ਜਾਤੀ, ਆਗੈ ਜਾਤਿ ਨ ਹੇ ॥

(੩) ਪਰ 'ਜੋਤਿ' ਪੂਰਨ ਬ੍ਰਹਮ ਨਹੀਂ ਹੈ, ਸਗੋਂ ਸੀਮਤ ਹੈ ਅਤੇ ਆਵਾਗਵਨ ਵਿਚ ਹੈ :—

'ਤੂ ਪੂਰਾ ਹਮ ਊਰੇ ਹੋਛੇ, ਤੂ ਗਉਰਾ ਹਮ ਹਉਰੇ' ॥

ਹਉਮੈ ਕਰ ਕੇ ਆਤਮਾ ਦਾ ਆਵਾਗਵਨ ਬਣਿਆ ਰਹਿੰਦਾ ਹੈ :

ਹਉ ਵਿਚਿ ਆਇਆ, ਹਉ ਵਿਚਿ ਗਇਆ ॥
ਹਉ ਵਿਚਿ ਜੰਮਿਆ, ਹਉ ਵਿਚਿ ਮੂਆ ॥

(੪) ਇਹ ਆਤਮਾ ਭਗਤੀ ਤੇ ਸ਼ੁਭ ਕਰਮਾਂ ਦੁਆਰਾ, ਹਉਮੈਂ ਦੇ ਨਾਸ਼ ਹੋਣ ਨਾਲ, ਮੁਕਤੀ ਨੂੰ ਪਰਾਪਤ ਹੋ ਸਕਦੀ ਹੈ।

ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ॥

## (ੲ) ਪ੍ਰਕ੍ਰਿਤੀ

(੧) ਸੰਸਾਰ ਦੇ ਸਾਰੇ ਪਾਸਾਰੇ ਵਿਚ ਆਤਮਾ ਦੇ ਨਾਲ ਨਾਲ ਪ੍ਰਕ੍ਰਿਤੀ ਵੀ ਵਿਆਪਕ ਹੈ :

ਜਹ ਦੇਖਾ ਤਹ ਰਵਿ ਰਹੇ, ਸ਼ਿਵ ਸ਼ਕਤੀ ਕਾ ਮੇਲੁ ॥
ਤ੍ਰਿਹੁ ਗੁਣ ਬੰਧੀ ਦੇਹੁਰੀ, ਜੋ ਆਇਆ ਜਗਿ ਸੋ ਖੇਲੁ ॥

ਇਹ ਸਾਰੀ ਪ੍ਰਕ੍ਰਿਤੀ ਤ੍ਰੈ ਗੁਣਾਂ ਦੀ ਬਣੀ ਹੋਈ ਹੈ। ਮਨ ਵੀ ਇਸੇ ਪ੍ਰਕ੍ਰਿਤੀ ਦਾ ਸਰੂਪ ਹੈ। ਪੰਚ ਤੱਤ ਵੀ ਇਹਨਾਂ ਤੋਂ ਹੀ ਉਪਜੇ ਹਨ।

ਇਹ ਮਨੁ ਪੰਚ ਤਤੁ ਤੇ ਜਨਮਾ ॥

ਸੰਜੋਗ ਤੇ ਵਿਜੋਗ ਹੀ ਸਾਰੇ ਸੰਸਾਰ ਦੀ ਖੇਡ ਚਲਾ ਰਹੇ ਹਨ :

'ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ' ॥

'ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ' ॥

(੨) ਪ੍ਰਕ੍ਰਿਤੀ ਦਾ ਪਾਸਾਰਾ ਸਾਰਾ ਪਰਮਾਤਮਾ ਨੇ ਆਪ ਹੀ ਕੀਤਾ ਹੈ :—

ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ ॥

ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ ॥

ਇਹ ਪਾਸਾਰਾ ਉਸ ਦੇ ਹੁਕਮ ਅਨੁਸਾਰ ਹੋਇਆ ਹੈ :

'ਕੀਤਾ ਪਸਾਉ ਏਕੋ ਕਵਾਉ ॥

ਤਿਸ ਤੇ ਹੋਏ ਲਖ ਦਰੀਆਉ' ॥

'ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ' ॥

(੩) ਪ੍ਰਕ੍ਰਿਤੀ ਦਾ ਪਾਸਾਰਾ ਬੜਾ ਹੀ ਮਹਾਨ, ਵਿਸ਼ਾਲ ਤੇ ਬਹੁ ਰੰਗੀ ਹੈ :

ਪਾਤਾਲਾ ਪਾਤਾਲ, ਲਖ ਅਗਾਸਾ ਆਗਾਸ

ਓੜਕ ਓੜਕ ਭਾਲਿ ਥਕੇ, ਵੇਦ ਕਹਨਿ ਇਕ ਵਾਤ ॥

(੪) ਵਿਹ ਪ੍ਰਕ੍ਰਿਤੀ ਦਾ ਪਸਾਰਾ 'ਸਚ' ਸਰੂਪ ਹੈ ਭਾਵੇਂ ਥੋੜੇ ਚਿਰ ਲਈ :—

ਸਚੇ ਤੇਰੇ ਖੰਡ, ਸਚੇ ਬ੍ਰਹਮੰਡ ॥

ਸਚੇ ਤੇਰੇ ਲੋਅ, ਸਚੇ ਆਕਾਰ ॥

(੫) ਸਾਰੀ ਪ੍ਰਕ੍ਰਿਤੀ ਉਸ ਦੇ ਹੁਕਮ ਵਿਚ ਚਲ ਰਹੀ ਹੈ :

ਭੈ ਵਿਚਿ ਪਵਣੁ ਵਹੈ ਸਦਵਾਉ ॥

ਭੈ ਵਿਚਿ ਚਲਹਿ ਲਖ ਦਰੀਆਉ ॥

## (ਸ) ਗੁਰ–ਭਗਤੀ

(੧) ਹਰ ਪਰਕਾਰ ਦੀ ਆਤਮ ਉੱਨਤੀ ਲਈ ਗੁਰੂ ਦੀ ਲੋੜ ਹੈ। ਗੁਰੂ ਦੀ ਸਿਖਿਆ ਤੋਂ ਬਿਨਾਂ ਕੋਈ ਆਤਮ-ਉਨਤੀ ਨਹੀਂ ਪਰਾਪਤ ਕਰ ਸਕਦਾ ; ਨਾ ਹੀ ਹਉਮੈਂ ਦਾ ਨਾਸ਼ ਕਰ ਸਕਦਾ ਹੈ ਅਤੇ ਨਾ ਹੀ ਪ੍ਰਭੂ ਪਰਾਪਤੀ ਹੋ ਸਕਦੀ ਹੈ।

ਬਿਨ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ ॥

ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟੁ ਆਖਿ ਸੁਣਾਇਆ ॥

ਪਰਮਾਤਮਾ ਦੀ ਕਿਰਪਾ ਹੀ ਇਹ ਹੈ ਕਿ ਮਨੁਖ ਨੂੰ ਗੁਰੂ ਪਰਾਪਤ ਹੋ ਜਾਏ।

ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥

ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥

(੨) ਗੁਰੂ ਅਸਲ ਵਿਚ ਪਰਮਾਤਮਾ ਆਪ ਹੀ ਹੈ :

‘ਗੁਰੁ ਗੁਰੁ ਏਕੋ ਵੇਸ ਅਨੇਕ’ ॥

‘ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ’ ॥

‘ਭੇਦ ਨਾਹੀ ਗੁਰਦੇਵ ਮੁਰਾਰ’ ॥

(੩) ਗੁਰੂ ਮਨੁਖੀ ਮਤਿ, ਬੁਧੀ, ਮਨ ਵਿਚ ਕਮਾਲ ਪਰੀਵਰਤਨ ਪੈਦਾ ਕਰਦਾ ਹੈ :—

‘ਮਿਤ ਸਭਾ ਗੁਰੂ ਪਾਈਐ, ਮੁਕਤਿ ਪਦਾਰਥ ਧੇਣੁ’ ॥

‘ਗੁਰ ਮਿਲਿ ਭਉਜਲੁ ਲੰਘੀਐ, ਦਰਗਹ ਪਤਿ ਪਰਵਾਣੁ’ ॥

‘ਗੁਰ ਕੀ ਮਤਿ ਜੀਇ ਆਈ ਕਾਰਿ’ ॥

‘ਗੁਰ ਪਰਸਾਦੀ ਵਸੈ ਮਨਿ ਆਇ, ਦੁਖ ਅਨੇਰਾ ਵਿਚਹੁ ਜਾਇ’ ॥

(੪) ਗੁਰੂ ਅਸਲ ਵਿਚ ਬਾਣੀ ਹੀ ਹੈ ; ਸ਼ਬਦ ਗੁਰੂ ਸਰੂਪ ਹੈ :—

‘ਗੁਰ ਕੀ ਸੇਵਾ ਸਬਦੁ ਵੀਚਾਰੁ’ ॥

‘ਤਬਲਬਾਜ ਬੀਚਾਰੁ ਸਬਦਿ ਸੁਣਾਇਆ’ ॥

‘ਗੁਰ ਵਾਕੁ ਨਿਰਮਲੁ ਸਦਾ ਚਾਨਣੁ, ਨਿਤ ਸਾਚੁ ਤੀਰਥੁ ਮਜਨਾ’ ॥

## (ਹ) ਨਾਮ-ਭਗਤੀ

(੧) ਨਾਮ ਭਗਤੀ ਹੀ ਆਤਮਕ ਕਲਿਆਨ ਲਈ ਸਨਾਤਨ ਮਾਰਗ ਹੈ :—

ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ ॥

(੨) ਨਾਮ ਭਗਤੀ ਬੜੀ ਸਮਰਥ ਚੀਜ਼ ਹੈ :

‘ਭਗਤਿ ਤੇਰੀ ਹੈਰਾਨ ਦਰਦੁ ਗਵਾਵਹੀ’ ॥

‘ਭਰੀਐ ਮਤਿ ਪਾਪਾ ਕੈ ਸੰਗਿ, ਓਹੁ ਧੋਪੈ ਨਾਵੈ ਕੈ ਰੰਗਿ’ ॥

‘ਤਿਨ ਮੁਖਿ ਟਿਕੇ ਨਿਕਲਹਿ, ਜਿਨ ਮਨਿ ਸਚਾ ਨਾਉ’ ॥

‘ਹਿਰਦੈ ਨਾਮ, ਨਾਹੀ ਮਨਿ ਭੰਗੁ’ ॥

‘ਅੰਤਰਿ ਨਾਮੁ, ਕਮਲੁ ਪਰਗਾਸਾ’ ॥

‘ਬਾਧਾ ਛੂਟੈ, ਨਾਮੁ ਸਮਾਲਿ’ ॥

(੩) ਨਾਮ ਦੀ ਹਰ ਸੰਭਾਵਨਾ ਹਰ ਜੀਵ ਵਿਚ ਹੈ :

‘ਜੇਤਾ ਕੀਤਾ ਤੇਤਾ ਨਾਉ, ਵਿਣੁ ਨਾਵੈ ਨਾਹੀ ਕੋ ਥਾਉ’ ॥

'ਘਟ ਘਟ ਅੰਤਰਿ ਬ੍ਰਹਮ ਲੁਕਾਇਆ' ॥
'ਆਤਮ ਮਹਿ ਰਾਮੁ, ਰਾਮ ਮਹਿ ਆਤਮ' ॥

(੪) ਨਾਮ ਮਨੁਖ ਅੰਦਰ ਗੁਣ ਪੈਦਾ ਕਰਦਾ ਹੈ:
'ਨਾਨਕ ਨਿਰਗੁਣਿ ਗੁਣੁ ਕਰੇ, ਗੁਣਵੰਤਿਆ ਗੁਣੁ ਦੇ' ॥

(੫) ਨਾਮ ਦਾ ਸਿਮਰਨ ਕੀਤਾ ਜਾਂਦਾ ਹੈ, ਜੀਭ, ਧਿਆਨ ਤੇ ਸੁਰਤ ਦੁਆਰਾ। ਇਹੋ ਰਹਿਸ ਹੈ ਕਿ ਨਾਮ ਸਿਮਰਨ ਮਨੁਖ ਵਿਚ ਇਤਨੀ ਉਨਤੀ ਪੈਦਾ ਕਰ ਦਿੰਦਾ ਹੈ। ਸਿਮਰਨ ਲਈ ਅਨੇਕ ਨਾਮ ਹੋ ਸਕਦੇ ਹਨ ਜਿਵੇਂ ਹਰੀ, ਰਾਮ, ਕ੍ਰਿਸ਼ਨ, ਮੁਰਾਰ, ਆਦਿ। ਗੁਰੂ ਨਾਨਕ ਸਾਹਿਬ ਨੇ 'ਸਤਿਨਾਮੁ' ਪੁਰਾਤਨ ਮੰਨਿਆ ਹੈ।

(ਕ) ਧਰਮਾਚਾਰ

ਨਾਮ-ਭਗਤੀ ਲਈ ਵਿਸ਼ੇਸ਼ ਰੋਜ਼ਾਨਾ ਆਚਾਰ ਦੀ ਲੋੜ ਹੈ, ਜ਼ਬਤ ਤੇ ਸੰਜਮ ਦੀ ਲੋੜ ਹੈ, ਕਿਸੇ ਨਿਤਨੇਮ ਦੀ ਲੋੜ ਹੈ। ਧਰਮਾਚਾਰ, ਆਮ ਇਸ ਤਰ੍ਹਾਂ ਦਾ ਹੈ। ਇਹ ਸਾਰੇ ਭਗਤੀ ਮਾਰਗ ਦੇ ਲੋਕਾਂ ਨੇ ਮੰਨਿਆਂ ਹੈ। ਇਸੇ ਧਰਮਾਚਾਰ ਵਿਚ ਕੁਕਰਮ ਤੇ ਕਾਮਾਦਿਕ ਦਾ ਤਿਆਗ ਆ ਜਾਂਦਾ ਹੈ। ਇਹ ਸਾਰੇ ਭਗਤੀ ਦੇ ਸਰੂਪ ਹੀ ਹਨ।

(੧) ਸਤ, ਸੰਤੋਖ, ਦਇਆ, ਧਰਮ, ਸੁਚ, ਜਤ, ਧੀਰਜ ਦੇ ਗੁਣ ਧਾਰਨ ਕਰਨੇ ਚਾਹੀਦੇ ਹਨ:
ਜਤੁ ਪਾਹਾਰਾ, ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥

(੨) ਪ੍ਰਭੂ ਭੈ ਵਿਚ ਰਹਿਣਾ ਚਾਹੀਦਾ ਹੈ:
ਭੈ ਬਿਨੁ ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ ਭਾਇ ਸਵਾਰਿ ॥

(੩) ਕੀਰਤਨ ਆਤਮ ਉਨਤੀ ਲਈ ਬੜਾ ਸਹਾਇਕ ਹੈ। ਇਹ ਵੀ ਭਗਤੀ ਹੈ:—
ਜੈ ਘਰਿ ਕੀਰਤਿ ਆਖੀਐ, ਕਰਤੇ ਕਾ ਹੋਇ ਬੀਚਾਰੋ ॥
ਤਿਤੁ ਘਰਿ ਗਾਵਹੁ ਸੋਹਿਲਾ, ਸਿਵਰਿਹੁ ਸਿਰਜਣਹਾਰੋ ॥

(੪) ਸਾਧੂ ਸੰਗਤਿ ਲੋੜੀਦੀ ਹੈ; ਸਾਧੂ ਭਗਤੀ ਤੇ ਸੰਤ ਸੇਵਾ।
'ਸਤ ਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ' ॥

(੫) ਭਗਤੀ ਵਿਚ ਅਰਦਾਸ-ਬੇਨਤੀ ਦੀ ਲੋੜ ਹੈ, ਪ੍ਰਭੂ ਮਿਹਰ ਲਈ।
ਜੇ ਦਰਿ ਮਾਂਗਤੁ ਕੂਕ ਕਰੇ, ਮਹਲੀ ਖਸਮ ਸੁਣੇ ॥
ਭਾਵੈ ਧੀਰਕ ਭਾਵੈ ਧਕੇ, ਏਕ ਵਡਾਈ ਦੇਇ ॥

(੬) ਕਾਮਾਦਿਕ ਦਾ ਤਿਆਗ ਵੀ ਭਗਤੀ ਹੈ ਕਿਉਂਕਿ :

ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰ ॥
ਪਰਨਿੰਦਾ ਪਰਮਲੁ ਮੁਖਿ ਸੁਧੀ, ਅਗਨਿ ਕ੍ਰੋਧੁ ਚੰਡਾਲ ॥

(੭) ਮਾਇਆ ਦਾ ਤਿਆਗ ਵੀ ਭਗਤੀ ਹੈ, ਕਿਉਂਕਿ :

ਬਾਬਾ ਮਾਇਆ ਰਚਨਾ ਧੋਹ ॥
ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ ॥

(੮) ਮਨੁਖਾਂ ਤੇ ਸੰਤਾਂ ਦੀ ਸੇਵਾ ਵੀ ਭਗਤੀ ਹੈ। ਸੇਵਾ ਮਨੁਖ ਵਿਚ ਆਚਰਨ ਪੈਦਾ ਕਰਦੀ ਹੈ।

ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ, ਕਰਿ ਸੁਕ੍ਰਿਤੁ ਧਰਮੁ ਕਮਾਇਆ ॥

(੯) 'ਭਾਣੇ' ਵਿਚ ਰਾਜ਼ੀ ਰਹਿਣਾ ਵੀ ਭਗਤੀ ਹੈ :

ਨਾਨਕ ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ ॥

## ੬. ਕਾਵਿ-ਸ਼ੈਲੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰ ਗੁਰ-ਵਿਅਕਤੀ ਦੀ ਆਪਣੀ ਨਿਖੜਵੀਂ ਸ਼ੈਲੀ ਤੇ ਹੈ ; ਪਰ ਗੁਰੂ ਨਾਨਕ ਸਾਹਿਬ ਦੀ ਸ਼ੈਲੀ ਕਿਸੇ ਹੋਰ ਨਾਲੋਂ ਬਿਲਕੁਲ ਵਖਰੀ ਹੈ ਜਿਵੇਂ ਪ੍ਰੋ: ਪੂਰਨ ਸਿੰਘ ਦੀ ਅਧੁਨਿਕ ਪੰਜਾਬੀ ਕਾਵਿ ਵਿਚ ਹੈ। ਕਬੀਰ ਜੀ ਤੇ ਗੁਰੂ ਨਾਨਕ ਦੇਵ ਜੀ ਵਿਚ ਕਿਸੇ ਵੇਲੇ ਰਲਾ ਪੈ ਸਕਦਾ ਹੈ ; ਕਬੀਰ ਜੀ ਦੀ ਸ਼ੈਲੀ ਗੁਰੂ ਨਾਨਕ ਸਾਹਿਬ ਦੀ ਸ਼ੈਲੀ ਦੇ ਕਿੰਨੀ ਨੇੜੇ ਹੈ।

ਗੁਰੂ ਨਾਨਕ ਸਾਹਿਬ ਦੀ ਹਰ ਸਤਰ ਪਿਛੇ ਉਹਨਾਂ ਦੀ ਸਮੂਹੀ ਸ਼ਖਸੀਅਤ ਤੇ ਉਨ੍ਹਾਂ ਦਾ ਅਨੋਖਾ ਸੁਭਾ ਝਲਕ ਦੇ ਰਹੇ ਹੁੰਦੇ ਹਨ ਜੋ ਆਪ ਦੀ ਸ਼ੈਲੀ ਨੂੰ ਅਸਲੋਂ ਹੀ ਬਿਲਕੁਲ ਅਨੂਠੀ ਬਣਾ ਦਿੰਦੇ ਹਨ। ਆਪ ਦੀ ਸ਼ੈਲੀ ਪਿਛੇ ਕੁਝ ਇਸ ਪਰਕਾਰ ਦਾ ਪ੍ਰਭਾਵ ਪੈ ਰਹਿਆ ਹੁੰਦਾ ਹੈ—ਇਹ ਆਪ ਦੀਆਂ ਸਰਬ ਵਿਆਪੀ ਪਰਵਿਰਤੀਆਂ ਹਨ।

### (੧) ਰਮਜ਼

ਆਪ ਦੀ ਹਰ ਸਤਰ ਵਿਚ ਕੋਈ ਡੂੰਘੀ ਰਮਜ਼ ਹੈ ਜਿਵੇਂ ਪੰਜਾਬੀ ਪਿੰਡਾਂ ਦੇ ਸੱਤਰ ਅੱਸੀ ਵਰ੍ਹਿਆਂ ਤੋਂ ਟਪ ਚੁਕੇ ਹੰਢੇ ਵਰਤੇ ਸੂਝਵਾਨ ਤੇ ਚੇਤੰਨ ਬ੍ਰਿਧ ਬਜ਼ੁਰਗਾਂ ਦੀਆਂ ਗਲਾਂ ਵਿਚ ਹੁੰਦੀ ਹੈ। ਆਪ ਦੀ ਹਰ ਸਤਰ ਵਿਚ ਕੋਈ ਭੇਦ ਦੀ ਗਲ ਹੁੰਦੀ ਹੈ ਜੋ ਇਕ ਦਮ ਸਮਝ ਵੀ

ਨਹੀਂ ਆਉਂਦੀ ਪਰ ਸੋਚਣ ਨਾਲ ਜਾਂ ਆਪ ਦੀਆਂ ਹੋਰ ਅਗਲੀਆਂ ਗਲਾਂ ਸੁਣਨ ਨਾਲ ਸਮਝ ਆ ਜਾਂਦੀ ਹੈ। ਮਨੁਖੀ ਵਤੀਰੇ ਤੇ ਮਨੁਖੀ ਮਨ ਬਾਰੇ ਕੋਈ ਰਮਜ਼ ਹੁੰਦੀ ਹੈ; ਜੀਵਨ ਅਸਲੀਅਤ ਤੇ ਬ੍ਰਹਮ-ਦਰਸ਼ਨ ਬਾਰੇ ਕੋਈ ਝਲਕਾਰਾ ਹੁੰਦਾ ਹੈ। ਬੜੇ ਪਰਬਲ ਸੂਝੀਆਂ ਦੀਆਂ ਰਮਜ਼ਾਂ ਆਪ ਦੇ ਕਥਨਾਂ ਵਿਚ ਹੁੰਦੀਆਂ ਹਨ। ਆਪ ਦੇ ਹਰ ਕਥਨ ਵਿਚ ਬਜ਼ੁਰਗੀ ਦੀ ਰਮਜ਼ ਦਾ ਰੋਹਬ ਹੁੰਦਾ ਹੈ।

### (੨) ਭਰਪੂਰਤਾ

ਆਪ ਦੀ ਹਰ ਰਚਨਾ ਵਿਚ ਖਿਆਲਾਂ ਦੀ ਭਰਮਾਰ ਹੁੰਦੀ ਹੈ। ਇਕੋ ਖਿਆਲ ਨੂੰ ਹੋਰ ਹੋਰ ਸ਼ਬਦਾਂ ਵਿਚ ਨਹੀਂ ਦੁਹਰਾਇਆ ਹੁੰਦਾ; ਸਗੋਂ ਨਵੇਂ ਤੋਂ ਨਵਾਂ ਖਿਆਲ ਇਕ ਦੂਜੇ ਉਤੇ ਚੜ੍ਹਿਆ ਤੁਰਿਆ ਆ ਰਹਿਆ ਹੁੰਦਾ ਹੈ। ਕਈ ਵਾਰੀ ਤੇ ਨਿਕੀ ਜਿਹੀ ਰਚਨਾ ਵੀ ਖਿਆਲਾਂ ਨਾਲ ਤੂਸੀ ਪਈ ਹੁੰਦੀ ਹੈ।

### (੩) ਨਾਟਕੀਪਨ

ਜਿਵੇਂ ਆਪ ਦੀਆਂ ਜੀਵਨ ਹਰਕਤਾਂ, ਭੁਲਿਆਂ ਨੂੰ ਸਿਖਿਆ ਦੇਣ ਵੇਲੇ, ਨਾਟਕੀ ਹੁੰਦੀਆਂ ਸਨ ਤਿਵੇਂ ਹੀ ਆਪ ਦਾ ਪਦੇ ਦਾ ਆਰੰਭ, ਨਿਭਾ ਤੇ ਅੰਤ ਬਿਲਕੁਲ ਹੈਰਾਨ ਕਰਨ ਵਾਲੇ, ਪਹਿਲੋਂ ਨਾ ਅਨੁਮਾਨੇ ਜਾਣ ਵਾਲੇ ਤੇ ਅਨੋਖੇ ਭਾਵ ਲਦੇ ਹੁੰਦੇ ਹਨ। ਆਪ ਦੀ ਹਰ ਰਚਨਾ ਵਿਸਮਾਦ ਤੇ ਹੈਰਾਨੀ ਉਤਪੰਨ ਕਰਦੀ ਹੈ।

### (੪) ਗੋਹਜ ਹਾਸਾ

ਆਪ ਹਰ ਰਚਨਾ ਵਿਚ ਮੁਸਕਰਾਂਦੇ ਜਾਪਦੇ ਹਨ, ਸੰਤੁਸ਼ਟਤਾ ਵਾਲੀ ਦਸ਼ਾ ਵਿਚ ਨਹੀਂ, ਸਗੋਂ ਮਨੁਖੀ ਵਤੀਰੇ ਤੇ ਵਿਅੰਗ ਵਾਲੀ ਦਸ਼ਾ ਵਿਚ। ਹਰ ਥਾਂ ਮਨੁਖੀ ਬੇਜੋੜ ਵਤੀਰੇ ਤੇ ਆਪ ਗੁਹਜੇ ਤਰੀਕੇ ਨਾਲ ਕੋਈ ਟੋਕ, ਕਟਾਖਸ਼, ਮਸ਼ਕਰੀ, ਵਿਅੰਗ ਤੇ ਠਠਾ ਕਰ ਰਹੇ ਹੁੰਦੇ ਹਨ। ਪਤਾ, ਧਿਆਨ ਰਖਣ ਨਾਲ, ਲਗਦਾ ਹੈ।

### (੫) ਬੌਧਿਕਤਾ

ਆਪ ਉਸ ਵਤੀਰੇ ਨੂੰ ਕਦੇ ਬਰਦਾਸ਼ਤ ਨਹੀਂ ਕਰਦੇ ਜਿਸ ਵਿਚ ਬੌਧਿਕ ਮਿਆਰ ਦੀ ਪੂਰਣਤਾ ਨਾ ਹੋਵੇ। ਐਸੇ ਰਸਮਾਂ, ਭੇਖਾਂ, ਕਰਮ ਕਾਂਡਾਂ ਦੀ ਆਪ ਖਿਲੀ ਉਡਾਂਦੇ ਹਨ ਜਿਥੇ ਬੌਧਿਕਤਾ ਨੂੰ ਤਲਾਂਜਲੀ ਦੇ ਕੇ ਅੰਧ-ਵਿਸ਼ਵਾਸ਼ ਪਰਧਾਨ ਹੈ। ਆਪ ਦੀ ਆਪਣੀ ਵਿਚਾਰਧਾਰਾ ਬੌਧਿਕਤਾ ਪਰਧਾਨ ਰਹਿੰਦੀ ਹੈ।

### (੬) ਸੰਤੁਲਤਕਤਾ

ਆਪ ਇਕ ਸਖਤ ਤੇ ਪੂਰਾ ਨਿਆਂ ਕਰਨ ਵਾਲੇ ਜੱਜ ਜਾਂ ਮੈਜਿਸਟ੍ਰੇਟ ਦੀ ਤਰ੍ਹਾਂ

ਵਿਚਰਦੇ ਹਨ, ਹਰ ਰਚਨਾ ਵਿਚ। ਹੁਕਮ, ਕਰਮ ਤੇ ਫਲ, ਸਜ਼ਾ ਤੇ ਫਲ ਦਾ ਵਰਣਨ ਹਰ ਥਾਂ ਹੁੰਦਾ ਹੈ। ਮਨੁਖ ਕਿਸੇ ਰਿਆਇਤ ਦੀ ਆਸ ਆਪ ਦੀ ਵਿਚਾਰਧਾਰਾ ਵਿਚ ਨਹੀਂ ਰਖ ਸਕਦਾ। ਕਰੜੇ ਪੂਰਾ ਨਿਆਂ ਕਰਨ ਵਾਲੇ ਕੋਤਵਾਲ ਦੀ ਕਰੜਾਈ ਆਪ ਦੀ ਸ਼ੈਲੀ ਤੇ ਲਹਿਜੇ ਵਿਚ ਹੈ; ਤਾੜਨਾ ਜਹੀ ਹੈ। ਇਹ ਸਖ਼ਤ ਲਹਿਜੇ ਵਾਲੀ ਸ਼ੈਲੀ ਹੈ; ਕਾਨੂੰਨੀ ਪੇਚੀਦਗੀ ਵਾਲੀ, ਸੰਖੇਪਤਾ ਵਾਲੀ, ਬਹੁ-ਅਰਥ ਸੁਝਾਣ ਵਾਲੀ।

(੭) ਕੋਮਲਤਾ

ਭਾਵੇਂ ਕਰੜਾਈ, ਤੁੰਦੀ, ਪੇਚੀਦਗੀ, ਸੰਖੇਪਤਾ, ਸਭ ਕੁਝ ਹੈ, ਪਰ ਜਦੋਂ ਕਰੜੇ ਨਿਆਂਕਾਰ ਦੀ ਤਸੱਲੀ ਹੋ ਜਾਏ ਕਿ ਵਿਅਕਤੀ ਨਿਰਦੋਸ਼ ਹੈ, ਤਾਂ ਉਹ ਪਿਆਰ ਵੀ ਅਥਾਹ ਦਿੰਦਾ ਹੈ। ਗੁਰੂ ਨਾਨਕ ਸਾਹਿਬ ਦੀ ਹਰ ਰਚਨਾ ਦੀਆਂ ਅੰਤਲੀਆਂ ਸਤਰਾਂ ਵਿਚ ਦੋਸ਼ੀਆਂ ਲਈ ਵੀ ਪਿਆਰ ਤੇ ਹਮਦਰਦੀ ਹੈ ਤੇ ਸਾਰੀ ਮਨੁਖਤਾ ਲਈ ਪਰਾਰਥਨਾ ਤੇ ਦੁਆ ਹੈ। ਕਰੜੀ ਸਜ਼ਾ ਸੁਣਾ ਕੇ ਫਿਰ ਪਿਘਲ ਪੈਂਦੇ ਹਨ—ਹਰ ਪਦੇ ਵਿਚ, ਹਰ ਰਚਨਾ ਵਿਚ।

(੮) ਵੇਗ

ਆਪ ਦੀ ਕਿਸੇ ਸਤਰ ਨੂੰ ਪੜ੍ਹ ਕੇ ਇਹ ਨਹੀਂ ਬੁਝਿਆ ਜਾ ਸਕਦਾ ਕਿ ਅਗਲੀ ਸਤਰ ਵਿਚ ਆਪ ਕੀ ਕਹਿਣਗੇ। ਨਾਟਕ ਹੈ, ਕੋਈ ਪਤਾ ਨਹੀਂ, ਆਪ ਦੀ ਕਲਮ ਦਾ ਵੇਗ ਕਿਸ ਪਾਸੇ ਹੋ ਜਾਵੇ। ਦੋ ਸਤਰਾਂ ਦਾ ਭਾਵ ਦਾ ਸੰਬੰਧ ਜ਼ਰੂਰ ਰਹੇਗਾ; ਪਰ ਅਗਲੀ ਸਤਰ ਦੀ ਵਿਚਾਰਧਾਰਾ, ਸ਼ਬਦਾਵਲੀ, ਚਿੰਨ੍ਹ, ਚਿਤਰ ਸਦਾ ਅਛੋਪੇ ਤੇ ਅਬੁਝ ਹੋਣਗੇ।

(੯) ਹੜ

ਆਪ ਦੀ ਰਚਨਾ ਵਿਚ ਖਾੜ ਖਾੜ ਤੇ ਗੜ ਗੜ ਹੁੰਦੀ ਜਾਪਦੀ ਹੈ; ਇਵੇਂ ਪਰਤੀਤ ਹੁੰਦਾ ਹੈ ਕਿ ਕੋਈ ਖਿਆਲਾਂ ਦਾ ਹੜ ਜਿਹਾ ਚੜ੍ਹਿਆ ਹੋਇਆ ਹੈ—ਦਬਾ ਦਬ ਪਿਛੋਂ ਹੋਰ ਖਿਆਲ, ਹੋਰ ਕਿਸੇ ਭਾਂਤ ਦਾ ਵੇਰਵਾ, ਹੋਰ ਕਿਸੇ ਪਾਸੇ ਰੁਖ ਕਰੀ ਆ ਰਿਹਾ ਹੈ। ਤੂਫਾਨ ਜਿਹਾ ਚੜ੍ਹਿਆ ਰਹਿੰਦਾ ਹੈ, ਖਿਆਲਾਂ ਦਾ। ਵਾਰ ਆਸਾ ਦੇ ਸਲੋਕ ਤੇ ਜਪੁ ਦੀਆਂ ਪਉੜੀਆਂ ਵਿਚ ਇਹ ਤੂਫਾਨ ਵੇਖੋ। ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵਿਚ ਵੀ ਇਹੋ ਹੜ ਹੈ।

(੧੦ ਅਪਹੁੰਚ ਆਦਰਸ਼ਵਾਦ

ਆਪ ਦੇ ਮਿਥੇ ਮਿਆਰ ਤੇ ਵਿਚਾਰ ਅਪਹੁੰਚ ਜਿਹੇ ਜਾਪਦੇ ਹਨ। ਆਪ ਦੀ ਹਰ ਰਚਨਾ ਵਿਚ ਆਦਰਸ਼ ਕੀਮਤਾਂ ਦਾ ਇਕ ਮੁਨਾਰਾ ਜਿਹਾ ਬਣ ਖੜੋਂਦਾ ਹੈ। ਜਿਸ ਦੀ ਚੋਟੀ ਨੂੰ ਨਜ਼ਰ ਚੁਕ ਕੇ ਵੇਖ ਸਕਣਾ ਬੜਾ ਕਠਨ ਹੈ। ਅਸੀਂ ਝਾਕਦੇ ਹੀ ਰਹਿ ਜਾਂਦੇ ਹਾਂ ਕਿ ਗੁਰੂ

ਨਾਨਕ ਜੀ ਕਿਥੇ ਚਲੇ ਗਏ ਹਨ, ਕਿਥੇ ਪੁਜ ਗਏ ਹਨ---ਹਵਾ ਵਿਚ ਉਡਦੇ ਨਸੇ ਜਾਂਦੇ ਹਨ।

ਜੇ ਕਿਸੇ ਦੀ ਰਸਾਤਲਤਾ ਦਸਣ ਲਗਦੇ ਹਨ, ਤਦ ਵੀ ਪਾਤਾਲ ਤੋਂ ਉਰੇ ਕਿਤੇ ਨਹੀਂ ਠਹਿਰਦੇ।

## (੧੧) ਫ਼ਤਵਾਬਾਜ਼ੀ

ਆਪ ਹੋਰਾਂ ਤੇ ਵੀ ਫ਼ਤਵੇ ਦਿੰਦੇ ਹਨ ਪਰ ਆਪਣੇ ਆਪ ਤੇ ਵੀ ਦਿੰਦੇ ਹਨ। ਆਪਣੇ ਵਤੀਰੇ ਦੇ ਦੋਸ਼ ਦਸ ਕੇ ਹੀ ਦੂਜਿਆਂ ਨੂੰ ਉਹਨਾਂ ਦੇ ਦੋਸ਼ ਸੁਝਾਂਦੇ ਹਨ। ਫ਼ਤਵੇ ਲਾਉਂਦੇ ਹਨ।

## (੧੨) ਤਿਲਕਣਾਪਨ

ਆਪ ਦੀ ਰਚਨਾ ਦਾ ਭਾਵ ਹੱਥ ਵਿਚ ਆਉਂਦਾ ਹੈ ਪਰ ਫਿਰ ਤਿਲਕ ਜਾਂਦਾ ਹੈ, ਹਥ ਵਿਚੋਂ ਨਿਕਲ ਜਾਂਦਾ ਹੈ। ਆਪ ਦੀ ਰਚਨਾ ਦੇ ਸਾਰੇ ਚਮਤਕਾਰ ਨੂੰ ਅੱਖਾਂ ਜਕੜ ਕੇ ਨਹੀਂ ਰਖ ਸਕਦੀਆਂ; ਸਾਰੀਆਂ ਧੁਨੀਆਂ ਨੂੰ ਕੰਨ ਨਹੀਂ ਗ੍ਰਹਿਣ ਕਰ ਕੇ ਰਖ ਸਕਦੇ; ਆਪ ਦੇ ਸਾਰੇ ਵਿਚਾਰ ਧਿਆਨ ਦੀ ਕੈਦ ਵਿਚ ਨਹੀਂ ਰਹਿੰਦੇ। ਜਾਦੂ ਅਨੁਭਵ ਹੁੰਦਾ ਹੈ, ਫਿਰ ਅਲੋਪ ਹੋ ਜਾਂਦਾ ਹੈ।

## (੧੩) ਖੁਰਦਰਾਪਨ

ਆਪ ਦੀ ਸ਼ੈਲੀ ਦਾ ਪ੍ਰਭਾਵ ਕੂਲਾ ਕੂਲਾ, ਨਰਮ ਨਰਮ, ਰੇਸ਼ਮੀ ਜਿਹਾ ਨਹੀਂ ਹੈ ਜਿਵੇਂ ਗੁਰੂ ਅਰਜਨ ਦੇਵ ਜੀ ਦੀ ਸ਼ੈਲੀ ਦਾ ਹੈ; ਸਗੋਂ ਬੜਾ ਖੁਰਦਰਾ ਜਿਹਾ। ਜਿਵੇਂ ਭੂਰੇ ਜਾਂ ਦੇਸੀ ਖੱਦਰ ਦੀ ਛੋਹ ਹੁੰਦੀ ਹੈ। ਤਿਖੇ ਤਿਖੇ, ਖੌਹਰੇ ਖੌਹਰੇ, ਗਰਮ ਗਰਮ ਜਿਹੇ ਸ਼ਬਦ ਆਪ ਵਰਤਦੇ ਹਨ। ਪ੍ਰਭਾਵ ਸ਼ਹਿਰੀ ਨਹੀਂ ਹੈ, ਗਰਾਮੀਣ ਪੇਂਡੂ ਮੋਟਾ ਜਿਹਾ ਹੈ।

## (੧੪) ਜੋਸ਼

ਆਪ ਜਦੋਂ ਵੀ ਬੋਲਦੇ ਹਨ, ਪੂਰੇ ਵਿਸ਼ਵਾਸ਼ ਨਾਲ ਬੋਲਦੇ, ਜਿਸ ਕਰਕੇ ਆਪ ਦੇ ਲਹਿਜੇ ਵਿਚ ਜੋਸ਼ ਹੁੰਦਾ ਹੈ, ਤੇਜ਼ੀ ਹੁੰਦੀ ਹੈ, ਹੁਕਮਰਾਨਾ ਪ੍ਰਭਾਵ ਹੁੰਦਾ ਹੈ।

## (੧੫) ਵਿਸ਼ਾਲਤਾ

ਗੁਰੂ ਨਾਨਕ ਸਾਹਿਬ ਦੀ ਰਚਨਾ ਵਿਚ ਦਾਖਲ ਹੁੰਦਿਆਂ ਇਉਂ ਪਤਾ ਲਗਦਾ ਹੈ ਕਿ ਪਾਠਕ ਪਾਤਾਲਾਂ ਪਾਤਾਲ ਤੇ ਉਡ ਰਹਿਆ ਹੈ, ਗਗਨਾਂ ਦੇ ਥਾਲ ਤੇ ਵਿਚਰ ਰਹਿਆ ਹੈ— ਬੜੇ ਦੂਰ ਦੂਰ ਤੀਕ ਆਪ ਦੇ ਚਿਤਰਾਂ, ਅਲੰਕਾਰਾਂ, ਵਿਚਾਰਾਂ ਦੀ ਪਹੁੰਚ ਹੈ ਜੋ ਪਾਠਕ ਨੂੰ ਨਾਲ ਹੀ ਉਡਾਈ ਤੁਰੇ ਜਾਂਦੇ ਹਨ। ਵਿਸ਼ਾਲ ਬ੍ਰਹਮੰਡ ਨੂੰ ਆਪ ਨੇ ਆਪਣੀ ਰਚਨਾ ਵਿਚ ਸਮੋ ਲਇਆ ਹੈ।

## (੧੬) ਬਿਰਹੋਂ ਦਰਦ

ਆਪ ਦੀ ਹਰ ਸਤਰ ਵਿਚੋਂ ਬਿਰਹੋਂ ਦਾ ਦਰਦ ਅਨੁਭਵ ਹੁੰਦਾ ਹੈ, ਦੇਸ਼ ਦਾ ਦਰਦ ਪਰਤੀਤ ਹੁੰਦਾ ਹੈ, ਮਨੁਖ ਮਾਤਰ ਦੇ ਪਿਆਰ ਦੀਆਂ ਕਸਕਾਂ ਦਿਸਦੀਆਂ ਹਨ। ਪਰ ਆਪ ਮਨੁਖ ਦੀ ਦਸ਼ਾ ਤੋਂ ਦੁਖੀ ਹੋ ਕੇ ਹੀ ਉਸ ਨੂੰ ਨਾਮ ਭਗਤੀ ਦਾ ਦਾਰੂ ਦੇ ਰਹੇ ਸਨ, ਆਪ ਦੀ ਰਚਨਾ ਪਰਮੁਖ ਤੌਰ ਤੇ ਦਰਦ ਦੀ ਰਚਨਾ ਹੈ।

## (੧੭) ਕਾਹਲ

ਆਪ ਦੀ ਹਰ ਰਚਨਾ ਵਿਚੋਂ ਪ੍ਰਭਾਵ ਪੈਂਦਾ ਹੈ ਕਿ ਆਪ ਪਾਸ ਕਹਿਣ ਨੂੰ ਬਹੁਤ ਸਾਰਾ ਹੈ, ਸਮਾਂ ਥੋੜਾ ਹੈ; ਕਰਨ ਜੋਗਾ ਬਹੁਤ ਹੈ, ਪਰ ਸਮਾਂ ਥੋੜਾ ਹੈ। ਆਪ ਕਾਹਲੀ ਕਾਹਲੀ ਬਹੁਤ ਸਾਰਾ ਕਹਿਣ ਦਾ ਉਪਰਾਲਾ ਕਰਦੇ ਹਨ। ਹੁਨਰੀ ਜਾਂ ਖਿਆਲੀ ਕਵਿਆਈ ਕਿਧਰੇ ਨਹੀਂ ਆਉਂਦੀ, ਪਰ ਆਪ ਦਾ ਹਰ ਫ਼ਿਕਰਾ ਸੰਕੇਤਕ ਜਿਹਾ ਬਣ ਕੇ ਰਹਿ ਜਾਂਦਾ ਹੈ ਜਿਵੇਂ ਤਾਰ ਸੰਦੇਸ਼ਾਂ ਵਿਚ ਹੁੰਦਾ ਹੈ, ਵਿਸਥਾਰ ਆਪ ਨਿਪਟ ਹੀ ਨਹੀਂ ਕਰਦੇ।

## (੧੮) ਲਗਨ

ਆਪ ਦੀ ਇਕ ਇਕ ਸਤਰ ਵਿਚੋਂ ਪਤਾ ਲਗਦਾ ਹੈ ਕਿ ਆਪ ਕਿਸੇ ਉਦੇਸ਼ ਦੀ ਪੂਰਤੀ ਲਈ ਬੜੀ ਤੇਜ਼ੀ ਨਾਲ ਯਤਨ ਕਰ ਰਹੇ ਹਨ; ਆਪ ਦੀ ਸੁਹਿਰਦ ਲਗਨ ਦੀ ਗਵਾਹ ਹੈ, ਹਰ ਸਤਰ ਹੀ, ਆਪ ਨੂੰ ਕੋਈ ਧੁਨ ਸੀ।

## (੧੯) ਬੇਲਿਹਾਜ਼ ਨਿਡਰਤਾ

ਆਪ ਬੇਲਿਹਾਜ਼ੀ ਨਾਲ ਹਰ ਬੁਰਾਈ, ਕਮਜ਼ੋਰੀ ਤੇ ਅਗਿਞਤਾ ਬਾਰੇ ਲਿਖਦੇ ਹਨ। ਨਾ ਆਪਣੇ ਅਨੁਸਾਰੀਆਂ ਦਾ ਲਿਹਾਜ਼ ਕਰਦੇ ਹਨ, ਨਾ ਦੂਜੇ ਧਰਮਾਂ ਦੇ ਅਨੁਸਾਰੀਆਂ ਦਾ, ਜਦੋਂ ਉਹਨਾਂ ਦਾ ਵਤੀਰਾ ਆਪ ਦੇ ਮਿਆਰ ਤੇ ਨਹੀਂ ਟਿਕਦਾ—ਨਿਧੜਕ ਹੋ ਕੇ ਕਮਜ਼ੋਰੀ ਕਹਿ ਸੁਣਾਂਦੇ ਹਨ

## (੨੦) ਨਿਧੜਕਤਾ

ਆਪ ਦੀ ਰਚਨਾ ਕਿਸੇ ਐਸੇ ਵਿਅਕਤੀ ਦੀ ਰਚਨਾ ਹੈ, ਜਿਸ ਨੇ ਆਪਣਾ ਸਿਰ ਹਰ ਵੇਲੇ ਤਲੀ ਤੇ ਰਖਿਆ ਹੋਇਆ ਸੀ। ਆਪ ਪਰਮਾਤਮਾ ਤੇ ਜਨਤਾ ਨੂੰ ਪਿਆਰ ਪੇਮ ਕਰਨ ਤੁਰੇ ਸਨ—ਸੋ

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰ ਦੀਜੈ ਕਾਣਿ ਨ ਕੀਜੈ ॥

(ਸਲੋਕ ਮ: ੧, ਪੰਨਾ ੧੪੧੨)

ਇਹ ਸਰੂਪ ਆਪ ਦੀ ਸ਼ਖ਼ਸੀਅਤ ਦਾ ਹੈ—ਇਹੋ ਆਪ ਦੀ ਸ਼ੈਲੀ ਦਾ ਹੈ। ਆਪ ਨੇ ਆਪਣੇ ਪਹਿਲੇ ਭਗਤ ਕਵੀਆਂ ਦੀ ਤਰ੍ਹਾਂ ਹੀ ਆਪਣੀ ਰਚਨਾ ਵਿਚ (ੳ) ਰਾਗ ਤੇ ਕਵਿਤਾ ਦਾ ਸੁਮੇਲ ਤੇ ਸ਼ੁਭ ਸੰਜੋਗ ਕਾਇਮ ਰਖਿਆ ਹੈ; (ਅ) ਭਾਰਤੀ ਰਹਿਸਵਾਦੀ ਚਿਨ੍ਹਾਵਲੀ, ਬਿੰਬਾਵਲੀ ਤੇ ਅਲੰਕਾਰ ਪਰੰਪਰਾ ਵਿਚੋਂ ਹੀ ਬਹੁਤ ਚਿਨ੍ਹ, ਬਿੰਬ, ਪ੍ਰਤੀਕ ਤੇ ਅਲੰਕਾਰ ਲਏ ਹਨ। (ਮੌਲਿਕ ਵੀ ਵਰਤੇ ਹਨ, ਪਰ ਬਹੁਤ ਪਰੰਪਰਾਗੀ ਹੀ ਹਨ); (ੲ) ਲੋਕ-ਕਾਵਿ ਦੀ ਧਾਰਾਵਾਂ ਤੇ ਛੰਦਾ-ਬੰਦੀ ਦੇ ਪਰਯੋਗਾਂ ਤੋਂ ਲਾਭ ਉਠਾਇਆ ਹੈ; ਬਹੁਤੇ ਪਿੰਗਲਾ ਮਗਰ ਨਹੀਂ ਪਏ; (ਸ) ਸ਼ਾਂਤ ਰਸ ਨੂੰ ਆਪਣੀ ਰਚਨਾ ਵਿਚ ਪਰਧਾਨ ਰਖਿਆ ਹੈ ਪਰ ਹੋਰ ਸਾਰੇ ਰਸ ਵੀ ਵਰਤੇ ਹਨ; (ਹ) ਐਸੀ ਬੋਲੀ ਵਰਤੀ ਹੈ ਜੋ ਪਰਮੁਖ ਰੂਪ ਵਿਚ ਭਾਵੇਂ ਸਥਾਨਕ ਹੋਵੇ ਪਰ ਸਾਰੇ ਭਾਰਤ ਵਿਚ ਸਮਝੀ ਜਾ ਸਕਦੀ ਹੋਵੇ—ਸਾਧ ਭਾਖਾ ਜਿਹੀ; (ਕ) ਦਾਰਸ਼ਨਿਕ ਤੇ ਸਿਧਾਂਤਕ ਸ਼ਬਦਾਵਲੀ ਉਹ ਰਖੀ ਹੈ ਜੋ ਸਾਰੇ ਭਾਰਤੀ ਦਰਸ਼ਨ ਸ਼ਾਸਤ੍ਰਾਂ ਤੇ ਧਾਰਮਕ ਸੰਪਰਦਾਵਾਂ ਵਿਚ ਪਰਚਲਿਤ ਹੈ; (ਖ) ਭਾਰਤੀ ਮਿਥਿਹਾਸ ਨੂੰ ਲੋਕ ਸੂਝ ਦੀ ਸਹੂਲਤ ਲਈ ਅਤੇ ਆਪਣੇ ਭਾਵਾਂ ਦੀ ਸਪਸ਼ਟਤਾ ਲਈ ਨਿਸਚਿਤ ਮਾਤਰਾ ਵਿਚ ਵਰਤਿਆ ਹੈ; (ਗ) ਜੋ ਕੁਝ ਕਿਹਾ ਹੈ ਉਸ ਲਈ ਆਤਮ ਗਿਆਨ ਤੇ ਅਨੁਭਵ ਨੂੰ ਮੁਖ ਸਾਧਨ ਮੰਨਿਆ ਹੈ ਅਤੇ ਅਨੁਭਵ ਸ਼ਬਦ ਦੀ ਪਰੇਰਨਾ ਅਧੀਨ ਲਿਖਿਆ ਹੈ; (ਘ) ਸਰੋਦੀ ਪਦਾਵਲੀ ਵਿਚ ਆਪ ਬੋਲੇ ਹਨ; ਤੇ (ਙ) ਸਲੋਕ, ਪਦੇ, ਅਸ਼ਟਪਦੀਆਂ, ਛੰਤਾਂ, ਵਾਰਾਂ ਆਦਿ ਦੇ ਪਰਮੁਖ ਕਾਵਿ-ਰੂਪ ਹੀ ਵਰਤੇ ਹਨ। ਇਹਨਾਂ ਤੱਤਾਂ ਵਿਚ ਸਾਰੇ ਗੁਰੂ ਸਾਹਿਬਾਨ ਨੇ ਆਪ ਦੀ ਅਨੁਸਾਰਤਾ ਕੀਤੀ ਹੈ। ਇਹਨਾਂ ਤੱਤਾਂ ਦੇ ਵਿਸ਼ੇਸ਼ ਰੂਪ, ਭਾਵ ਤੇ ਅਰਥ ਅਸੀਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਰੰਪਰਾ' ਵਿਚ ਵਿਸਥਾਰ ਨਾਲ ਦਰਸਾ ਦਿਤੇ ਹਨ।

## ੭. ਚੋਣਵੀਂ ਰਚਨਾ

### (ਸਿਰੀ ਰਾਗ ਵਿਚੋਂ)

ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥
ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲਪਲੈ ॥ ੧ ॥
ਬਿਨੁ ਤੇਲ ਦੀਵਾ ਕਿਉ ਜਲੈ ॥ ੧ ॥ ਰਹਾਉ ॥
ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥
ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ਰਹਾਉ॥
ਇਤੁ ਤਨਿ ਲਾਗੈ ਬਾਣੀਆ ॥ ਸੁਖ ਹੋਵੈ ਸੇਵ ਕਮਾਣੀਆ ॥
ਸਭ ਦੁਨੀਆ ਆਵਣ ਜਾਣੀਆ ॥ ੩ ॥

ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥ ੪ ॥ ੩੩ ॥ (ਪੰਨਾ ੨੫ -੨੬)

... ... ... ...

ਜੋਗੀ ਅੰਦਰਿ ਜੋਗੀਆ ਤੂੰ ਭੋਗੀ ਅੰਦਰਿ ਭੋਗੀਆ ॥
ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ ॥
ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ ॥ ੧ ॥ ਰਹਾਉ ॥
ਤੁਧੁ ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥
ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥ ੨ ॥
ਪਰਗਟਿ ਪਾਹਾਰੈ ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ ॥
ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ॥ ੩ ॥
ਸਤਿਗੁਰ ਕਉ ਬਲਿ ਜਾਈਐ ॥ ਜਿਤੁ ਮਿਲਿਐ ਪਰਮਗਤਿ ਪਾਈਐ ॥
ਸੁਰ ਨਰ ਮੁਨਿ ਜਨ ਲੋਚਦੇ ਸੋ ਸਤਿਗੁਰ ਦੀਆ ਬੁਝਾਇ ਜੀਉ ॥ ੪ ॥
ਸਤ ਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ ੫ ॥
ਇਹੁ ਜਗਤੁ ਭਰਮਿ ਭੁਲਾਇਆ ॥ ਆਪਹੁ ਤੁਧੁ ਖੁਆਇਆ ॥
ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥ ੬ ॥
ਦੋਹਾਗਣੀ ਕਿਆ ਨੀਸਾਣੀਆ ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥
ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥ ੭ ॥
ਸੋਹਾਗਣੀ ਕਿਆ ਕਰਮੁ ਕਮਾਇਆ ॥ ਪੂਰਬਿ ਲਿਖਿਆ ਫਲੁ ਪਾਇਆ ॥
ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ ॥ ੮ ॥
ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥
ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ ॥ ੯ ॥
ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥
ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥ ੧੦ ॥
ਸਤਿਗੁਰਿ ਮਿਲਿਐ ਫਲੁ ਪਾਇਆ ॥ ਜਿਨਿ ਵਿਚਹੁ ਅਹਕਰਣੁ ਚੁਕਾਇਆ ॥
ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ ॥ ੧੧ ॥
ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥
ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥੧੨॥

ਸਤਿਗੁਰੁ ਮਿਲਿਆ ਜਾਣੀਐ ॥ ਜਿਤੁ ਮਿਲਿਐ ਨਾਮੁ ਵਖਾਣੀਐ ॥
ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥ ੧੩ ॥
ਹਉ ਸਤਿਗੁਰ ਵਿਟਹੁ ਘੁਮਾਇਆ ॥ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥
ਨਦਰਿ ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥ ੧੪ ॥
ਤੂੰ ਸਭਨਾ ਮਾਹਿ ਸਮਾਇਆ ॥ ਤਿਨਿ ਕਰਤੈ ਆਪੁ ਲੁਕਾਇਆ ॥
ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫॥

... ... ... ... ...

... ... ... ... ...

ਤੇਰੀਆ ਸਦਾ ਸਦਾ ਚੰਗਿਆਈਆ ॥ ਮੈ ਰਾਤਿ ਦਿਹੈ ਵਡਿਆਈਆਂ ॥
ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥ ੨੪ ॥ ੧ ॥

(ਪੰਨਾ ੭੧—੭੩)

(ਗਉੜੀ ਵਿਚੋਂ)

ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥
ਗੁਰਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥ ੧ ॥
ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥ ੧ ॥ ਰਹਾਉ ॥
ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥
ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥ ੨ ॥
ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥
ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥
ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥ ੪ ॥ ੨ ॥ ੧੯ ॥

(ਪੰਨਾ ੧੫੭)

(ਵਡਹੰਸ ਵਿਚੋਂ)

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥
ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥

ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥
ਨਾ ਮਨੀਅਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥
ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥
ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥
ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥
ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥
ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥
ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥ ੧ ॥ ੩ ॥

(ਪੰਨਾ ੫੫੭—੫੮)

(ਸੂਹੀ ਵਿਚੋਂ)

ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥
ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ ॥
ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ ॥ ੧ ॥
ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ॥
ਰੰਗਣ ਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ ॥ ੧ ॥ ਰਹਾਉ ॥
ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ ॥
ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ ॥
ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ ॥ ੨ ॥
ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥ ੩ ॥

ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥
ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥
ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥ ੪ ॥
ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ ॥
ਲੇਖਾ ਮੰਗੈ ਦੇਵਣਾ ਪੁਛੈ ਕਰਿ ਬੀਚਾਰੁ ਜੀਉ ॥
ਸਚੇ ਕੀ ਲਿਵ ਉਬਰੈ ਬਖਸੇ ਬਖਸਣਹਾਰੁ ਜੀਉ ॥ ੫ ॥
ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ ॥
ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ ॥
ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ ॥ ੬ ॥
ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥
ਖਿੰਚੋਤਾਣ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ॥
ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮ ਕਾਲਿ ਜੀਉ ॥ ੭ ॥
ਜਿਨਿ ਕਰਿ ਕਾਰਣੁ ਧਾਰਿਆ ਸਭਸੈ ਦੇਇ ਆਧਾਰੁ ਜੀਉ ॥
ਸੋ ਕਿਉ ਮਨਹੁ ਵਿਸਾਰੀਐ ਸਦਾ ਸਦਾ ਦਾਤਾਰੁ ਜੀਉ ॥
ਨਾਨਕ ਨਾਮੁ ਨ ਵੀਸਰੈ ਨਿਧਾਰਾ ਆਧਾਰੁ ਜੀਉ ॥ ੮ ॥ ੧ ॥ ੨ ॥

(ਪੰਨਾ ੭੫੧)

(ਰਾਗ ਤੁਖਾਰੀ ਵਿਚੋਂ)

ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ॥
ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ॥
ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ ਦੇਖਿ ਬੀਚਾਰਿਆ ॥
ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ ॥
ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ ॥
ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ ॥ ੧ ॥
ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ ॥
ਅਨਦਿਨੁ ਭੋਰੁ ਭਇਆ ਸਾਚਿ ਸਮਾਨੀ ਰਾਮ ॥
ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ ॥
ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ ॥
ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ ॥

ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ ॥ ੨ ॥
ਅਉਗੁਣ ਵੀਸਰਿਆ ਗੁਣੀ ਘਰੁ ਕੀਆ ਰਾਮ ॥
ਏਕੋ ਰਵਿ ਰਹਿਆ ਅਵਰੁ ਨ ਬੀਆ ਰਾਮ ॥
ਰਵਿ ਰਹਿਆ ਸੋਈ ਅਵਰੁ ਨ ਕੋਈ ਮਨ ਹੀ ਤੇ ਮਨੁ ਮਾਨਿਆ ॥
ਜਿਨਿ ਜਲ ਥਲ ਤ੍ਰਿਭਵਣ ਘਟੁ ਘਟੁ ਥਾਪਿਆ ਸੋ ਪ੍ਰਭੁ ਗੁਰਮੁਖਿ ਜਾਨਿਆ ॥
ਕਰਣ ਕਾਰਣ ਸਮਰਥ ਅਪਾਰਾ ਤ੍ਰਿਬਿਧਿ ਮੇਟਿ ਸਮਾਈ ॥
ਨਾਨਕ ਅਵਗਣ ਗੁਣਹ ਸਮਾਣੇ ਐਸੀ ਗੁਰਮਤਿ ਪਾਈ ॥ ੩ ॥
ਆਵਣ ਜਾਣ ਰਹੇ ਚੂਕਾ ਭੋਲਾ ਰਾਮ ॥
ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ ॥
ਹਉਮੈ ਗੁਰਿ ਖੋਈ ਪਰਗਟੁ ਹੋਈ ਚੂਕੇ ਸੋਗ ਸੰਤਾਪੈ ॥
ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ ॥
ਪੇਈਅੜੈ ਘਰਿ ਸਬਦਿ ਪਤੀਣੀ ਸਾਹੁਰੜੈ ਪਿਰ ਭਾਣੀ ॥
ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ ਕਾਣਿ ਲੋਕਾਣੀ ॥ ੪ ॥ ੩ ॥

(ਪੰਨਾ ੧੧੧੦)



# ਗੁਰੂ ਅੰਗਦ ਦੇਵ ਜੀ

## ( ੧੫੦੪—੧੫੫੨ ਈ: )

### ੧. ਜੀਵਨ

(ਗੁਰੂ) ਅੰਗਦ ਦੇਵ ਜੀ ਦਾ ਜਨਮ ਦਾ ਨਾਂ ਭਾਈ ਲਹਿਣਾ ਜੀ ਸੀ। ਆਪ ਦਾ ਜਨਮ ਭਾਈ ਫੇਰੂ ਮਲ ਜੀ ਦੇ ਘਰ ਪਿੰਡ ਮਤੇ ਦੀ ਸਰਾਂ (ਜਿਲਾ ਫ਼ੀਰੋਜ਼ਪੁਰ) ਵਿਖੇ ਮਿਤੀ ੩੧ ਮਾਰਚ, ੧੫੦੪ ਈਸਵੀ ਨੂੰ ਹੋਇਆ। ਭਾਈ ਫੇਰੂ ਮਲ ਜੀ ਚੰਗੇ ਸਰਦੇ ਪੁਜਦੇ ਧਨਾਢ ਦੁਕਾਨਦਾਰ ਸਨ ਤੇ ਆਪ ਪਿੰਡ ਦੇ ਚੌਧਰੀ ਤਖ਼ਤ ਮਲ ਤੇ ਫ਼ੀਰੋਜ਼ਪੁਰ ਦੇ ਮੁਸਲਮਾਨ ਹਾਕਮ ਨਾਲ ਮੁਨਸ਼ੀ ਮੁਸ਼ਦੀ ਦੇ ਤੌਰ ਤੇ ਸੰਬੰਧਤ ਸਨ। ਇਸ ਲਈ ਆਪ ਦਾ ਚੰਗਾ ਰਸੂਖ ਸੀ। ਭਾਈ ਫੇਰੂ ਮਲ ਜੀ ਦਾ ਸੁਭਾ ਨਿਘਾ ਤੇ ਮਿਠਾ ਸੀ। ਇਸ ਮਾਊ ਪਿਤਾ ਦੇ ਸੁਭਾ ਦਾ ਭਾਈ ਲਹਿਣਾ ਜੀ ਤੇ ਪ੍ਰਭਾਵ ਹੋਣਾ ਜ਼ਰੂਰੀ ਸੀ। ਜਿਵੇਂ ਉਪਰ ਦਸੇ ਘਰੋਗੀ ਹਾਲਾਤ ਤੋਂ ਸੁਤੇਸਿਧ ਆਸ ਕੀਤੀ ਜਾ ਸਕਦੀ ਹੈ, ਆਪ ਨੂੰ ਜ਼ਰੂਰ ਕੁਝ ਨਾ ਕੁਝ ਵਿਦਿਆ ਦਿਤੀ ਗਈ ਹੋਵੇਗੀ ਤੇ ਹਰ ਤਰ੍ਹਾਂ ਆਪ ਦੀ ਪਾਲਨਾ ਸਾਊ ਤੇ ਰਾਠ ਪਰਵਾਰਾਂ ਦੇ ਬਚਿਆਂ ਵਾਂਗ ਹੋਈ ਹੋਵੇਗੀ।

ਸ੍ਰੀ ਲਹਿਣਾ ਜੀ ਦਾ ਵਿਆਹ ਪਿੰਡ ਸੰਘਰ ਦੇ ਵਸਨੀਕ ਸ੍ਰੀ ਦੇਵੀ ਚੰਦ ਜੀ ਦੀ ਸਪੁਤਰੀ, ਖੀਵੀ ਜੀ, ਨਾਲ ਹੋਇਆ, ਸੰਨ ੧੫੧੯ ਈਸਵੀ ਵਿਚ।

ਲਹਿਣਾ ਜੀ ਨੂੰ ਘਰੋਗੀ ਹਾਲਾਤ ਕਰ ਕੇ ਕਈ ਥਾਈਂ ਵਾਸ ਪਰਾਪਤ ਹੋਇਆ। ਆਪ ਦਾ ਜਨਮ ਪਿੰਡ ਮਤੇ—ਦੀ—ਸਰਾਂ ਦਾ ਸੀ। ਪਰ ਇਹ ਪਿੰਡ ਬਾਬਰ ਦੇ ਹਲਿਆਂ ਵਿਚ ਤਬਾਹ ਹੋ ਗਿਆ। ਉਸੇ ਥੇਹ ਦੇ ਨੇੜੇ ਇਕ ਹੋਰ ਪਿੰਡ ਨਾਂਗੇ—ਦੀ—ਸਰਾਂ ਨਾਂ ਦਾ ਵਸਿਆ ਤੇ ਭਾਈ ਫੇਰੂ ਮਲ ਜੀ ਤੇ ਪਰਵਾਰ ਉਥੇ ਚਲੇ ਗਏ। ਸੰਨ ੧੫੧੯ ਮਗਰੋਂ ਭਾਈ ਫੇਰੂ ਮਲ ਜੀ ਦੀ ਪਿੰਡ ਦੇ ਚੌਧਰੀ ਤੇ ਮੁਸਲਮਾਨ ਹਾਕਮ ਨਾਲ ਅਣਬਣ ਹੋ ਗਈ ਜਿਸ ਕਰ ਕੇ ਆਪ ਉਹ ਪਿੰਡ ਛਡ ਕੇ ਕੁਝ ਸਮਾਂ ਹਰੀ-ਕੇ-ਪਤਨ ਚਲੇ ਗਏ ਤੇ ਉਥੇ ਆਪਣਾ ਵਿਹਾਰ ਆਰੰਭ ਦਿਤਾ। ਥੋੜਾ ਸਮਾਂ ਮਗਰੋਂ ਭਾਈ ਲਹਿਣਾ ਜੀ ਦੇ ਸਹੁਰਿਆਂ ਦੇ ਜ਼ੋਰ ਪਾਉਣ ਕਰ ਕੇ ਆਪ ਪਿੰਡ ਸੰਘਰ ਹੀ ਚਲੇ ਗਏ ਜਿਥੇ ਆਪ ਨੇ ਦੁਕਾਨ ਦਾ ਵਿਹਾਰ ਆਰੰਭ ਦਿਤਾ। ਭਾਈ ਫੇਰੂ ਮਲ ਜੀ ਦੀ ਭੈਣ ਪਿੰਡ ਖਡੂਰ (ਤਹਿਸੀਲ ਤਰਨ ਤਾਰਨ) ਵਿਖੇ ਵਿਆਹੀ ਹੋਈ ਸੀ। ਸੰਘਰ ਤੇ ਖਡੂਰ ਲਾਗੇ ਲਾਗੇ ਹੀ ਸਨ ਲਹਿਣਾ ਜੀ ਦੀ ਆਵਾਜਾਈ ਖਡੂਰ, ਆਪਣੀ ਭੂਆ ਪਾਸ ਆਮ ਸੀ।

ਭਾਈ ਫੇਰੂ ਮਲ ਜੀ ਦੇਵੀ ਭਗਤ ਸਨ ਤੇ ਹਰ ਸਾਲ ਜਵਾਲਾ-ਮੁਖੀ ਦੇ ਦਰਸ਼ਨਾਂ

ਲਈ, ਸਕੋ ਸਾਥੀਆਂ ਜਾਇਆ ਕਰਦੇ ਸਨ। ਲਹਿਣਾ ਜੀ ਵੀ ਦੇਵੀ ਭਗਤ ਸਨ। ਸੰਨ ੧੫੨੬ ਵਿਚ ਪਿਤਾ ਜੀ ਦੇ ਚਲਾਣੇ ਮਗਰੋਂ ਲਹਿਣਾ ਜੀ ਹੋਰ ਦੇਵੀ—ਭਗਤਾਂ ਸਣੇ ਹਰ ਸਾਲ ਜਵਾਲਾ ਮੁਖੀ ਜਾਣ ਲਗ ਪਏ। ਇਸ ਤਰ੍ਹਾਂ ਸਮਾ ਗੁਜ਼ਰਦਾ ਗਿਆ। ਆਪ ਦੇ ਘਰ ਦੋ ਲੜਕੇ ਤੇ ਦੋ ਲੜਕੀਆਂ ਹੋਈਆਂ।

ਇਕ ਸਵੇਰ ਅੰਮ੍ਰਿਤ ਵੇਲੇ ਆਪ ਆਪਣੇ ਪਿੰਡ ਦੇ ਟੋਭੇ ਤੇ ਇਸ਼ਨਾਨ ਲਈ ਗਏ ਤਾਂ ਆਪ ਨੇ ਗੁਰੂ ਨਾਨਕ ਦੇਵ ਜੀ ਦੇ ਇਕ ਸਿਖ ਭਾਈ ਜੋਧ ਜੀ ਪਾਸੋਂ ਗੁਰੂ ਸਾਹਿਬ ਦੀ ਰਚਨਾ, ਆਸਾ ਦੀ ਵਾਰ, ਵਿਚੋਂ ਕੁਝ ਭਾਗ ਸੁਣਿਆਂ। ਆਪ ਦੇ ਮਨ ਵਿਚ ਗੁਰੂ ਨਾਨਕ ਸਾਹਿਬ ਨੂੰ ਮਿਲਣ ਦੀ ਇਛਾ ਜਾਗ ਪਈ। ਸੋ ਸੰਨ ੧੫੩੨ ਵਿਚ ਆਪ ਗੁਰੂ ਨਾਨਕ ਸਾਹਿਬ ਨੂੰ ਕਰਤਾਰਪੁਰ ਵਿਚ ਮਿਲੇ। ਦਰਸ਼ਨ ਕਰਦਿਆਂ ਹੀ ਆਪ ਨੇ ਦੇਵੀ-ਦਰਸ਼ਨ ਲਈ ਜਾਣ ਦਾ ਵਿਚਾਰ ਛੱਡ ਦਿਤਾ ਤੇ ਕਰਤਾਰਪੁਰ ਰਹਿ ਕੇ ਗੁਰੂ ਸਾਹਿਬ ਦੀ ਸੇਵਾ ਆਰੰਭ ਦਿਤੀ। ਆਪ ਦੀ ਕਮਾਈ ਤੇ ਆਪ ਦੇ ਸਿਦਕ ਦੇ ਸਦਕੇ ਆਪ ਨੂੰ ੧੫੩੯ ਵਿਚ ਗੁਰਗਦੀ ਪਰਾਪਤ ਹੋਈ ਤੇ ਆਪ ਦਾ ਨਾਮ ਲਹਿਣਾ ਜੀ ਤੋਂ ਗੁਰੂ ਅੰਗਦ ਦੇਵ ਹੋ ਗਿਆ। ਗੁਰੂ ਨਾਨਕ ਸਾਹਿਬ ੧੫੩੯ ਵਿਚ ਜੋਤੀ ਜੋਤਿ ਸਮਾਏ। ਕੁਝ ਸਮਾਂ ਤੇ ਗੁਰੂ ਅੰਗਦ ਸਾਹਿਬ ਖਡੂਰ ਪਿੰਡ ਵਿਚ ਗੁਪਤ-ਵਾਸ ਵਿਚ ਰਹੇ। ਮਗਰੋਂ ਪਰਗਟ ਹੋ ਕੇ, ਗੁਰਗਦੀ ਦਾ ਕੰਮ ਸੰਭਾਲਿਆ। ਆਪ ਨੇ ਆਪਣਾ ਕੇਂਦਰ ਖਡੂਰ ਹੀ ਬਣਾ ਲਿਆ।

ਆਪ ਲਗ ਭਗ ੧੩ ਸਾਲ ਗੁਰਗਦੀ ਤੇ ਬਿਰਾਜਮਾਨ ਰਹੇ। ਸੰਨ ੧੫੫੨ ਵਿਚ ਆਪ ਜੋਤੀ ਜੋਤਿ ਸਮਾਏ ਤੇ ਗੁਰਗਦੀ ਆਪਣੇ ਸੇਵਕ (ਗੁਰੂ) ਅਮਰਦਾਸ ਜੀ ਨੂੰ ਦਿਤੀ ਜੋ ਸਿਖ ਧਰਮ ਦੇ ਤੀਜੇ ਗੁਰੂ ਹੋਏ।

ਆਪ ਨੇ ਗੁਰਗਦੀ ਦੇ ਸਮੇਂ ਵਿਚ ਬਹੁਤ ਸਾਰੇ ਕੰਮ ਕੀਤੇ ਜਿਹਨਾਂ ਦਾ ਵਿਸ਼ੇਸ਼ ਵਰਨਣ ਅਗੇ ਕਰਾਂਗੇ। ਸੰਨ ੧੫੪੦ ਵਿਚ ਹਮਾਯੂੰ ਸ਼ੇਰ ਸ਼ਾਹ ਸੂਰੀ ਪਾਸੋਂ ਹਾਰ ਖਾ ਕੇ ਲਾਹੌਰ ਜਾਂਦਾ ਹੋਇਆ ਆਪ ਦੇ ਦਰਸ਼ਨਾਂ ਲਈ ਖਡੂਰ ਹਾਜ਼ਰ ਹੋਇਆ। ਖਡੂਰ ਦੇ ਤਪੇ ਸ਼ਿਵਨਾਥ ਨੇ ਗੁਰੂ ਜੀ ਨਾਲ ਵਿਰੋਧ ਸ਼ੁਰੂ ਕਰ ਦਿਤਾ; ਕਿਉਂਕਿ ਗੁਰੂ ਜੀ ਦੀ ਹੋਂਦ ਉਸ ਦੇ ਵਿਹਾਰ ਵਿਚ ਬਾਧਕ ਸੀ। ਆਪ ਨੇ ਆਪਣੇ ਸਮੇਂ ਵਿਚ ਪਿੰਡ ਦੇ ਬਚਿਆਂ ਵਿਚ ਪੜ੍ਹਾਈ ਤੇ ਕਸਰਤ ਦਾ ਸ਼ੌਂਕ ਪੈਦਾ ਕੀਤਾ। ਲੋਕਾਂ ਵਿਚ ਧਰਮ ਪਰਚਾਰ ਕੀਤਾ ਤੇ ਸੁਲਤਾਨਪੁਰ ਤੀਕ ਪਿੰਡੋਂ ਪਿੰਡ ਪਰਚਾਰ ਕਰਦੇ ਗਏ। ਆਪ ਨੇ ਫਿਰ ਕੇ ਮਾਲਵੇ ਵਿਚ ਵੀ ਪਰਚਾਰ ਕੀਤਾ।

## ੨. ਪ੍ਰਤਿਭਾ ਦਾ ਵਿਕਾਸ

ਗੁਰੂ ਅੰਗਦ ਸਾਹਿਬ ਰਚਿਤ ਬਾਣੀ ਤੇ ਆਕਾਰ ਵਿਚ ਬਾਹਲੀ ਨਹੀਂ ਪਰ ਆਪ ਨੇ ਵਿਦਿਆ ਦੇ ਪਰਸਾਰ ਲਈ ਤੇ ਪੰਜਾਬੀ ਵਾਰਤਕ ਸਾਹਿਤ ਤੇ ਇਤਿਹਾਸਕ ਵਾਰਤਕ ਦੀ

ਰਚਨਾ ਲਈ ਬਹੁਤ ਕੁਝ ਕੀਤਾ ਹੈ। ਆਪ ਦੁਆਰਾ ਹੀ ਗੁਰਮੁਖੀ ਪੈਂਤੀ ਦੀ ਵਰਤੋਂ ਦਾ ਰਿਵਾਜ ਪੰਜਾਬ ਵਿਚ ਵਧਿਆ, ਸ਼ਾਇਦ ਆਪ ਨੇ ਹੀ ਗੁਰਮੁਖੀ ਅੱਖਰਾਂ ਨੂੰ ਵਰਤਮਾਨ ਪਰਚਲਤ ਸਰੂਪ ਬਹੁਤ ਹੱਦ ਤੀਕ ਦਿਤਾ। ਆਪ ਨੇ ਹੀ ਪਿੰਡ ਖਡੂਰ ਵਿਚ ਬੱਚਿਆਂ ਲਈ ਪਾਠਸ਼ਾਲਾ ਕਾਇਮ ਕੀਤੀ ਤੇ ਉਥੇ ਆਪ ਅਧਿਆਪਕ ਬਣ ਕੇ ਗੁਰਮੁਖੀ ਅੱਖਰ ਬੱਚਿਆਂ ਨੂੰ ਸਿਖਾਏ। ਦੂਜੇ, ਗੁਰੂ ਨਾਨਕ ਸਾਹਿਬ ਦੀ ਪਹਿਲੀ ਜਨਮ ਸਾਖੀ ਦੀ ਰਚਨਾ ਆਪ ਦੇ ਹੁਕਮ ਅਨੁਸਾਰ ਤੇ ਆਪ ਦੀ ਨਿਗਰਾਨੀ ਵਿਚ ਹੋਈ। ਇਹੋ ਪੰਜਾਬੀ ਵਾਰਤਕ ਤੇ ਪੰਜਾਬੀ ਵਿਚ ਇਤਿਹਾਸ ਰਚਨਾ ਦੇ ਅਰੰਭ ਸਨ। ਤੀਜੇ, ਆਪ ਨੇ ਹੀ ਗੁਰੂ ਨਾਨਕ ਸਾਹਿਬ ਦੀ ਬਾਨੀ ਦਾ ਪਰਚਾਰ ਕੀਤਾ। ਹੋ ਸਕਦਾ ਹੈ ਕਿ ਉਸ ਦੀਆਂ ਨਕਲਾਂ ਕਰਵਾਈਆਂ ਹੋਣ।

ਇੰਨੀ ਪਰਾਪਤੀ ਤੋਂ ਇਹ ਤੇ ਪ੍ਰਗਟ ਹੀ ਹੈ ਕਿ ਆਪ ਦੀ ਪ੍ਰਤਿਭਾ ਬੜੀ ਬਲਵਾਨ ਤੇ ਵਸ਼ਿਸ਼ਟ ਸੀ। ਆਪ ਦੀ ਪਰਤਿਭਾ ਦਾ ਵਿਕਾਸ਼ ਸੰਭਵ ਤੌਰ ਤੇ ਹੇਠ ਦਿਤੇ ਕਾਰਨਾਂ ਤੇ ਹਾਲਾਤ ਵਿਚ ਹੋਇਆ:—

(੧) ਆਪ ਸਰਦੇ ਪੁਜਦੇ ਮਾਤਾ-ਪਿਤਾ ਦੇ ਘਰ ਜਨਮੇ। ਨਿਸਚੇ ਹੀ ਆਪ ਦੀ ਵਿਦਿਆ ਦਾ ਯੋਗ ਪ੍ਰਬੰਧ ਹੋਇਆ ਹੋਣਾ ਹੈ। ਆਪ ਦੀ ਰਚਨਾ ਵਿਚ ਸੰਸਕ੍ਰਿਤੀ ਸਲੋਕ ਵੀ ਪਰਾਪਤ ਹਨ ਜੋ ਇਹ ਗੱਲ ਸਪਸ਼ਟ ਕਰਦੇ ਹਨ ਕਿ ਆਪ ਨੇ ਚੰਗੀ ਭਲੀ ਵਿਦਿਆ ਪਰਾਪਤ ਕੀਤੀ ਹੋਈ ਸੀ। ਆਪ ਦੇ ਸਲੋਕਾਂ ਵਿਚ ਵਰਤੇ ਰੂਪਕ ਤੇ ਉਪਮਾ ਜਿਵੇਂ 'ਬੀਜੇ ਬਿਖੁ ਮੰਗੈ ਅੰਮ੍ਰਿਤੁ', 'ਵਡਾਰੂ ਸਿਉ ਨੇਹੁ', 'ਪਾਣੀ ਅੰਦਰਿ ਲੀਕ ਜਿਉ ਤਿਸਦਾ ਥਾਉ ਨ ਥੇਹੁ' ਅਤੇ ਆਪ ਦੇ ਵਿਚਾਰ ਸਿਧ ਕਰਦੇ ਹਨ ਕਿ ਆਪ ਚੰਗੇ ਪੜ੍ਹੇ ਲਿਖੇ ਸਨ।

(੨) ਦੁਕਾਨਦਾਰੀ ਤੇ ਹਿਸਾਬ ਕਿਤਾਬ ਦੇ ਤਜਰਬੇ ਨੇ ਵੀ ਆਪ ਦੀ ਪ੍ਰਤਿਭਾ ਨੂੰ ਤੀਖਣ ਕੀਤਾ। ਪਿਤਾ ਜੀ ਕਰਕੇ ਆਪ ਨੂੰ ਉਸ ਸਮੇਂ ਦੇ ਹਾਕਮਾਂ ਜਾਂ ਪਿੰਡ ਦੇ ਚੌਧਰੀ ਨੂੰ ਮਿਲਣ ਦਾ ਮੌਕਾ ਬਣਦਾ ਰਿਹਾ। ਇਸ ਤਰ੍ਹਾਂ ਵੀ ਆਪ ਦੇ ਤਜਰਬੇ ਵਿਚ ਵਾਧਾ ਹੋਇਆ।

(੩) ਆਪ ਦੇ ਪਿਤਾ ਜੀ ਦੇਵੀ ਦੇ ਅਨਿੰਨ ਭਗਤ ਸਨ। ਆਪ ਨੂੰ ਉਨ੍ਹਾਂ ਤੋਂ ਭਗਤੀ ਦੀ ਜਾਗ ਲਗੀ। ਆਪ ਦਾ ਹਿਰਦਾ ਕੋਮਲ ਤੇ ਪ੍ਰੇਮ ਭਰਪੂਰ ਸੀ। ਇਹੋ ਭਗਤੀ ਲਈ ਲੋੜੀਂਦਾ ਹੈ।

(੪) ਦੇਵੀ-ਭਗਤੀ ਤੇ ਦੇਵੀ-ਭਗਤਾਂ ਦੀ ਸੰਗਤ ਨੇ ਹੀ ਆਪ ਵਿਚ ਬਾਣੀ ਦੀ ਪਰਖ ਦੀ ਸੂਝ ਪੈਦਾ ਕੀਤੀ। ਸਾਡੇ ਪਾਸ ਆਪ ਦੇ ਗੁਰੂ ਬਣਨ ਤੋਂ ਪਹਿਲਾਂ ਦੀ ਕੋਈ ਕਾਵਿ-ਰਚਨਾ ਨਹੀਂ ਹੈ। ਪਰ ਇਹ ਗੱਲ ਕਿ ਆਪ ਨੂੰ ਸੱਚੀ ਬਾਣੀ ਦੀ ਪਰਖ ਸੀ, ਇਸ ਘਟਨਾ ਤੋਂ ਹੀ ਸਿਧ ਹੈ ਕਿ ਆਪ ਨੇ ਭਾਈ ਜੋਧ ਜੀ ਪਾਸੋਂ 'ਵਾਰ ਆਸਾ' ਦਾ ਪਾਠ ਸੁਣ ਕੇ ਬਾਣੀ ਦੀ ਮਹਾਨਤਾ ਨੂੰ ਜਾਣ ਲਇਆ। ਆਪ ਵਿਚ ਕਵੀ ਦਿਲ ਜ਼ਰੂਰ ਸੀ ਪਰ ਆਪ ਰਚਨਾ ਨਹੀਂ ਸਨ ਪਏ ਕਰਦੇ।

ਪਿਛੇ ਅੰਕਤ ਕੀਤੀਆਂ ਗੱਲਾਂ ਤੋਂ ਆਪ ਦੀ ਵਾਰਤਕ ਰਚਨਾ ਦੀ ਸੂਝ ਦਾ ਪਤਾ ਵੀ ਸਹਿਜੇ ਹੀ ਲਗਦਾ ਹੈ। ਸੋ ਆਪ ਦੀ ਪ੍ਰਤਿਭਾ ਅਨੁਭਵੀ, ਕਲਪਨਾ ਤੇ ਭਾਵਕਤਾ ਭਰਪੂਰ ਤੇ ਸਾਹਿਤਕ ਸੀ।

(੫) ਗੁਰ-ਸੇਵਾ ਤੇ ਗੁਰ-ਭਗਤੀ ਨਾਲ ਆਪ ਦੀ ਪ੍ਰਤਿਭਾ ਚਮਕੀ। ਆਪ ਦਾ ਹਿਰਦਾ ਵਧੇਰੇ ਕੋਮਲਤਾ ਤੇ ਪ੍ਰੇਮ ਨਾਲ ਭਰਪੂਰ ਹੋਇਆ। ਗੁਰ-ਭਗਤੀ ਦੇ ਵਿਸ਼ੇ ਤੇ ਹੀ ਆਪ ਦੀ ਬਹੁਤੀ ਰਚਨਾ ਹੈ। ਇਹ ਆਪ ਦੇ ਆਪਣੇ ਤਜਰਬੇ ਤੇ ਆਧਾਰਤ ਹੈ। ਸੇਵਕ ਤੇ ਚਾਕਰ ਬਾਰੇ ਆਪ ਦੀ ਰਚਨਾ ਆਪ ਦੇ ਆਪਣੇ ਹਿਰਦੇ ਦਾ ਹੀ ਪ੍ਰਤਿਬਿੰਬ ਹੈ।

(੬) ਕੇਵਲ ਆਪ ਨੂੰ ਹੀ ਸਿਧੇ ਤੌਰ ਗੁਰੂ ਨਾਨਕ ਸਾਹਿਬ ਦੇ ਭਾਵ ਉਹਨਾਂ ਦੇ ਮੁਖ ਤੋਂ ਸੁਨਣ ਦਾ ਅਵਸਰ ਪਰਾਪਤ ਹੋਇਆ। ਆਪ ਨੇ ਗੁਰੂ ਸਾਹਿਬ ਦੇ ਮੁਖ ਤੋਂ ਉਹਨਾਂ ਦੀ ਬਾਣੀ ਸੁਣੀ ਤੇ ਉਸ ਦੇ ਰਹਸ ਨੂੰ ਜਾਣਿਆ। ਗੁਰੂ ਨਾਨਕ ਸਾਹਿਬ ਨੇ ਪੂਰੇ ਸਤ ਸਾਲ ਆਪ ਨੂੰ ਗੁਰਗਦੀ ਦੀ ਸਾਰੀ ਜ਼ੁਮਾਵਾਰੀ ਸੰਭਾਲਣ ਲਈ ਤਿਆਰ ਕੀਤਾ। ਗੁਰੂ ਨਾਨਕ ਦੀ ਛੋਹ ਨੇ ਆਪ ਦੀ ਪ੍ਰਤਿਭਾ ਨੂੰ ਪੂਰੇ ਜੋਬਨ ਤੇ ਲੈ ਆਂਦਾ ਹੋਣਾ ਹੈ। ਆਪ ਨੇ ਗੁਰੂ ਦਰਬਾਰ ਵਿਚ ਕਈ ਪਰਕਾਰ ਦੀ ਧਰਮ ਚਰਚਾ ਹੁੰਦੀ ਸੁਣੀ ਹੋਣੀ ਹੈ। ਆਪ ਨੇ ਗੁਰੂ ਨਾਨਕ ਬਾਣੀ ਦਾ ਬੜਾ ਅਭਿਆਸ ਕੀਤਾ। ਇਸ ਦੀ ਵਿਚਾਰਧਾਰਾ ਤੇ ਸ਼ੈਲੀ ਦਾ ਪ੍ਰਭਾਵ ਆਪ ਦੀ ਰਚਨਾ ਵਿਚੋਂ ਸਪਸ਼ਟ ਹੈ।

(੭) ਆਪ ਦੇ ਆਪਣੇ ਗੁਰਗਦੀ ਦੇ ਸਮੇਂ ਵਿਚ ਆਪ ਦਾ ਅਨੇਕ ਪਰਕਾਰ ਦੇ ਲੋਕਾਂ ਨਾਲ ਵਾਹ ਪਇਆ—ਤੱਪਿਆਂ, ਜੋਗੀਆਂ, ਉਦਾਸੀਆਂ, ਸੰਨਿਆਸੀਆਂ ਤੇ ਹਮਾਯੂੰ ਵਰਗੇ ਬਾਦਸ਼ਾਹ ਨਾਲ। ਆਪ ਨੇ ਪਰਚਾਰ ਹਿਤ ਯਾਤਰਾ ਵੀ ਕੀਤੀ। ਇਸ ਤਰ੍ਹਾਂ ਆਪ ਦੇ ਤਰਜਬੇ ਵਿਚ ਵਾਧਾ ਹੋਇਆ।

(੮) ਪ੍ਰਭੂ ਭਗਤੀ ਨਾਲ, ਤੇ ਇਹ ਸਭ ਗਲਾਂ ਤੋਂ ਮਹਾਨ ਹੈ, ਆਪ ਤੇ ਰਬੀ ਬਖਸ਼ਸ਼ ਦਾ ਦਰ ਖੁਲ੍ਹਾ। ਆਪ ਨੂੰ ਦਰਸ਼ਨ—ਸ਼ਬਦ ਪਰਾਪਤ ਹੋਇਆ। ਆਪ ਨੇ ਸ਼ਲੋਕਾਂ ਵਿਚ ਆਪਣੇ ਅਨੁਭਵ ਨੂੰ ਅੰਕਿਤ ਕਰ ਦਿਤਾ।

## ੩. ਰਚਨਾ ਦਾ ਵੇਰਵਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਕੇਵਲ ੬੨ ਸਲੋਕ ਅੰਕਤ ਹਨ ਜੋ ਹੇਠ ਦਿਤੀਆਂ ਵਾਰਾਂ ਵਿਚ ਸ਼ਮਿਲਤ ਹਨ :—

| ਨੰ: | ਵਾਰ ਦਾ ਨਾਂ | ਵਾਰ ਦੇ ਕਰਤਾ ਦਾ ਮਹਲਾ | ਵਾਰ ਵਿਚ ਮ: ੨ ਦੇ ਸਲੋਕਾਂ ਦੀ ਗਿਣਤੀ |
|---|---|---|---|
| ੧. | ਵਾਰ ਸਿਰੀ ਰਾਗ | ਮ: ੪ | ੨ |
| ੨. | ਵਾਰ ਮਾਝ | ਮ: ੧ | ੧੨ |
| ੩. | ਵਾਰ ਆਸਾ | ਮ: ੧ | ੧੪ (੧੫) |
| ੪. | ਵਾਰ ਸੋਰਠਿ | ਮ: ੪ | ੧ |
| ੫. | ਵਾਰ ਸੂਹੀ | ਮ: ੩ | ੧੧ |
| ੬. | ਵਾਰ ਰਾਮਕਲੀ | ਮ: ੩ | ੭ |
| ੭. | ਵਾਰ ਮਾਰੂ | ਮ: ੩ | ੧ |
| ੮. | ਵਾਰ ਮਾਰੂ | ਮ: ੫ | ੧ |
| ੯. | ਵਾਰ ਸਾਰੰਗ | ਮ: ੪ | ੮ |
| ੧੦. | ਵਾਰ ਮਲਾਰ | ਮ: ੧ | ੫ |
| | | ਜੋੜ | ੬੨ (੬੩) |

## ੪. ਬਾਣੀ ਦਾ ਸਰਵੇਖਣ

ਗੁਰੂ ਅੰਗਦ ਸਾਹਿਬ ਦੀ ਬਾਣੀ ਦਾ ਆਕਾਰ ਭਾਵੇਂ ਬਹੁਤ ਥੋੜਾ ਹੈ ਪਰ ਗੁਰੂ ਨਾਨਕ ਸਾਹਿਬ ਦੇ ਦ੍ਰਿੜਾਏ ਸਾਰੇ ਬੁਨਿਆਦੀ ਦਾਰਸ਼ਨਕ,ਧਾਰਮਕ ਤੇ ਸਮਾਜਕ ਸਿਧਾਂਤਕ ਵਿਚਾਰ ਉਹਨਾਂ ਦੀ ਰਚਨਾ ਵਿਚ ਆਏ ਹੋਏ ਹਨ। ਇਹ ਰਚਨਾ ਆਪ ਦੀ ਵਿਸ਼ੇਸ਼ ਸ਼ਖਸੀਅਤ ਦਾ ਰੰਗ ਵੀ ਰਖਦੀ ਹੈ ਪਰ ਇਸ ਤੇ ਗੁਰੂ ਨਾਨਕ ਸਾਹਿਬ ਦੇ ਵਿਚਾਰਾਂ ਤੇ ਸ਼ੈਲੀ ਦੀ ਛਾਪ ਵੀ ਪਰਤਖ ਹੈ।

### (੧) ਸਿਰੀ ਰਾਗ ਦੀ ਵਾਰ

ਇਸ ਵਾਰ ਦੇ ਦੋ ਸ਼ਲੋਕ ਆਪ ਦੇ ਜੀਵਨ ਫ਼ਲਸਫ਼ੇ ਤੇ ਆਪ ਦੇ ਨਿਜੀ ਜੀਵਨ ਜਿਸ ਵਿਚ ਗੁਰੂ-ਪਿਆਰ ਠਾਠਾਂ ਮਾਰਦਾ ਸੀ, ਦਾ ਢੁਕਵਾਂ ਤੇ ਸੰਕੋਚਵਾਂ ਬਿਆਨ ਕਰਦੇ ਹਨ। ਆਪ ਦਾ ਜੀਵਨ ਫ਼ਲਸਫ਼ਾ 'ਪ੍ਰਭੂ-ਪ੍ਰੇਮ' ਤੇ 'ਗੁਰੂ-ਪੇਮ' ਦਾ ਹੈ, ਸੋ :

> ਜੋ ਸਿਰੁ ਸਾਈ ਨਾ ਨਿਵੈ, ਸੋ ਸਿਰੁ ਦੀਜੈ ਡਾਰਿ ॥
> ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ, ਸੋ ਪਿੰਜਰੁ ਲੈ ਜਾਰਿ ॥

ਆਪ ਦੀ ਗੁਰੂ ਨਾਨਕ ਪ੍ਰੇਮ ਦੀ ਬਿਹਬਲਤਾ ਇਥੇ ਹੈ :

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥

(੨) ਵਾਰ ਮਾਝ

ਇਸ ਵਾਰ ਵਿਚ ਆਪ ਦੇ ੧੨ ਸਲੋਕ ਦਰਜ ਹਨ ਜਿਹਨਾਂ ਵਿਚ ਕਰਮ ਤੇ ਪ੍ਰਭੂ ਮਿਲਾਪ ਦੇ ਵਿਸ਼ੇ ਲਏ ਹਨ :

(ੳ) ਕਰਮ ਦੀ ਸ਼ਖਸੀਅਤ ਉਸਾਰੀ ਵਿਚ ਮਹਾਨਤਾ :—

ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

(ਪਰ) ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥

(ਪਰ) ਦੇਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥
ਸੁਰਤਿ ਮਤਿ ਚਤੁਰਾਈ ਤਾਕੀ ਕਿਆ ਕਰਿ ਆਖਿ ਵਖਾਣੀਐ ॥
ਅੰਤਰਿ ਬਹਿਕੇ ਕਰਮ ਕਮਾਵੈ, ਸੋ ਚਹੁ ਕੁੰਡੀ ਜਾਣੀਐ ॥
ਜੋ ਧਰਮ ਕਮਾਵੈ ਤਿਸੁ ਧਰਮ ਨਾਉ ਹੋਵੈ, ਪਾਪਿ ਕਮਾਣੈ ਪਾਪੀ ਜਾਣੀਐ ॥
ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥
ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚ ਤੂੰ ਬੋਲਹਿ,
ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥

(ਅ) ਪ੍ਰਭੂ ਮਿਲਾਪ 'ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ' ਦੁਆਰਾ ਹੁੰਦਾ ਹੈ ਅਤੇ ਇਸ ਲਈ :

'ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ ॥'

ਅਤੇ 'ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ ਕਰੇਇ' ॥

ਦੀਆਂ ਸ਼ਰਤਾਂ ਜ਼ਰੂਰੀ ਹਨ ।

ਪ੍ਰਭੂ ਪਿਆਰ ਦੀ ਪਰਾਪਤੀ ਲਈ ਸਾਧਨ ਤੇ ਯਤਨ ਇਹ ਹਨ ।

ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥

ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥
ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥

ਪਰ ਪ੍ਰਭੂ ਮਿਲਾਪ ਲਈ ਹੋਰ ਜ਼ਰੂਰੀ ਸ਼ਰਤਾਂ ਗੁਰੂ-ਮਿਲਾਪ ਤੇ ਸੰਤ ਸੇਵਾ ਹਨ :

ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
ਦਰਸਨਿ ਰੂਪ ਅਥਾਹ ਵਿਰਲੇ ਪਾਈਅਹਿ ॥
ਕਰਮਿ ਪੂਰੈ ਪੂਰਾ ਗੁਰੁ ਪੂਰਾ ਜਾਕਾ ਬੋਲੁ ॥
ਨਾਨਕ ਪੂਰਾ ਜੋ ਕਰੇ ਘਟੈ ਨਾਹੀ ਤੋਲੁ ॥

ਸੰਤ–ਸੇਵਾ

ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥
ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥

ਪ੍ਰਭੂ ਮਿਲਾਪ ਲਈ ਸ੍ਵੈ-ਪੜਤਾਲ ਦੀ ਲੋੜ ਹੈ :

ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥

ਜੀਵਨ ਦਾ ਉਚਤਮ ਮੰਤਵ ਪ੍ਰਭੂ ਪਛਾਣ ਹੀ ਹੈ :—

'ਨਿਹਫਲੰ ਤਸਿ ਜਨਮਸਿ ਜਾਵਤ ਬ੍ਰਹਮ ਨ ਬਿੰਦਤੇ ॥
ਸਾਗਰੰ ਸੰਸਾਰ ਸਿ ਗੁਰਪਰਸਾਦੀ ਤਰਹਿ ਕੇ ॥'

(੩) ਵਾਰ ਆਸਾ

ਇਹਨਾਂ ੧੪ ਸਲੋਕਾਂ ਵਿਚ ਸਚੇ ਚਾਕਰ (ਸੇਵਕ) ਜਾਂ ਸਚੇ ਆਸ਼ਕ (ਭਗਤ) ਜਿਸ ਦੀ ਹਉਮੈ ਨਵਿਰਤ ਹੋ ਚੁਕੀ ਹੈ ਤੇ ਜੋ ਪ੍ਰਭੂ ਨਾਲ 'ਸਲਾਮ ਜਵਾਬ' ਤੇ 'ਹਿਸਾਬ' ਵਿਚ ਨਹੀਂ ਪਾਉਂਦਾ, ਦਾ ਆਚਰਨ ਦਸਿਆ ਹੈ :

(੧) ਇਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥

ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥
ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥

(੨) ਸਲਾਮ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥

(੩) ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥

(੪) ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥

## (੪) ਵਾਰ ਸੋਰਠਿ

ਇਸ ਵਾਰ ਵਿਚ ਇਕੋ ਸਲੋਕ ਹੈ ਜੋ ਲੋਕਾਂ ਦੀ ਜ਼ਬਾਨ ਤੇ ਆਮ ਚੜ੍ਹਿਆ ਹੋਇਆ ਹੈ ਤੇ ਜਿਸ ਵਿਚ ਪ੍ਰਭੂ ਸਮਰਥਾ ਦਾ ਵਰਨਣ ਹੈ :

ਨਕਿ ਨਥ ਖਸਮ ਹਥਿ ਕਿਰਤੁ ਧਕੇ ਦੇ ॥
ਜਹਾ ਦਾਣੇ ਤਹਾ ਖਾਣੇ ਨਾਨਕਾ ਸਚੁ ਹੇ ॥

## (੫) ਵਾਰ ਸੂਹੀ

ਇਸ ਵਾਰ ਵਿਚ ਆਪ ਦੇ ਸਲੋਕ ਦੋ ਭਾਵਾਂ ਬਾਰੇ ਹਨ। ਪਹਿਲਾ ਇਹ ਕਿ ਜੀਵਨ-ਚੋੜ ਚਿਰਾ ਹੈ ; ਇਸ ਲਈ ਸਾਰੀ ਸ਼ਕਤੀ ਪਦਾਰਥਾਂ ਦੇ ਸੰਚਣ ਤੇ ਨਹੀਂ ਲਗਣੀ ਚਾਹੀਦੀ—ਜਿਵੇਂ :

ਮ: ੨ ॥ ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨ ਜਾਣਨੀ, ਕਾਜ ਸਵਾਰਣਹਾਰ ॥

ਮ: ੨ ॥ ਰਾਤਿ ਕਾਰਣਿ ਧਨੁ ਸੰਚੀਐ, ਭਲਕੇ ਚਲਣੁ ਹੋਇ ॥
ਨਾਨਕ ਨਾਲਿ ਨ ਚਲਈ, ਫਿਰ ਪਛੁਤਾਵਾ ਹੋਇ ॥

ਦੂਜੇ, ਆਪ ਦੇ ਸਲੋਕ, ਆਦਰਸ਼ਕ ਪ੍ਰਭੂ-ਪ੍ਰੇਮ ਬਾਰੇ ਹਨ, ਜਿਵੇਂ :

ਮ: ੨ ॥ ਜਿਨਾ ਭਉ ਤਿਨ ਨਾਹਿ ਭਉ, ਮੁਚੁ ਭਉ ਨਿਭਵਿਆਹ ॥
ਨਾਨਕ ਏਹੁ ਪਟੰਤਰਾ, ਤਿਤੁ ਦੀਬਾਣਿ ਗਇਆਹ ॥

ਮ: ੨ ॥ ਨਾਨਕ ਤਿਨਾ ਬਸੰਤੁ ਹੈ, ਜਿਨ੍ਹ ਘਰਿ ਵਸਿਆ ਕੰਤੁ ॥
ਜਿਨ ਕੇ ਕੰਤ ਦਿਸਾਪੁਰੀ, ਸੇ ਅਹਿਨਿਸਿ ਫਿਰਹਿ ਜਲੰਤ ॥

ਮ: ੨ ॥ ਪਹਿਲ ਬਸੰਤੈ ਆਗਮਨਿ, ਤਿਸਕਾ ਕਰਹੁ ਬੀਚਾਰੁ ॥
ਨਾਨਕ ਸੋ ਸਾਲਾਹੀਐ, ਜਿ ਸਭਸੈ ਦੇ ਆਧਾਰੁ ॥

ਮ: ੨ ॥ ਮਿਲਿਐ ਮਿਲਿਆ ਨਾ ਮਿਲੈ, ਮਿਲੈ ਮਿਲਿਆ ਜੇ ਹੋਇ ॥
ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ ॥

ਮ: ੨ ॥ ਕਿਸਹੀ ਕੋਈ ਕੋਇ, ਮੰਞੁ ਨਿਮਾਣੀ ਇਕੁ ਤੂ ॥
ਕਿਉ ਨ ਮਰੀਜੈ ਰੋਇ, ਜਾ ਲਗੁ ਚਿਤਿ ਨ ਆਵਹੀ ॥

ਮ: ੨ ॥ ਜਾ ਸੁਖੁ ਤਾ ਸਹੁ ਰਾਵਿਓ, ਦੁਖਿ ਭੀ ਸੰਮ੍ਹਾਲਿਓਇ ॥
ਨਾਨਕੁ ਕਹੈ ਸਿਆਣੀਏ, ਇਉ ਕੰਤ ਮਿਲਾਵਾ ਹੋਇ ॥

ਆਪ ਦਾ ਹੇਠ ਦਿਤਾ ਸਲੋਕ ਆਮ ਲੋਕਾਂ ਦੀ ਜ਼ਬਾਨ ਤੇ ਚੜ੍ਹਿਆ ਹੋਇਆ ਹੈ—

ਬਧਾ ਚਟੀ ਜੋ ਭਰੇ, ਨਾ ਗੁਣ ਨਾ ਉਪਕਾਰੁ ॥
ਸੇਤੀ ਖੁਸੀ ਸਵਾਰੀਐ, ਨਾਨਕ ਕਾਰਜੁ ਸਾਰੁ ॥

## (੬) ਵਾਰ ਰਾਮਕਲੀ

ਇਸ ਵਾਰ ਦੇ ਸ਼ਲੋਕਾਂ ਦਾ ਵਿਸ਼ਾ ਇਹ ਹੈ ਕਿ ਨਾਮ ਅਮੋਲਕ ਰਤਨ ਹੈ ਪਰ ਪਾਰਖੂ ਹੀ ਇਹਦੀ ਸਾਰ ਜਾਣ ਸਕਦੇ ਹਨ, ਅੰਨ੍ਹਿਆਂ ਨੂੰ ਇਹਦੀ ਸਾਰ ਦਾ ਕੀ ਪਤਾ ਹੈ। ਅਨ੍ਹਾ ਉਹ ਹੀ ਹੈ ਜੋ ਮਾਲਕ ਨੂੰ ਨਹੀਂ ਪਛਾਣਦਾ ਪਰ ਉਸ ਵਿਚਾਰੇ ਦੇ ਵੀ ਕੀ ਵਸ ਹੈ, ਉਹ ਸੁਜਾਖਾ ਹੋ ਸਕਦਾ ਹੈ, ਜੇ ਮਾਲਕ ਦਾ ਹੁਕਮ ਹੋਵੇ।

ਮ: ੨ ॥ ਨਾਨਕ ਅੰਧਾ ਹੋਇ ਕੈ, ਰਤਨਾ ਪਰਖਣ ਜਾਇ ॥
ਰਤਨਾ ਸਾਰ ਨ ਜਾਣਈ, ਆਵੈ ਆਪੁ ਲਖਾਇ ॥

ਮ: ੨ ॥ ਸਾਹਿਬ ਅੰਧਾ ਜੋ ਕੀਆ, ਕਰੇ ਸੁਜਾਖਾ ਹੋਇ ॥
ਜੇਹਾ ਜਾਣੈ ਤੇਹੋ ਵਰਤੈ, ਜੇ ਸਉ ਆਖੈ ਕੋਇ ॥

ਇਸ ਵਾਰ ਵਿਚੋਂ ਆਪ ਦਾ ਹੇਠ ਦਿਤਾ ਸ਼ਲੋਕ ਆਮ ਪ੍ਰਸਿਧ ਹੈ :

ਸਲੋਕ ਮ: ੨ ॥ ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥
ਓਥੈ ਹਟੁ ਨ ਚਲਈ, ਨਾ ਕੋ ਕਿਰਸ ਕਰੇਇ ॥
ਸਉਦਾ ਮੂਲਿ ਨ ਹੋਵਈ, ਨਾ ਕੋ ਲਏ ਨ ਦੇਇ ॥
ਜੀਆ ਕਾ ਆਹਾਰੁ ਜੀਅ, ਖਾਣਾ ਏਹੁ ਕਰੇਇ ॥

ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥
ਨਾਨਕ ਚਿੰਤਾ ਮਤ ਕਰਹੁ, ਚਿੰਤਾ ਤਿਸ ਹੀ ਹੇਇ ॥

(੭) ਵਾਰ ਮਾਰੂ ਮਃ ੩

ਵਿਚ ਆਪ ਦੀ ਇਹ ਅਰਦਾਸ ਬਾਰੇ ਚਿਤਾਵਨੀ ਹੈ :

ਆਪੇ ਜਾਣੈ, ਕਰੇ ਆਪਿ, ਆਪੇ ਆਣੈ ਰਾਸਿ ॥
ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ ॥

(੮) ਵਾਰ ਸਾਰੰਗ

ਇਸ ਵਾਰ ਵਿਚ ਆਪ ਨੇ ਗੁਰ-ਭਗਤੀ ਤੇ ਪ੍ਰਭੂ-ਮਹਿਮਾ ਦੇ ਸ਼ਲੋਕ ਦਿਤੇ ਹਨ।

ਗੁਰ-ਭਗਤੀ

ਮਃ ੨ ॥ ਗੁਰੁ ਕੁੰਜੀ, ਪਾਹੂ ਨਿਵਲੁ, ਮਨੁ ਕੋਠਾ, ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ, ਅਵਰ ਨ ਕੁੰਜੀ ਹਥ ॥

ਪ੍ਰਭੂ-ਮਹਿਮਾ

ਪ੍ਰਭੂ ਦੀ ਵਿਸ਼ੇਸ਼ ਮਹਿਮਾ ਇਹ ਹੈ ਕਿ ਉਹ ਸਭ ਨੂੰ ਜੀਵਨ ਦੇਣ ਵਾਲਾ ਤੇ ਫਿਰ ਜਾਨ ਲੈਣ ਵਾਲਾ ਹੈ।

ਮਃ ੨ ॥ ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ॥
ਮੰਦਾ ਕਿਸਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥
ਸਭਨਾ ਸਾਹਿਬੁ ਏਕ ਹੈ, ਵੇਖੈ ਧੰਧੈ ਲਾਇ ॥
ਕਿਸੈ ਥੋੜਾ ਕਿਸੈ ਅਗਲਾ, ਖਾਲੀ ਕੋਈ ਨਾਹਿ ॥
ਆਵਹਿ ਨੰਗੇ ਜਾਹਿ ਨੰਗੇ, ਵਿਚੇ ਕਰਹਿ ਵਿਥਾਰ ॥
ਨਾਨਕ ਹੁਕਮੁ ਨ ਜਾਣੀਐ, ਅਗੈ ਕਾਈ ਕਾਰ ॥

ਕਾਮਲ ਮਨੁਖ ਉਹ ਹਨ ਜੋ ਇਥੋਂ 'ਸਾਬਤੁ ਲਾਏ ਰਾਸਿ' ਤੇ 'ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ' ਤੇ 'ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ' ॥

(੯) ਵਾਰ ਮਲਾਰ

ਇਸ ਵਾਰ ਦੇ ਦੋ ਸਲੋਕ ਤਾਂ ਇਸ ਵਿਸ਼ੇ ਤੇ ਹਨ ਕਿ ਸਾਵਣ ਵਿਚ (ਜੋ ਮਲਾਰ, ਮੀਂਹ) ਦੁਹਾਗਣੀ ਦੁਖੀ ਹਨ ਤੇ ਸੁਹਾਗਣੀ ਸੁਖੀ ਹਨ : 'ਨਾਨਕ ਸੁਖਿ ਸਵਨੁ ਸੋਹਾਗਣੀ ਜਿਨ ਸਹ ਨਾਲਿ ਪਿਆਰ'। ਇਕ ਸਲੋਕ ਵੈਦ ਦੀ ਮਹਾਨਤਾ ਤੇ ਹੈ ਕਿ 'ਵੈਦਾ ਵੈਦੁ ਸੁਵੈਦੁ ਤੂ ਪਹਿਲਾ ਰੋਗ ਪਛਾਣ ॥ ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ' ॥

ਇਕ ਸਲੋਕ ਕਲਜੁਗ ਦੇ ਲੋਕਾਂ ਦੀ ਅਵਸਥਾ ਦਸਦਾ ਹੈ :

ਮ: ੨ ॥ ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ, ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ, ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ, ਕਲਿ ਕਾ ਏਹੁ ਨਿਆਉ ॥

ਤੇ ਪੰਜਵਾਂ ਸਲੋਕ ਆਪ ਦੇ ਜੀਵਨ ਤਜਰਬੇ ਦਾ ਸਾਰ ਹੈ :

ਮ: ੨ ॥ ਨਾਨਕ ਦੁਨੀਆ ਦੀਆ ਵਡਿਆਈਆ ਅਗੀ ਸੇਤੀ ਜਾਲਿ ॥
ਏਨੀ ਜਲੀਈਂ ਨਾਮੁ ਵਿਸਾਰਿਆ, ਇਕ ਨ ਚਲੀਆ ਨਾਲਿ ॥

## ੫. ਵਿਸ਼ੇਸ਼ ਵਿਚਾਰ

ਭਾਵੇਂ ਆਪ ਦੀ ਰਚਨਾ ਆਕਾਰ ਵਿਚ ਥੋੜੀ ਹੈ ਪਰ ਗੁਰਬਾਣੀ ਦੇ ਵਿਸ਼ੇਸ਼ਤਾ ਵਾਲੇ ਸਾਰੇ ਬੁਨਿਆਦੀ ਵਿਚਾਰ ਆਪ ਦੀ ਰਚਨਾ ਵਿਚ ਆਏ ਹੋਏ ਹਨ ਜਿਵੇਂ ਕਿ ਪ੍ਰਭੂ ਦੀ ਬਹੁ-ਪਖੀ ਵਡਿਆਈ ਦਾ ਵਿਚਾਰ ਆਪ ਦੀ ਬਾਣੀ ਵਿਚ ਅੰਕਤ ਹੈ ਅਤੇ ਗੁਰ-ਭਗਤੀ ਦਾ ਵਿਚਾਰ। ਜਿਵੇਂ ਗੁਰੂ ਨਾਨਕ ਸਾਹਿਬ ਨੇ ਕਈ ਸ਼ਲੋਕਾਂ ਵਿਚ ਆਪਣੇ ਸਮੇਂ ਦੀ ਅਧੋਗਤੀ ਦੀ ਕਰੜੀ ਅਲੋਚਨਾ ਕੀਤੀ ਹੈ, ਤਿਵੇਂ ਹੀ ਗੁਰੂ ਅੰਗਦ ਦੇਵ ਜੀ ਨੇ ਵੀ ਕੀਤੀ ਹੈ। ਮਨੁਖ ਦੀਆਂ ਗ਼ਲਤ ਕੀਮਤਾਂ ਤੇ ਵਤੀਰੇ ਦੀ ਅਲੋਚਨਾ ਵੀ ਆਪ ਦੀ ਰਚਨਾ ਵਿਚ ਹੈ।

ਆਪ ਦੇ ਕੁਝ ਵਿਸ਼ੇਸ਼ ਵਿਚਾਰ ਇਹ ਹਨ :

(੧) ਗੁਰੂ ਅੰਗਦ ਸਾਹਿਬ ਦੀ ਸ਼ਖ਼ਸੀਅਤ ਵਿਚ ਬਿਰਹੋਂ ਪਰਬਲ ਸੀ। ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕਰਦਿਆਂ ਹੀ ਆਪ ਨੇ ਇਕ-ਟੁਕ ਫੈਸਲਾ ਕਰ ਦਿਤਾ ਕਿ ਆਪ ਹੋਰ ਕਿਸੇ ਦਰ ਤੇ ਹੁਣ ਨਹੀਂ ਜਾ ਸਕਦੇ। ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਣ ਤੇ ਆਪ ਵਿਚ ਅਥਾਹ ਵੈਰਾਗ ਉਪਜਿਆ ਤੇ ਆਪ ਲੋਪ ਹੀ ਹੋ ਗਏ। ਬੜੀ ਕਠਨਾਈ ਨਾਲ ਸਿਖਾਂ ਨੇ ਆਪ ਨੂੰ ਗਦੀ ਦਾ ਕਾਰ-ਵਿਹਾਰ ਸਾਂਭਣ ਲਈ ਤਿਆਰ ਕੀਤਾ। ਇਹ ਭਾਵਕ ਪਧਰ ਤੇ ਬਿਰਹੋਂ ਵੈਰਾਗ ਦੀ ਬਹੁਲਤਾ ਆਪ ਦੇ ਸਲੋਕਾਂ ਵਿਚੋਂ ਸਪਸ਼ਟ ਹੈ। ਇਹ ਦੋ ਸਲੋਕ ਇਕ ਰਵਾਇਤ ਬਣ ਚੁਕੇ ਹਨ :

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥
ਅਤੇ ਜੋ ਸਿਰੁ ਸਾਈ ਨ ਨਿਵੈ ਸੋ ਸਿਰੁ ਦੀਜੈ ਡਾਰਿ ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ, ਸੋ ਪਿੰਜਰੁ ਲੈ ਜਾਰਿ ॥

(੨) ਗੁਰੂ-ਪ੍ਰੇਮ ਦਾ ਆਦਰਸ਼ ਆਪ ਨੇ 'ਆਸਾ ਦੀ ਵਾਰ' ਦੇ ਸਲੋਕਾਂ ਵਿਚ ਅੰਕਤ

ਕੀਤਾ ਹੈ ; ਇਹਨਾਂ ਸਲੋਕਾਂ ਅਨੁਸਾਰ ਗੁਰੂ ਤੇ ਸਿਖ ਨੇ ਇਕ ਹੋ ਜਾਣਾ ਹੈ, ਉਹਨਾਂ ਵਿਚ ਰਤੀ ਵਿਥ ਨਹੀਂ ਰਹਿ ਸਕਦੀ।

**ਇਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥**
**ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥**

ਪ੍ਰਭੂ-ਪ੍ਰੇਮ ਵਿਚ ਵੀ ਆਦਰਸ਼ ਇਹੋ ਹੈ। ਹਰੀ ਤੇ ਹਰੀ-ਜਨ ਇਕੋ ਹੋ ਜਾਂਦੇ ਹਨ।

ਆਪ ਨੇ ਪ੍ਰੇਮ ਕੇਵਲ ਪ੍ਰੇਮ ਲਈ ਮੰਨਿਆਂ ਹੈ, ਪ੍ਰੇਮ ਕਿਸੇ ਹੋਰ ਆਦਰਸ਼ ਦੀ ਪ੍ਰਾਪਤੀ ਲਈ ਨਹੀਂ ਹੈ। 'ਲੇਖੇ' ਵਾਲਾ ਪ੍ਰੇਮ ਪ੍ਰੇਮ ਹੀ ਨਹੀਂ।

'ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ' ॥

(ੲ) ਪਰ ਇਹੋ ਜਿਹੇ ਗੁਰੂ-ਭਗਤ ਜਾਂ ਪ੍ਰਭੂ-ਭਗਤ ਕਿਸ ਪਰਕਾਰ ਦੇ ਜੀਵ ਹੋ ਸਕਦੇ ਹਨ ? ਇਸ ਪ੍ਰਸ਼ਨ ਦਾ ਉਤਰ ਆਪ ਨੇ ਇਹ ਦਿਤਾ ਹੈ ਕਿ ਜਿਸ ਨੂੰ 'ਚਟੀ' ਨਾ ਪਈ ਹੋਵੇ ਸਗੋਂ 'ਸੇਤੀ ਖੁਸ਼ੀ' ਇਸ ਪਾਸੇ ਲਗਾ ਹੋਵੇ; ਦੂਜੇ, ਜੋ 'ਵਿਥਾਰ' ਵਿਚ ਨਾ ਪੈ ਜਾਏ, ਪਦਾਰਥ ਦੇ ਇਕੱਠਾ ਕਰਨ ਵਿਚ; ਤੀਜੇ, ਜੋ ਰੋਜ਼ੀ ਦੀ 'ਚਿੰਤਾ' ਤੋਂ ਸੁਤੰਤਰ ਹੋ ਕੇ ਵਿਚਰ ਸਕੇ, ਇਸ ਵਿਸ਼ਵਾਸ਼ ਅਧੀਨ ਕਿ ਪਰਮਾਤਮਾ ਸਭ ਲਈ ਪ੍ਰਬੰਧ ਕਰਦਾ ਹੈ, ਚੌਥੇ ਜਿਸ ਦੇ ਮਨ ਦਾ 'ਤਾਕੁ' ਗੁਰੂ ਖੋਲ੍ਹ ਦੇਵੇ। ਇਹਨਾਂ ਸਾਰਿਆਂ ਵਿਸ਼ਿਆਂ ਤੇ ਆਪ ਦੇ ਸ਼ਲੋਕ ਪਿਛੇ ਅੰਕਤ ਕੀਤੇ ਜਾ ਚੁਕੇ ਹਨ।

ਆਪ ਨੇ ਆਸ਼ਕਾਂ ਲਈ ਜ਼ਰੂਰੀ ਮੰਨਿਆਂ ਹੈ ਕਿ ਉਹ ਚਮ-ਜੀਵਨ ਤੇ ਇੰਦ੍ਰੀ-ਜੀਵਨ ਤੋਂ ਉੱਚੇ ਹੋ ਕੇ ਵਿਚਰਨ ਜਿਵੇਂ :

'ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥'

ਸਿਖ ਜਾਂ ਆਸ਼ਕ ਆਪਣੇ 'ਨੇਮ' ਦਾ ਪਕਾ ਰਹਿੰਦਾ ਹੈ। ਬਾਣੀ ਵਿਚ ਆਪ ਨੇ ਸਭ ਤੋਂ ਪਹਿਲਾਂ ਸਿਖ ਦੇ ਰੋਜ਼ਾਨਾ ਨੇਮ ਨੂੰ ਵਾਰ ਮਾਝ ਵਿਚ ਅੰਕਤ ਕੀਤਾ ਹੈ :—

**ਚਉਥੇ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥**
**ਤਿਨਾ ਦਰਿਆਵਾ ਸਿਉ ਦੋਸਤੀ, ਮਨਿਮੁਖਿ ਸਚਾ ਨਾਉ ॥**

ਇਹੋ ਨੇਮ ਗੁਰੂ ਰਾਮਦਾਸ ਜੀ ਨੇ 'ਗਉੜੀ ਦੀ ਵਾਰ' ਵਿਚ ਮੁੜ ਆਪਣੇ ਸ਼ਬਦਾਂ ਵਿਚ ਅੰਕਤ ਕੀਤਾ ਹੈ :

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ॥**
**ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥**

ਇਹ ਆਪ ਦਾ ਪ੍ਰੇਮ ਸਿਧਾਂਤ ਹੈ।

(੪) ਪੰਜਾਬ ਵਿਚ 'ਦਾਣੇ ਦਾਣੇ ਤੇ ਮੋਹਰ' ਦਾ ਪਰਚਲਤ ਸਿਧਾਂਤ ਹੈ। ਗੁਰੂ ਅੰਗਦ ਸਾਹਿਬ ਨੇ ਇਹੋ ਵਿਸ਼ਵਾਸ਼ ਲੋਕ-ਵਿਸ਼ਵਾਸ਼, ਹੇਠ ਦਿਤਾ ਸ਼ਲੋਕ ਲਿਖ ਕੇ, ਬਣਾਇਆ ਹੈ। ਇਸ ਤੋਂ ਸਿਧ ਹੁੰਦਾ ਹੈ ਕਿ ਆਪ ਦਾ ਵਿਸ਼ਵਾਸ਼ ਸੀ ਕਿ ਪਰਮਾਤਮਾ ਦਾ ਦਖਲ ਨਿਕੀ ਮੋਟੀ ਹਰ ਗਲ ਵਿਚ ਹੈ।

ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
ਜਹਾ ਦਾਣੇ ਤਹਾ ਖਾਣੇ ਨਾਨਕਾ ਸਚੁ ਹੇ ॥

## ੬. ਸ਼ੈਲੀ

ਗੁਰੂ ਅੰਗਦ ਸਾਹਿਬ ਦੀ ਸ਼ੈਲੀ ਵੇਖਣ ਤੋਂ ਹੀ ਸਿਧ ਹੋ ਜਾਂਦਾ ਹੈ ਕਿ 'ਖ਼ਸਮ' ਤੇ 'ਚਾਕਰ' ਸਚ ਮੁਚ ਇਕ ਹੋ ਚੁਕੇ ਸਨ। ਆਪ ਦੀ ਸ਼ੈਲੀ ਵਿਚ ਗੁਰੂ ਨਾਨਕ ਸਾਹਿਬ ਵਾਲੀ ਨਿਰੋਲ ਪੰਜਾਬੀ ਦੀ ਵਰਤੋਂ ਹੈ ਜੋ ਸੰਕੋਚ, ਤਿਖੇ ਵੇਗ, ਟੋਕ, ਕਟਾਖਸ਼, ਹਾਸੇ ਤੇ ਗੰਭੀਰਤਾ ਨਾਲ ਭਰਪੂਰ ਹੈ। ਪਾਖੰਡੀ ਜੀਵਨ ਦੇ ਵਿਰੋਧ ਭਾਸ ਨੂੰ ਵੀ ਆਪ ਨੇ ਪੂਰੀ ਤਰ੍ਹਾਂ ਨਗਨ ਕੀਤਾ ਹੈ। ਹਰ ਤਰ੍ਹਾਂ ਗੁਰੂ ਨਾਨਕ ਸ਼ੈਲੀ ਦੀ ਛਾਪ ਆਪ ਦੀ ਸ਼ੈਲੀ ਉਪਰ ਹੈ। ਰਾਗ ਆਪ ਨੇ ਨਹੀਂ ਵਰਤੇ ਤੇ ਰਚਨਾ ਥੋੜੇ ਆਕਾਰ ਵਿਚ ਕੀਤੀ ਹੈ।

ਹੇਠ ਦਿਤੀਆਂ ਥੋੜੀਆਂ ਜਿੰਨੀਆਂ ਸਤਰਾਂ ਉਪਰਲੇ ਕਥਨਾਂ ਦੀ ਪਰੋੜ੍ਹਤਾ ਕਰ ਦੇਣਗੀਆਂ :

(੧) 'ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ' ॥

(੨) 'ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ' ॥

(੩) 'ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ' ॥

(੪) 'ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ ਕਰੇਇ' ॥

(੫) 'ਸਲਾਮ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ' ॥

(੬) ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ, ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ, ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ, ਕਲਿ ਕਾ ਏਹੁ ਨਿਆਉ ॥

---

# ਗੁਰੂ ਅਮਰ ਦਾਸ ਜੀ

## ( ੧੪੭੯–੧੫੭੪ ਈ: )

### ੧. ਜੀਵਨ

ਗੁਰੂ ਅਮਰ ਦਾਸ ਜੀ ਦਾ ਜਨਮ ੫ ਮਈ ੧੪੭੯ ਨੂੰ ਪਿੰਡ ਬਾਸਰਕੇ ਤਹਿਸੀਲ ਤੇ ਜ਼ਿਲਾ ਅੰਮ੍ਰਿਤਸਰ ਵਿਖੇ ਹੋਇਆ। ਆਪ ਦੇ ਪਿਤਾ ਜੀ ਦਾ ਨਾਂ ਤੇਜ ਭਾਨ ਜੀ ਸੀ, ਜੋ ਭਲਾ ਖਤ੍ਰੀ ਗੋਤ ਦੇ ਵੈਸ਼ਨਵ ਭਗਤ ਸਨ ਅਤੇ ਵਾਹੀ ਤੇ ਦੁਕਾਨਦਾਰੀ ਕਰਦੇ ਸਨ। ਆਪ ਦੇ ਮਾਤਾ ਜੀ ਦਾ ਨਾਮ ਰਾਮ ਕੌਰ ਸੀ, ਜੋ ਬੜੇ ਪਵਿਤਰ ਵਿਚਾਰ ਵਾਲੇ ਸੰਤ ਸੇਵੀ ਸਨ। ਸੰਨ ੧੫੦੨ ਵਿਚ ਆਪ ਦੀ ਸ਼ਾਦੀ ਹੋਈ ਅਤੇ ਆਪ ਦੇ ਘਰ ਦੋ ਬੱਚੇ ਮੋਹਨ ਤੇ ਮੋਹਰੀ ਅਤੇ ਦੋ ਬੀਬੀਆਂ ਦਾਨੀ ਤੇ ਭਾਨੀ ਹੋਏ।

## ੨. ਕਾਵਿ ਪ੍ਰਤਿਭਾ ਦਾ ਵਿਕਾਸ

(ਗੁਰੂ) ਅਮਰ ਦਾਸ ਜੀ ਤੇ ਸਭ ਤੋਂ ਪਹਿਲਾ ਪ੍ਰਭਾਵ ਆਪਣੇ ਮਾਤਾ ਪਿਤਾ ਜੀ ਦਾ ਹੀ ਪਿਆ, ਵਿਸ਼ੇਸ਼ ਕਰਕੇ ਪਿਤਾ ਜੀ ਦੀ ਵੈਸ਼ਨਵ ਭਗਤੀ ਦਾ। ਆਪ ਜੀ ਦਾ ਮੇਲ ਜੋਲ ਵੈਸ਼ਨਵ ਭਗਤਾਂ ਨਾਲ ਵਧਿਆ। ਆਪ ਜਦੋਂ ਜਵਾਨ ਹੋਏ ਤਾਂ ਆਪ ਨੇ ਤੀਰਥ ਯਾਤਰਾ ਹਰ ਸਾਲ ਕਰਨੀ ਸ਼ੁਰੂ ਕਰ ਦਿਤੀ। ਲਗ ਪਗ ਵੀਹ ਸਾਲ ਆਪ ਹਰਦੁਆਰ ਹਰ ਸਾਲ ਤੀਰਥ ਯਾਤਰਾ ਲਈ ਜਾਂਦੇ ਰਹੇ। ਇਸ ਤਰ੍ਹਾਂ ਆਪ ਦਾ ਕਈ ਵੈਸ਼ਨਵ ਤੇ ਹੋਰ ਮਤਾਂ ਦੇ ਸਾਧੂ, ਸੰਤਾਂ ਤੇ ਭਗਤਾਂ ਨਾਲ ਮਿਲਾਪ ਹੋਇਆ। ਜਿਨ੍ਹਾਂ ਪਾਸੋਂ ਆਪ ਨੂੰ ਭਾਰਤੀ ਦਰਸ਼ਨ, ਰਹਿਸਵਾਦ ਤੇ ਧਰਮ ਦੇ ਸਿਧਾਂਤਾਂ ਦਾ ਸਾਰ ਪਤਾ ਲਗਾ। ਵੈਸ਼ਨਵ ਨਾਮ ਕੀਰਤਨ ਦੇ ਵਿਸ਼ਵਾਸੀ ਹਨ। ਅਮਰ ਦਾਸ ਜੀ ਨੇ ਕਈ ਮੇਲੀਆਂ ਪਾਸੋਂ ਕੀਰਤਨ ਲਈ ਰਾਗ ਵਿਦਿਆ ਗ੍ਰਹਿਣ ਕੀਤੀ ਹੋਣੀ ਹੈ। ਇਹਨਾਂ ਹੀ ਸੰਬੰਧਾਂ ਨਾਲ ਆਪ ਵਿਚ ਕਵਿਤਾ (ਬਾਣੀ) ਦੀ ਪਰਖ ਰੁਚੀ ਉਪਜੀ ਹੋਣੀ ਹੈ। ਆਪ ਨੇ ਅਨੇਕ ਸਾਧੂ ਸੰਤਾਂ ਦੀ ਬਾਣੀ ਪੜ੍ਹੀ ਸੁਣੀ ਹੋਣੀ ਹੈ। ਡਾ: ਮੋਹਨ ਸਿੰਘ ਜੀ ਦੀ ਇਹ ਗੱਲ ਠੀਕ ਜਾਪਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੁਝ ਭਗਤ ਬਾਣੀ ਜ਼ਰੂਰ (ਗੁਰੂ) ਅਮਰ ਦਾਸ ਜੀ ਨੇ ਹੀ ਇਕੱਤ੍ਰ ਕੀਤੀ ਸੀ। ਹੋ ਸਕਦਾ ਹੈ ਕਿ ਆਪ ਨੇ ਗੁਰੂ-ਗੱਦੀ ਦੀ ਪਰਾਪਤੀ ਤੋਂ ਪਹਿਲਾਂ ਕੋਈ ਪਦਿਆਂ ਦੀ ਰਚਨਾ ਕੀਤੀ ਹੋਵੇ ਜਿਵੇਂ ਕਿ ਆਮ ਵੈਸ਼ਨਵ

ਭਗਤ ਕਰਦੇ ਸਨ, ਪਰ ਉਹ ਸਾਡੇ ਭੀੜ ਨਹੀਂ ਪੁਜੀ। ਸੰਨ ੧੫੪੦ ਤੀਕ ਆਪ ਵੈਸ਼ਨਵ ਭਗਤੀ ਦੇ ਜੀਵਨ ਵਿਚ ਹੀ ਰਹੇ।

੧੫੪੦ ਵਿਚ ਕਿਸੇ ਹੋਰ ਭਗਤ ਨੇ ਆਪ ਨੂੰ ਸ਼ਖਸੀ ਗੁਰੂ ਧਾਰਨ ਕਰਨ ਦੀ ਤੀਬਰ ਪਰੇਰਨਾ ਦਿਤੀ। ਆਪ ਨੇ ਸਚੇ ਗੁਰੂ ਦੀ ਤਲਾਸ਼ ਆਰੰਭ ਦਿਤੀ। ਗੁਰੂ ਅੰਗਦ ਦੇਵ ਜੀ ਦੀ ਬੀਬੀ ਅਮਰੋ ਆਪ ਦੇ ਭਤੀਜੇ ਨਾਲ ਵਿਆਹੀ ਹੋਈ ਸੀ। ਇਕ ਸਵੇਰੇ ਉਹ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਪਾਠ ਕਰ ਰਹੀ ਸੀ। (ਗੁਰੂ) ਅਮਰ ਦਾਸ ਜੀ ਸੁਣ ਰਹੇ ਸਨ। ਆਪ ਨੂੰ ਅਧਿਆਤਮਕ, ਰਹਿਸਵਾਦੀ ਤੇ ਭਗਤੀ-ਕਾਵਿ ਦੀ ਸੂਝ ਤੇ ਹੈ ਹੀ ਸੀ। ਆਪ ਬਾਣੀ ਸੁਣਦਿਆਂ ਹੀ ਉਸ ਦੀ ਮਹਾਨਤਾ ਨੂੰ ਸਮਝ ਗਏ। ਪਤਾ ਕਰਨ ਤੇ ਆਪ ਨੂੰ ਪਤਾ ਲਗਾ ਕਿ ਬਾਣੀ ਗੁਰੂ ਨਾਨਕ ਸਾਹਿਬ ਦੀ ਹੈ, ਜਿਨ੍ਹਾਂ ਦੀ ਗੱਦੀ ਤੇ ਹੁਣ ਗੁਰੂ ਅੰਗਦ ਸਾਹਿਬ ਹਨ। ਆਪ ਨੇ ਗੁਰੂ ਅੰਗਦ ਸਾਹਿਬ ਨੂੰ ਆਪਣਾ ਗੁਰੂ ਧਾਰਨ ਕਰ ਲਿਆ। ਮਹਾਨ ਆਤਮਾ ਦੀ ਚੁੰਬਕ ਉਚੀ ਛੋਹ ਨੇ ਆਪ ਦੀ ਪ੍ਰਤਿਭਾ ਨੂੰ ਚਮਕਾਇਆ। ਗੁਰੂ ਦਰਬਾਰ ਵਿਚ ਪਰਮਾਰਥ ਦੇ ਢੂੰਡਾਊ ਆਉਂਦੇ ਜਾਂਦੇ ਰਹਿੰਦੇ ਸਨ ਅਤੇ ਹਰ ਪਰਕਾਰ ਦੇ ਅਧਿਆਤਮਕ, ਦਾਰਸ਼ਨਕ, ਰਹਿਸਵਾਦੀ ਮਸਲਿਆਂ ਤੇ ਚਰਚਾ ਹੁੰਦੀ ਰਹਿੰਦੀ ਸੀ। ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਸਾਹਿਬ ਦੇ ਸਿਧਾਂਤਾਂ ਵਿਚਾਰਾਂ ਅਨੁਸਾਰ ਆਪਣੇ ਵਿਚਾਰ ਉਹਨਾਂ ਪਰਮਾਰਥੀਆਂ ਨੂੰ ਦਸਦੇ ਰਹਿੰਦੇ ਸਨ। (ਗੁਰੂ) ਅਮਰ ਦਾਸ ਜੀ ਆਪ ਭੀ ਬਾਣੀ ਦਾ ਅਭਿਆਸ ਕਰਦੇ ਸਨ। ਆਪ ਪੂਰੀ ਤਰ੍ਹਾਂ ਪ੍ਰਭੂ ਭਗਤੀ ਵਿਚ ਲਗੇ ਹੋਏ ਸਨ। ਇਸ ਤਰ੍ਹਾਂ ਵੀ ਆਪ ਦੀ ਕਾਵਿ-ਪ੍ਰਤਿਭਾ ਉਘੜ ਰਹੀ ਸੀ।

ਜਿਥੇ ਆਪ ਭਗਤੀ ਕਰ ਰਹੇ ਸਨ ਉਥੇ ਨਾਲ ਹੀ ਤਨ ਨਾਲ ਗੁਰ ਸੇਵਾ ਵੀ ਕਰ ਰਹੇ ਸਨ। ਜਿਸ ਪਰਕਾਰ ਦੀ ਘਾਲਣਾ ਆਪ ਨੇ ਘਾਲੀ, ਉਸ ਦੀ ਸਹਿਜੇ ਹੋਰ ਮਿਸਾਲ ਲਭਣੀ ਕਠਨ ਹੈ। ਆਪ ਪੂਰੇ ਬਾਰਾਂ ਸਾਲ (੧੫੪੦ ਤੋਂ ੧੫੫੨ ਤੀਕ) ਰੋਜ਼ ਦਰਿਆ ਬਿਆਸ ਤੋਂ ਖਡੂਰ, ਗੁਰੂ ਅੰਗਦ ਸਾਹਿਬ ਦੇ ਇਸ਼ਨਾਨ ਲਈ ਪਾਣੀ ਦੀ ਗਾਗਰ ਲਿਆਉਂਦੇ ਰਹੇ। ਗੁਰੂ ਦੇ ਲੰਗਰ ਵਿਚ ਸੇਵਾ ਕਰਦੇ ਰਹੇ। ਸੇਵਾ ਨੇ ਆਪ ਦੀ ਪ੍ਰਤਿਭਾ ਨੂੰ ਹੋਰ ਉਘਾੜਿਆ।

੧੫੫੨ ਵਿਚ ਜੋਤੀ ਜੋਤ ਸਮਾਣ ਵੇਲੇ ਗੁਰੂ ਅੰਗਦ ਸਾਹਿਬ ਨੇ ਆਪ ਨੂੰ ਯੋਗ ਸਮਝ ਕੇ, ਗੁਰੂ ਨਾਨਕ ਦੇਵ ਜੀ ਦੀ ਗੱਦੀ ਆਪ ਨੂੰ ਦੇ ਦਿਤੀ। ਆਪ ੧੫੭੪ ਸੰਨ ਵਿਚ ੯੪ ਸਾਲ ਦੀ ਉਮਰ ਵਿਚ ਜੋਤੀ ਜੋਤ ਸਮਾਏ। ੨੨ ਸਾਲ ਦੇ ਗੁਰਿਆਈ ਦੇ ਸਮੇਂ ਵਿਚ ਆਪ ਨੇ ਕਈ ਸਮਾਜਕ ਸੁਧਾਰ ਕਰਨ ਲਈ ਉਪਰਾਲਾ ਕੀਤਾ: ਜਿਵੇਂ ਸਤੀ ਦੀ ਰਸਮ ਨੂੰ ਬੰਦ ਕਰਨਾ, ਵਿਧਵਾ ਵਿਵਾਹ ਪਰਚਲਤ ਕਰਨਾ, ਪਰਦੇ ਦੀ ਰਸਮ ਨੂੰ ਹਟਾਣਾ ਤੇ ਛੂਤ ਛਾਤ ਨੂੰ ਖਤਮ ਕਰਨਾ। ਆਪ ਨੇ ਪਹਿਲਾ ਸਿਖ ਤੀਰਥ ਗੋਇੰਦਵਾਲ ਸਾਹਿਬ ਸਥਾਪਨ ਕੀਤਾ। ਵਿਸਾਖੀ

[illegible] ਦੀਵਾਲੀ ਦੇ ਮੇਲੇ ਗੋਇੰਦਵਾਲ ਸਾਹਿਬ ਲਗਵਾਣੇ ਆਰੰਭ ਕੀਤੇ। ਬ੍ਰਿਧ ਉਮਰ ਵਿਚ ਹਰਦੁਆਰ ਤੀਕ ਮੁੜ ਲੋਕ ਉਧਾਰ ਲਈ ਯਾਤਰਾ ਕੀਤੀ ਤਾਂ ਜੋ ਭਟਕਦੇ ਲੋਕਾਂ ਨੂੰ ਗੁਰੂ ਘਰ ਦਾ ਸੰਦੇਸ਼ ਪੁਚਾ ਸਕਣ। ਆਪ ੭੨ ਤੋਂ ੯੪ ਸਾਲ ਦੀ ਉਮਰ ਵਿਚ ਬੜਾ ਉਸਾਰੂ ਤੇ ਮਹਾਨ ਪਰਚਾਰ ਤੇ ਪਰਚਾਰ ਮੰਜੀਆ ਸਥਾਪਨ ਦਾ ਕੰਮ ਕਰਦੇ ਰਹੇ।

ਇਹਨਾਂ ਹੀ ੨੨ ਸਾਲਾਂ ਵਿਚ ਆਪ ਨੇ ਸਾਰੀ ਬਾਣੀ ਰਚੀ ਹੈ। ਇਹ ਗੱਲ ਸੰਸਾਰ ਸਾਹਿਤ ਦੇ ਇਤਿਹਾਸ ਵਿਚ ਬੜਾ ਅਨੋਖਾ ਕ੍ਰਿਸ਼ਮਾ ਹੈ ਕਿ ਕਿਸੇ ਮਹਾਨ ਕਵੀ ਨੇ ੭੨ ਸਾਲ ਦੀ ਉਮਰ ਮਗਰੋਂ ਕਾਵਿ ਰਚਨਾ ਸ਼ੁਰੂ ਕੀਤੀ ਹੈ ਤੇ ਲਗ ਪਗ ੯੦ ਸਾਲ ਦੀ ਉਮਰ ਵਿਚ ਆਪਣਾ ਸ਼ਾਹਕਾਰ ਸੰਸਾਰ ਨੂੰ ਦਿਤਾ ਹੋਵੇ ਜਿਵੇਂ ਗੁਰੂ ਅਮਰ ਦਾਸ ਜੀ ਨੇ 'ਅਨੰਦੁ' ਦੀ ਬਾਣੀ ਦਿਤੀ। ਆਪ ਦੀ ੭੨ ਸਾਲ ਦੀ ਉਮਰ ਤੋਂ ਪਹਿਲਾਂ ਦੀ ਕੀਤੀ ਹੋਈ ਰਚਨਾ ਨਹੀਂ ਮਿਲਦੀ। ਆਪ ਦੀ ਰਚਨਾ ਆਕਾਰ ਤੇ ਗੁਣਾਂ ਦੇ ਪੱਖਾਂ ਤੋਂ ਮਹਾਨ ਹੈ।

## ੩. ਰਚਨਾ ਦਾ ਬਿਉਰਾ

ਗੁਰੂ ਅਮਰ ਦਾਸ ਜੀ ਦੀ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਸਾਹਿਬ ਨੇ ੧੬੦੪ ਸੰਨ ਵਿਚ ਸੰਪਾਦਿਤ ਕੀਤੀ। ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਆਪ ਦੀ ਕੋਈ ਬਾਣੀ ਪਰਾਪਤ ਨਹੀਂ ਹੈ। ਆਪ ਦੇ ਨਾਂ ਨਾਲ ਕੋਈ ਹੋਰ ਸੰਬੰਧਤ ਬਾਣੀ ਨਹੀਂ ਜਿਵੇਂ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ ਸੰਬੰਧਤ ਕਈ ਬਾਣੀਆਂ ਹਨ। ਆਪ ਨੇ ੧੭ ਰਾਗਾਂ ਵਿਚ ਰਚਨਾ ਕੀਤੀ ਜਿਸ ਦਾ ਬਿਉਰਾ ਇਸ ਪਰਕਾਰ ਹੈ :

| ਰਾਗ | ਪਦੇ | ਅਸ਼ਟਪਦੀਆ | ਹੋਰ ਬਾਣੀਆਂ | ਛੰਤ | ਸਲੋਕ | ਵਾਰਾਂ ਪਉੜੀਆਂ |
|---|---|---|---|---|---|---|
| ਸਿਰੀ | ੩੧ | ੮ | — | — | ੩੩ | — |
| ਮਾਝ | — | ੩੨ | — | — | ੩ | — |
| ਗਉੜੀ | ੧੮ | ੯ | — | ੫ | ੭ | — |
| ਆਸਾ | ੧੩ | ੧੫ | ਪੱਟੀ—੧੮ ਪਉੜੀਆਂ, | ੨ | — | — |
| ਗੂਜਰੀ | ੭ | ੧ | — | — | ੪੨ | ੨੨ |
| ਬਿਹਾਗੜਾ | — | — | — | — | ੩੩ | — |
| ਵਡਹੰਸ | ੯ | ੨ | ਅਲਾਹਣੀਆਂ—੪ | ੬ | ੪੦ | — |
| ਸੋਰਠਿ | ੧੨ | ੩ | — | — | ੪੯ | — |

| | | | | | | |
|---|---|---|---|---|---|---|
| ਧਨਾਸਰੀ | ੯ | — | — | — | — | — |
| ਸੂਹੀ | — | ੪ | — | ੭ | ੧੬ | ੨੦ |
| ਬਿਲਾਵਲ | ੬ | ੧ ਵਾਰ ਸਤ–੧੦ ਪਉੜੀਆਂ | | — | ੨੪ | — |
| ਰਾਮਕਲੀ | ੧ | ੫ | ਅਨੰਦ–੪੦ ਪਉੜੀਆਂ | — | ੨੩ | ੨੧ |
| ਮਾਰੂ | ੫ | ੧ | ਸੋਹਲੇ–੨੪ | — | ੨੪ | ੨੨ |
| ਭੈਰਉ | ੨੧ | ੨ | — | — | — | |
| ਬਸੰਤ | ੨੦ | — | — | — | — | — |
| ਸਾਰੰਗ | — | ੩ | — | — | ੨੩ | — |
| ਮਲਾਰ | ੧੩ | ੩ | — | — | ੨੬ | — |
| ਪ੍ਰਭਾਤੀ | ੭ | ੨ | — | — | — | — |
| ਸਲੋਕ ਵਾਰਾਂ ਤੇ ਵਧੀਕ | — | — | — | — | ੬੭ | — |

ਬਿਹਾਗੜੇ ਦੀ ਵਾਰ ਵਿਚ ਕੇਵਲ ਆਪ ਦੇ ਸਲੋਕ ਹੀ ਹਨ। ਇਸ ਲਈ ਰਾਗ ਬਿਹਾਗੜਾ ਆਪ ਦੀ ਰਚਨਾ ਦਾ ਰਾਗ ਨਹੀਂ ਗਿਣਿਆ ਗਇਆ। ਗੁਰੂ ਨਾਨਕ ਸਾਹਿਬ ਨੇ ੧੯ ਰਾਗ ਰਚਨਾ ਲਈ ਵਰਤੇ। ਗੁਰੂ ਅਮਰ ਦਾਸ ਜੀ ਨੇ ਸਿਵਾਏ ਤਿਲੰਗ ਤੇ ਤੁਖਾਰੀ ਦੇ ਸਾਰੇ ਰਾਗ ਗੁਰੂ ਨਾਨਕ ਸਾਹਿਬ ਵਾਲੇ ਹੀ ਵਰਤੇ ਹਨ।

## ੪. ਰਚਨਾ ਦਾ ਸਰਵੇਖਣ

ਰਾਗ ਕ੍ਰਮ ਅਨੁਸਾਰ ਆਪ ਦੀ ਰਚਨਾ ਦੇ ਪਰਮੁਖ ਵਿਸ਼ੇ ਦਿੰਦੇ ਹਾਂ।

### (੧) ਸਿਰੀ ਰਾਗ

ਸਿਰੀ ਰਾਗ ਦੇ ਪਦਿਆਂ ਵਿਚ ਗੁਰੂ ਅਮਰ ਦਾਸ ਜੀ ਦੀ ਬਾਣੀ ਦਾ ਪਰਮੁਖ ਮਜ਼ਮੂਨ ਗੁਰ-ਭਗਤੀ ਤੇ ਗੁਰੂ ਤੋਂ ਪਰਾਪਤ ਹੋਣ ਵਾਲਾ ਪਰਗਾਸ ਹਨ—"ਸਤਿਗੁਰ ਮਨ ਕਾਮਨਾ ਤੀਰਥ ਹੈ ਜਿਸ ਨੋ ਦੇਇ ਬੁਝਾਇ" ਤੇ 'ਗੁਰ ਕੈ ਸਬਦਿ ਮਨੁ ਜੀਤਿਆ' ਅਤੇ 'ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ', 'ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ', 'ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ'। ਗੁਰੂ ਦਾ ਸ਼ਬਦ ਹਰੀ ਦਾ ਰੂਪ ਹੈ—'ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ'। ਪਰਗਾਸ ਨਾਲ ਮਨ ਨਿਰਮਲ ਹੁੰਦਾ ਹੈ—'ਸਬਦਿ ਰਤੇ ਸੇ ਨਿਰਮਲੇ'। ਨਿਰਮਲ ਹੋ: 'ਜਿਨ ਗੁਣ ਤਿਨ ਸਦ ਮਨਿ

ਵਸੀ, ਅਉਗੁਣ ਵੰਞਿਆ ਦੂਰਿ'। ਸ਼ਬਦ ਵਾਲੇ ਗੁਰਮੁਖ ਆਮ ਸੰਸਾਰੀਆਂ ਤੋਂ ਵਖਰੇ ਹੀ ਹੁੰਦੇ ਹਨ: 'ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ'। ਮਾਇਆ ਵਿਚ ਫਸੇ ਲੋਕ ਖੁਆਰ ਹੁੰਦੇ ਹਨ ਪਰ ਗੁਰ ਸੇਵਾ ਵਿਚ ਰੰਗੇ ਹਰੀ ਰੂਪ ਹੋ ਜਾਂਦੇ ਹਨ—'ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ'। ਸੋ ਗੁਰ, ਪਰਗਾਸ ਤੇ ਅਨੰਦੁ ਇਹਨਾਂ ਪਦਿਆਂ ਦੇ ਪਰਮੁਖ ਬੁਨਿਆਦੀ ਸ਼ਬਦ ਹਨ।

ਇਸ ਰਾਗ ਦੀਆਂ ਅਸ਼ਟਪਦੀਆਂ ਦਾ ਮਜ਼ਮੂਨ ਵੀ ਇਹੋ ਹੈ ਕਿ 'ਬਿਨੁ ਸਤਿਗੁਰ ਕੋ ਮਗੁ ਨ ਜਾਣੈ' ਅਤੇ 'ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰ' ਅਤੇ 'ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ'। 'ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ' ਪਰ 'ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ'।

ਸਿਰੀ ਰਾਗ ਦੀ ਵਾਰ ਗੁਰੂ ਰਾਮਦਾਸ ਜੀ ਦੀ ਰਚਨਾ ਹੈ। ਇਸ ਵਿਚ ਤੜ ਸਲੋਕ ਗੁਰੂ ਅਮਰਦਾਸ ਜੀ ਦੇ ਹਨ, ਜਿਨ੍ਹਾਂ ਦਾ ਵਿਸ਼ਾ 'ਪ੍ਰਭੂ ਪ੍ਰੀਤ' ਹੈ 'ਹੰਰੁ ਬਿਰਹਾ ਸਭੁ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ'। ਹਉਮੈ, ਪੜ੍ਹਾਈ, ਮਾਇਆ ਦੇ ਰੰਗ ਕੂੜੇ ਹਨ, ਸੂਰਮਾ ਉਹ ਹੈ, 'ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟ ਅਹੰਕਰਣੁ ਮਾਰਿਆ'। ਪ੍ਰਭੂ ਪ੍ਰੀਤਿ ਗੁਰੂ ਕਿਰਪਾ ਨਾਲ ਉਪਜਦੀ ਹੈ।

## (੨) ਮਾਝ ਰਾਗ

ਮਾਝ ਰਾਗ ਵਿਚ ਆਪ ਦੀਆਂ ਕੇਵਲ ੩੨ ਅਸ਼ਟਪਦੀਆਂ ਹਨ ਜਿਨ੍ਹਾਂ ਦਾ ਮਜ਼ਮੂਨ ਹੈ—'ਗੁਰਮਤੀ ਪਰਗਾਸੁ ਹੋਆ' ਤੇ 'ਗੁਰਸਾਖੀ ਮਿਟਿਆ ਅੰਧਿਆਰਾ' ਹੈ। ਜਿਨ੍ਹਾਂ ਦਾ ਅੰਧਿਆਰਾ ਮਿਟਦਾ ਹੈ, ਉਹ 'ਦਰਿ ਸਚੈ ਸੋਭਾ ਪਾਵਣਿਆ'। ਸਰੀਰ ਬੜੀ ਅਮੋਲਕ ਚੀਜ਼ ਹੈ ਕਿਉਂਕਿ 'ਇਸੁ ਕਾਇਆ ਅੰਦਰਿ ਵਸਤੁ ਅਸੰਖਾ, ਗੁਰਮੁਖਿ ਸਾਚੁ ਮਿਲੈ ਤਾ ਵੇਖਾ', 'ਅੰਦਰਿ ਹੀਰਾ ਲਾਲੁ ਬਣਾਇਆ ॥ ਗੁਰ ਕੈ ਸਬਦਿ ਪਰਖਿ ਪਰਖਾਇਆ ॥' ਅੰਧਿਆਰਾ ਕੀ ਹੈ ?—'ਪੰਚ ਦੂਤ ਮੁਹਹਿ ਸੰਸਾਰਾ, ਮਨਮੁਖ ਅੰਧੇ ਸੁਧਿ ਨ ਸਾਰਾ' ਤੇ 'ਕਰਿ ਅਵਗਣ ਪਛੋਤਾਵਣਿਆ'। ਗੁਰੂ ਪ੍ਰਭੂ ਵਲੋਂ ਸੰਸਾਰ ਦੀ ਰਾਖੀ ਲਈ ਭੇਜਿਆ ਜਾਂਦਾ ਹੈ 'ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ, ਸਦਾ ਸਮਾਲੇ ਕੋ ਨਹੀਂ ਖਾਲੀ' ਅਤੇ 'ਸਭਨਾ ਉਪਰਿ ਨਦਰਿ ਪ੍ਰਭ ਤੇਰੀ, ਕਿਸੈ ਥੋੜੀ ਕਿਸੈ ਘਨੇਰੀ'। ਸੋ ਸਰੀਰ, ਗੁਰੂ ਤੇ ਭਗਤੀ ਦੀ ਮਹਾਨਤਾ ਇਹਨਾਂ ਅਸ਼ਟਪਦੀਆਂ ਦਾ ਵਿਸ਼ਾ ਹੈ। ਮਾਝ ਦੀ ਵਾਰ ਵਿਚ ਆਪ ਦੇ ਸਲੋਕਾਂ ਦਾ ਵਿਸ਼ਾ 'ਪ੍ਰਭੂ ਭੈ' ਵਿਚ ਜੀਣਾ ਹੈ 'ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ'।

## (੩) ਰਾਗ ਗਉੜੀ

ਗਉੜੀ ਦੇ ਪਦਿਆਂ ਦਾ ਵਿਸ਼ਾ ਗੁਰ ਭਗਤੀ ਹੀ ਹੈ। 'ਗੁਰਿ ਮਿਲਿਐ ਹਰਿ ਮੇਲਾ

ਹੋਈ' ਕਿਉਂਕਿ 'ਸਤਿਗੁਰ ਕੈ ਭਾਇ ਭਰਮੁ ਭਉ ਜਾਇ' । ਗੁਰੂ ਦੀ ਮਹਾਨਤਾ ਸਦਾ ਹੀ ਰਹੀ ਹੈ, 'ਸਚੀ ਬਾਣੀ ਜੁਗ ਚਾਰੇ ਜਾਪੈ' ਤੇ 'ਗੁਰ ਸੇਵਾ ਜੁਗ ਚਾਰੇ ਹੋਈ' । ਸੰਸਾਰ ਸਦਾ ਹੀ 'ਛੁਟੇ ਗੁਰ ਪਰਗਾਸ' ਹੁੰਦਾ ਰਹਿਆ ਹੈ ।

ਰਾਗ ਗਉੜੀ ਦੀਆਂ ਅਸ਼ਟਪਦੀਆਂ ਦਾ ਮਜ਼ਮੂਨ ਹੈ 'ਮਨ ਕਾ ਸੂਤਕ' ਕੀ ਹੈ ਤੇ ਕਿਵੇਂ ਦੂਰ ਹੁੰਦਾ ਹੈ ਤੇ 'ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ' । ਵੇਦ ਤੇ ਬ੍ਰਹਮਾ ਵੀ 'ਤ੍ਰੈਗੁਣਾ' ਵਿਚ ਫਿਰਦੇ ਹਨ ਪਰ 'ਨਾਮੁ ਅਮੋਲਕੁ ਗੁਰਮੁਖਿ ਪਾਵੈ' । ਇਸ ਲਈ 'ਸਤਿਗੁਰ ਤੇ ਜੋ ਮੁਹੁ ਫੇਰੇ ਤੇ ਵੇਮੁਖ ਬੁਰੇ ਦਿਸੰਨਿ' ।

ਇਸ ਰਾਗ ਦੇ ਛੰਤਾਂ ਦਾ ਮਜ਼ਮੂਨ 'ਧਨ ਰੈਣਿ ਸੁਹੇਲੜੀਏ ਜੀਉ ਹਰਿ ਸਿਉ ਚਿਤੁ ਲਾਏ' ਹੈ । ਇਸਤ੍ਰੀ ਨੂੰ ਸੀਗਾਰ ਵੀ ਨਾਮ ਦਾ ਦਸਿਆ ਹੈ 'ਹਰਿ ਨਾਮੁ ਰਿਦੈ ਵਸਾਏ ਐਸਾ ਕਰੇ ਸੀਗਾਰੋ' । ਨਾਮ ਤੋਂ ਬਿਨਾਂ ਕਿਸੇ ਹੋਰ ਦੀ ਸੇਵਾ ਦੁਖਦਾਈ ਹੋਵੇਗੀ, 'ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ' ।

ਗਉੜੀ ਦੀ ਵਾਰ ਮ: ੪ ਵਿਚ ਆਪ ਦੇ ਸਲੋਕਾਂ ਦਾ ਵਿਸ਼ਾ ਹੈ 'ਮਾਇਆ ਧਾਰੀ ਅਤਿ ਅੰਨਾ ਬੋਲਾ ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥' ਮਾਇਆਧਾਰੀ ਹੰਕਾਰੀ ਹੈ ਅਤੇ ਗੁਰੂ ਨੂੰ ਪਿਠ ਦਿੰਦਾ ਹੈ ਪਰ 'ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ' ।

## (੪) ਰਾਗ ਆਸਾ

ਆਸਾ ਰਾਗ ਦੇ ਪਦਿਆਂ ਦਾ ਮਜ਼ਮੂਨ ਹੈ ਕਿ 'ਗੁਰਦਰਸ਼ਨ' ਸਭ ਸ਼ਾਸਤ੍ਰਾਂ ਤੋਂ ਉਤਮ ਹੈ ; ਗੁਰਬਾਣੀ ਤੇ ਗੁਰ ਸ਼ਬਦ ਨੂੰ ਕੋਈ ਹੋਰ ਧਰਮ, ਮਤ, ਸਿਖਿਆ ਨਹੀਂ ਪੁਜ ਸਕਦਾ । ਸ਼ਬਦ ਨਾਮ ਦੀ ਸੋਝੀ ਕਰਾਉਂਦਾ ਹੈ ਤੇ 'ਨਾਮ ਸਵਾਰਣਹਾਰਾ' ਹੈ । ਜੋ ਨਾਮ ਨੂੰ ਛਡ ਕੇ 'ਦੂਜੈ ਭਾਇ ਲਗੇ ਦੁਖੁ ਪਾਇਆ'—'ਮਨੁ ਚੰਚਲੁ ਬਹੁ ਚੋਟਾ ਖਾਇ' । ਗੁਰੂ 'ਸਾਗਰੁ' ਹੈ, 'ਸਾਇਰੁ' ਹੈ ।

ਇਸ ਰਾਗ ਦੀਆਂ ਅਸ਼ਟਪਦੀਆਂ ਵਿਚ ਗੁਰੂ ਦੀ 'ਅੰਮ੍ਰਿਤ ਬਾਣੀ' ਦੀ ਮਹਾਨਤਾ ਦਸੀ ਹੈ ਕਿ 'ਸਤਿਗੁਰ ਹਮਰਾ ਭਰਮੁ ਗਵਾਇਆ' ਤੇ 'ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ' ਹੈ । ਗੁਰੂ ਦੀ ਕਿਰਪਾ ਨਾਲ ਸ਼ਾਂਤਿ, ਗਿਆਨ, ਮਤਿ ਉਤਮ ਆਦਿ ਉਪਜਦੇ ਹਨ । ਦੂਜਾ ਮਜ਼ਮੂਨ ਇਹਨਾਂ ਅਸ਼ਟਪਦੀਆਂ ਵਿਚ ਪ੍ਰਭੂ ਵਿਆਪਕਤਾ ਦਾ ਲਿਆ ਹੈ—'ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ', 'ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਪਾਈ' ਪਰ 'ਦੋਹਾਗਣੀ ਮਹਲੁ ਨ ਪਾਇਨੀ ਨ ਜਾਣਨਿ ਪਿਰ ਕਾ ਸੁਆਉ' । ਭਾਵੇਂ 'ਦੇਹੀ ਵਿਚਿ ਨਾਮੁ ਨਿਧਾਨੁ ਹੈ, ਪਾਈਐ ਗੁਰ ਕੈ ਹੇਤਿ ਅਪਾਰਿ' ।

ਆਸਾ ਰਾਗ ਦੀ ਪੱਟੀ ਗੁਰੂ ਅਮਰ ਦਾਸ ਜੀ ਨੇ ਇਸੇ ਰਾਗ ਵਿਚ ਗੁਰੂ ਨਾਨਕ

ਸਾਹਿਬ ਦੀ ਰਚੀ ਪੱਟੀ ਦੇ ਆਧਾਰ ਤੇ ਲਿਖੀ ਹੈ । ਆਪ ਨੇ ਮਜ਼ਮੂਨ ਵੀ ਗੁਰੂ ਨਾਨਕ ਜੀ ਵਾਲਾ ਲਇਆ ਹੈ ਕਿ ਪੜ੍ਹੇ ਮਨੁਖ ਦੇ ਕੀ ਗੁਣ ਹੋਣੇ ਚਾਹੀਦੇ ਹਨ 'ਮਨ ਐਸਾ ਲੇਖਾ ਤੂੰ ਕੀ ਪੜਿਆ—ਲੇਖਾ ਦੇਣਾ ਤੇਰੈ ਸਿਰਿ ਰਹਿਆ' । ਪਾਂਧੇ ਤੇ ਪੰਡਤ ਹੋਰਾਂ ਨੂੰ 'ਬਿਖਿਆ' ਸਿਖਾਲਦੇ ਹਨ, ਇਸ ਲਈ 'ਪਹਿਲਾ ਫਾਹਾ ਪਇਆ ਪਾਧੇ ਪਿਛੋਂ ਦੇ ਗਲਿ ਚਾਟੜਿਆ' । ਸਚਾ ਪਾਂਧਾ ਗੁਰੂ ਹੈ 'ਸਤਿਗੁਰ ਬਾਝਹੁ ਗੁਰੂ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ' । ਮਨਮੁਖ ਦੀ ਪੜ੍ਹਾਈ ਕਿਸੇ ਕੰਮ ਨਹੀਂ, ਦੁਖ ਦਾ ਆਹਰ ਹੈ ।

ਛੰਤਾਂ ਵਿਚ ਆਪ ਨੇ 'ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ, ਮਨ ਹਰਿ ਜੀ ਤੇਰੇ ਨਾਲਿ ਹੈ ਗੁਰਮਤੀ ਰੰਗੁ ਮਾਣੁ' ਦਾ ਮਜ਼ਮੂਨ ਲਇਆ ਹੈ । ਸ੍ਵੈ ਪਹਿਚਾਨ ਲਈ ਮਨ ਨੂੰ 'ਬੈਰਾਗੁ' ਕਰਨਾ ਚਾਹੀਦਾ ਹੈ ਤੇ ਧਾਵਨ ਤੋਂ ਬਚਣਾ ਚਾਹੀਦਾ ਹੈ । 'ਸਤਿਗੁਰ ਮਿਲਿਐ ਧਾਵਤੁ ਥੰਮਿਆ ਨਿਜ ਘਰਿ ਵਸਿਆ ਆਇ' ਹੁੰਦਾ ਹੈ ।

## (੫) ਰਾਗ ਗੂਜਰੀ

ਗੂਜਰੀ ਦੇ ਪਦਿਆਂ ਦੇ ਮਜ਼ਮੂਨ ਇਹ ਹਨ :

(ੳ) ਧ੍ਰਿਗੁ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ ॥
(ਅ) ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਇ ਜੀ ॥
(ੲ) ਜੁਗ ਮਾਹਿ ਨਾਮੁ ਦੁਲੰਭੁ ਹੈ, ਗੁਰਮੁਖਿ ਪਾਇਆ ਜਾਇ ॥
(ਸ) ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥
ਤੇ (ਹ) ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥
ਗੁਰਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥

ਇਸ ਰਾਗ ਦੀ ਅਸ਼ਟਪਦੀ ਦਾ ਵਿਸ਼ਾ ਹੈ, 'ਨਾਚੁ ਰੇ ਮਨ ਗੁਰ ਕੈ ਆਗੈ' ।

ਗੂਜਰੀ ਦੀ ਵਾਰ ਵਿਚ ਮਜ਼ਮੂਨ 'ਜੀਵਣ ਦੀ ਬਿਧਿ' ਹੈ—'ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ' ਪਰ ਜੀਵਨ ਦੀ ਬਿਧਿ ਹੈ 'ਗੁਰ ਕੈ ਭਾਣੈ ਜੋ ਚਲੈ ਤਾ ਜੀਵਣ ਪਦਵੀ ਪਾਹਿ' ਭਾਵੇਂ 'ਗੁਰ ਕੀ ਸਿਖ ਕੋ ਵਿਰਲਾ ਲੇਵੈ' । ਗੁਰੂ ਦੀ ਕਿਰਪਾ ਨਾਲ 'ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ' ਹੁੰਦਾ ਹੈ । ਗੁਰੂ ਇਹ ਕਹਦਾ ਹੈ ਕਿ ਗੁਰਮੁਖ ਨੂੰ 'ਗਾਰੜੂ' ਬਣਾ ਦਿੰਦਾ ਹੈ ਜੋ 'ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ' ਨੂੰ ਖਾ ਜਾਂਦਾ ਹੈ ਤੇ ਹਉਮੈ, ਮੋਹ, ਮਮਤਾ ਨੂੰ ਜਲਾ ਦਿੰਦਾ ਹੈ । ਬਾਣੀ ਆਪ ਪ੍ਰਭੂ ਹੈ 'ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ' । ਪ੍ਰਭੂ ਆਪ ਹੀ ਆਪ ਹੈ, ਗੁਰੂ ਰੂਪ ਵਿਚ ਤੇ ਚੇਲਾ ਰੂਪ ਵਿਚ—'ਆਪੇ ਗੁਰੁ ਚੇਲਾ ਹੈ ਆਪੇ, ਆਪੇ ਦਸੇ ਘਾਟੁ' ।

( ਬਿਹਾਗੜਾ )

ਬਿਹਾਗੜੇ ਦੀ ਵਾਰ ਗੁਰੂ ਰਾਮ ਦਾਸ ਜੀ ਦੀ ਕਿਰਤ ਹੈ ਪਰ ਇਸ ਵਿਚ ਗੁਰੂ ਅਮਰਦਾਸ ਜੀ ਦੇ ੨੩ ਸਲੋਕ ਹਨ ਜਿਨ੍ਹਾਂ ਦੇ ਮਜ਼ਮੂਨ ਇਹ ਹਨ:—(ੳ) ਗੁਰ ਸੇਵਾ ਤੇ ਸੁਖੁ ਪਾਈਐ ਹੋਰਥੈ ਸੁਖਿ ਨ ਭਾਲਿ, (ਅ) ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ, (ੲ) ਨਸ਼ੇ ਵਿਰੁਧ ਕਿਹਾ ਹੈ—'ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ। ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ', 'ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ', (ਸ) ਸੱਚੀ ਮੌਤ ਕੀ ਹੈ, 'ਜੇਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ'।

## (੬) ਰਾਗ ਵਡਹੰਸ

ਰਾਗ ਵਡਹੰਸ ਦੇ ਪਦਿਆਂ ਵਿਚ 'ਮਨਿ ਮੈਲੇ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ' ਤੇ 'ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਈ' ਦਾ ਮਜ਼ਮੂਨ ਲਿਆ ਹੈ। ਗੁਰ-ਭਗਤੀ ਮਨੁਖ ਨੂੰ 'ਮਾਇਆ ਮੋਹੁ ਗੁਬਾਰੁ' ਤੋਂ ਬਚਾ ਸਕਦੀ ਹੈ। ਮਾਇਆ ਤੇ ਹਉਮੈ ਹੈ ਅਤੇ 'ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ'। ਇਸ ਦੇ ਉਲਟ 'ਗੁਰ ਕੀ ਬਾਣੀ ਸਹਜ ਬੈਰਾਗੁ' ਹੈ। ਅਸ਼ਟਪਦੀਆਂ ਵਿਚ ਵੀ 'ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ' ਦਾ ਮਜ਼ਮੂਨ ਹੀ ਲਇਆ ਹੈ। ਛੰਤਾ ਵਿਚ 'ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰ' ਦਾ ਮਜ਼ਮੂਨ ਲੈ ਕੇ ਮਨ ਨੂੰ ਪ੍ਰਭੂ ਭਗਤੀ ਵਿਚ ਲਗਣ ਦੀ ਪਰੇਰਨਾ ਦਿਤੀ ਹੈ—'ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ'। ਨਾਮ ਹੀ ਸੱਚਾ ਸੌਦਾ ਹੈ। ਨਾਮ ਦਾ ਖੂਹ ਮਨੁਖ ਦੇ ਅੰਦਰ ਹੈ, 'ਅੰਤਰਿ ਖੂਹਟਾ ਅੰਮ੍ਰਿਤ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ'। ਅਲਾਹਣੀਆਂ ਵਿਚ ਇਸਤ੍ਰੀ ਨੂੰ ਉਹ ਨਾਮ ਦਾ ਰਸਤਾ ਦਸਿਆ ਹੈ ਜਿਸ ਕਰਕੇ 'ਸਾਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ'। ਸਾਧਨ ਨੂੰ ਕਹਿਆ ਹੈ ਕਿ 'ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ' ਨੂੰ ਲਾਹ ਦੇਵੇ ਤੇ 'ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ' ਦਾ ਚੋਲਾ ਪਹਿਨ ਲਵੇ।

## (੭) ਰਾਗ ਸੋਰਠਿ

ਰਾਗ ਸੋਰਠਿ ਦੇ ਪਦਿਆਂ ਦਾ ਵਿਸ਼ਾ ਇਹ ਹੈ ਕਿ ਜੋ ਮਨੁਖ ਹਉਮੈ ਨੂੰ ਮਾਰ ਕੇ ਭਗਤੀ ਵਿਚ ਗੁਰਸਬਦਿ ਦੁਆਰਾ ਲਗਦਾ ਹੈ, ਉਸ ਨੂੰ ਸੁਖ ਪ੍ਰਾਪਤ ਹੁੰਦਾ ਹੈ—'ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰਥੈ ਸੁਖੁ ਨਾਹੀ', 'ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ

ਜਾਂਦ ਜੋਇ' ਹੈ। 'ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ' ਜੋ ਭਗਤੀ ਕਰਦੇ ਹਨ, ਉਹ ਪਰਮਾਤਮਾ ਨੂੰ ਪਸੰਦ ਹਨ। ਅਸ਼ਟਪਦੀਆਂ ਵਿਚ ਭਗਤਾਂ ਦੇ ਹਵਾਲੇ ਦੇ ਕੇ ਦਸਿਆ ਹੈ ਕਿ 'ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ' ਸਗੋਂ 'ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ' ॥

ਸੋਰਠਿ ਮ: ੩ ਦੀ ਵਾਰ ਵਿਚ ਆਪ ਦੇ ੪੯ ਸ਼ਲੋਕ ਹਨ ਜਿਨ੍ਹਾਂ ਦੇ ਵਿਸ਼ੇ ਇਹ ਹਨ :

(ੳ) 'ਸਫਲਿਓ ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ' ॥

(ਅ) 'ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ' ॥

ਜਾਂ 'ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ' ॥

(ੲ) 'ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ' ॥

(ਸ) ਗੁਰਬਾਣੀ ਵਿਚ ਕੀ ਹੈ ?

'ਥਾਲ ਵਿਚਿ ਤੈ ਵਸਤੂ ਪਈਓ ਹਰਿ ਭੋਜਨ ਅੰਮ੍ਰਿਤ ਸਾਰੁ' ॥ (ਮੁੰਦਾਵਣੀ)

(ਹ) 'ਬਿਨੁ ਕਰਮੈ ਨਾਉ ਨ ਪਾਈਐ ਪੂਰੈ ਕਰਮਿ ਪਾਇਆ ਜਾਇ' ॥

(ਕ) ਸ਼ੇਖ, ਪੰਡਿਤ ਤੇ ਬ੍ਰਾਹਮਣ ਦੇ ਪਾਖੰਡ ਜੀਵਨ ਦੀ ਅਲੋਚਨਾ।

## (੮) ਰਾਗ ਧਨਾਸਰੀ

ਧਨਾਸਰੀ ਦੇ ਪਦਿਆਂ ਵਿਚ ਨਾਮ ਧਨ ਦੀ ਮਹਾਨਤਾ ਦਸੀ ਹੈ ਕਿ 'ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ, ਪੂਰੈ ਸਤਿਗੁਰਿ ਦੀਆ ਦਿਖਾਇ', 'ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ', 'ਸਚਾ ਧਨੁ ਅੰਤਰਿ ਨਾਮੁ ਸਮਾਲੇ' ਹੈ ਪਰ 'ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ' ਅਤੇ 'ਕਾਚਾ ਧਨੁ ਸੰਚਹਿ ਮੂਰਖ ਗਾਵਾਰ'। ਇਸੇ ਕਚੇ ਧਨ ਦੁਆਰਾ ਅਭਿਮਾਨ ਵਧਦਾ ਹੈ 'ਬਿਖਿਆ ਕਾ ਧਨੁ ਬਹੁਤੁ ਅਭਿਮਾਨੁ'।

## (੯) ਰਾਗ ਸੂਹੀ

ਸੂਹੀ ਦੀਆਂ ਅਸ਼ਟਪਦੀਆਂ ਵਿਚ 'ਕਾਇਆ ਕਾਮਣਿ ਅਤਿ ਸੁਆਲਿਓ ਪਿਰੁ ਵਸੈ ਜਿਸੁ ਨਾਲੇ' ਦਾ ਮਜ਼ਮੂਨ ਲਇਆ ਹੈ। ਇਸ ਲਈ 'ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ'। ਅਗਲੀ ਅਸ਼ਟਪਦੀ 'ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ' ਵਿਚ ਸਿਆਣਪ ਵਾਲੀਆਂ ਅਖਾਉਤਾਂ ਦੀ ਭਰਮਾਰ ਹੈ ਤੇ ਇਸ ਵਿਚ ਅਨੋਖੀ ਲੈ ਤੇ ਰਾਗ ਹਨ। ਮੂੰਹ ਚੜ੍ਹ ਜਾਣ ਵਾਲੇ ਵਾਕ ਇਹ ਹਨ :

'ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ' ॥

'ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ' ॥

'ਮਹਾਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ' ॥
'ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸਨਿ' ॥
'ਮਨੁ ਮੈਲਾ ਸਚੁ ਨਿਰਮਲਾ ਕਿਉਕਰਿ ਮਿਲਿਆ ਜਾਇ' ॥
'ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲ'॥ ਆਦਿ।

ਸੂਹੀ ਰਾਗ ਦੇ ਛੰਤਾਂ ਵਿਚ 'ਸੁਖ ਸੋਹਿਲੜਾ ਹਰਿ ਧਿਆਵਹੁ' ਦਾ ਮਜ਼ਮੂਨ ਲਇਆ ਹੈ ਕਿਉਂਕਿ ਭਗਤੀ ਵਿਚ ਹੀ ਸਾਰੇ ਸੁਖ ਹਨ—'ਜੇ ਲੋੜਹਿ ਵਰੁ ਬਾਲੜੀਏ ਤਾ ਗੁਰਚਰਣੀ ਚਿਤੁ ਲਾਏ ਰਾਮ ॥ ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ' ॥

ਸੂਹੀ ਮ: ੩ ਦੀ ਵਾਰ ਵਿਚ ਮਨੁਖ ਦਾ ਉਲਟ ਵਰਤਾਰਾ ਦਸਿਆ ਹੈ ਜੋ 'ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ' ਵਤ ਹੈ ਜਿਸ ਨੇ 'ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ' ਦਾ ਆਚਾਰ ਧਾਰਨ ਕੀਤਾ ਹੈ ਤੇ ਪਰੇਰਨਾ ਕੀਤੀ ਹੈ ਕਿ 'ਮੁੰਧੇ ਸੂਹਾ ਪਰਹਰਹੁ ਲਾਲੁ ਕਰਹੁ ਸੀਗਾਰੁ'। ਪਉੜੀਆਂ ਵਿਚ ਪ੍ਰਭੂ ਦੀ ਮਹਾਨਤਾ ਦਸੀ ਹੈ ਤੇ ਕਹਿਆ ਹੈ :

ਜਿ ਪ੍ਰਭੁ ਸਾਲਾਹੇ ਆਪਣਾ ਸੋ ਸੋਭਾ ਪਾਇ ॥
ਹਉਮੈ ਵਿਚਹੁ ਦੂਰਿ ਕਰਿ ਸਚੁ ਮੰਨਿ ਵਸਾਇ ॥
ਸਚੁ ਬਾਣੀ ਗੁਣ ਉਚਰੈ ਸਚਾ ਸੁਖੁ ਪਾਇ ॥
ਮੇਲੁ ਭਇਆ ਚਿਰੀ ਵਿਛੁੰਨਿਆ ਗੁਰਪੁਰਖਿ ਮਿਲਾਇ ॥
ਮਨੁ ਮੈਲਾ ਇਵ ਸੁਧੁ ਹੈ ਹਰਿਨਾਮੁ ਧਿਆਇ ॥

## (੧੦) ਰਾਗ ਬਿਲਾਵਲ

ਬਿਲਾਵਲ ਦੇ ਪਦਿਆਂ ਦਾ ਮਜ਼ਮੂਨ ਇਹ ਹੈ ਕਿ ਮਨੁਖਾ ਜਨਮ ਕੀਮਤੀ ਹੈ ਤੇ 'ਪਉੜੀ ਛੁਟਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮ ਗਵਾਇਆ'। ਇਹ ਜਨਮ ਸਫਲ ਕਰਨ ਦਾ ਤਰੀਕਾ ਇਹ ਹੈ 'ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿਨਾਮਾ'। ਗੁਰੂ ਰਾਹੀਂ ਨਾਮ ਪ੍ਰਾਪਤ ਹੁੰਦਾ ਹੈ ਤੇ 'ਸਤਿਗੁਰ ਕੀ ਜਿਸਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ'। ਬਿਲਾਵਲ ਦੀ ਅਸ਼ਟਪਦੀ ਵਿਚ ਕਹਿਆ ਹੈ ਕਿ 'ਗੁਰਿ ਕਹਿਆ ਸਾ ਕਾਰ ਕਮਾਵਹੁ' ਕਿਉਂਕਿ ਕਮਾਈ ਬਿਨਾ 'ਜਗੁ ਕਊਆ ਮੁਖਿ ਚੁੰਚ ਗਿਆਨ' ਹੈ।

ਰਾਗ ਬਿਲਾਵਲ ਵਿਚ ਆਪ ਦੀ ਵਿਸ਼ੇਸ਼ ਬਾਣੀ 'ਸਤ ਵਾਰਾ' ਹੈ। ਹਰ ਇਕ ਵਾਰ ਨੂੰ ਲੈ ਕੇ ਦਸਿਆ ਹੈ ਕਿ ਪਰਮਾਤਮਾ ਮਹਾਨ ਹੈ, ਉਸ ਨੇ ਹੀ 'ਮਾਇਆ ਮੋਹੁ ਉਪਾਇਆ' ਹੈ, ਉਸ ਨੇ ਮਨੁਖ ਨੂੰ 'ਭਰਮਿ' ਭੁਲਾਇਆ ਹੈ ਤੇ ਉਸ ਦੀ ਕਿਰਪਾ ਨਾਲ ਹੀ 'ਸਤਿਗੁਰੁ ਸੇਵਹਿ ਸੇ ਵਡਭਾਗੀ'। ਦੂਜੇ 'ਸਤਵਾਰ' ਵਿਚ ਕਿਹਾ ਹੈ ਕਿ 'ਥਿਤੀ ਵਾਰ ਸਭਿ ਸਬਦਿ ਸੁਹਾਏ ਸਤਿਗੁਰੁ ਸੇਵੇ ਤਾ ਫਲੁ ਪਾਏ'।

ਬਿਲਾਵਲ ਮ: ੪ ਦੀ ਵਾਰ ਵਿਚ ਆਪ ਦੇ ਸ਼ਾਮਲ ਸਲੋਕਾਂ ਦੇ ਵਿਸ਼ੇ ਹਨ।

(ੳ) 'ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥

(ਅ) ਦੂਜੈ ਭਾਇ ਬਿਲਾਵਲੁ ਨ ਹੋਵਈ ਮਨਮੁਖਿ ਥਾਇ ਨ ਪਾਇ ॥

(ੲ) ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ ॥

(ਸ) ਜਗਤੁ ਜਲੰਦਾ ਰਖਿ ਲੈ ਅਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ' ॥

## (੧੧) ਰਾਗ ਰਾਮਕਲੀ

ਰਾਮਕਲੀ ਦੇ ਛੇ ਪਦੇ ਵਿਚ ਇਹ ਦਸਿਆ ਹੈ ਕਿ ਸਤਿ, ਤ੍ਰੇਤੈ, ਦੁਆਪੁਰਿ ਤੇ ਕਲਜੁਗਿ ਵਿਚ 'ਸਭ ਜੁਗ ਮਹਿ ਸਾਚਾ ਏਕੋ ਸੋਈ' ਰਹਿਆ ਹੈ ਪਰ ਜਿਉਂ ਜਿਉਂ ਜੁਗ ਗੁਜ਼ਰਦੇ ਗਏ ਹਨ ਮਨੁਖਾਂ ਵਿਚ ਗਿਰਾਵਟ ਆਉਂਦੀ ਰਹੀ ਹੈ। ਤਾਂ ਵੀ ਸਦਾ ਹੀ ਨਾਮ ਦੀ ਮਹਾਨਤਾ ਰਹੀ ਹੈ—'ਸਭ ਜੁਗ ਮਹਿ ਨਾਮੁ ਊਤਮੁ ਹੋਈ' ਜਾਂ 'ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ'। ਰਾਮਕਲੀ ਦੀਆਂ ਅਸ਼ਟਪਦੀਆਂ ਵਿਚ ਸਚੇ ਜੋਗੀ ਦੇ ਲਛਣ ਇਹ ਦਸੇ ਹਨ: 'ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ' ਤੇ ਇਹ ਮੁੰਦ੍ਰਾ ਪਰਾਪਤ ਹੁੰਦੀਆਂ ਹਨ ਜੇ 'ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥ ਇਹੁ ਸਰੀਰੁ ਸਰਵਰੁ ਹੈ ਸੰਤਹੁ ਇਸਨਾਨੁ ਕਰੇ ਲਿਵਲਾਈ ॥' ਨਾਮ ਤੋਂ ਬਿਨਾਂ ਹੋਰ ਕੋਈ ਪੂਜਾ ਨਹੀਂ ਹੈ 'ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥'

ਰਾਮਕਲੀ ਰਾਗ ਵਿਚ ੪੦ ਪਉੜੀਆਂ ਦੀ ਬਾਣੀ 'ਅਨੰਦੁ' ਗੁਰੂ ਅਮਰ ਦਾਸ ਜੀ ਦਾ ਸ਼ਾਹਕਾਰ ਹੈ। ਕ੍ਰਮ ਵਾਰ ਹਰ ਪਉੜੀਆਂ ਵਿਚ ਇਹ ਮਜ਼ਮੂਨ ਹਨ: ਰਾਗਮਈ ਸ਼ਖਸੀਅਤ, ਇਖਲਾਕੀ ਜੁਰਤ, ਸ਼ੁਭ ਚਿਤਵਨ, ਰਜ਼ੇਂਵਾ, ਸ੍ਵੈ-ਕਾਬੂ, ਆਦਰਸ਼ ਦੀ ਲਗਨ, ਸੁਲਝੀ ਜੀਵਨ ਜਾਚ, ਨਿਰਮਲ ਮਨ, ਸ੍ਵੈ-ਅਰਪਣ, ਭੋਲਾ ਭਾਵ, ਲੰਮੀ ਨਦਰ, ਸੰਤੁਸ਼ਟਤਾ, ਮਾਨਵ ਭਗਤੀ, ਆਪਾ ਵਾਰਨਾ, ਅੰਤਸ਼ਕਰਣ ਦੀ ਅਨੁਸਾਰਤਾ, ਆਤਮ ਸੰਤੁਸ਼ਟਤਾ, ਪਵਿਤਰਤਾ, ਬਿਬੇਕ, ਸਚ ਗ੍ਰਹਿਣ, ਅੰਦਰੋਂ ਬਾਹਰੋਂ ਇਕ ਹੋਣਾ, ਮਨਮੁਖਤਾ, ਮੁਕਤੀ, ਸ਼ੁਭ ਪਰੇਰਨਾ, ਸ਼ਿਵਮ, ਸਚ ਦਾ ਪਿਆਰ, ਹੁਕਮ ਦੀ ਪਹਿਚਾਨ, ਸਾਂਵਾਪਨ, ਕ੍ਰਿਤਗਜਤਾ, ਮਾਇਆ ਵਲ ਯੋਗ ਵਤੀਰਾ, ਰੋਜ਼ਾਨਾ ਉੱਨਤੀ, ਜੀਭ ਦਾ ਜਬਰ, ਅੰਦਰਲੀ ਜੋਤਿ, ਅੰਤਰ ਆਤਮੇ ਪ੍ਰਭੂ ਨਿਵਾਸ, ਸਫਲ ਸਰੀਰ, ਦਿਬ ਦ੍ਰਿਸ਼ਟਤਾ, ਪਵਿਤਰ ਸਰਵਣ, ਆਤਮ ਸੂਝ, ਸਚ ਪ੍ਰਾਇਣਤਾ ਤੇ ਮਨੋਰਥ ਦੀ ਪਰਾਪਤੀ। ਅਨੰਦੁ ਪਰਾਪਤੀ ਹੀ ਗੁਰੂ ਸਾਹਿਬ ਦਾ ਪਰਮੁਖ ਮਜ਼ਮੂਨ ਹੈ। ਇਸ ਪਰਾਪਤੀ ਲਈ

ਅਧਿਆਤਮਕ, ਧਾਰਮਕ, ਇਖਲਾਕੀ ਤੇ ਮਨੋ-ਵਿਗਿਆਨਕ ਸੁਝਾ ਦਿਤੇ ਹਨ।

ਇਸੇ ਰਾਗ ਵਿਚ ਬਾਬਾ ਸੁੰਦਰ ਜੋ ਆਪ ਦਾ ਪੜੋਤਾ ਸੀ, ਦੀ ਰਚਨਾ 'ਸਦ' ਹੈ ਜਿਸ ਵਿਚ ਗੁਰੂ ਅਮਰ ਦਾਸ ਜੀ ਦੇ ਅੰਤਮ ਸਮੇਂ ਦੇ ਵਿਚਾਰ ਅੰਕਤ ਹਨ ਜਿਹਨਾ ਵਿਚ ਸਿਖਾਂ ਨੂੰ 'ਰਾਮਦਾਸ ਪੈਰੀ ਪਾਇਆ' ਹੈ (ਰਾਮਦਾਸ ਸੋਢੀ ਤਿਲਕੁ ਦੀਆ ਹੈ) ਤੇ ਦ੍ਰਿੜਾਇਆ ਹੈ ਕਿ 'ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ' ਅਤੇ ਰੁਦਨ ਨਹੀਂ ਕਰਨਾ ਕਿਉਂਕਿ ਮੈਂ ਆਪਣੇ ਮਿਤ੍ਰ ਪਿਆਰਿਆਂ ਪਾਸ ਜਾ ਰਹਿਆ ਹਾਂ :

'ਹਰਿ ਭਾਣਾ ਗੁਰ ਭਾਇਆ, ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ' ॥
'ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ' ॥
'ਮਿਤੁ ਪੈਝੈ, ਮਿਤੁ ਬਿਗਸੈ, ਜਿਸੁ ਮਿਤ ਕੀ ਪੈਜ ਭਾਵਏ' ॥

ਰਾਮਕਲੀ ਦੀ ਵਾਰ ਵਿਚ ਮਜ਼ਮੂਨ ਇਹ ਹੈ ਕਿ ਹਰ ਰੂਪ ਤੇ ਰੰਗ ਵਿਚ ਪਰਮਾਤਮਾ ਹੀ ਵਿਚਰ ਰਿਹਾ ਹੈ, ਚੰਗੇ ਮੰਦੇ ਸਭ ਵਿਚ ਆਪ ਹੀ ਹੈ।

ਆਪੇ ਆਪਿ ਵਰਤਦਾ ਆਪਿ ਤਾੜੀ ਲਾਈਅਨੁ ॥
ਆਪੇ ਹੀ ਉਪਦੇਸਦਾ ਗੁਰਮੁਖਿ ਪਤੀਆਈਅਨੁ ॥
ਇਕਿ ਆਪੇ ਉਝੜਿ ਪਾਇਅਨੁ ਇਕਿ ਭਗਤੀ ਲਾਇਅਨੁ ॥
ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥
ਨਾਨਕ ਨਾਮੁ ਧਿਆਈਐ ਸਚੀ ਵਡਿਆਈ ॥

ਕਲਿਆਨ ਨਾਮ ਰਾਹੀਂ ਹੈ ਤੇ ਨਾਮ ਦੀ ਪਰਾਪਤੀ ਗੁਰੂ ਤੋਂ ਹੈ ਜੋ 'ਸਤਿਗੁਰੂ ਸਹਜੇ ਦਾ ਖੇਤੁ ਹੈ ਜਿਸ ਨੋ ਲਾਏ ਭਾਉ, ਨਾਉ ਬੀਜੇ ਨਾਉ ਉਗਵੈ, ਨਾਮੇ ਰਹੈ ਸਮਾਇ ॥' ਇਸ ਦੇ ਉਲਟ 'ਮਨਮੁਖੁ ਦੁਖ ਦਾ ਖੇਤੁ ਹੈ, ਦੁਖੁ ਬੀਜੇ ਦੁਖ ਖਾਇ।'

## (੧੨) ਰਾਗ ਮਾਰੂ

ਮਾਰੂ ਰਾਗ ਦੇ ਪਦਿਆਂ ਵਿਚ ਮਜ਼ਮੂਨ ਇਹ ਹੈ ਕਿ ਨਾਮ ਮਨੁਖ ਨੂੰ 'ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ'। ਨਾਮ ਗੁਰੂ ਤੋਂ ਪਰਾਪਤ ਹੁੰਦਾ ਹੈ ਜੋ ਮਨੁਖ ਦੇ 'ਪਿਛਲੇ ਗੁਨਹ ਬਖਸਾਇ ਜੀਉ, ਅਬ ਤੂ ਮਾਰਗਿ ਪਾਇ' ਕਰਦਾ ਹੈ। ਨਾਮ ਵਾਲੇ ਮਨੁਖ ਵਿਰਲੇ ਹਨ : 'ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ'। ਇਸ ਰਾਗ ਦੀ ਅਸ਼ਟਪਦੀ ਦਾ ਵਿਸ਼ਾ ਹੈ

'ਪ੍ਰੇਮ ਕੀ ਸਾਰ ਸੋਈ ਜਾਣੈ ਜਿਸਨੋ ਨਦਰਿ ਤੁਮਾਰੀ ਜੀਉ ॥'

ਮਾਰੂ ਸੋਹਲਿਆਂ ਵਿਚ ਆਪ ਦੇ ਪ੍ਰਭੂ ਵਰਣਨ ਵਿਚ ਉਹ ਵਿਸ਼ਾਲਤਾ ਹੈ ਜੋ ਗੁਰੂ ਨਾਨਕ ਸਾਹਿਬ ਦੇ ਸੋਹਲਿਆਂ ਵਿਚ ਹੈ—'ਜੁਗ ਛਤੀਹ ਕੀਓ ਗੁਬਾਰਾ, ਤੂ ਆਪੇ ਜਾਣਹਿ ਸਿਰਜਣਹਾਰਾ' ਇਤਨੇ ਵਿਸ਼ਾਲ ਬ੍ਰਹਮੰਡ ਵਿਚੋਂ 'ਕਾਇਆਂ ਕੰਚਨ ਸਬਦੁ ਵੀਚਾਰਾ', ਤਿਥੈ ਹਰਿ

ਵਸੈ ਜਿਸ ਦਾ ਅੰਤੁ ਨ ਪਾਰਾਵਾਰਾ'। ਜੋ ਮਨੁਖ ਹਉਮੈ ਦਾ ਨਾਸ਼ ਕਰ ਕੇ, ਗੁਰੂ ਤੇ ਨਾਮ ਦੁਆਰਾ ਦਹੀਂ ਨੂੰ ਟੋਲਦਾ ਹੈ, ਉਸ ਨੂੰ 'ਸਭ ਵਥੁ' ਲਭਦੀ ਹੈ—ਮੇਰੈ ਕਰਤੈ ਇਕ ਬਣਤ ਬਣਾਈ, ਇਸੁ ਦੇਹੀ ਵਿਚਿ ਸਭ ਵਥੁ ਪਾਈ ॥ ਨਾਨਕ ਨਾਮੁ ਵਣਜਹਿ ਰੰਗਿ ਰਾਤੇ ਗੁਰਮੁਖਿ ਕੋ ਨਾਮੁ ਪਾਇਦਾ' ॥

ਮਾਰੂ ਮ: ੩ ਦੀ ਵਾਰ ਵਿਚ ਆਪ ਦੇ ਸਲੋਕ ਥੋੜੇ ਹੀ ਹਨ, ਪਉੜੀਆਂ ਆਪ ਦੀਆਂ ਹੀ ਹਨ ਤੇ ਆਮ ਮਜ਼ਮੂਨ ਪਉੜੀਆਂ ਵਿਚ ਪ੍ਰਭੂ ਤੇ ਗੁਰੂ ਉਸਤਤ ਦਾ ਹੈ ਜਿਵੇਂ 'ਗੁਰ ਤੇ ਗਿਆਨੁ ਪਾਇਆ ਅਤਿ ਖੜਗ ਕਰਾਰਾ' ਤੇ 'ਐਥੈ ਸੁਖਦਾਤਾ ਮਨਿ ਵਸੈ ਅੰਤਿ ਹੋਇ ਸਖਾਈ' ਤਾਂ ਤੇ 'ਮਾਇਆ ਵੇਖਿ ਨ ਭੁਲੁ ਤੂੰ ਮਨਮੁਖ ਮੂਰਖਾ'। ਮਾਰੂ ਰਾਗ ਸੂਰਮਿਆਂ ਦਾ ਰਾਗ ਹੈ ਪਰ 'ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖ ਪਾਵਹਿ' ਸਗੋਂ ਸੂਰੇ ਉਹ ਹਨ 'ਮਨੁ ਮਾਣਕੁ ਜਿਨਿ ਪਰਖਿਆ ਗੁਰ ਸਬਦੀ ਵੀਚਾਰਿ' ਤੇ ਜਿਹੜਾ 'ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰ'। ਜੋ ਕੁਝ ਵੀ ਹੈ, ਪ੍ਰਭੂ ਆਪ ਹੀ ਹੈ।

## (੧੩) ਰਾਗ ਭੈਰਉ

ਰਾਗ ਭੈਰਉ ਦੇ ਪਦਿਆਂ ਵਿਚੋਂ ਪਹਿਲਾ ਪਦਾ ਜਾਤ ਅਭਿਮਾਨ ਨੂੰ ਤੋੜਨ ਲਈ ਕਾਰੀ ਸੱਟ ਹੈ : 'ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮ ਬਿੰਦੇ ਸੋ ਬ੍ਰਾਹਮਣ ਹੋਈ ॥' ਤੇ 'ਚਾਰੇ ਵਰਨ ਆਖੈ ਸਭੁ ਕੋਈ ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥' 'ਮਾਟੀ ਏਕ ਸਗਲ ਸੰਸਾਰਾ ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥' ਕੁਝ ਹੋਰ ਪਦਿਆਂ ਵਿਚ ਆਦਰਸ਼ਕ ਜੋਗੀ, ਗ੍ਰਿਹੀ, ਪੰਡਿਤ ਤੇ ਮੁਨਿ ਦੇ ਲਛਣ ਦਸੇ ਹਨ। ਫਿਰ ਜ਼ੋਰ ਦਿਤਾ ਹੈ ਕਿ ਕਲਜੁਗ ਵਿਚ ਉਧਾਰ ਕੇਵਲ ਨਾਮ ਰਾਹੀਂ ਹੈ 'ਕਲਜੁਗ ਮਹਿ ਰਾਮ ਨਾਮੁ ਉਰਧਾਰੁ ॥ ਬਿਨੁ ਨਾਵੈ ਮਾਥੈ ਪਾਵੈ ਛਾਰੁ ॥' ਤੇ ਇਹ ਵੀ ਕਹਿਆ ਕਿ ਸਦਾ ਹੀ ਸਨਕਾਦਿਕ ਤੋਂ ਲੈ ਕੇ ਲੋਕਾਂ ਦਾ ਉਧਾਰ ਨਾਮ-ਪ੍ਰੀਤਿ ਰਾਹੀਂ ਹੁੰਦਾ ਰਿਹਾ ਹੈ 'ਨਾਮੇ ਉਧਰੇ ਸਭਿ ਜਿਤਨੇ ਲੋਅ ॥' ਨਾਮ ਤੋਂ ਬਿਨਾਂ 'ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ ॥' ਤੇ ਦੁਬਿਧਾ ਵਾਲੇ ਲੋਕ 'ਮਮਤਾ ਕਾਲਿ ਸਭਿ ਰੋਗਿ ਵਿਆਪੇ ਤਿਨ ਜਮ ਕੀ ਹੈ ਸਿਰਿ ਕਾਰਾ ॥' ਅਤੇ 'ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ ॥' ਨਾਮ ਦੀ ਭਗਤੀ ਪ੍ਰਹਿਲਾਦ ਨੇ ਕੀਤੀ 'ਪ੍ਰਹਲਾਦੁ ਦੁਬਿਧਾ ਨ ਪੜੈ ਹਰਿਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ ॥'

ਇਸ ਰਾਗ ਦੀਆਂ ਅਸ਼ਟਪਦੀਆਂ ਵਿਚ 'ਭਗਤਾ ਕੀ ਪੈਜ ਰਖਹਿ ਤੂ ਆਪੇ ਏਹ ਤੇਰੀ ਵਡਿਆਈ ॥' ਦਾ ਮਜ਼ਮੂਨ ਲਇਆ ਹੈ ਤੇ ਇਕ ਸਾਰੀ ਅਸ਼ਟਪਦੀ ਪ੍ਰਹਲਾਦ ਦੇ ਜੀਵਨ ਬਾਰੇ ਲਿਖੀ ਹੈ ਜੋ ਉਪਰਲੇ ਕਥਨ ਦਾ ਪਰਮਾਣ ਹੈ। ਭੈਰਉ ਰਾਗ ਵਿਚ ਭਗਤਾਂ ਦੇ ਜੀਵਨ ਤੇ ਪੈਜ ਬਾਰੇ ਬਾਹਲੇ ਸ਼ਬਦ ਹਨ।

## (੧੪) ਰਾਗ ਬਸੰਤ

ਰਾਗ ਬਸੰਤ ਦੇ ਪਦਿਆਂ ਵਿਚ ਮਜ਼ਮੂਨ ਇਹ ਹੈ 'ਮਨੁ ਤਨੁ ਤੇਰਾ ਹਰਿਆ ਹੋਵੈ ਇਕੁ ਹਰਿਨਾਮਾ ਫਲੁ ਪਾਇ ॥' ਗੁਰੂ ਦੇ ਸ਼ਬਦ ਦੁਆਰਾ ਸਦਾ ਬਸੰਤ ਪਰਾਪਤ ਹੁੰਦੀ ਹੈ 'ਸਦਾ ਬਸੰਤੁ ਗੁਰ ਸਬਦੁ ਵੀਚਾਰੇ', 'ਮਨ ਬਸੰਤੁ ਹਰੇ ਸਭਿ ਲੋਇ' ਕਿਉਂਕਿ

'ਮਾਇਆ ਮੋਹੁ ਸਬਦਿ ਜਲਾਇ ॥ ਮਨੁ ਤਨੁ ਹਰਿਆ ਸਤਿਗੁਰ ਭਾਇ ॥'
'ਸਫਲਿਓ ਬਿਰਖੁ ਹਰਿ ਕੈ ਦੁਆਰਿ ॥ ਸਾਚੀ ਬਾਣੀ ਨਾਮ ਪਿਆਰਿ ॥'

## (੧੫) ਰਾਗ ਸਾਰੰਗ

ਰਾਗ ਮਲਾਰ ਦੀਆਂ ਅਸ਼ਟਪਦੀਆਂ ਦਾ ਮਜ਼ਮੂਨ ਗੁਰ ਸ਼ਬਦ ਦੀ ਮਹਾਨਤਾ ਹੈ ਕਿ ਸ਼ਬਦ ਮਨ ਨੂੰ ਸਥਿਰ ਕਰਦਾ ਹੈ :

'ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ ॥'
'ਸਬਦੁ ਵੀਚਾਰਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ ॥'
'ਸਬਦਿ ਮਰੈ ਤਾ ਸਭੁ ਕਿਛੁ ਸੂਝੈ ਅਨਦਿਨੁ ਏਕੋ ਜਾਣੈ ॥'
'ਹਰਿ ਗਹਿਰ ਗੰਭੀਰੁ ਗੁਣੀ ਗਹੀਰੁ ਗੁਰਕੈ ਸਬਦਿ ਪਛਾਨਿਆ ॥'

ਸਾਰਗ ਮ: ੪ ਦੀ ਵਾਰ ਵਿਚ ਆਪ ਦੇ ਸ਼ਲੋਕਾਂ ਦਾ ਵਿਸ਼ਾ ਬਹੁ-ਪਖੀ ਹੈ ਜਿਵੇਂ ਮਾਇਆ ਦਾ ਵਿਰੋਧ, ਮਨਮੁਖ ਦੀ ਪਛਾਣ :

'ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ ॥'

ਤੇ ਆਤਮ ਉੱਨਤੀ ਦਾ ਸਾਧਨ ਸਚਾਈ ਹੈ :

'ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ॥'

## (੧੬) ਰਾਗ ਮਲਾਰ

ਮਲਾਰ ਦੇ ਪਦਿਆਂ ਵਿਚ ਮਜ਼ਮੂਨ ਇਹ ਹੈ :

'ਏਹ ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ ਜਨਮ ਮਰਣ ਕਾ ਸਹਸਾ ॥
ਗੁਰ ਪਰਸਾਦੀ ਏਕੋ ਜਾਣੈ ਚੂਕੈ ਮਨਹੁ ਅੰਦੇਸਾ ॥'

ਹਉਮੈ ਰੋਗ ਹੈ, ਨਾਮ ਮਨੁਖ ਦੀ ਹਉਮੈ ਕਟਦਾ ਹੈ ਤੇ ਆਤਮਾ ਨੂੰ ਚਉਥੈ ਪਦ ਵਿਚ ਨਿਵਾਸ ਦਿੰਦਾ ਹੈ। ਅਸ਼ਟਪਦੀਆਂ ਦਾ ਵਿਸ਼ਾ ਇਹ ਹੈ ਕਿ :

'ਗੁਰਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ' ॥
ਤੇ 'ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ' ॥

ਵਾਰ ਮਲਾਰ ਮ: ੧ ਦੇ ਸ਼ਲੋਕਾਂ ਵਿਚ ਗੁਰੂ ਅਮਰ ਦਾਸ ਜੀ ਦੇ ੨੯ ਸਲੋਕ ਹਨ ਜਿਨ੍ਹਾਂ ਦਾ ਰੰਗ ਬਰਖਾ ਦਾ ਹੈ :

'ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ ॥'

ਇਹ ਬਰਖਾ ਬਾਣੀ ਦੀ ਹੈ ਜੋ ਗੁਰੂ ਮੇਘ ਤੋਂ ਹੁੰਦੀ ਹੈ, ਗੁਰੂ ਮੇਘ ਨੂੰ ਪ੍ਰਭੂ ਭੇਜਦਾ ਹੈ।

'ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ ॥'

ਸ਼ਬਦ ਮੇਘ ਬਿਨਾਂ 'ਕਲਮਲਿ ਹੋਈ ਮੇਦਨੀ' ਤੇ ਬਬੀਹਾ (ਜੀਵ ਰੂਪ ਪਪੀਹਾ) ਪੁਕਾਰਦਾ ਹੈ। ਇਹ ਸ਼ਲੋਕ ਇਸ ਵਾਸਤੇ ਮਲਾਰ ਰਾਗ ਵਿਚ ਸ਼ਾਮਲ ਕੀਤੇ ਹਨ ਕਿਉਂਕਿ :

'ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥'

## (੧੭) ਰਾਗ ਪ੍ਰਭਾਤੀ

ਪ੍ਰਭਾਤੀ ਦੇ ਪਦਿਆਂ ਵਿਚ ਮਜ਼ਮੂਨ ਹੈ 'ਸਫਲ ਜਨਮੁ ਤਿਸ ਪ੍ਰਾਨੀ ਕੇਰਾ ਹਰਿ ਕੇ ਨਾਮਿ ਸਮਾਨਾ ॥' ਪਰ ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ ॥ ਕੋਟਿ ਮਧੇ ਕੋਈ ਵਿਰਲਾ ਲੇਇ ॥' ਅਸ਼ਟਪਦੀਆਂ ਵਿਚ ਕਿਹਾ ਹੈ ਕਿ ਸਰੀਰ 'ਹਰਿ ਮੰਦਰ' ਹੈ 'ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨ ਪਰਗਟੁ ਹੋਇ ॥' ਤੇ 'ਹਰਿ ਮੰਦਰੁ ਏਹ ਜਗਤੁ ਹੈ ਗੁਰ ਬਿਨੁ ਘੋਰੰਧਾਰ ॥' ਪਰ 'ਹਰਿ ਮੰਦਰ ਮਹਿ ਮਨ ਲੋਹਟੁ ਹੈ ਮੋਹਿਆ ਦੂਜੈ ਭਾਇ ॥' ਇਥੇ 'ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ ਹਉਮੈ ਮੈਲੁ ਉਤਾਰਿ ॥'

## ਸਲੋਕ ਵਾਰਾ ਤੇ ਵਧੀਕ

ਇਸ ਸਿਰਲੇਖ ਥਲੇ ਆਪ ਦੇ ੬੭ ਸਲੋਕ ਹਨ ਜਿਨ੍ਹਾਂ ਵਿਚ ਅਨੇਕ ਵਿਸ਼ੇ ਲਏ ਗਏ ਹਨ, ਜਿਵੇਂ :

(ੳ) 'ਮਾਇਆ ਮੋਹਿ ਜਗੁ ਭਰਮਿਆ' ॥ (ਅ) 'ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ' ॥ (ੲ) 'ਮਨਮੁਖ ਚੰਚਲ ਮਤਿ ਹੈ' ॥ (ਸ) 'ਅਸੀ ਖਤੇ ਬਹੁਤੁ ਕਮਾਵਦੇ' ॥ (ਹ) 'ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨ' ॥ (ਕ) 'ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ' ॥ (ਖ) 'ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ' ॥ ਤੇ (ਗ) 'ਭੁਲਿਆ ਆਇ ਸਮਝਾਇਸੀ ਜਾਕਉ ਨਦਰਿ ਕਰੇ, ਨਾਨਕ ਨਦਰੀ ਬਾਹਰੀ ਕਰਣ ਪਲਾਹ ਕਰੇ' ॥ ਆਦਿ।

# ੫. ਪ੍ਰਤੀਨਿਧ ਰਚਨਾ : ਅਨੰਦੁ

ਗੁਰੂ ਅਮਰ ਦਾਸ ਜੀ ਦੀ ਬਾਣੀ 'ਅਨੰਦੁ' ਸਹਿਜੇ ਹੀ ਕਿਸੇ ਦ੍ਰਿਸ਼ਟੀ ਕੋਣ ਤੋਂ ਵੇਖਿਆਂ, ਆਪ ਦੀ ਰਚਨਾ ਦਾ ਸ਼ਿਖਰ ਕਹੀ ਜਾ ਸਕਦੀ ਹੈ। ਇਹ ਰਚਨਾ ਇਕ ਸਫਲ ਪ੍ਰਬੰਧ ਕਾਵਿ ਹੈ ਜਿਸ ਵਿਚ ਆਪ ਨੇ ਆਪਣਾ ਸਾਰਾ ਫ਼ਲਸਫ਼ਾ ਅਤਿ ਸਰਲ ਪਰ ਤਰਲ ਤਰੀਕੇ ਨਾਲ ਦਰਸਾ ਦਿਤਾ ਹੈ। ਇਹ ਰਚਨਾ ਇੰਨੀ ਵਿਆਖਿਆਤਮਕ ਹੈ ਕਿ ਲਗ ਪਗ ਸਾਰੇ ਸਿਧਾਂਤਕ ਸ਼ਬਦ ਜਿਵੇਂ ਮਾਇਆ, ਮਨ, ਆਦਿ ਜੋ ਹੋਰ ਗੁਰੂ ਸਾਹਿਬਾਨ ਨੇ ਵਰਤੇ ਹਨ, ਉਹਨਾਂ ਦੀ ਪੂਰੀ ਵਿਆਖਿਆ ਇਥੇ ਹੋਈ ਹੋਈ ਹੈ। ਇਹ ਪਹਿਲੀ ਰਚਨਾ ਹੈ ਜਿਸ ਵਿਚ ਧਰਮ ਦੇ ਸਾਰੇ ਤੱਤਾਂ ਜਿਵੇਂ ਬਾਣੀ, ਸੰਗਤ, ਕੀਰਤਨ ਆਦਿ ਬਾਰੇ ਪੂਰਾ ਗਿਆਨ ਦਿਤਾ ਹੈ ਤੇ ਉਹਨਾਂ ਦੀ ਮਹਾਨਤਾ ਦਰਸਾਈ ਹੈ। ਇਸ ਰਚਨਾ ਵਿਚ ਮਜ਼ਮੂਨ ਉਸਾਰੀ ਦੇ ਪੱਖ ਤੋਂ ਤਾਂ ਕਰਾਮਾਤ ਹੀ ਕਰ ਦਿਤੀ ਹੈ—ਹਰ ਪਉੜੀ ਐਨ ਕੇਂਦਰੀ ਵਿਸ਼ੇ ਨਾਲ ਸੰਬੰਧਤ ਹੈ ਤੇ 'ਅਨੰਦੁ' ਪਰਾਪਤੀ ਲਈ ਇਕ ਹੋਰ ਸੁਝਾ ਦਿੰਦੀ ਹੈ ਭਾਵੇਂ ਬੁਨਿਆਦੀ ਸਾਧਨ ਅਨੰਦ ਪਰਾਪਤੀ ਦਾ ਭਗਤੀ ਹੀ ਹੈ। 'ਅਨੰਦ' ਦੀ ਛੰਦਾ ਬੰਦੀ ਸਾਰੀ ਇਕੋ ਪਧਰ ਤੇ ਇਕੋ ਰਸ ਵਿਚ ਤੁਰਦੀ ਜਾਂਦੀ ਹੈ—ਇਕ ਪਉੜੀ ਵਿਚ ਵੀ ਕਿਧਰੇ ਉਸ ਦੀ ਤੋਰ ਜਾਂ ਮਾਤ੍ਰਾ ਵਿਚ ਅੰਤਰ ਨਹੀਂ ਆਉਂਦਾ। ਨਾ ਹੀ ਰਚਨਾ ਵਿਚ ਰਾਗਾਤਮਕਤਾ ਦੀ ਕਿਧਰੇ ਫਿਕ ਆਉਂਦੀ ਹੈ। 'ਛੰਤਾਂ' ਦੀ ਚਾਲ ਤੇ ਹਰ ਪਉੜੀ ਤੁਰਦੀ ਹੈ। 'ਅਨੰਦ' ਮਿਲਾਪ ਦਾ ਦ੍ਰਿਸ਼ ਹੁੰਦਾ ਹੈ ਤੇ ਅਨੰਦ ਦਾ ਭਾਵ ਵਿਵਾਹ ਹੈ। ਇਹੋ ਵਿਸ਼ਾ ਹੈ 'ਛੰਤ' ਦਾ। ਇਸੇ ਲਈ 'ਅਨੰਦੁ' ਵਿਚ ਛੰਤ ਦੀ ਚਾਲ ਵਾਲਾ ਛੰਦ ਵਰਤਿਆ ਹੈ। 'ਅਨੰਦ' ਵਿਚ ਓਪਰੀ ਨਜ਼ਰੇ ਵੇਖਿਆਂ ਕੋਈ ਬਿੰਬ, ਚਿਤ੍ਰ ਆਦਿ ਨਹੀਂ ਹਨ ਪਰ ਅਸਲ ਵਿਚ ਇਹ ਸਾਰੀ ਰਚਨਾ ਬਿੰਬਾਂ-ਚਿਤ੍ਰਾਂ ਵਿਚ ਹੀ ਹੈ। ਹੇਠਲੇ ਚਿਤ੍ਰ ਵੇਖੋ :

'ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥'
'ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥'
'ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥'
'ਗਿਆਨ ਅੰਜਨੁ ਸਾਰਿਆ ॥'
'ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ'
'ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥'
'ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥'
'ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣ ਵਜਾਇਆ ॥'

ਸ਼ੈਲੀ ਦੇ ਪਖੋਂ ਵੀ ਇਹੋ ਰਚਨਾ ਆਪ ਦੀ ਸਰਵੋਤਮ ਹੈ।

## (i) ਆਮ ਜਾਣ-ਪਛਾਣ

(ੳ) ਰਵਾਇਤ ਤੁਰੀ ਆਉਂਦੀ ਹੈ ਕਿ 'ਇਹ ਬਾਣੀ ਗੁਰੂ ਅਮਰ ਦਾਸ ਜੀ ਨੇ ਆਪਣੇ ਪੁਤਰ ਮੋਹਰੀ ਜੀ ਦੇ ਪੁਤਰ 'ਅਨੰਦ' ਜੀ ਦੇ ਜਨਮ ਤੇ ਸੰਨ ੧੫੬੪ ਵਿਚ ਉਚਾਰਨ ਕੀਤੀ' (ਵੇਖੋ ਸ਼ਬਦਾਰਥ, ੯੧੭)। ਇਹ 'ਅਨੰਦ' ਜੀ ਉਹ ਹੀ ਹਨ ਜਿਨ੍ਹਾਂ ਦੇ ਪੁਤਰ ਬਾਬਾ 'ਸੁੰਦਰ' ਜੀ ਹੋਏ, ਜਿਨ੍ਹਾਂ ਨੇ ਗੁਰੂ ਅਮਰਦਾਸ ਜੀ ਦਾ ਸਿਖ ਸੰਗਤ ਨੂੰ ਅੰਤਮ ਉਪਦੇਸ਼ 'ਸਦੁ' (ਰਾਗ ਰਾਮਕਲੀ ਸਫ਼ਾ ੯੨੩-੨੪) ਵਿਚ ਅੰਕਤ ਕੀਤਾ ਹੈ। ਗੁਰੂ ਸਾਹਿਬਾਨ ਸਾਧਾਰਨ ਜੀਵਨ ਵਿਚ ਆਉਣ ਵਾਲੇ ਖੁਸ਼ੀ ਦੇ ਸਾਰੇ ਮੌਕਿਆਂ ਨੂੰ ਵਾਹਿਗੁਰੂ ਦੀ ਦਾਤ ਸਮਝ ਕੇ ਮਾਣਦੇ ਤੇ ਖੁਸ਼ ਹੁੰਦੇ। ਗੁਰੂ ਗ੍ਰੰਥ ਸਾਹਿਬ ਵਿਚ ਇਹ ਰਾਜ-ਜੋਗ ਸਭ ਤੋਂ ਵਧ ਗੁਰੂ ਅਰਜਨ ਸਾਹਿਬ ਦੇ ਸ਼ਬਦਾਂ (ਆਸਾ, ਸੋਰਠਿ, ਬਿਲਾਵਲ) ਤੋਂ ਪਤਾ ਲਗਦਾ ਹੈ ਜੋ ਤਾਲ ਦੀ ਪੂਰਨਤਾ, ਬਾਲ-ਗੁਰੂ ਦੀ ਅਰੋਗਤਾ, ਮੁੜ ਅੰਮ੍ਰਿਤਸਰ ਆਉਣ ਦੇ ਅਵਸਰ, ਸ਼ਹਿਰ ਵਿਚ ਰਾਮ-ਰਾਜ ਦੇ ਵਾਪਰਨ ਤੇ ਆਪਣੇ ਭਰਾ ਪ੍ਰਿਥੀ ਚੰਦ ਜੀ ਦੇ ਅਰੋਗ ਹੋਣ ਤੇ ਸੁਲਹੀ ਦੇ ਟਲਣ ਤੇ ਖੁਸ਼ੀ ਮਨਾਂਦੇ ਹਨ। ਪਰ ਖੁਸ਼ੀ ਕਿਵੇਂ ਮਨਾਈ ਜਾਂਦੀ ਹੈ, ਇਹ ਜਾਚ ਦਸੀ ਹੈ—ਸਾਰਿਆਂ ਮੌਕਿਆਂ ਤੇ ਵਾਹਿਗੁਰੂ ਅਤੇ ਗੁਰੂ ਦਾ ਧੰਨਵਾਦ ਹੈ; ਇਨ੍ਹਾਂ ਸ਼ਬਦਾਂ ਦੀ ਸਪਿਰਟ ਉਹ ਹੈ ਜੋ ਸੁਖਮਨੀ ਦੀ ਅਸ਼ਟਪਦੀ ੬ ਦੀ ਹੈ; ਭਾਵ—ਛਤੀ ਅੰਮ੍ਰਿਤ, ਸੁਗੰਧ, ਮੰਦਰ, ਰੰਗਰਸ, ਪਾਟ ਪਟੰਬਰ, ਸੇਜ ਸੋਈਜੈ, ਆਦਿ ਤੋਂ ਵਰਜਿਆ ਨਹੀਂ ਹੈ ਪਰ ਇਨ੍ਹਾਂ ਨੂੰ ਮਾਣਨ ਵਿਚ ਜ਼ਰੂਰੀ ਸ਼ਰਤ ਸ਼ੁਕਰਾਨੇ (Gratitude) ਦੀ ਰਖੀ ਹੈ—ਦਾਤ ਪਿਆਰੀ ਕਰਕੇ ਦਾਤਾਰ ਨੂੰ ਵਿਸਾਰਨਾ, ਇਹ ਉਹ ਕਰਤਵ ਹੈ ਜੋ ਮਨੁਖੀ ਖੁਸ਼ੀ ਨੂੰ ਕਦੇ ਕਾਇਮ ਨਹੀਂ ਰਹਿਣ ਦਿੰਦਾ; ਆਮ ਵਿਹਾਰ ਵਿਚ ਵੀ ਤੇ ਪਰਮਾਰਥਕ ਸੰਬੰਧ ਵਿਚ ਵੀ। ਸੋ ਜਦੋਂ ਕੋਈ ਖੁਸ਼ੀ ਦਾ ਮੌਕਾ ਬਣੇ, ਜੋ ਜੋ ਸ਼ਕਤੀਆਂ ਉਹ ਮੌਕਾ ਪੈਦਾ ਕਰਨ ਵਿਚ ਸਹਾਇਕ ਹੋਈਆਂ ਹਨ, ਉਨ੍ਹਾਂ ਦਾ ਧੰਨਵਾਦ ਜ਼ਰੂਰੀ ਹੈ। ਰੱਬ ਸਭ ਤੋਂ ਮਹਾਨ ਐਸੀ ਸ਼ਕਤੀ ਹੈ ਜਿਹੜੀ ਐਸੇ ਢੋ ਢੁਕਾਂਦੀ ਹੈ ਜੋ ਯਕੀਨਨ ਮਨੁਖੀ ਸਮਝ ਤੇ ਵਸੀਲੇ ਤੋਂ ਪਰੇਰੇ ਹਨ; ਮਨੁਖਾਂ ਦਾ ਵੀ ਧੰਨਵਾਦ ਕਰਨਾ ਚਾਹੀਦਾ ਹੈ ਜਿਹੜੇ ਸਹਾਇਕ ਹੋਏ ਹਨ; ਜਿਵੇਂ ਕੋਈ ਸਾਧਾਰਨ ਪੁਸਤਕ ਲਿਖਦਾ ਹੈ ਤੇ 'ਪਰਵੇਸ਼' ਵਿਚ ਕਿੰਨੇ ਲੋਕਾਂ ਦਾ ਧੰਨਵਾਦ ਕਰਦਾ ਹੈ। 'ਧੰਨਵਾਦ ਕਰਨਾ' ਆਪਣੇ ਆਪ ਹੀ ਖੁਸ਼ੀ ਦਾ ਵਸੀਲਾ ਹੈ—'ਧੰਨਵਾਦ' ਕਹਿਣ ਦੇ ਅਸੂਲ ਨੂੰ ਸਾਰੀ ਦੁਨੀਆ ਅਪਣਾਦੀ ਹੈ।

(ਅ) ਬਾਣੀ ਰਾਮਕਲੀ ਰਾਗ ਵਿਚ ਹੈ। ਜੇ ਅਸੀਂ ਕਦੇ ਰਾਗਾਂ ਦੇ ਪ੍ਰਬੰਧ ਨੂੰ ਠੀਕ ਸਮਝਿਆ ਹੋਵੇ ਤਾਂ ਇਹ ਝਟ ਪਤਾ ਲਗਦਿਆਂ ਹੀ ਕਿ ਇਹ ਸ਼ਬਦ ਉਸ ਰਾਗ ਦਾ ਹੈ, ਸਾਨੂੰ ਉਸ ਦੇ ਵਿਸ਼ੇ ਦਾ ਬਹੁਤ ਸਾਰਾ ਪਤਾ ਲਗ ਸਕਣਾ ਚਾਹੀਦਾ ਹੈ ਜਿਵੇਂ ਸਾਨੂੰ ਕਾਂਡ (Chapters) ਦਾ ਨਾਂ ਪਤਾ ਲਗਦਿਆਂ ਝਟ ਪਤਾ ਲਗਦਾ ਹੈ ਕਿ ਇਸ ਦਾ ਮਜ਼ਮੂਨ

ਇਹ ਹੋਵੇਗਾ। ਪਰ ਇਹ ਕੰਮ ਘਟ ਲੋਕ ਹੀ ਕਰਨਗੇ। 'ਰਾਮਕਲੀ' ਰਾਗ 'ਜੋਗੀਆਂ' ਦਾ ਪਿਆਰਾ ਰਾਗ ਹੈ। ਇਸ ਵਿਚ ਬਹੁਤੇ ਸ਼ਬਦ 'ਜੋਗੀਆਂ' ਨੂੰ ਸੰਬੋਧਨ ਕੀਤੇ ਹਨ। 'ਜੋਗ' ਦਾ ਮੰਤਵ 'ਮਨ ਦਾ ਕਾਬੂ' (Stillness of mind) ਹੈ ਤੇ ਗੁਰੂ ਸਾਹਿਬ ਅਨੰਦ ਸਾਹਿਬ ਵਿਚ 'ਮਨ ਦੇ ਕਾਬੂ' ਤੇ ਲਗ ਪਗ ਅਧੀਆਂ ਪਉੜੀਆਂ ਲਿਖ ਰਹੇ ਹਨ। ਸਿਧਾਂਤਕ ਸ਼ਬਦ (Terminology) 'ਜੋਗ' ਦੀ ਵਰਤ ਰਹੇ ਹਨ; ਗੁਰੂ ਸਾਹਿਬ ਨੂੰ ਯੋਗ ਦੇ ਮੰਤਵ ਨਾਲ ਮਤ-ਭੇਦ ਨਹੀਂ ਸੀ, ਸਾਧਨਾ ਨਾਲ ਸੀ। ਉਹ ਸਾਧਨ ਆਪਣੇ ਦਸਦੇ ਹਨ ਪਰ ਮੰਤਵ ਉਹੋ ਹੀ ਰਖਦੇ ਹਨ (ਮੁੰਦਾ ਸੰਤੋਖ ਹੀ ਵੇਖ ਲਓ)। ਰਾਮਕਲੀ ਰਾਗ ਵਿਚ ਵਿਸ਼ਾ 'ਮਨ ਦਾ ਕਾਬੂ' ਹੋਵੇਗਾ ਤੇ ਸਿਧਾਂਤਕ ਸ਼ਬਦ 'ਜੋਗ' ਦੇ ਵਧ ਹੋਣਗੇ।

(ੲ) ਬਾਣੀ ਮ: ੩ ਦੀ ਹੈ। ਇਹ ਬੜੀ ਹੀ ਕਮਾਲ ਦੀ ਗੱਲ ਹੈ ਇਸ ਬਾਣੀ ਦੇ ਸੰਬੰਧ ਵਿਚ। ਸੰਸਾਰ ਕਹਿੰਦਾ ਹੈ ਕਿ 'ਬੁਢੇਪਾ ਉਹ ਸਮੁੰਦਰ ਹੈ ਜਿਸ ਵਿਚ ਸਾਰੇ ਦੁਖਾਂ ਦੀਆਂ ਨਦੀਆਂ ਡਿਗਦੀਆਂ ਹਨ'। ਬੁਢੇਪੇ ਨਾਲ ਅਸੀਂ ਜ਼ਰੂਰ ਨਿਰਾਸ਼ਾਵਾਦੀ ਹੋ ਜਾਂਦੇ ਹਾਂ; ਪਰ ਗੁਰੂ ਅਮਰਦਾਸ ਜੀ ਦਾ ਵਿਚਾਰ ਹੈ ਕਿ ਅਸੀਂ ਸਦਾ ਹੀ ਖੁਸ਼ ਰਹਿ ਸਕਦੇ ਹਾਂ, ਗੁਰਮੁਖ ਬੁਢੇ ਨਹੀਂ ਹੁੰਦੇ; 'ਕਾਲੀ ਧਉਲੀ ਸਾਹਿਬ' ਮਿਲ ਸਕਦਾ ਹੈ। ਪਰ ਕੇਵਲ ਕਹਿਣਾ ਹੋਰ ਗੱਲ ਹੈ। ਉਨ੍ਹਾਂ 'ਅਨੰਦੁ' ਬਾਣੀ ਵਿਚ ਸਾਬਤ ਕੀਤਾ ਹੈ। ਸਾਹਿਤਕ ਰਚਨਾ ਦਾ ਵੱਡਾ ਸਿਧਾਂਤ ਇਹ ਹੈ ਕਿ ਰਚਨਾ ਵਿਚ ਸਾਹਿਤਕਾਰ ਆਪਣੀ ਸ਼ਖਸੀਅਤ ਹੀ ਪਰਗਟ ਕਰ ਸਕਦਾ ਹੈ— ਹੋਰ ਕੁਝ ਨਹੀਂ; ਇੰਨੀ ਵਡੇਰੀ ਉਮਰ ਵਿਚ ਇੰਨੀ ਆਸ਼ਾਵਾਦੀ, ਖੁਸ਼ੀ ਭਰਪੂਰ, ਰਸ ਵਿਚ ਛਲਕਦੀ ਬਾਣੀ ਉਨ੍ਹਾਂ ਦੀ ਖੁਸ਼ੀ ਦੀ ਪਰਤ ਦਾ ਪਰਤੱਖ ਸਬੂਤ ਹੈ। ਉਹ ਉਦੋਂ ਇਸ 'ਲਿਵ' ਵਿਚ ਲਗੇ, ਜਦੋਂ ਸੰਸਾਰ ਕੰਮਕਾਰ ਤੋਂ ਹਟਾ ਦਿਤਾ ਜਾਂਦਾ ਹੈ; ਉਦੋਂ ਇਕ ਕੌਮ ਦੀ ਜ਼ਿਮੇਵਾਰੀ ਸੰਭਾਲੀ ਜਦੋਂ ਲੋਕ ਮਤ-ਹੀਣ ਤੇ ਸੱਤਰੇ ਬਹੱਤਰੇ ਹੋ ਜਾਂਦੇ ਹਨ; ਤੇ ਉਦੋਂ ਬਾਣੀ ਲਿਖੀ, ਘੋੜੇ ਦੀ ਸਵਾਰੀ ਕੀਤੀ ਤੇ ਪੰਜਾਬ ਤੋਂ ਹਰਦੁਆਰ ਤੀਕ ਘੋੜੇ ਤੇ ਸਫ਼ਰ ਕੀਤਾ ਤੇ ਇਕ ਇਨਕਲਾਬੀ ਲਹਿਰ ਦੀ ਅਗਵਾਈ ਕੀਤੀ ਤੇ ਉਸ ਸਮੇਂ ਉਹ ਭਾਰਤ ਦੇ ਸਭ ਤੋਂ ਵਧ ਅਗਾਂਹ-ਵਧੂ ਤੇ ਖੁਲ੍ਹ-ਵਿਚਾਰੀਏ (Liberal) ਮਹਾਂ-ਪੁਰਸ਼ ਸਨ। ਉਹ ਇਸ ਪੱਖ ਤੋਂ ਆਪਣੀ ਮਿਸਾਲ ਆਪ ਹੀ ਹਨ ਤੇ ਇਹ ਬਾਣੀ ਇਸ ਗੱਲ ਦਾ ਸਬੂਤ ਹੈ।

(ਸ) ਹਰ ਖੁਸ਼ੀ ਗ਼ਮੀ ਦੇ ਮੌਕੇ ਤੇ ਰੋਜ਼ਾਨਾ ਸਮਾਗਮਾਂ ਦੇ ਭੋਗਾਂ ਤੇ ਇਹ ਬਾਣੀ (ਸੰਖੇਪ ਰੂਪ) ਪੜ੍ਹੀ ਜਾਂਦੀ ਹੈ। ਇਸ ਦੀ ਮਹਾਨਤਾ ਜ਼ਰੂਰ ਬੜੀ ਹੈ। ਇਹ ਨਿਤਨੇਮ ਦੀ ਹੀ ਬਾਣੀ ਬਣ ਜਾਂਦੀ ਹੈ ਤੇ 'ਰਹਰਾਸਿ' ਵਿਚ ਨਿਤਨੇਮ ਦੇ ਤੌਰ ਤੇ ਸ਼ਾਮਲ ਵੀ ਹੈ।

## (ਵਿਸ਼ਾ)

(ੳ) ਖੁਸ਼ੀ (ਅਨੰਦ) ਇਸ ਬਾਣੀ ਦਾ ਵਿਸ਼ਾ ਹੈ ਪਰ ਖੁਸ਼ੀ ਕੀ ਹੁੰਦੀ ਹੈ?

ਜਾਂ ਉਹ 'ਆਦਰਸ਼' ਕੀ ਹੈ ? ਜੇ ਇਸ ਗੱਲ ਦਾ ਗਿਆਨ ਨਾ ਹੋਵੇ ਤਾਂ ਉਸ ਆਦਰਸ਼ ਨੂੰ ਪਰਾਪਤ ਕੀ ਕਰਨਾ ? ਇਸੇ ਬਾਣੀ ਦੇ ਆਧਾਰ ਤੇ ਇਸ ਸੁਆਲ ਦੇ ਕਈ ਉਤਰ ਦਿਤੇ ਜਾ ਸਕਦੇ ਹਨ । ਮੈਂ ਰੱਬ-ਬਖਸ਼ੀ ਬੁਧ ਅਨੁਸਾਰ ਉਤਰ ਦਿੰਦਾ ਹਾਂ, ਜ਼ਰੂਰੀ ਨਹੀਂ ਕਿ ਸਰਬ ਪਰਵਾਨ ਹੋਵੇ, ਪਰ ਮੇਰੇ ਕੋਈ ਲੁਕੇ ਮੰਤਵ ਇਹ ਉਤਰ ਦੇਣ ਵਿਚ ਨਹੀਂ ਹਨ, ਸਮਝ ਹੀ ਇੰਨੀ ਹੈ । ਬਾਣੀ ਦੀ ਪਹਿਲੀ ਤੇ ਅੰਤਲੀ ਪਉੜੀ ਵਿਚ ਇਹ ਉਤਰ ਦਰਜ ਹੈ । ਖ਼ੁਸ਼ੀ ਇਕ ਸੰਗੀਤ-ਮਈ ਅਵੱਸਥਾ ਹੈ, ਇਕ ਅਨਹਦ ਰਾਗ ਹੈ, ਇਕ ਆਪਣੇ ਆਪ ਨਾਲ, ਆਪਣੇ ਆਲੇ ਦੁਆਲੇ ਨਾਲ, ਆਪਣੇ ਆਦਰਸ਼ ਨਾਲ, ਆਪਣੇ ਦੇਸ਼ ਤੇ ਕੌਮ ਨਾਲ, ਆਪਣੇ ਇਸ਼ਟ ਤੇ ਪ੍ਰਭੂ ਨਾਲ ਇਕ-ਸੁਰਤਾ (Harmony) ਹੈ ; ਇਹ 'ਰਾਗ ਰਤਨ' ਦੀ ਅਵੱਸਥਾ ਹੈ । ਇਹ ਸੌਂਦਰੇ ਵਾਲੀ ਅਵੱਸਥਾ ਹੈ । ਇਹ ਸੰਸਾਰ-ਸੰਗੀਤ (Music of sphere) ਹੈ । ਇਹ ਸਭ ਕਾਸੇ ਨਾਲ ਇਕ ਸੁਰ ਹੋਣਾ ਹੈ । ਇਹ ਇਕ-ਸੁਰਤਾ (Harmony) ਕੀ ਹੈ ? ਇਸ ਦੀ ਵਿਆਖਿਆ ਸਾਰੇ ਅਨੰਦ ਸਾਹਿਬ ਵਿਚ ਹੈ ।

(੧) ਆਪਣੇ ਆਪ ਨਾਲ ਇਕ ਸੁਰ ਹੋਣਾ ਸਭ ਤੋਂ ਕਠਨ ਚੀਜ਼ ਹੈ । To be at peace with oneself—ਇਹ ਤਦ ਹੋ ਸਕੀਦਾ ਹੈ ਜੇ ਪਹਿਲਾ ਆਪਣੀ ਲਿਵ ਜਾਂ ਆਦਰਸ਼ ਪਤਾ ਲਗ ਜਾਏ ਕਿ ਮੇਰਾ ਸਹੀ ਮੰਤਵ ਕੀ ਹੈ, ਮੇਰੀ ਅਸਲੀਅਤ ਕੀ ਹੈ ; ਮੈਂ ਕੀ ਬਣਨਾ ਚਾਹੁੰਦਾ ਹਾਂ ; ਮੇਰਾ ਨਮੂਨਾ (Model) ਕੌਣ ਹੈ ; ਮੇਰਾ ਮਨ ਤੇ ਕਿੰਨਾ ਕਾਬੂ ਹੈ, ਮੇਰੇ ਇੰਦ੍ਰਿਆਂ (ਸਰੀਰ, ਸਰਵਣ, ਰਸਨਾ, ਕਰਨ) ਨਾਲ ਕੀ ਸੰਬੰਧ ਹੈ ਤੇ ਇਨ੍ਹਾਂ ਤੇ ਮੇਰਾ ਕਾਬੂ ਕਿੰਨਾ ਹੈ ; ਮੇਰੀ ਅਗਿਆਨਤਾ ਕੀ ਹੈ ? ਇਹ ਸਾਰੀਆਂ ਗਲਾਂ ਬਿਲਕੁਲ, ਅਨੰਦ ਸਾਹਿਬ ਦੀਆਂ ਵਖਰੀਆਂ ਵਖਰੀਆਂ ਪਉੜੀਆਂ ਨੂੰ ਸਾਹਮਣੇ ਰਖ ਕੇ ਕਹਿ ਰਹਿਆ ਹਾਂ— ਵੇਖ ਪਉੜੀਆਂ ੬, ੭, ੧੩, ੧੪, ੧੮, ੧੯, ੨੦, ੩੧, ੩੨, ੩੭ ।

ਜਿਹੜਾ ਆਪਣੇ ਆਪ ਨਾਲ ਇਕ ਸੁਰ ਨਹੀਂ ਉਸ ਪਾਸ ਖ਼ੁਸ਼ੀ ਕਿਥੇ ਭਾਵੇਂ ਉਹ ਕਿਤਾ ਅਮੀਰ ਹੋਵੇ ।

(੨) ਜੋ ਮਨੁਖ ਕਿਸੇ ਆਦਰਸ਼ ਪਿਛੇ ਨਹੀਂ ਜਿਸ ਵਿਚ ਕੋਈ 'ਲਿਵ' (ਪਉੜੀ ੬) ਤੇ ਕੋਈ 'ਖੋਜ' (ਪਉੜੀ ੧੩) ਨਹੀਂ, ਉਹ ਕੀ ਖੁਸ਼ ਹੋ ਸਕਦਾ ਹੈ । ਕਿਸ ਕੰਮ ਮਗਰ ਪਇਆ ਰਹਿਣਾ ਹੀ ਖ਼ੁਸ਼ੀ ਦਾ ਸਾਧਨ ਹੈ । ਸੰਸਾਰਕ ਕੰਮ ਵੀ ਕਿਸੇ ਹਦ ਤੀਕ ਇਹ ਖ਼ੁਸ਼ੀ ਦੇ ਦਿੰਦਾ ਹੈ ਪਰ ਜਿੰਨਾ ਆਦਰਸ਼ ਉੱਚਾ ਤੇ ਵਿਸ਼ਾਲ ਹੋਵੇ ਤੇ ਜਿੰਨੀ ਪਰਾਪਤੀ ਕੁਰਬਾਨੀ ਲਗਨ ਮੰਗਦੀ ਹੋਵੇ, ਉਤਨੀ ਹੀ ਖ਼ੁਸ਼ੀ ਵਧ ਹੁੰਦੀ ਹੈ । ਅਨੰਦ ਦਾ ਆਦਰਸ਼ 'ਪਰਮਾਤਮਾ ਦੇ ਸਿੰਘਾਸਨ' ਤੇ ਜਾ ਚੜ੍ਹਨਾ ਹੈ ; ਸਾਰੰਗ ਪਾਣਿ ਨਾਲ ਜਾ ਮਿਲਣਾ ਹੈ । 'ਦਰਗਹ ਬਾਹ ਲੁਡਾਣ' ਵਾਲਾ ਹੈ । ਪਰਮਾਤਮਾ ਦੀਆਂ ਸਾਰੀਆਂ ਸ਼ਕਤੀਆਂ ਨੂੰ, ਉਸ ਨੂੰ ਆਪ ਵੀ, ਵਸ ਕਰਨਾ ਹੈ । ਪਰ ਨਿਕੇ

ਨਿਕੇ ਆਦਰਸ਼ ਸਿਧ ਕਰਨ ਬਿਨਾਂ ਕਦੇ ਕੋਈ ਵਡਾ ਆਦਰਸ਼ ਸਿਧ ਹੋਇਆ ਹੈ ? Happy are the people who have found their work. Happy are they who can sing at their work. ਆਪਣਾ ਕੰਮ ਲਭ ਲੈਣਾ ਤੇ ਉਸ ਕੰਮ ਵਿਚ ਤਨ ਮਨ ਪਾ ਸਕਣਾ ਤੇ ਉਸ ਦੇ ਕਰਨ ਵਿਚ ਖੁਸ਼ੀ ਮਹਿਸੂਸ ਕਰ ਸਕਣਾ ਹੀ ਖੁਸ਼ ਮਨੁਖ ਦੇ ਲਛਣ ਹਨ। ਅਨੰਦੁ ਸਾਹਿਬ ਵਿਚ ਇਹ ਸਪਸ਼ਟ ਹੈ ਜੋ ਧਿਆਨ ਨਾਲ ਅਧਿਐਨ ਕੀਤਾ ਜਾਏ। ਪ੍ਰਭੂ ਨਾਲ ਇਕ ਸੁਰ ਹੋਣਾ ਆਦਰਸ਼ ਹੈ।

(੩) ਪਰ ਆਦਰਸ਼ ਬਣਾਣ ਲਈ ਆਪਣੇ ਆਪ ਦਾ ਗਿਆਨ, ਆਪਣੀ ਮਾਇਆ ਤੇ ਸਮਰੱਥਾ ਦਾ ਪਤਾ ਹੋਣਾ, ਆਪਣੇ ਖ਼ਾਨਦਾਨ ਤੇ ਵਜੂਦ ਦੀ ਅਸਲੀਅਤ ਦਾ ਪਤਾ ਹੋਣਾ ਚਾਹੀਦਾ ਹੈ, ਕਿਧਰੇ 'ਜ਼ਾਤ ਦੀ ਕੋਹੜ-ਕਿਰਲੀ ਸ਼ਤੀਰ ਨੂੰ ਜੱਫਾ' ਮਾਰਨ ਦਾ ਜਤਨ ਨਾ ਕਰ ਲਏ। ਪਰ ਮਨੁਖ ਦੀ ਅਸਲੀਅਤ ਗੁਰੂ ਅਮਰ ਦਾਸ ਜੀ ਨੇ ਬੜੀ ਭਲੀ ਤਰ੍ਹਾਂ ਆਪਣੀ ਸਾਰੀ ਬਾਣੀ ਵਿਚ ਤੇ ਇਸ ਬਾਣੀ ਵਿਚ (ਵੇਖੋ ਮਨ ਤੇ ਪਉੜੀਆਂ — ੨, ੧੦, ੧੧, ੧੮, ੧੯) ਦਸੀ ਹੈ। ਮਨੁਖ ਦਾ ਖ਼ਾਨਦਾਨ ਰਬ ਹੈ, ਉਸ ਦਾ ਉਸਤਾਦ ਰੱਬ ਦਾ ਰੂਪ ਗੁਰੂ ਹੈ; ਉਸ ਦੀ ਸਮਰੱਥਾ ਅਥਾਹ ਹੈ, ਉਹ ਇਸ ਆਦਰਸ਼ ਨੂੰ ਪਰਾਪਤ ਕਰ ਸਕਦਾ ਹੈ।

(੪) ਭਾਵੇਂ ਤਾਕਤ—ਸਮਰੱਥਾ ਕਿੰਨੀ ਹੀ ਹੋਵੇ ਪਰ ਜੇ ਆਪਣੇ ਆਪ ਤੇ ਕਾਬੂ ਨਹੀਂ ਹੈ (Self-control, Control of all faculties) ਤਾਂ ਤਾਕਤ ਜ਼ਾਇਆ ਹੋ ਜਾਂਦੀ ਹੈ। ਆਪਣੇ ਮਨ, ਇੰਦ੍ਰਿਆਂ ਤੇ ਕਾਬੂ ਪਰਾਪਤ ਕਰਨਾ ਅਤੀ ਜ਼ਰੂਰੀ ਹੈ। ਇਹਦੇ ਸਾਧਨ ਦਸੇ ਹਨ, ਤੇ ਪਰੇਰਨਾ ਕੀਤੀ ਹੈ ਕਿ ਸ੍ਵੈ-ਕਾਬੂ ਪਰਾਪਤ ਕਰੋ।

(੫) ਅਨੰਦ ਹੋਇਆ, ਅਨੰਦ ਪ੍ਰਾਪਤੀ ਲਈ ਸ੍ਵੈ-ਕਾਬੂ, ਸ੍ਵੈ-ਗਿਆਨ ਆਦਿ ਦੇ ਸੁਝਾ ਹੋ ਗਏ। ਪਰ ਵਡੀ ਗੱਲ ਤੇ ਇਹ ਹੈ ਕਿ ਇਸ ਸ੍ਵੈ-ਕਾਬੂ ਆਦਿ ਦੇ ਸਾਧਨ ਕੀ ਹਨ ? ਇਹ ਸਾਰੇ ਦਸੇ ਹੋਏ ਹਨ, ਸਿਧੇ ਵੀ ਤੇ ਗੁਪਤ ਰੂਪ ਵਿਚ ਵੀ, ਉਪਰਲੀਆਂ ਗੱਲਾਂ ਵਿਚ ਵੀ ਆ ਜਾਂਦੇ ਹਨ।

(੧) ਇਕ ਆਦਰਸ਼, ਲਗਨ, ਪਿਆਰ ਤੇ ਸ੍ਵੈ-ਕਾਬੂ ਪਰਾਪਤ ਕਰਨ ਦਾ ਸੱਚਾ ਵਿਚਾਰ (ਪਖੰਡ ਨਹੀਂ) ਹੀ ਇਸ ਦੀ ਪਰਾਪਤੀ ਵਿਚ ਸਹਾਇਕ ਹੈ। where there is a will, there is way— ਮਨੁਖੀ ਵਿਚਾਰ ਵਿਚ ਅਥਾਹ ਸ਼ਕਤੀ ਹੈ। ਇਸ ਤੇ ਹੀ ਸਾਰੀ ਬਾਣੀ ਦਾ ਆਧਾਰ ਹੈ। ਮਨੋਵਿਗਿਆਨਕ ਹੈ ਇਹ ਢੰਗ।

(੨) ਪਰ ਹੋਰ ਗੱਲਾਂ ਵੀ ਦਸੀਆਂ ਹਨ, ਤੇ ਸਭ ਤੋਂ ਪਹਿਲੀ ਪਉੜੀ ਵਿਚ ਇਹੀ ਗੱਲ ਹੈ। 'ਸਤਿਗੁਰ ਦੀ ਪਰਾਪਤੀ ਦਾ ਸਾਧਨ'। ਇਸ ਦਾ ਭਾਵ ਕੀ ਹੈ ਕਿ ਕਿਸੇ ਨੂੰ ਸਤਿਗੁਰੂ ਪਰਾਪਤ ਹੈ ? ਇਸ ਦੀ ਵਿਆਖਿਆ ਗੁਰੂ ਅਮਰਦਾਸ ਜੀ ਦੇ ਆਪਣੇ ਜੀਵਨ ਵਿਚੋਂ

ਹੀ ਹੋਣੀ ਚਾਹੀਦੀ ਹੈ ਜਿਨ੍ਹਾਂ ਇਹ ਬਾਣੀ ਲਿਖੀ ਹੈ। (੧) ਗੁਰੂ ਅਮਰਦਾਸ ਜੀ ਨੂੰ ਆਪਣਾ ਨਮੂਨਾ (model) ਜਿਸ ਤੇ ਉਨ੍ਹਾਂ ਆਪਣਾ ਜੀਵਨ ਢਾਲਣਾ ਪਸੰਦ ਕੀਤਾ, ਲਭ ਗਇਆ ਤੇ ਉਨ੍ਹਾਂ ਸਾਰਾ ਕੁਝ ਦਾਅ ਤੇ ਲਾ ਦਿਤਾ— ਸਾਰੇ ਤੀਰਥ ਕਰਮ ਭੁਲਾ ਦਿਤੇ। ਆਪਣੀ model personality ਦਾ ਵਿਸ਼ਵਾਸ ਆ ਗਿਆ; (੨) ਉਸ ਦੇ ਸ਼ਬਦ ਵਿਚ ਅਨੋਖੀ ਲਗਨ ਨਜ਼ਰ ਆ ਗਈ—ਉਸ ਦੀ ਆਤਮਾ ਨੂੰ ਉਸ ਦੇ ਸ਼ਬਦ ਵਿਚ ਪਰਤੱਖ ਵੇਖਿਆ; (੩) ਇਸ ਸ਼ਖਸੀਅਤ ਨੂੰ ਸੱਚਾ (mould) ਸਮਝ ਕੇ ਜਿਸ ਦਾ ਜ਼ਿਕਰ ਜਪੁਜੀ ਦੀ ੩੮ਵੀਂ ਪਉੜੀ ਤੇ ਗਉੜੀ ਮ: ੧ ਦੇ ਪਹਿਲੇ ਸ਼ਬਦ ਵਿਚ ਹੈ, ਇਸ ਵਿਚ ਆਪਣਾ ਆਪ ਢਾਲਣਾ—ਉਸ ਦੀ ਹਰਕਤ ਵੇਖਣਾ, ਹਰ ਹੁਕਮ ਮੰਨਣਾ ਤੇ ਸਭ ਕੁਝ। ਭਾਵ 'ਗੁਰੂ' ਤੇ 'ਬਾਣੀ' ਹੀ ਇਸ ਖੁਸ਼ੀ ਪਰਾਪਤੀ ਦੇ ਅਸਲ ਸਾਧਨ ਹਨ—ਉਸ ਸੱਚੇ ਵਿਚ ਆਪਣੇ ਆਪ ਨੂੰ ਢਾਲਣਾ। (੪) ਪਰ ਉਹ ਆਦਰਸ਼ ਸ਼ਖਸੀਅਤ ਜ਼ਰੂਰ ਪੂਰਨ ਹੋਣੀ ਚਾਹੀਦੀ ਹੈ, ਤੇ ਜਿਸ ਆਦਰਸ਼ ਤੀਕ ਉਸ ਨੇ ਲੈ ਜਾਣਾ, ਉਹ ਵੀ ਮੁਕੰਮਲ ਹੋਵੇ। ਰੱਬ ਹੈ ਉਹ ਆਦਰਸ਼। (੫) ਇਸ ਤੋਂ ਪਹਿਲਾ 'ਸਾਰੀਆਂ ਭੁਖਾਂ' ਗੁਰੂ ਹੀ ਮਨੁਖ ਦੀਆਂ ਗਵਾਉਂਦਾ ਹੈ, ਪੂਰੀਆਂ ਕਰਦਾ ਹੈ। ਉਸ ਦੀਆਂ ਮਾਨਸਕ, ਸਾਹਿਤਕ, ਸੁਹਜ ਸਵਾਦ ਆਦਿ ਦੀਆਂ ਸਾਰੀਆਂ ਭੁਖਾਂ ਸ੍ਵੈ-ਕਾਬੂ ਨਾਲ ਪੂਰੀਆਂ ਹੁੰਦੀਆਂ ਹਨ। ਹੋਰ ਬੇਅੰਤ ਸੁਝਾ ਹਨ, ਇਸ ਬਾਣੀ ਵਿਚ, ਕੇਵਲ ਇਸ ਦ੍ਰਿਸ਼ਟੀ-ਕੋਣ ਤੋਂ ਸੋਚਣ ਦੀ ਲੋੜ ਹੈ।

ਮਨੁਖੀ ਮਨ ਜੇ ਠੀਕ ਰਾਹੇ ਗੁਰੂ ਦੀ ਕਿਰਪਾ ਨਾਲ ਪੈ ਜਾਏ, ਕਮਾਲ ਕਰ ਸਕਦਾ ਹੈ—ਇਹ ਹੈ ਇਸ ਬਾਣੀ ਦਾ ਪਿਛੋਕੜ—ਮਨੋ-ਵਿਗਿਆਨਕ ਪਿਛੋਕੜ।

## (੩) ਵਿਘਨ

ਉਪਰਲੇ ਸਿਧੇ ਤਰੀਕੇ ਹਨ ਪਰ ਰੁਕਾਵਟਾਂ ਤੋਂ ਜਾਣੂ ਹੋਣਾ ਬੜਾ ਲਾਭਕਾਰੀ ਸਾਬਤ ਹੁੰਦਾ ਹੈ। To be forewarned! ਭਾਵ ਸੰਸਾਰ ਦੇ ਤਜਰਬੇ ਤੋਂ ਲਾਭ ਉਠਾਉਣਾ; ਕੀ ਮੁਸ਼ਕਲਾਂ ਇਸ ਮਾਰਗ ਦੇ ਪੰਧਾਊਆਂ ਨੂੰ ਆਈਆਂ ਤੇ ਉਨ੍ਹਾਂ ਕਿਵੇਂ ਦੂਰ ਕੀਤੀਆਂ। ਇਸ ਦੇ ਸੁਝਾ 'ਸਹਸਾ' ਤੇ 'ਮਾਇਆ' ਦੀਆਂ ਪਉੜੀਆਂ ਵਿਚ ਦਿਤੇ ਹਨ। ਇਹ ਦੋਵੇਂ ਅਸਲ ਵਿਚ ਇਕੋ ਚੀਜ਼ ਹਨ ਜਾਂ ਇਕੋ ਗੱਲ। ਕਮਾਲ ਦਾ ਵਿਸ਼ਲੇਸ਼ਣ ਹੈ ਇਸ ਵਿਸ਼ੇ ਦਾ, ੯ਵੀਂ ਤੇ ੨੦ਵੀਂ ਪਉੜੀ ਤੀਕ।

(੧) ਮਾਇਆ ਦਾ ਰੂਪ ਤੇ ਪਾਪ ਕਰ ਸਕਣ ਦੀ ਰੁਚੀ ਹੈ ਭਾਵ ਸਰੀਰ, ਜੀਭ, ਕਨਾਂ, ਹੱਥਾਂ ਦਾ ਗਲਤ ਜਾਂ ਘਟੀਆ ਇਸਤਿਮਾਲ; ਜਿਸ ਨੂੰ ਅੰਤਲੀਆਂ ਪਉੜੀਆਂ ਵਿਚ ਰਦਿਆ ਹੈ। ਮਨ ਇਨ੍ਹਾਂ ਦਾ ਸਰਦਾਰ ਹੈ। 'ਮਨ ਮੈਲਾ' ਹੋਏ ਤਾਂ ਸਭ ਕੁਝ ਮੈਲਾ ਹੋ ਜਾਂਦਾ ਹੈ। ਇਹੋ ਪਾਪ ਹੈ। ਇਹ ਮਾਇਆ ਹੈ; ਇਸ ਦਾ ਗਿਆਨ ਨ ਹੋਣਾ ਹੀ 'ਸਹਸਾ' ਹੈ।

(੨) ਪਰ ਗੁਰੂ ਸਾਹਿਬ ਨੇ ਇਸ ਨੂੰ ਖੂਬ ਸਮਝਾਇਆ ਹੈ ਕਿ ਮਨੁਖ ਕਿਉਂ ਮਾਇਆ ਵਲ ਖਿਚਿਆ ਜਾ ਕੇ ਪਾਪ ਦਾ ਭਾਗੀ ਹੁੰਦਾ ਹੈ। ਉਤਰ ਕੁਟੰਬ ਦਾ ਪਿਆਰ ਹੈ (ਪਉੜੀ ੧੦) ਪਰ ਮਨੁਖ ਨੂੰ ਵਿਸ਼ਵਾਸ ਦਿਵਾਂਦੇ ਹਨ ਕਿ ਪਾਲਣ ਵਾਲਾ ਤੇ ਪ੍ਰਭੂ ਆਪ ਹੈ (ਪਉੜੀ ੧੧) ਤੂੰ ਆਪਣੇ ਸਿਰ ਇਹ ਸਾਰਾ ਭਾਰ ਕਿਉਂ ਲੈ ਲਇਆ ਹੈ।

(੩) ੯ਵੀਂ ਪਉੜੀ ਵਿਚ ਮਨੁਖ ਨੂੰ ਦਸਦੇ ਹਨ ਕਿ [੧] ਜਿਨ੍ਹਾਂ ਤਰੀਕਿਆਂ ਨਾਲ ਰੁਪਿਆ ਕਮਾਇਆ ਜਾ ਸਕਦਾ ਹੈ ਉਨ੍ਹਾਂ ਨਾਲ ਰੱਬ ਨਹੀਂ ਕਮਾਇਆ ਜਾ ਸਕਦਾ; [੨] ਰੁਪਿਆ ਕਮਾਉਣ ਲਈ ਚੰਚਲਤਾ, ਡੋਲਣਾ, ਭਟਕਣਾ ਜ਼ਰੂਰੀ ਹੈ; [੩] ਧੋਖਾ ਕਰਨਾ ਵੀ ਜ਼ਰੂਰੀ ਹੈ ਕਿਉਂਕਿ ਪਾਪਾਂ ਬਾਝੋਂ ਤੇ ਹੁੰਦੀ ਨਹੀਂ; [੪] ਪਰ ਮਾਇਆ ਦੀ ਲਗਨ ਇਕ ਅੰਨ੍ਹੀ ਲਗਨ ਹੈ, ਇਹ ਤ੍ਰਿਸ਼ਨਾ ਤੇ ਬੁਝਦੀ ਹੀ ਨਹੀਂ—ਇਸ ਲਈ ਇਸ ਨੂੰ ਹੀ ਆਪਣੇ ਆਪ ਵਿਚ ਆਦਰਸ਼ ਰਖਣਾ ਅਗਿਆਨਤਾ ਹੈ; [੫] ਮਨ ਦਾ ਸੁਭਾ ਮੋਹ ਹੈ। ਪਰ ਇਹ ਮੋਹ 'ਗੁਰੂ ਦੇ ਪਿਆਰ' ਵਿਚ ਪਾ ਕੇ ਸਿਧਾਇਆ ਜਾ ਸਕਦਾ ਹੈ। ਇਹ ਵਿਸ਼ਲੇਸ਼ਣ ਮਨੁਖ ਨੂੰ ਟੁੰਬ ਸਕਦਾ ਹੈ; ਉਸ ਵਿਚ ਗਿਆਨ ਪੈਦਾ ਕਰਦਾ ਹੈ ਤੇ ਉਸ ਦੇ ਜੀਵਨ-ਢੰਗ ਨੂੰ ਬਦਲਦਾ ਹੈ। ਗੁਰੂ ਸਾਹਿਬ ਦਾ ਤਰਕਿ-ਵਿਚਾਰ (rational ਵਿਚਾਰ) ਤੇ ਮਨੋਵਿਗਿਆਨ (Psychology) ਤੇ ਅਧਾਰਤ ਹੈ।

ਸੋ ਜੇ 'ਮਾਇਆ ਦੀ ਲਗਨ' ਰਸਤੇ ਵਿਚ ਆ ਜਾਏ ਤਾਂ ਮਨੁਖ ਗੁਰੂ—ਰੱਬ ਵਲ ਨਹੀਂ ਜਾ ਸਕਦਾ। ਉਹ ਸ੍ਵੈ-ਕਾਬੂ ਤੇ ਸ੍ਵੈ-ਗਿਆਨ ਨਹੀਂ ਪ੍ਰਾਪਤ ਕਰ ਸਕਦਾ। ਉਹ ਵਿਚੇ ਅਟਕ ਜਾਂਦਾ ਹੈ ਤੇ ਖੁਸ਼ੀ ਤੋਂ ਦੂਰ ਰਹਿੰਦਾ ਹੈ।

( ੪ )

ਅਨੰਦੁ ਸਾਹਿਬ ਦਾ ਮਜ਼ਮੂਨ 'ਖੁਸ਼ੀ ਦੀ ਪ੍ਰਾਪਤੀ' ਹੈ। ਇਸ ਦੇ ਸਾਰੇ ਸਾਧਨ ਤੇ ਇਸ ਦੇ ਰਸਤੇ ਵਿਚ ਆਉਣ ਵਾਲੀਆਂ ਰੁਕਾਵਟਾਂ ਦਾ ਵਰਣਨ ਹੈ, ਤੇ ਸਭ ਕੁਝ ਨੂੰ ਉਲੰਘਣ ਦਾ ਤਰੀਕਾ ਦਸਿਆ ਹੈ।

ਇਹ ਕੇਵਲ ਕੁਝ ਸੁਝਾ ਹਨ। ਇਸ ਬਾਣੀ ਦੇ ਸਾਰੇ ਸੁਝਾ (Implications) ਇੰਨੀ ਥਾਂ ਵਿਚ ਨਹੀਂ ਦਸੇ ਜਾ ਸਕਦੇ। ਇਸ ਦ੍ਰਿਸ਼ਟੀ-ਕੋਣ ਤੋਂ ਵਰਤਮਾਨ ਅਧਿਐਨ ਦੇ ਤਰੀਕੇ ਨਾਲ ਬਾਣੀ ਦਾ ਪੜ੍ਹਨਾ ਜ਼ਰੂਰ ਲਾਭਕਾਰੀ ਹੋ ਸਕਦਾ ਹੈ। ਮਨ ਦੀ ਸਮਰੱਥਾ ਨੂੰ ਪੂਰੀ ਤਰ੍ਹਾਂ ਉਜਾਗਰ ਕੀਤਾ ਹੈ, ਇਸ ਬਾਣੀ ਵਿਚ।

ਜਿਤਨਾ 'ਅਨੰਦੁ' ਦਾ ਵਿਚਾਰ-ਪੱਖ ਮਹਾਨ ਹੈ, ਇਤਨਾ ਹੀ ਕਲਾ-ਪੱਖ ਵੀ ਮਹਾਨ ਹੈ। ਬਲਵਾਨ ਵਿਚਾਰ ਬਲਵਾਨ ਕਲਾ ਨੂੰ ਜਨਮ ਦਿੰਦੇ ਹਨ।

# ਪ. ਵਿਚਾਰਧਾਰਾ

ਸਾਰੇ ਗੁਰੂ ਸਾਹਿਬਾਨ ਦੇ ਸਾਂਝੇ ਵਿਸ਼ੇ ਤੇ ਪਾਰਬ੍ਰਹਮ, ਆਤਮਾ, ਪ੍ਰਕ੍ਰਿਤੀ, ਗੁਰੂ, ਨਾਮ, ਮਨ, ਸਦਾਚਾਰ ਤੇ ਜੀਵਨ ਜੁਗਤ ਹੀ ਹਨ। ਗੁਰੂ ਅਮਰਦਾਸ ਜੀ ਦੀ ਰਚਨਾ ਵਿਚ ਵੀ ਇਹ ਵਿਸ਼ੇ ਤਾਣੇ ਪੇਟੇ ਦੀ ਤਰ੍ਹਾਂ ਗੜੂੰਧ ਹਨ ਤੇ ਇਹਨਾਂ ਬਾਰੇ ਆਪ ਦੇ ਬੁਨਿਆਦੀ ਵਿਸ਼ਵਾਸ ਤੇ ਸਿਧਾਂਤ ਵੀ ਉਹ ਹੀ ਹਨ ਜੋ ਗੁਰੂ ਨਾਨਕ ਸਾਹਿਬ ਤੇ ਹੋਰ ਗੁਰੂਆਂ ਦੇ ਹਨ। ਇਥੇ ਅਸੀਂ ਕੇਵਲ ਆਪ ਦੇ ਕਿਸੇ ਰੂਪ ਤੇ ਕਿਸੇ ਢੰਗ ਵਿਚ ਹੋਰ ਗੁਰੂ ਸਾਹਿਬਾਨ ਤੋਂ ਵਿਲਖਣ ਵਿਚਾਰਾਂ ਨੂੰ ਅੰਕਤ ਕਰਦੇ ਹਾਂ।

## (ੳ) ਗੁਰ-ਭਗਤੀ

ਗੁਰੂ ਅੰਗਦ ਸਾਹਿਬ ਜੀ ਦੀ ਤਰ੍ਹਾਂ ਆਪ ਨੇ (ਗੁਰੂ ਅਮਰ ਦਾਸ ਜੀ ਨੇ) ਜੋ ਵੀ ਆਤਮਕ ਉਨਤੀ ਕੀਤੀ ਸੀ, ਉਹ ਕੇਵਲ ਗੁਰੂ ਮਿਹਰ ਦੁਆਰਾ ਹੀ ਕੀਤੀ ਸੀ। ਇਸ ਲਈ ਆਪ ਦੀ ਬਾਣੀ ਦਾ ਪਰਮੁਖ ਵਿਸ਼ਾ ਗੁਰ-ਭਗਤੀ ਹੈ। ਗੁਰੂ ਭਗਤੀ ਤੇ ਬਾਕੀ ਸਾਰੇ ਗੁਰ ਸਾਹਿਬਾਨ ਦੀ ਰਚਨਾ ਵਿਚ ਵੀ ਹੈ, ਪਰ ਗੁਰੂ ਅਮਰਦਾਸ ਜੀ ਦੀ ਰਚਨਾ ਵਿਚ ਗੁਰੂ ਭਗਤੀ ਦਾ ਪੱਖ ਵਿਸ਼ੇਸ਼ ਹੈ। ਆਪ ਨੇ ਗੁਰੂ ਵਿਰੋਧੀਆਂ ਤੇ 'ਜਿਨਿ ਗੁਰ ਗੋਪਿਆ ਆਪਣਾ' ਦੀ ਖ਼ੂਬ ਖਬਰ ਲਈ ਹੈ ਤੇ ਇਸ ਤਰ੍ਹਾਂ ਆਪਣੇ ਗੁਰੂ ਦੀ ਪੀੜ੍ਹੀ ਤੇ ਗੱਦੀ ਨੂੰ ਸੁਰਖਸ਼ਤ ਕੀਤਾ ਹੈ। ਆਪ ਨੇ ਸਪਸ਼ਟ ਕਥਨ ਵਿਚ ਬਾਣੀ ਨੂੰ ਗੁਰੂ ਕਹਿਆ ਹੈ।

"ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰ" (ਵਾਰ ਸੋਰਠਿ, ੬੪੬) ਅਤੇ 'ਕਚੀ ਬਾਣੀ' ਤੇ 'ਸਚੀ ਬਾਣੀ' ਦੇ ਨਿਰਨੇ ਵਲ ਧਿਆਨ ਦਿਤਾ।

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥

(ਅਨੰਦੁ)

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥
ਕਹਦੇ ਕਚੇ, ਸੁਣਦੇ ਕਚੇ, ਕਚੀਂ ਆਖਿ ਵਖਾਣੀ ॥ (ਅਨੰਦੁ)

ਗੁਰ ਸ਼ਬਦ ਨੂੰ ਬਾਕੀ ਸੰਸਾਰ ਦੀਆਂ ਬਾਣੀਆਂ ਤੋਂ ਉਤਮ ਕਰਕੇ ਦਸਿਆ।

## (ਅ) ਨਾਮ ਭਗਤੀ

ਨਾਮ ਭਗਤੀ ਵੀ ਸਾਰੇ ਗੁਰੂ ਸਾਹਿਬਾਨ ਦੀ ਰਚਨਾ ਵਿਚ ਦ੍ਰਿੜਾਈ ਗਈ ਹੈ। ਗੁਰੂ ਅਮਰਦਾਸ ਜੀ ਨੇ ਨਾਮ ਬਾਰੇ ਦੋ ਵਿਸ਼ੇਸ਼ ਵਿਚਾਰ ਦਿਤੇ ਹਨ। ਪਹਿਲੀ ਗੱਲ ਇਹ ਕਹੀ

ਕਿ ਨਾਮ ਭਗਤੀ ਹੀ ਕਲਿਜੁਗ ਵਿਚ ਕਲਿਆਨ ਲਈ ਵਿਸ਼ੇਸ਼ ਮਾਰਗ ਹੈ। ਦੂਜੀ ਗੱਲ ਇਹ ਕਹੀ ਕਿ ਨਾਮ-ਮਾਰਗ ਕੋਈ ਨਵਾਂ ਮਾਰਗ ਨਹੀਂ ਹੈ, ਵੇਦਾਂ ਦਾ ਵੀ ਪਰਮੁਖ ਮਾਰਗ ਨਾਮ ਹੀ ਸੀ। ਰਾਗ ਭੈਰਉ ਦੇ ਪਦਿਆਂ ਵਿਚ ਤੇ ਅਨੰਦੁ ਵਿਚ ਕ੍ਰਮਨੁਸਾਰ ਇਹ ਵਿਚਾਰ ਸਥਾਪਨ ਕੀਤੇ ਹਨ।

ਜਤੁ ਸੰਜਮ ਤੀਰਥ ਓਨਾ ਜੁਗਾਂ ਦਾ ਧਰਮੁ ਹੈ,
ਕਲਿ ਮਹਿ ਕੀਰਤਿ ਹਰਿਨਾਮਾ ॥ (ਬਿਲਾਵਲ)
ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ,
ਫਿਰਹਿ ਜਿਉ ਬੇਤਾਲਿਆ ॥
ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ,
ਤਿਨੀ ਜਨਮੁ ਜੂਐ ਹਾਰਿਆ ॥ (ਅਨੰਦੁ)

## (ਢ) ਸਰੀਰ ਦੀ ਮਹਾਨਤਾ

ਮਨੁਖੀ ਸਰੀਰ ਨੂੰ ਆਪ ਨੇ 'ਹਰਿਮੰਦਰ' ਕਹਿਆ ਹੈ; ਮਨੁਖੀ ਮਨ ਨੂੰ ਵੀ 'ਹਰਿਮੰਦਰ' ਕਹਿਆ ਹੈ ਤੇ ਦਾਹਵਾ ਕੀਤਾ ਹੈ ਕਿ ਕੋਈ ਅਮੋਲਕ ਤੋਂ ਅਮੋਲਕ ਵਸਤੂ ਨਹੀਂ ਜੋ 'ਕਾਇਆ' ਦੀ ਖੋਜ ਵਿਚੋਂ ਪਰਾਪਤ ਨਹੀਂ ਹੁੰਦੀ—ਨਾਮ ਵੀ 'ਕਾਇਆ' ਮੰਦਰ ਵਿਚੋਂ ਪਰਾਪਤ ਹੁੰਦਾ ਹੈ ਤੇ ਪਾਰਬ੍ਰਹਮ ਦਾ ਨਿਵਾਸ ਵੀ ਇਸੇ ਮੰਦਰ ਵਿਚ ਹੈ।

ਹਰਿਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥
ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿਮੰਦਰੁ ਨ ਹੋਇ ॥
ਹਰਿਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ ॥
ਧੁਰਿ ਲੇਖੁ ਲਿਖਿਆ ਸੁ ਕਮਾਵਣਾ ਕੋਇ ਨ ਮੇਟਣਹਾਰੁ ॥
ਸਬਦੁ ਚੀਨਿ ਸੁਖੁ ਪਾਇਆ ਸਚੈ ਨਾਇ ਪਿਆਰ ॥
ਹਰਿਮੰਦਰ ਸਬਦੇ ਸੋਹਣਾ ਕੰਚਨੁ ਕੋਟੁ ਅਪਾਰ ॥
(ਪ੍ਰਭਾਤੀ, ੧੩੪੬)

## (ਸ) ਇੰਦ੍ਰਿਆਂ ਦੀ ਵਰਤੋਂ

ਸਰੀਰ ਹੀ ਪ੍ਰਭੂ ਮਿਲਾਪ ਦਾ ਵਸੀਲਾ ਬਣਦਾ ਹੈ। ਮਨ ਹੀ ਮਨੁਖ ਨੂੰ ਆਤਮਕ ਉਨਤੀ ਵਲ ਲੈ ਜਾਂਦਾ ਹੈ। ਪਰ ਇਸ ਉਨਤੀ ਲਈ ਅਵੱਸ਼ਕ ਸ਼ਰਤ ਇਹ ਹੈ ਕਿ ਮਨ ਦਾ ਸਾਰੇ ਇੰਦ੍ਰਿਆਂ ਤੇ ਕਾਬੂ ਹੋਵੇ। 'ਅਨੰਦੁ' ਸਾਹਿਬ ਦੀ ਰਚਨਾ ਵਿਚ ਇੰਦ੍ਰਿਆਂ ਦੇ ਜ਼ਬਤ ਤੇ ਬੜਾ ਜ਼ੋਰ ਦਿਤਾ ਹੋਇਆ ਹੈ। ਇੰਦ੍ਰਿਆਂ ਦਾ ਜ਼ਬਤ ਦਮਨ ਵਿਚ ਨਹੀਂ ਹੈ, ਸੰਜਮ ਦੀ ਸਾਰ ਹੈ, ਕੇਵਲ ਇੰਦ੍ਰਿਆਂ ਨੂੰ ਉਸਾਰੂ ਪ੍ਰਭੂ-ਭਗਤੀ ਦੇ ਕਰਤਵ ਵਿਚ ਲਾਉਣ ਦੀ ਲੋੜ ਹੈ ਜਿਵੇਂ:

"ਏ ਰਸਨਾ ਤੂ ਅਨਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ,
ਬਹੁੜਿ ਨ ਤ੍ਰਿਸਨਾ ਲਾਗੈ ਆਇ ॥"
ਅਤੇ "ਏ ਸ੍ਰਵਣਹੁ ਮੇਰਿਹੋ, ਸਾਚੈ ਸੁਨਣੈ ਨੋ ਪਠਾਏ ॥" ਆਦਿ।

### (ਹ) ਮਨੁਖੀ ਹੋਣੀ

ਆਪ ਨੇ ਮਨੁਖ ਦੀ ਪੂਰਨਤਾ ਦਾ ਚਿੰਨ੍ਹ ਅਨੰਦ ਮੰਨਿਆ ਹੈ। ਅਨੰਦ ਉਦੋਂ ਪਰਾਪਤ ਹੁੰਦਾ ਹੈ ਜਦੋਂ ਮਨੁਖ ਪੂਰੀ ਅਧਿਆਤਮਕ, ਧਾਰਮਕ, ਸਦਾਚਾਰਕ ਉੱਨਤੀ ਕਰ ਲੈਂਦਾ ਹੈ। ਅਨੰਦਮਈ ਅਵਸਥਾ ਦਾ ਸਰੂਪ ਤੇ ਸਾਧਨ ਸ਼ਖਸ਼ੀਅਤ ਦੀ ਰਾਗਾਤਮਕਤਾ ਨੂੰ ਦਰਸਾਇਆ ਹੈ ; ਭਾਵ ਹਿਰਦੇ ਵਿਚ ਰਾਗ ਦੀ ਧੁਨ ਚਲਦੀ ਹੈ ਜਿਸ ਦਾ ਭਾਵ ਹੈ ਮਨ-ਬਚਨ ਤੇ ਕਰਮ ਦੀ ਇਕਸੁਰਤਾ ਤੇ ਮਨੁਖ ਦੀ ਆਲੇ ਦੁਆਲੇ ਨਾਲ ਇਕਸੁਰਤਾ।

"ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥"

ਸਹਜੇ ਦਾ ਨਾਸ ਤੇ ਪਰਗਾਸ ਦੀ ਪਰਾਪਤੀ ਨੂੰ ਆਪ ਨੇ ਉਚਤਮ ਅਨੰਦ ਮਿਥਿਆ ਹੈ। ਸਿਰੀ ਰਾਗ ਦੇ ਪਦਿਆਂ ਤੇ ਅਸ਼ਟਪਦੀਆਂ ਵਿਚ ਇਸ ਅਵਸਥਾ ਨੂੰ ਉਲੀਕਿਆ ਹੈ।

ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ ॥
ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ ॥
ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ॥
ਹਿਰਦੈ ਜਿਨਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ ॥ (ਸਿਰੀ, ੨੭)

### (ਕ) ਰਾਗਾਂ ਦੀ ਪ੍ਰਤਿਭਾ

ਸਾਡੇ ਪਾਸ ਕੋਈ ਠੋਸ ਇਤਿਹਾਸਕ ਸਬੂਤ ਨਹੀਂ ਕਿ ਆਪ ਨੇ ਰਾਗ ਵਿਦਿਆ ਕਿਥੋਂ ਪਰਾਪਤ ਕੀਤੀ ਪਰ ਆਪ ਦੇ ਰਾਗਾਂ ਬਾਰੇ ਦਿਤੇ ਕਥਨਾਂ ਤੋਂ ਆਪ ਦੀ ਇਸ ਵਿਸ਼ੇ ਦੀ ਸੂਝ ਬੂਝ ਬਹੁਤ ਡੂੰਘੀ ਜਾਪਦੀ ਹੈ। ਆਪ ਨੇ ਹਰ ਰਾਗ ਨੂੰ ਉਦੋਂ ਮਹਾਨ ਮੰਨਿਆ ਹੈ ਜਦੋਂ ਉਸ ਵਿਚ ਪ੍ਰਭੂ-ਜਸ ਤੇ ਨਾਮ ਸ਼ਾਮਿਲ ਹੁੰਦੇ ਹਨ। ਰਾਗਾਂ ਬਾਰੇ ਆਪ ਦੇ ਹੇਠ ਦਿਤੇ ਵਿਚਾਰ ਧਿਆਨ ਯੋਗ ਹਨ।

'ਗੂਜਰੀ ਜਾਤਿ ਗਵਾਰਿ ਜਾ ਸਹੁ ਪਾਇ ਆਪਣਾ' ॥
'ਸਬਦ ਰਤੇ ਵਡਹੰਸ ਹੈ ਸਚੁ ਨਾਮੁ ਉਰਿਧਾਰਿ' ॥
'ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ' ॥
'ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਦੀ ਕਾਰ ਕਮਾਇ' ॥

'ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ' ॥
'ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ' ॥
'ਕੇਦਾਰਾ ਰਾਗ ਵਿਚ ਜਾਣੀਐ ਭਾਈ ਸਬਦੇ ਕਰੇ ਪਿਆਰੁ' ॥

ਗੁਰਬਾਣੀ ਨੂੰ ਕੀਰਤਨ ਰੂਪ ਵਿਚ ਗਾਇਨ ਕਰਨ ਲਈ ਵੀ ਆਪ ਨੇ ਪਰੇਰਨਾ ਦਿਤੀ :

"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥"

### (ਖ) ਸਮਾਜ ਸੁਧਾਰਕ ਤੇ ਅਗਰਗਾਮੀ ਕੀਮਤਾਂ

ਆਪ ਨੇ ਗ੍ਰਿਸਤ ਦੀ ਮਹਾਨਤਾ ਵਿਚ ਪਰਮੁਖ ਦੰਪਤੀ ਸੰਬੰਧ ਦੀ ਸਫਲਤਾ ਦਾ ਟੀਚਾ ਇਸ ਤਰ੍ਹਾਂ ਨਿਰੂਪਣ ਕੀਤਾ :

"ਧਨ ਪਿਰ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥"

ਆਪ ਨੇ ਸਤੀ ਦੀ ਰਸਮ ਵਿਰੁਧ ਇਵੇਂ ਲਿਖਿਆ :

"ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ ॥
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ ॥"

ਆਪ ਨੇ ਸ਼ਰਾਬ ਦੀ ਵਰਤੋਂ ਦੀ ਕਰੜੀ ਨਖੇਧੀ ਕੀਤੀ :

"ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥"

ਤੇ ਪਰਦੇ ਦੇ ਵਿਰੁਧ ਤੇ ਵਿਧਵਾ ਵਿਵਾਹ ਦੇ ਹੱਕ ਵਿਚ ਪਰਚਾਰ ਕੀਤਾ ।

### (ਗ) ਕਰਮ ਕਾਂਡ ਦੀ ਨਖੇਧੀ

ਆਪ ਨੇ ਗੁਰੂ ਨੂੰ ਹੀ "ਮਨ ਕਾਮਨਾ ਤੀਰਥੁ" ਮੰਨਿਆ ਹੈ ਤੇ

'ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸ ॥'

ਰਹਿਣ ਦਾ ਉਪਦੇਸ਼ ਕੀਤਾ ਹੈ । ਭੇਖਾਂ ਤੇ ਸੰਸਾਰ ਤਿਆਗ ਦੀ ਸਪਸ਼ਟ ਨਖੇਧੀ ਕੀਤੀ ਹੈ ।

ਬਹੁ ਭੇਖ ਕਰਿ ਭਰਮੀਐ ਮਨਿ ਹਿਰਦੈ ਕਪਟੁ ਕਮਾਇ ॥
ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ ॥
ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥
(ਸਿਰੀ, ੨੬)

## (ਘ) ਭਗਤ ਬਾਣੀ ਦੀ ਅਲੋਚਨਾ

ਕਈ ਥਾਈਂ ਜਿਥੇ ਆਪ ਨੇ ਫਰੀਦ ਜੀ ਜਾਂ ਕਬੀਰ ਜੀ ਦੀ ਬਾਣੀ ਵਿਚ ਕੋਈ ਨਿਰਾਸ਼ਾਵਾਦੀ ਵਿਚਾਰ ਜਾਂ ਉਲਾਰ ਵਿਚਾਰ ਵੇਖਿਆ ਹੈ ਤਾਂ ਉਸ ਨੂੰ ਸਪਸ਼ਟ ਤੇ ਸਾਂਵਾ ਕਰਨ ਲਈ ਨਾਲ ਆਪਣੇ ਸਲੋਕ ਅੰਕਤ ਕੀਤੇ ਹਨ ਜਿਵੇਂ :—

ਫਰੀਦ—ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥ ੧੦੩ ॥
ਮ: ੩—ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥
ਫਰੀਦ— ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥ ੧੨ ॥
ਮ: ੩—ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥

ਆਪ ਨੇ ਹੋਰ ਗੁਰੂਆਂ ਤੋਂ ਪਹਿਲਾਂ ਮਧਕਾਲੀਨ ਭਾਰਤੀ ਭਗਤ—ਕਬੀਰ, ਰਵਿਦਾਸ, ਨਾਮਦੇਵ, ਬਾਰੇ ਆਪਣੀ ਬਾਣੀ ਵਿਚ ਉਸਤਤ ਦੇ ਵਿਚਾਰ ਦਿਤੇ ਅਤੇ ਉਹਨਾਂ ਦੀ ਆਤਮਕ ਉੱਚਤਾ ਦੇ ਪੱਧਰ ਨੂੰ ਦਰਸਾਇਆ ਅਤੇ ਉਹ ਸਾਧਨ ਦਸਿਆ ਜਿਸ ਰਾਹੀਂ ਉਹਨਾਂ ਭਗਤਾਂ ਤਰੱਕੀ ਕੀਤੀ। ਸਾਧਨ ਗੁਰਭਗਤੀ ਤੇ ਨਾਮ ਭਗਤੀ ਹੈ।

ਗੁਰੂ ਅਰਜਨ ਸਾਹਿਬ ਨੇ ਇਸ ਪਿਰਤ ਨੂੰ ਜਾਰੀ ਰਖਿਆ।

## (ਙ) ਆਸ਼ਾਵਾਦੀ ਦ੍ਰਿਸ਼ਟੀ ਕੋਣ

ਬ੍ਰਿਧ ਅਵਸਥਾ ਵਿਚ ਕੀਤੀ ਰਚਨਾ ਵਿਚੋਂ ਇਨਾਂ ਆਸ਼ਾਵਾਦੀ ਦ੍ਰਿਸ਼ਟੀ ਕੋਣ ਇਕ ਕ੍ਰਿਸ਼ਮਾ ਹੈ। ਆਪ ਵਡਹੰਸ ਰਾਗ ਦੀਆਂ 'ਅਲਾਣੀਆਂ' ਵਿਚ ਵੀ ਆਸ਼ਾਵਾਦੀ ਹੀ ਹਨ ਭਾਵੇਂ 'ਅਲਾਣੀਆਂ'(Dirge) ਮੌਤ ਦਾ ਗੀਤ ਹਨ। ਆਪ ਵਿਧਵਾ ਨੂੰ ਵੀ ਸਦ ਸੁਹਾਗ ਦੀ ਪਰਾਪਤੀ ਲਈ ਉਦਮ ਦਿੰਦੇ ਹਨ

# ੭. ਕਾਵਿ ਸ਼ੈਲੀ

ਗੁਰੂ ਅਮਰਦਾਸ ਜੀ ਦੀ ਕਾਵਿ-ਸ਼ੈਲੀ ਉਹਨਾਂ ਦੇ ਕਾਵਿ-ਸਿਧਾਂਤ ਦੇ ਅਨੁਸਾਰ ਵਿਗਸੀ। ਆਪ ਦੇ ਪੱਕੜ ਉਮਰ ਤੇ ਵਿਸ਼ਾਲ ਤਜਰਬੇ ਨੇ ਆਪ ਦ ਸ਼ੈਲੀ ਨੂੰ ਕੁਝ ਵਿਸ਼ੇਸ਼ਤਾ

ਪਰਦਾਨ ਕੀਤੀ। ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਡੂੰਘੇ ਅਧਿਐਨ ਨੇ ਵੀ ਆਪ ਦੀ ਸ਼ੈਲੀ ਨੂੰ ਕੁਝ ਰੰਗਣ ਚਾੜ੍ਹੀ।

ਆਪ ਦੇ ਕਾਵਿ ਸਿਧਾਂਤ ਨੂੰ ਆਪ ਦੇ ਹਰ ਸ਼ਬਦ ਵਿਚੋਂ ਲਭਿਆ ਜਾ ਸਕਦਾ ਹੈ। ਇਸ ਸਿਧਾਂਤ ਦੀ ਬੁਨਿਆਦੀ ਗੱਲ ਇਹ ਹੈ ਕਿ "ਬਾਣੀ ਗੁਰੂ" ਹੈ ਤੇ ਗੁਰੂ ਮਨੁਖ ਮਾਤਰ ਲਈ ਕਲਿਆਨਕਾਰੀ ਹੈ। ਭਾਵ ਬਾਣੀ ਜੀਵਨ ਲਈ ਹੈ। ਬਾਣੀ ਜੀਵਨ ਦਾ ਉਦੇਸ਼ ਉਲੀਕਦੀ ਹੈ ਤੇ ਉਸ ਉਦੇਸ਼ ਦੀ ਪਰਾਪਤੀ ਲਈ ਸਾਧਨ ਦਸਦੀ ਹੈ ਤੇ ਉਸ ਦੀ ਪਰਾਪਤੀ ਵਿਚ ਆਉਣ ਵਾਲੀਆਂ ਰੁਕਾਵਟਾਂ ਤੋਂ ਜਾਣੂੰ ਕਰਾਂਦੀ ਹੈ। ਜੀਵਨ ਉਦੇਸ਼ 'ਅਨੰਦੁ' ਹੈ, ਪ੍ਰਭੂ ਨਾਲ ਵਿਆਹ, ਪੂਰਨ ਅਭੇਦਤਾ:—

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥
ਪਾਰਬ੍ਰਹਮ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥

ਇਸ ਦਸ਼ਾ ਦੀ ਪ੍ਰਾਪਤੀ ਲਈ ਸਾਧਨ ਹੈ, ਨਾਮ:—

"ਸਾਚਾ ਨਾਮੁ ਮੇਰਾ ਆਧਾਰੋ ॥
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥"

ਇਹ ਨਾਮ ਪਰਾਪਤ ਹੋਣਾ ਹੈ ਬਾਣੀ ਵਿਚੋਂ, ਗੁਰੂ ਛੋਹ ਵਿਚੋਂ—

"ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥"

ਬਾਣੀ ਨੇ ਮਨੁਖ ਦੀ ਅਵਸਥਾ ਇਹ ਬਨਾਣੀ ਹੈ:—

"ਜਿਨੀ ਸਤਿਗੁਰ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ ॥
ਅੰਤਰਿ ਹਰਿਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ ॥
ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ॥
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ॥"

(ਸਿਰੀ ਰਾਗ, ਸ਼ਬਦ ੬)

ਬਾਣੀ ਨੇ ਮਨੁਖੀ ਮਨ ਨੂੰ "ਘਰਿ ਸਭਾਗੈ" ਬਨਾਣਾ ਹੈ, ਦੇਹ ਨੂੰ "ਲਿਵ" ਦੇਣੀ ਹੈ, "ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ" ਕਰਨਾ ਹੈ, ਮਨ "ਨਿਰਮਲੁ" ਕਰਨਾ ਹੈ, 'ਚੰਚਲ, ਚਤੁਰਾਈ' ਤੋਂ ਮਨ ਨੂੰ ਹਟਕਣਾ ਹੈ, ਸੱਚ ਦੀ "ਸਮਾਲ" ਸਿਖਾਣੀ ਹੈ, "ਅੰਮ੍ਰਿਤੁ" ਪਰਦਾਨ ਕਰਨਾ ਹੈ; "ਚਾਲ ਨਿਰਾਲੀ" ਬਨਾਣੀ ਹੈ; ਮਨੁਖ ਨੂੰ "ਪਵਿਤੁ" ਕਰਕੇ "ਸਹਜੁ" ਵਿਚ ਪੁਚਾਣਾ ਹੈ। ਇਹ ਹੈ ਆਪ ਦਾ ਕਾਵਿ ਸਿਧਾਂਤ।

ਕਿਉਂਕਿ ਆਪ ਦੀ ਰਚਨਾ ਦਾ ਉਦੇਸ਼ ਸੀ, ਇਸ ਲਈ ਆਪ ਦੀ ਰਚਨਾ ਵਿਚ ਸ਼ਕਤੀ ਹੈ।

ਾਪ ਦੀ ਕਵਿਤਾ ਵਿਚ ਜੋ ਸ਼ਕਤੀ ਹੈ, ਉਸ ਦੀ ਉਤਪਤੀ ਆਪ ਦੀ ਬਜ਼ੁਰਗੀ,
ਤਾ, ਸੇਵਾ, ਸਿਦਕ ਤੇ ਜੀਵਨ ਤਜਰਬੇ ਦੀ ਅਮੀਰੀ ਵਿਚੋਂ ਹੋਈ ਹੈ । ਬਜ਼ੁਰਗੀ
ਗੀ ਤੇ ਨਿਮਰਤਾ ਹਨ। ਸੇਵਾ ਤੇ ਸਿਦਕ ਨੇ ਆਪ ਨੂੰ ਬਜ਼ੁਰਗੀ ਦਿਤੀ ਸੀ—
ਾਂ ਦਾ ਮਾਣ ਬਣ ਗਏ ਸਨ ਤੇ ਨਿਤਾਣਿਆਂ ਦਾ ਤਾਣ। ਗੁਰੂ ਤੇ ਪ੍ਰਭੂ ਬਿਰਹੋਂ ਨੇ
ਤਾ ਨੂੰ ਰੰਗਣ ਚਾੜ੍ਹਿਆ ਹੈ, ਜੋ ਕੁਝ ਲਿਖਿਆ ਹੈ, ਪ੍ਰੇਮ ਵਿਚ ਭਿਜ ਕੇ ਲਿਖਿਆ
ਲਿਖਿਆ ਹੈ ਉਹ ਗੰਭੀਰ ਸੰਜੀਦਾ ਬਜ਼ੁਰਗਾਂ ਦੀ ਤਰ੍ਹਾਂ ਲਿਖਿਆ ਹੈ, ਬੇ-ਕਾਬੂ
ਕਤੇ ਨਹੀਂ ਹੈ, ਕਿਸੇ ਮਨਮੁਖ ਨਾਲ ਵੀ ਗੁੱਸਾ, ਖਿੱਝ ਨਹੀਂ ਹੈ, ਕਿਸੇ ਹੋਰ
ਤੇ ਈਰਖਾ ਆਪ ਦੀ ਰਚਨਾ ਵਿਚ ਨਹੀਂ ਦਿਸਦੀ। ਹਰ ਕਥਨ ਆਪ ਦਾ
ਸਪਸ਼ਟ ਹੈ। ਬਜ਼ੁਰਗੀ ਨਾਲ ਹੀ ਬੋਲੀ ਦੀ ਸਪਸ਼ਟਤਾ ਵੀ ਉਪਜਦੀ ਹੈ।
ਾਂ ਦੇ ਬਿਆਨਣ ਵਿਚ ਆਪ ਤੋਂ ਵਧੇਰੇ ਸਪਸ਼ਟ ਰਚਨਾ ਕਿਸੇ ਹੋਰ ਗੁਰੂ ਸਾਹਿਬ
ਅਸਲ ਵਿਚ ਆਪ ਗੁਰੂ ਨਾਨਕ ਬਾਣੀ ਦੇ ਪਹਿਲੇ ਵਿਆਖਿਆਕਾਰ ਸਨ।
ਹਿਬ ਦੀ ਬਾਣੀ ਸੰਕੋਚ ਕਰ ਕੇ ਇਤਨੀ ਗੁਟਦਾਰ ਹੈ ਕਿ ਉਸ ਨੂੰ ਸਪਸ਼ਟ ਨਹੀਂ
ਕਦਾ ਭਾਵੇਂ ਵਰਤੇ ਅੱਖਰ ਬੜੇ ਸਾਦਾ ਤੇ ਨਿਕੇ ਨਿਕੇ ਹੀ ਹਨ ਜਿਵੇਂ ਗੁਰੂ
ਨੇ 'ਅਨੰਦੁ' ਵਿਚ ਵਰਤੇ ਹਨ। 'ਅਨੰਦੁ' ਵਿਚ ਤੇ ਸ਼ਬਦਾਂ ਤੇ ਵਾਕੰਸ਼ਾਂ ਦੇ
ਾਪ ਨੇ ਵਿਚਾਰਾਂ ਤੇ ਵਾਕਾਂ ਨੂੰ ਮੂਲੋਂ ਸਪਸ਼ਟ ਕਰ ਦਿਤਾ ਹੈ ਤੇ ਸੰਸੇ ਜਾਂ ਦੁਵੇਦ
ੀ ਵਿਚ ਕੋਈ ਸੰਭਾਵਨਾ ਨਹੀਂ ਰਹਿਣ ਦਿਤੀ। ਵੇਖੋ :

'ਪਵਿਤੁ ਹੋਏ ਸੇ ਜਨਾ, ਜਿਨੀ ਹਰਿ ਧਿਆਇਆ' ॥
ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ ॥
ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥
ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥
ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ' ॥

(ਅਨੰਦ, ੧੭)

ਗਉੜੀ ਰਾਗ ਵਿਚ ਆਮ ਬਾਣੀ, ਕੀ ਗੁਰੂ ਨਾਨਕ ਸਾਹਿਬ ਦੀ ਤੇ ਕੀ ਕਬੀਰ ਜੀ
ਪਰ ਗੁਰੂ ਅਮਰਦਾਸ ਕਠਨ ਹੋ ਹੀ ਨਹੀਂ ਸਕਦੇ। ਸਰਲਤਾ, ਸਪਸ਼ਟਤਾ,
ਕ ਲਈ ਇਹ ਅਸ਼ਟਪਦੀ ਗਉੜੀ ਵਿਚੋਂ ਵੇਖੋ :

ਇਸ ਜੁਗ ਕਾ ਧਰਮੁ ਪੜਹੁ ਤੁਮ ਭਾਈ ॥
ਪੂਰੈ ਗੁਰਿ ਸਭ ਸੋਝੀ ਪਾਈ ॥
ਐਥੈ ਅਗੈ ਹਰਿਨਾਮੁ ਸਖਾਈ ॥
ਰਾਮ ਪੜਹੁ ਮਨਿ ਕਰਹੁ ਬੀਚਾਰੁ ॥
ਗੁਰ ਪਰਸਾਦੀ ਮੈਲੁ ਉਤਾਰੁ ॥ (ਪੰਨਾ ੨੩੦)

ਨਿਕੇ ਨਿਕੇ ਨਿਤ ਜੀਵਨ ਦੇ ਸ਼ਬਦ ਆਪਣੀ ਨਿਮਰਤਾ ਤੇ ਸਰਲਤਾ ਨਾਲ ਅਜੀਬ ਰੰਗ ਬੰਨ੍ਹਦੇ ਹਨ ਤੇ ਜੋ ਵਾਯੂ ਮੰਡਲ ਤੇ ਭਾਵ ਉਹ ਉਤਪੰਨ ਕਰਦੇ ਹਨ, ਉਹਨਾਂ ਤੇ ਸਿਦਕ ਆਪ ਮੁਹਾਰਾ ਆਉਂਦਾ ਹੈ।

ਸਰਲਤਾ ਦੇ ਗੁਣ ਨੇ ਹੀ ਗੁਰੂ ਅਮਰ ਦਾਸ ਜੀ ਦੀ ਰਚਨਾ ਵਿਚ ਮਜ਼ਮੂਨ ਦੀ ਉਸਾਰੀ ਨਿਪੁੰਨਤਾ ਤੀਕ ਪੁਜਾ ਦਿਤੀ ਹੈ। ਆਪ ਦੇ ਹਰ ਸ਼ਬਦ ਵਿਚ ਪੂਰਾ ਆਸ਼ਾ ਤੇ ਮਜ਼ਮੂਨ ਉਘੜਦਾ ਹੈ। ਉਪਰ ਦਿਤੀ "ਪਵਿਤ੍ਰ" ਦੀ ਪਉੜੀ ਦੀ ਉਦਾਹਰਣ ਹੀ ਇਸ ਕਥਨ ਦੀ ਪਰੋੜ੍ਹਤਾ ਕਰਦੀ ਹੈ। ਜਿੰਨੀ ਆਸਾਨੀ ਨਾਲ ਆਪ ਦੇ ਹਰ ਸ਼ਬਦ, ਅਸ਼ਟਪਦੀ, ਸ਼ਲੋਕ ਆਦਿ ਦਾ ਸਿਰਲੇਖ ਨਿਸਚਿਤ ਕੀਤਾ ਜਾ ਸਕਦਾ ਹੈ, ਓਨੀ ਆਸਾਨੀ ਨਾਲ ਹੋਰ ਕਿਸੇ ਵੀ ਗੁਰੂ ਦੀ ਰਚਨਾ ਵਿਚ ਨਹੀਂ ਕੀਤਾ ਜਾ ਸਕਦਾ; ਗੁਰੂ ਅਰਜਨ ਸਾਹਿਬ ਦੀ ਰਚਨਾ ਵਿਚ ਵੀ ਨਹੀਂ, ਗੁਰੂ ਨਾਨਕ ਸਾਹਿਬ ਦੀ ਤੇ ਗੱਲ ਹੀ ਛਡ ਦਿਓ। ਮਜ਼ਮੂਨ ਦੀ ਬਾਕਾਇਦਾ ਉਸਾਰੀ ਤੇ ਕੇਂਦਰੀ ਵਿਸ਼ੇ ਦੇ ਨੇੜੇ ਨੇੜੇ ਰਹਿਣ ਨਾਲ ਹੀ ਉਪਰਲਾ ਅਮਲ ਸੰਭਵ ਹੋ ਸਕਦਾ ਹੈ। ਪਿਛੇ 'ਅਨੰਦੁ' ਦੀਆਂ ਸਾਰੀਆਂ ਹੀ ਪਉੜੀਆਂ ਦੇ ਸਿਰਲੇਖ ਦਿਤੇ ਗਏ ਹਨ ਤੇ ਉਹਨਾਂ ਸਿਰਲੇਖਾਂ ਦੇ ਫਬਵੇਂ ਹੋਣ ਬਾਰੇ ਕੋਈ ਸ਼ੰਕਾ ਹੀ ਨਹੀਂ ਹੈ। ਸ਼ੈਲੀ ਦੀ ਇਸੇ ਪਰਵਿਰਤੀ ਕਰਕੇ ਹੀ ਆਪ ਦੇ ਪ੍ਰਬੰਧ ਕਾਵਿ 'ਅਨੰਦੁ' ਤੇ 'ਵਾਰ' ਬੜੇ ਸਫਲ ਕਲਾ ਦੇ ਨਮੂਨੇ ਹਨ।

ਸ਼ੈਲੀ ਵਿਚ ਇਕਸਾਰਤਾ ਵੀ ਦੀਰਘ ਤਜਰਬੇ ਨਾਲ ਉਪਜਦੀ ਹੈ। ਆਪ ਦੀ ਸਾਰੀ ਬਾਣੀ ਵਿਚ ਸ਼ਬਦ ਚੋਣ, ਦਲੀਲ, ਭਾਵ, ਭਾਵਨਾ ਬਿੰਬਾਵਲੀ ਆਦਿ ਦਾ ਪੱਧਰ ਇਕ ਰਸ ਚਲਦਾ ਹੈ, ਕਿਤੇ ਓਪਰਾ, ਤੇ ਠੁਕਹੀਣ ਸ਼ਬਦ ਨਹੀਂ ਹੈ। ਆਪ ਦੀ ਸ਼ੈਲੀ ਦਾ ਜੋ ਵੀ ਸ਼ਬਦ ਹੈ, ਉਹ ਇਕ ਰਸ ਸਾਰੀ ਰਚਨਾ ਵਿਚ ਮੌਜੂਦ ਹੈ, ਨਾ ਕਿਧਰੇ ਵਿਕ ਹੈ, ਨਾ ਬੇਲੋੜੀ ਚੰਚਲਤਾ ਹੈ, ਨਾ ਅਨਉਚਿਤ ਪਰਯੋਗ ਹਨ। ਬ੍ਰਿਧ ਅਵਸਥਾ ਦੀ ਨੂਰੀ ਸ਼ਾਂਤੀ ਪਸਰ ਰਹੀ ਹੈ, ਸਾਰੀ ਰਚਨਾ ਵਿਚ।

ਆਮ ਕਰਕੇ ਨਾ ਆਪ ਬਹੁਤੇ ਰੂਪਕ ਵਰਤਦੇ ਹਨ, ਨਾ ਉਪਮਾ ਪਰ ਜਿਥੇ ਕੋਈ ਅਲੰਕਾਰ ਵਰਤਿਆ ਹੈ, ਬੜੇ ਯੋਗ ਥਾਂ ਅਤੇ ਅਰਥਾਂ ਤੇ ਰਸ ਦੀ ਰਸਾਤਮਕਤਾ ਵਿਚ ਵਾਧਾ ਕਰਨ ਲਈ ਹੀ ਵਰਤਿਆ ਹੈ। ਬਿੰਬਾਵਲੀ ਆਪ ਦੀ ਪਰੰਪਰਾਈ ਹੈ ਪਰ ਵਣਜ ਸੌਦੇ ਤੇ ਵਾਪਾਰ ਦਾ ਆਪ ਨੂੰ ਜੋ ਵਿਸ਼ੇਸ਼ ਤਜਰਬਾ ਸੀ, ਉਸ ਨੂੰ ਯੋਗ ਥਾਂ ਆਪ ਦੀ ਬਿੰਬਾਵਲੀ ਵਿਚ ਪਰਾਪਤ ਹੈ। 'ਸਤਿਗੁਰ' ਦੀ ਉਪਮਾ ਵਿਚ ਜੋ ਵੀ ਅਲੰਕਾਰ ਵਰਤਿਆ ਜਾ ਸਕਦਾ ਸੀ, ਆਪ ਨੇ ਵਰਤਿਆ ਹੈ—ਸਤਿਗੁਰੂ ਹੀ ਆਪ ਦੀ ਰਚਨਾ ਦਾ ਇਸ਼ਟ ਹੈ। ਬਜ਼ੁਰਗੀ ਨੇ ਆਪ ਨੂੰ ਪੰਜਾਬੀ ਵਿਆਹ, ਮੌਤ ਆਦਿ ਦੀਆਂ ਰਸਮਾਂ ਦੀ ਡੂੰਘੀ ਸੂਝ ਕਰਾ ਦਿਤੀ ਸੀ। ਤੇ ਆਪ ਨੇ ਵਿਆਹ ਦੁਆਲੇ 'ਛੰਤਾਂ' ਤੇ 'ਅਨੰਦੁ' ਨੂੰ ਤੇ ਮੌਤ ਦੇ ਦੁਆਲੇ 'ਅਲਾਹਣੀਆਂ' ਤੇ 'ਸਦੁ' ਨੂੰ ਖ਼ੂਬ ਚਲਾਇਆ ਹੈ।

ਸਾਰੀ ਰਚਨਾ ਦੀ ਅਸਲ ਟੇਕ ਬਿਰਹੋਂ ਕੁਠਾ, ਨਿਰਮਲ ਸੁਧ ਹੋ ਚੁਕਾ ਆਪ ਦਾ ਮਨ ਹੀ ਹੈ। ਮਨ ਵਿਚ ਸ਼ਬਦ ਚਲਿਆ ਤੇ ਬਾਹਰ ਵੀ ਆ ਗਇਆ। ਇਸ ਵਾਸਤੇ ਆਪ ਦੀ ਕਲਾ ਕਲਾ ਰਹਿਤ ਹੈ। ਕਿਤੇ ਕੋਈ ਬਨਾਵਟ ਤੇ ਓਪਰਾ ਪ੍ਰਭਾਵ ਨਹੀਂ ਹੈ ਇਹੋ ਕਲਾ ਵਿਚ ਸਰਲਤਾ ਤੇ ਨਿਮਰਤਾ ਹੈ।

ਪੰਜਾਬੀ ਆਪ ਦੀ ਨਿਰੋਲ ਹੈ ਜਿਸ ਵਿਚ ਕਿਸੇ ਹੋਰ ਬੋਲੀ ਦਾ ਕੋਈ ਅਣਪਚਿਆ ਸ਼ਬਦ ਨਹੀਂ ਵਰਤਿਆ ਗਇਆ। ਆਪ ਨੇ ਸਮਝੇ ਜਾਣ ਦੀ ਇਛਾ ਨਾਲ ਲਿਖਿਆ ਹੈ। ਆਪ ਕਲਾਕਾਰ ਹੁੰਦਿਆਂ ਮਿਸ਼ਨਰੀ ਉਤਸ਼ਾਹ ਨਾਲ ਲਿਖਦੇ ਸਨ। ਆਪ ਨੇ ਛੰਦਾਬੰਦੀ ਦੇ ਬੇਅੰਤ ਤਜਰਬੇ ਕੀਤੇ ਹਨ ਪਰ 'ਵਾਰ' ਤੇ 'ਛੰਤ' ਦੇ ਛੰਦ ਆਪ ਨੇ ਬਹੁਤ ਹੀ ਸਫਲਤਾ ਨਾਲ ਵਰਤੇ ਹਨ।

ਡਾ: ਮੋਹਣ ਸਿੰਘ ਜੀ ਨੂੰ ਆਪ ਦੀ ਕਵਿਤਾ ਵਿਚੋਂ ਪੰਜਾਬੀ ਵਾਰਤਕ ਨਿਖਰਦੀ ਦਿਸੀ ਹੈ (ਵੇਖੋ ਪੰਜਾਬੀ ਅਦਬ ਦੀ ਮੁਖਤਸਰ ਤਾਰੀਖ) ਤੇ ਇਸ ਦਾ ਕਾਰਨ ਵੀ ਇਹੋ ਹੈ ਕਿ ਗੁਰੂ ਅਮਰਦਾਸ ਜੀ ਦੀ ਕਵਿਤਾ ਇੰਨੀ ਦੁਵੰਦ ਰਹਿਤ ਹੈ ਕਿ ਉਹ ਆਦਰਸ਼ਕ ਵਾਰਤਕ ਵਾਂਗ ਬਲੌਰੀ ਸਪਸ਼ਟਤਾ ਦੀ ਧਾਰਨੀ ਹੋ ਨਿਬੜੀ ਹੈ।

## ੮. ਚੋਣਵੀਂ ਰਚਨਾ

### ਸ੍ਰੀ ਰਾਗ ਵਿਚੋਂ (ਪੰਨਾ – ੬੮–੬੯)

**ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥**
**ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ ॥**
**ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ॥ ੧ ॥**
**ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥**
**ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ॥ ੧ ॥ ਰਹਾਉ ॥**
**ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥**
**ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥**
**ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ ॥ ੨ ॥**
**ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥**
**ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥**
**ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥ ੩ ॥**
**ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥**

ਸਹਜੇ ਹਰਿਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥
ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ ॥ ੪ ॥
ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ ॥
ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥
ਜੰਮਣੁ ਮਰਣੁ ਨ ਚੁਕਈ ਫਿਰਿ ਫਿਰਿ ਆਵੈ ਜਾਇ ॥ ੫ ॥
ਤ੍ਰਿਹੁ ਗੁਣਾ ਵਿਚ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥
ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥
ਚਉਥੇ ਪਦ ਮਹ ਸਹਜੁ ਹੈ ਗੁਰਮੁਖਿ ਪਲੈ ਪਾਇ ॥ ੬ ॥
ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥
ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥
ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥ ੭ ॥
ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹ ਗੁਬਾਰੁ ॥
ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥
ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥ ੮ ॥
ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥
ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣ ਹਾਰ ॥
ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥ ੯ ॥
ਗਿਆਨੀਆ ਕਾ ਧਨੁ ਨਾਮੁ ਹੈ ਸਹਿਜ ਕਰਹਿ ਵਾਪਾਰੁ ॥
ਅਨਦਿਨੁ ਲਾਹਾ ਹਰਿਨਾਮੁ ਲੈਨਿ ਅਖੁਟ ਭਰੇ ਭੰਡਾਰ ॥
ਨਾਨਕ ਤੋਟਿ ਨ ਆਵਈ ਦੀਏ ਦੇਵਣ ਹਾਰ ॥ ੧੦ ॥ ੬ ॥ ੨੩ ॥

ਸੂਹੀ ਵਿਚੋਂ (ਪੰਨਾ ੭੫੫—੭੫੬)

ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥
ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥ ੧ ॥
ਵਾਹੁ ਮੇਰੇ ਸਾਹਿਬਾ ਵਾਹੁ ॥
ਗੁਰਮੁਖ ਸਦਾ ਸਲਾਹੀਐ ਸਚਾ ਵੇਪਰਵਾਹੁ ॥ ੧ ॥ ਰਹਾਉ ॥
ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ ॥
ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ ॥ ੨ ॥
ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ ॥

ਆਤਮ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ ॥ ੩ ॥
ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ ॥
ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ ॥ ੪ ॥
ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ ॥
ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ ॥ ੫ ॥
ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥ ੬ ॥
ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ ॥
ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ ॥ ੭ ॥
ਮਹਾਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥
ਓਹਿ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥ ੮ ॥
ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ ॥
ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ ॥ ੯ ॥
ਦੇਸੀ ਰਿਜਕੁ ਸੰਬਾਹਿ ਜਿਨਿ ਉਪਾਈ ਮੇਦਨੀ ॥
ਏਕੋ ਹੈ ਦਾਤਾਰੁ ਸਚਾ ਆਪਿ ਧਣੀ ॥ ੧੦ ॥
ਸੋ ਸਚੁ ਤੇਰੈ ਨਾਲਿ ਹੈ ਗੁਰਮੁਖਿ ਨਦਰਿ ਨਿਹਾਲਿ ॥
ਆਪੇ ਬਖਸੇ ਮੇਲਿ ਲਏ ਸੋ ਪ੍ਰਭੁ ਸਦਾ ਸਮਾਲਿ ॥ ੧੧ ॥
ਮਨੁ ਮੈਲਾ ਸਚੁ ਨਿਰਮਲਾ ਕਿਉਕਰਿ ਮਿਲਿਆ ਜਾਇ ॥
ਪ੍ਰਭੁ ਮੇਲੇ ਤਾ ਮਿਲਿ ਰਹੈ ਹਉਮੈ ਸਬਦਿ ਜਲਾਇ ॥ ੧੨ ॥
ਸੋ ਸਹੁ ਸਚਾ ਵੀਸਰੈ ਧ੍ਰਿਗੁ ਜੀਵਣੁ ਸੰਸਾਰਿ ॥
ਨਦਰਿ ਕਰੇ ਨਾ ਵੀਸਰੈ ਗੁਰਮਤੀ ਵੀਚਾਰਿ ॥ ੧੩ ॥
ਸਤਿਗੁਰੁ ਮੇਲੇ ਤਾ ਮਿਲਿ ਰਹਾ ਸਾਚੁ ਰਖਾ ਉਰਧਾਰਿ ॥
ਮਿਲਿਆ ਹੋਇ ਨ ਵੀਛੁੜੈ ਗੁਰ ਕੈ ਹੇਤਿ ਪਿਆਰਿ ॥ ੧੪ ॥
ਪਿਰੁ ਸਾਲਾਹੀ ਆਪਣਾ ਗੁਰ ਕੈ ਸਬਦਿ ਵੀਚਾਰਿ ॥
ਮਿਲਿ ਪ੍ਰੀਤਮ ਸੁਖੁ ਪਾਇਆ ਸੋਭਾਵੰਤੀ ਨਾਰਿ ॥ ੧੫ ॥
ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥
ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥ ੧੬ ॥
ਆਪਿ ਕਰੇ ਕਿਸੁ ਆਖੀਐ ਆਪੇ ਬਖਸਣਹਾਰੁ ॥

ਗੁਰ ਸਬਦੀ ਮੈਲੁ ਉਤਰੈ ਤਾ ਸਚੁ ਬਣਿਆ ਸੀਗਾਰੁ ॥ ੧੭ ॥
ਸਚਾ ਸਾਹੁ ਸਚੇ ਵਣਜਾਰੇ ਓਥੈ ਕੂੜੇ ਨਾ ਟਿਕੰਨਿ ॥
ਓਨਾ ਸਚੁ ਨ ਭਾਵਈ ਦੁਖ ਹੀ ਮਾਹਿ ਪਚੰਨਿ ॥ ੧੮ ॥
ਹਉਮੈ ਮੈਲਾ ਜਗੁ ਫਿਰੈ ਮਰਿ ਜੰਮੈ ਵਾਰੋ ਵਾਰ ॥
ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ ॥ ੧੯ ॥
ਸੰਤਾ ਸੰਗਤਿ ਮਿਲਿ ਰਹੈ ਤਾ ਸਚਿ ਲਗੈ ਪਿਆਰੁ ॥
ਸਚੁ ਸਲਾਹੀ ਸਚੁ ਮਨਿ ਦਰਿ ਸਚੈ ਸਚਿਆਰੁ ॥ ੨੦ ॥
ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ ॥
ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕਿ ਰਹਾਇ ॥ ੨੧ ॥
ਗੁਰੁ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ ॥
ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ ਗਵਾਇ ॥ ੨੨ ॥
ਖਿੰਚੋਤਾਣਿ ਵਿਗੁਚੀਐ ਏਕਸੁ ਸਿਉ ਲਿਵ ਲਾਇ ॥
ਹਉਮੈ ਮੇਰਾ ਛਡਿ ਤੂ ਤਾ ਸਚਿ ਰਹੈ ਸਮਾਇ ॥ ੨੩ ॥
ਸਤਿਗੁਰ ਨੋ ਮਿਲੇ ਸਿ ਭਾਇਰਾ ਸਚੈ ਸਬਦਿ ਲਗੰਨਿ ॥
ਸਚਿ ਮਿਲੇ ਸੇ ਨ ਵਿਛੁੜਹਿ ਦਰਿ ਸਚੈ ਦਿਸੰਨਿ ॥ ੨੪ ॥
ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ ॥
ਅਵਗਣ ਵਿਕਣਿ ਪਲ੍ਹਰਨਿ ਗੁਣ ਕੀ ਸਾਝ ਕਰੰਨਿ ॥ ੨੫ ॥
ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥
ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ ॥ ੨੬ ॥
ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ ॥
ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮਕਾਲਿ ॥ ੨੭ ॥
ਮਨ ਕਾ ਤੋਸਾ ਹਰਿਨਾਮੁ ਹੈ ਹਿਰਦੈ ਰਖਹੁ ਸਮ੍ਹਾਲਿ ॥
ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ ॥ ੨੮ ॥
ਏ ਮਨ ਮੂਲਹੁ ਭੁਲਿਆ ਜਾਸਹਿ ਪਤਿ ਗਵਾਇ ॥
ਇਹੁ ਜਗਤੁ ਮੋਹਿ ਦੂਜੈ ਵਿਆਪਿਆ ਗੁਰਮਤੀ ਸਚੁ ਧਿਆਇ ॥ ੨੯ ॥
ਹਰਿ ਕੀ ਕੀਮਤਿ ਨਾ ਪਵੈ ਹਰਿ ਜਸੁ ਲਿਖਣੁ ਨ ਜਾਇ ॥
ਗੁਰ ਕੈ ਸਬਦਿ ਮਨੁ ਤਨੁ ਰਪੈ ਹਰਿ ਸਿਉ ਰਹੈ ਸਮਾਇ ॥ ੩੦ ॥
ਸੋ ਸਹੁ ਮੇਰਾ ਰੰਗੁਲਾ ਰੰਗੇ ਸਹਜਿ ਸੁਭਾਇ ॥

ਕਾਮਣਿ ਰੰਗੁ ਤਾ ਚੜੈ ਜਾ ਪਿਰ ਕੈ ਅੰਕਿ ਸਮਾਇ ॥ ੩੧ ॥
ਚਿਰੀ ਵਿਛੁੰਨੇ ਭੀ ਮਿਲਨਿ ਜੋ ਸਤਿਗੁਰੁ ਸੇਵੰਨਿ ॥
ਅੰਤਰਿ ਨਵਨਿਧਿ ਨਾਮੁ ਹੈ ਖਾਨਿ ਖਰਚਨਿ ਨ ਨਿਖੁਟਈ
ਹਰਿ ਗੁਣ ਸਹਜਿ ਰਵੰਨਿ ॥ ੩੨ ॥
ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ ਸਹੰਨਿ ॥
ਗੁਰਿ ਰਾਖੇ ਸੇ ਉਬਰੇ ਹਰਿ ਸਿਉ ਕੇਲ ਕਰੰਨਿ ॥ ੩੩ ॥
ਸਜਣ ਮਿਲੇ ਨ ਵਿਛੁੜਹਿ ਜਿ ਅਨਦਿਨੁ ਮਿਲੇ ਰਹੰਨਿ ॥
ਇਸ ਜਗ ਮਹਿ ਵਿਰਲੇ ਜਾਣੀਅਹਿ ਨਾਨਕ ਸਚੁ ਲਹੰਨਿ ॥ ੩੪ ॥

ਮਾਰੂ ਵਿਚੋਂ (ਪੰਨਾ ੧੦੫੧-੫੨)

ਆਪੇ ਆਪੁ ਉਪਾਇ ਉਪੰਨਾ ॥ ਸਭ ਮਹਿ ਵਰਤੈ ਏਕੁ ਪਰਛੰਨਾ ॥
ਸਭਨਾ ਸਾਰ ਕਰੇ ਜਗ ਜੀਵਨੁ ਜਿਨਿ ਅਪਣਾ ਆਪੁ ਪਛਾਤਾ ਹੇ ॥ ੧ ॥
ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸਿਰਿ ਸਿਰਿ ਧੰਧੈ ਆਪੇ ਲਾਏ ॥
ਜਿਸੁ ਭਾਵੈ ਤਿਸੁ ਆਪੇ ਮੇਲੇ ਜਿਨਿ ਗੁਰਮੁਖਿ ਏਕੋ ਜਾਤਾ ਹੇ ॥ ੨ ॥
ਆਵਾਗਉਣੁ ਹੈ ਸੰਸਾਰਾ ॥ ਮਾਇਆ ਮੋਹੁ ਬਹੁ ਚਿਤੈ ਬਿਕਾਰਾ ॥
ਥਿਰੁ ਸਾਚਾ ਸਾਲਾਹੀ ਸਦਹੀ ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥ ੩ ॥
ਇਕਿ ਮੂਲਿ ਲਗੇ ਓਨੀ ਸੁਖੁ ਪਾਇਆ ॥
ਡਾਲੀ ਲਾਗੇ ਤਿਨੀ ਜਨਮੁ ਗਵਾਇਆ ॥
ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥ ੪ ॥
ਹਮ ਗੁਣ ਨਾਹੀ ਕਿਆ ਬੋਲਹ ਬੋਲ ॥ ਤੂ ਸਭਨਾ ਵੇਖਹਿ ਤੋਲਹਿ ਤੋਲ ॥
ਜਿਉ ਭਾਵੈ ਤਿਉ ਰਾਖਹਿ ਰਹਣਾ ਗੁਰਮੁਖਿ ਏਕੋ ਜਾਤਾ ਹੇ ॥ ੫ ॥
ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ ॥ ਅਵਗਣ ਛੋਡਿ ਗੁਣ ਮਾਹਿ ਸਮਾਏ ॥
ਗੁਣ ਮਹਿ ਏਕੋ ਨਿਰਮਲੁ ਸਾਚਾ ਗੁਰ ਕੈ ਸਬਦਿ ਪਛਾਤਾ ਹੇ ॥ ੬ ॥
ਜਹ ਦੇਖਾ ਤਹ ਏਕੋ ਸੋਈ ॥ ਦੂਜੀ ਦੁਰਮਤਿ ਸਬਦੇ ਖੋਈ ॥
ਏਕਸੁ ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦ ਰਾਤਾ ਹੇ ॥ ੭ ॥
ਕਾਇਆ ਕਮਲੁ ਹੈ ਕੁਮਲਾਣਾ ॥ ਮਨਮੁਖੁ ਸਬਦੁ ਨ ਬੁਝੈ ਇਆਣਾ ॥
ਗੁਰ ਪਰਸਾਦੀ ਕਾਇਆ ਖੋਜੇ ਪਾਏ ਜਗਜੀਵਨੁ ਦਾਤਾ ਹੇ ॥ ੮ ॥
ਕੋਟ ਗਹੀ ਕੇ ਪਾਪ ਨਿਵਾਰੇ ॥ ਸਦਾ ਹਰਿ ਜੀਉ ਰਾਖੈ ਉਰਧਾਰੇ ॥
ਜੋ ਇਛੇ ਸੋਈ ਫਲੁ ਪਾਏ ਜਿਉ ਰੰਗੁ ਮਜੀਠੈ ਰਾਤਾ ਹੇ ॥ ੯ ॥

ਮਨਮੁਖੁ ਗਿਆਨੁ ਕਥੇ ਨ ਹੋਈ ॥ ਫਿਰਿ ਫਿਰਿ ਆਵੈ ਠਉਰ ਨ ਕੋਈ ॥
ਗੁਰਮੁਖਿ ਗਿਆਨੁ ਸਦਾ ਸਾਲਾਹੇ ਜੁਗਿ ਜੁਗਿ ਏਕੋ ਜਾਤਾ ਹੇ ॥ ੧੦ ॥
ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ ॥ ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ॥
ਗੁਰਮੁਖਿ ਸਬਦੁ ਵਸੈ ਮਨਿ ਸਾਚਾ ਸਦ ਸੇਵੇ ਸੁਖ ਦਾਤਾ ਹੇ ॥ ੧੧ ॥
ਜਹ ਦੇਖਾ ਤੂ ਸਭਨੀ ਥਾਈ ॥ ਪੂਰੈ ਗੁਰਿ ਸਭ ਸੋਝੀ ਪਾਈ ॥
ਨਾਮੋ ਨਾਮੁ ਧਿਆਈਐ ਸਦਾ ਸਦ ਇਹੁ ਮਨੁ ਨਾਮੇ ਰਾਤਾ ਹੇ ॥ ੧੨ ॥
ਨਾਮੇ ਰਾਤਾ ਪਵਿਤੁ ਸਰੀਰਾ ॥ ਬਿਨੁ ਨਾਵੈ ਡੂਬਿ ਮੁਏ ਬਿਨੁ ਨੀਰਾ ॥
ਆਵਹਿ ਜਾਵਹਿ ਨਾਮੁ ਨਹੀ ਬੂਝਹਿ ਇਕਨਾ ਗੁਰਮੁਖਿ ਸਬਦੁ ਪਛਾਤਾ ਹੇ ॥੧੩॥
ਪੂਰੈ ਸਤਿਗੁਰਿ ਬੂਝ ਬੁਝਾਈ ॥ ਵਿਣੁ ਨਾਵੈ ਮੁਕਤਿ ਕਿਨੈ ਨ ਪਾਈ ॥
ਨਾਮੇ ਨਾਮਿ ਮਿਲੈ ਵਡਿਆਈ ਸਹਜਿ ਰਹੈ ਰੰਗਿ ਰਾਤਾ ਹੇ ॥ ੧੪ ॥
ਕਾਇਆ ਨਗਰੁ ਢਹੈ ਢਹਿ ਢੇਰੀ ॥ ਬਿਨੁ ਸਬਦੈ ਚੂਕੈ ਨਹੀ ਫੇਰੀ ॥
ਸਾਚੁ ਸਲਾਹੇ ਸਾਚਿ ਸਮਾਵੈ ਜਿਨਿ ਗੁਰਮੁਖਿ ਏਕੋ ਜਾਤਾ ਹੇ ॥ ੧੫ ॥
ਜਿਸਨੋ ਨਦਰਿ ਕਰੇ ਸੋ ਪਾਏ ॥ ਸਾਚਾ ਸਬਦੁ ਵਸੈ ਮਨਿ ਆਏ ॥
ਨਾਨਕ ਨਾਮਿ ਰਤੇ ਨਿਰੰਕਾਰੀ ਦਰਿ ਸਾਚੈ ਸਾਚੁ ਪਛਾਤਾ ਹੇ ॥ ੧੬ ॥ ੮ ।

### ਭੈਰਉ ਵਿਚੋਂ (ਪੰਨਾ ੧੧੨੮)

ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥
ਬ੍ਰਹਮ ਬਿੰਦੇ ਸੋ ਬ੍ਰਾਹਮਣੁ ਹੋਈ ॥ ੧ ॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ ੧ ॥ ਰਹਾਉ ॥
ਚਾਰੇ ਵਰਨ ਆਖੈ ਸਭੁ ਕੋਈ ॥
ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥ ੨ ॥
ਮਾਟੀ ਏਕ ਸਗਲ ਸੰਸਾਰਾ ॥
ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥ ੩ ॥
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥
ਘਟਿ ਵਧਿ ਕੋ ਕਰੈ ਬੀਚਾਰਾ ॥ ੪ ॥
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥ ੫ ॥ ੧ ॥

---

# ਗੁਰੂ ਰਾਮ ਦਾਸ ਜੀ

## ( ੧੫੩੪-੧੫੮੧ ਈ: )

### ੧. ਜੀਵਨ ਤੇ ਪ੍ਰਤਿਭਾ ਦਾ ਵਿਕਾਸ

ਭਾਈ ਜੇਠਾ ਜੀ (ਮਗਰੋਂ ੧੫੭੪ ਈ: ਤੋਂ ਗੁਰੂ ਰਾਮਦਾਸ) ਦਾ ਜਨਮ ੨੫ ਸਤੰਬਰ, ੧੫੩੪ ਈਸਵੀ (ਕਤਕ ਵਦੀ ੨, ੧੫੯੧ ਬਿਕਰਮੀ) ਨੂੰ ਸੋਢੀ ਹਰਿਦਾਸ ਜੀ ਦੇ ਘਰ ਚੂਨੇ ਮੰਡੀ, ਲਾਹੌਰ (ਜਿਥੇ ਹੁਣ ਗੁਰਦੁਆਰਾ ਲਾਲ ਖੂਹ ਹੈ) ਵਿਚ ਹੋਇਆ। ਆਪ ਦੇ ਮਾਤਾ ਪਿਤਾ ਜੀ ਬੜੇ ਨੇਕ ਵਿਚਾਰਾਂ ਵਾਲੇ ਤੇ ਧਾਰਮਕ ਜੀਵਨ ਵਾਲੇ ਸਨ ਪਰ ਆਰਥਕ ਦਸ਼ਾ ਘਰ ਦੀ ਕਮਜ਼ੋਰ ਸੀ। ਭਾਈ ਜੇਠਾ ਜੀ ਦੀ ਪ੍ਰਤਿਭਾ ਦਾ ਵਿਕਾਸ ਮਾਤਾ ਪਿਤਾ ਦੇ ਧਾਰਮਕ ਜੀਵਨ ਦੇ ਪ੍ਰਭਾਵ ਥੱਲੇ ਹੋਣਾ ਅਰੰਭ ਹੋਇਆ। ਘਰ ਦੀ ਗਰੀਬੀ ਨੇ ਆਪ ਦੀ ਪ੍ਰਤਿਭਾ ਨੂੰ ਪਾਣ ਚੜ੍ਹਾਈ। ਆਪ ਦੀ ਬਾਕਾਇਦਾ ਪਾਠਸ਼ਾਲਾ ਦੀ ਵਿਦਿਆ ਸਿਖਸ਼ਾ ਨਹੀਂ ਹੋਈ ਜਾਪਦੀ, ਕਿਉਂਕਿ ਆਪ ਦੀ ਜੀਵਨੀ ਲੇਖਕਾਂ ਅਨੁਸਾਰ ਆਪ ਬਚਪਨ ਵਿਚ ਹੀ ਮਾਮੂਲੀ ਕ੍ਰਿਤ ਵ੍ਰਿਤ ਕਰਨ ਲਗ ਪਏ ਸਨ। ਪਰ ਤਾਂ ਵੀ ਧਾਰਮਕ ਝੁਕਾ ਹੋਣ ਕਰਕੇ ਆਪ ਨੇ ਭਾਰਤੀ ਧਰਮ ਗ੍ਰੰਥਾਂ, ਪੁਰਾਣਕ ਕਥਾਵਾਂ ਤੇ ਭਾਰਤੀ ਦਰਸ਼ਨ ਬਾਰੇ ਬਹੁਤ ਕੁਝ ਸੁਣਿਆ ਸਮਝਿਆ ਹੋਇਆ ਸੀ, ਜਿਸ ਦਾ ਪਰਮਾਣ, ਆਪ ਨੇ ਅਕਬਰ ਬਾਦਸ਼ਾਹ ਦੇ ਦਰਬਾਰ ਵਿਚ ਦਿਤਾ ਤੇ ਸਿਖ ਵਿਦਵਤਾ ਦਾ ਸਿੱਕਾ ਬਾਦਸ਼ਾਹ ਤੇ ਪੰਡਿਤਾਂ ਦੇ ਮਨਾਂ ਤੇ ਬਿਠਾ ਦਿਤਾ ਸੀ। ਇਹ ਆਪ ਦੀ ਪ੍ਰਤਿਭਾ ਦੇ ਵਿਕਾਸ ਦਾ ਪਹਿਲਾ ਪੜਾ ਸੀ। ਆਪ ਦੀ ਪ੍ਰਤਿਭਾ ਦੇ ਵਿਕਾਸ ਦਾ ਦੂਜਾ ਪੜਾ ਉਦੋਂ ਅਰੰਭ ਹੋਇਆ ਜਦੋਂ ਆਪ ਗੁਰੂ ਅਮਰ ਦਾਸ ਜੀ ਦੇ ਸਬੰਧ ਵਿਚ, ਗੋਇੰਦਵਾਲ ਵਿਖੇ, ਕੋਈ ੧੫੫੩ ਈਸਵੀ ਵਿਚ ਆਏ। ੧੫੫੩ ਤੋਂ ੧੫੭੪ ਤੀਕ ਦੇ ਸਮੇਂ ਵਿਚ ਗੁਰ-ਭਗਤੀ, ਸੇਵਾ-ਭਗਤੀ ਤੇ ਨਾਮ-ਭਗਤੀ ਨੇ ਆਪ ਦੀ ਪ੍ਰਤਿਭਾ ਨੂੰ ਮਾਂਜਿਆ ਲਿਸ਼ਕਾਇਆ। ਆਪ ਨੇ ਗੁਰ-ਦਰਬਾਰ ਵਿਚ ਧਾਰਮਕ ਵਿਚਾਰ ਤੇ ਗੋਸਟੀਆਂ ਸੁਣੀਆਂ ਅਤੇ ਇਸ ਤਰ੍ਹਾਂ ਹਰ ਭੇਖ, ਧਰਮ, ਕਰਮ ਤੇ ਦਰਸ਼ਨ-ਸ਼ਾਸਤ੍ਰ ਦੀ ਅਸਲੀਅਤ ਨਾਲ ਜਾਣ ਪਛਾਣ ਪਰਾਪਤ ਕੀਤੀ। ਆਪ ਨੇ ਪ੍ਰਿਥਮ ਗੁਰੂਆਂ ਤੇ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਡੂੰਘਾ ਅਧਿਐਨ ਕੀਤਾ। ਇਸ ਅਧਿਐਨ ਨੇ ਆਪ ਦੀ ਪ੍ਰਤਿਭਾ ਦੇ ਕਵਾੜ ਖੋਲ੍ਹੇ। ਆਪ ਨੇ ਬਾਣੀ ਨਕਲ ਕਰਨੀ ਸ਼ੁਰੂ ਕੀਤੀ ਤੇ ਇਸ ਤੋਂ ਆਪ ਨੂੰ ਬਾਣੀ ਦੀ ਡੂੰਘੀ ਸੂਝ ਤੇ ਕਾਵਿ-ਰਚਨਾ ਦੀ ਸੂਝ ਪਰਾਪਤ ਹੋਈ। ਆਪ ਨੇ ਆਪਣੇ ਆਪ ਨੂੰ

ਭਲ ਕੇ ਉਠਿ ਹਰਿਨਾਮੁ ਧਿਆਵੈ', 'ਇਸਨਾਨ ਕਰੇ ਅੰਮ੍ਰਿਤਸਰ ਨਾਵੈ', 'ਹਰਿ ਹਰਿ ਜਪੁ ਜਾਪੈ,' 'ਚੜੈ ਦਿਵਸੁ ਗੁਰਬਾਣੀ ਗਾਵੈ'—ਦੇ ਜ਼ਬਤ ਵਿਚ ਢਾਲਿਆ। ਨਿਮਰਤਾ ਨਾਲ ਸਾਰੇ ਮਾਣ ਤ੍ਰਾਣ ਛਡ ਕੇ ਗੁਰ ਸੇਵਾ ਕੀਤੀ। ਆਪ ਦੀ ਪਤਨੀ ਬੀਬੀ ਭਾਨੀ ਜੀ ਜੋ ਗੁਰੂ ਅਮਰਦਾਸ ਜੀ ਦੀ ਪੁਤਰੀ ਸੀ, ਦੇ ਜੀਵਨ ਦਾ ਵੀ ਆਪ ਤੇ ਬੜਾ ਪ੍ਰਭਾਵ ਪਇਆ। ਬੀਬੀ ਭਾਨੀ ਗੁਰ ਪੁਤਰੀ ਹੋਣ ਕਰਕੇ ਸਰਬ ਗੁਣ ਸਪੰਨ ਸੀ। ਆਪ ਨੇ ਅੰਮ੍ਰਿਤਸਰ ਦੀ ਉਸਾਰੀ ਆਪਣੇ ਜ਼ਿੰਮੇ ਲੈ ਲਈ। ਇਸ ਜ਼ਿਮੇਵਾਰੀ ਨਾਲ ਵੀ ਆਪ ਦੀ ਪ੍ਰਤਿਭਾ ਨੇ ਵਿਕਾਸ਼ ਕੀਤਾ। ਆਪ ਦੀ ਪ੍ਰਤਿਭਾ ਦੇ ਵਿਕਾਸ਼ ਦਾ ਤੀਜਾ ਪੜਾ ੧੫੭੪ ਈਸਵੀ ਵਿਚ ਗੱਦੀ ਪਰਾਪਤੀ ਨਾਲ ਸ਼ੁਰੂ ਹੋਇਆ। ਸਤ ਸਾਲ ਭਾਵ ੧੫੮੧ ਈਸਵੀ ਤੀਕ ਆਪ ਗੁਰ-ਗੱਦੀ ਤੇ ਬਿਰਾਜਮਾਨ ਰਹੇ। ਇਹ ਬੜਾ ਦਿਲਚਸਪ ਰਹਿਸ ਹੈ ਕਿ ਇਹ ਸਤ ਸਾਲ ਦੀ ਆਊਧੀ ਗੁਰੂ ਅਮਰਦਾਸ ਜੀ ਨੇ ਆਪਣੀ ਉਮਰ ਵਿਚੋਂ ਘਟਾ ਕੇ ਆਪ ਨੂੰ ਬਖਸ਼ੀ ਸੀ। ਚਾਲ੍ਹੀ ਸਾਲ ਦੀ ਭਰ ਜੁਆਨੀ ਵਿਚ ਆਪ ਨੇ ਸਿਖ ਲਹਿਰ ਦੀ ਵਾਗ ਡੋਰ ਸੰਭਾਲੀ, ਮਹਾਨ ਤੀਰਥ ਅੰਮ੍ਰਿਤਸਰ ਉਸਾਰਿਆ, ਬਾਣੀ ਦਾ ਭੰਡਾਰ ਦਿਤਾਂ ਅਤੇ ਮਸੰਦ ਤੇ ਦਸਵੰਧ ਸੰਪਰਦਾਵਾਂ ਤੋਰੀਆਂ।

ਆਪ ਦੀ ਪ੍ਰਤਿਭਾ ਦੇ ਵਿਕਾਸ਼ ਦੇ ਕਈ ਕਾਰਨ ਤੇ ਸਾਧਨ ਉਪਰ ਗਿਣੇ ਗਏ ਹਨ, ਪਰ ਅਸਲ ਸਾਧਨਾਂ ਦਾ ਸਾਧਨ ਨਾਮ ਭਗਤੀ ਹੀ ਸੀ। ਆਪ ਦੀਆਂ ਕਈ ਦੇਣਾਂ ਹਨ ਪਰ ਅਸਲ ਦੇਣ 'ਬਾਣੀ' ਹੀ ਹੈ, ਜਿਸ ਦਾ ਮੂਰਤੀਮਾਨ ਚਿੰਨ੍ਹ 'ਹਰੀਮੰਦਰ' ਹੈ।

## ੨. ਬਾਣੀ ਤੇ ਰਾਗ

ਗੁਰੂ ਰਾਮਦਾਸ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦਾ ਇਕ ਬੜਾ ਵਡਾ ਹਿੱਸਾ ਹੈ ਤੇ ਮਹਾਨ ਵੀ। ਅਕਾਰ ਕਰਕੇ ਵੱਡਾ ਹਿੱਸਾ ਹੈ, ਬਾਣੀ ਪਧਰ, ਰੂਪ, ਰਸ ਤੇ ਵੰਨਗੀ ਕਰਕੇ ਮਹਾਨ ਵੀ। ਆਪ ਦੀ ਰਚਨਾ ਦਾ ਇਕ ਜ਼ਾਤੀ ਰੰਗ ਹੈ ਜੋ ਬਾਕੀ ਗੁਰੂ ਵਿਅੱਕਤੀਆਂ ਦੇ ਰੰਗ ਤੋਂ ਭਿੰਨ ਹੈ—ਵੈਰਾਗ ਤੇ 'ਅੰਮ੍ਰਿਤ ਭਿੰਨੇ ਲੋਇਣਾ', 'ਨੀਰ ਵਹੈ ਵਹਿ ਚਲੈ ਜੀਉ', ਉਸ ਰੰਗ ਦਾ ਪਰਮੁਖ ਰੂਪ ਹੈ। ਪ੍ਰਭੂ ਵਿਛੋੜੇ ਵਿਚ ਵੈਰਾਗ ਦੀ ਤੀਬਰਤਾ ਆਪ ਦੀ ਬਾਣੀ ਰਚਨਾ ਦਾ ਪਰਮੁਖ ਵਿਸ਼ਾ ਹੈ। ਆਪ ਦੀ ਛੰਦ ਬੰਦੀ, ਸ਼ਬਦਾਵਲੀ ਤੇ ਬਿੰਬਾਵਲੀ ਦੇ ਤਜਰਬੇ ਮੌਲਿਕ ਤੇ ਦਿਲਚਸਪ ਹਨ। ਆਪ ਨੇ ਗੁਰੂ ਗ੍ਰੰਥ ਸਾਹਿਬ ਦੀ ਯੋਜਨਾ ਵਿਚ ਵਿਸ਼ਾਲਤਾ ਇਸ ਪੱਖ ਤੋਂ ਵੀ ਲਿਆਂਦੀ ਕਿ ਉਸ ਦੀ ਰਾਗ-ਨੀਂਹ ਨੂੰ ਵਿਸਤੀਰਣ ਕੀਤਾ। ਇਹ ਪਤਾ ਨਹੀਂ ਕਿ ਆਪ ਨੇ ਰਾਗ ਵਿਦਿਆ ਵਿਚ ਨਿਪੁੰਨਤਾ ਕਿਵੇਂ ਤੇ ਕਿਥੇ ਸਾਧਨਾ ਕਰ ਕੇ ਪਰਾਪਤ ਕੀਤੀ, ਪਰ ਆਪ ਨੇ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੀ ਗਿਣਤੀ ੧੯ ਤੋਂ ਇਕ ਦਮ ੩੦ ਤੇ ਲੈ ਆਂਦੀ। ਗੁਰੂ ਨਾਨਕ ਸਾਹਿਬ ਨੇ ੧੯ ਰਾਗਾਂ ਵਿਚ ਬਾਣੀ ਰਚਨਾ ਕੀਤੀ ਸੀ। ਉਹ ਰਾਗ ਸਨ—ਸਿਰੀ, ਮਾਝ, ਗਉੜੀ, ਆਸਾ,

ਗੂਜਰੀ, ਵਡਹੰਸੁ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤੁ, ਸਾਰੰਗ, ਮਲਾਰ ਤੇ ਪ੍ਰਭਾਤੀ। ਗੁਰੂ ਅੰਗਦ ਸਾਹਿਬ ਨੇ ਕੇਵਲ ਸਲੋਕ ਹੀ ਲਿਖੇ, ਕਿਸੇ ਰਾਗ ਵਿਚ ਹੋਰ ਰਚਨਾਂ ਨਹੀਂ ਕੀਤੀ। ਗੁਰੂ ਅਮਰਦਾਸ ਜੀ ਉਪਰਲੇ ੧੯ ਰਾਗਾਂ ਵਿਚੋਂ ਹੀ ੧੭ ਰਾਗਾਂ ਵਿਚ ਰਚਨਾ ਕਰਦੇ ਰਹੇ। ਗੁਰੂ ਰਾਮਦਾਸ ਜੀ ਨੇ ੩੦ ਰਾਗਾਂ ਵਿਚ ਬਾਣੀ ਦੀ ਰਚਨਾ ਕੀਤੀ। ਉਪਰਲੇ ੧੯ ਰਾਗ ਤੇ ੧੧ ਰਾਗ ਹੋਰ। ਆਪ ਦੇ ਸ਼ਾਮਲ ਕੀਤੇ ੧੧ਰਾਗ ਇਹ ਹਨ—ਦੇਵ-ਗੰਧਾਰੀ, ਬਿਹਾਗੜਾ, ਜੈਤਸਰੀ, ਟੋਡੀ, ਬੈਰਾੜੀ, ਗੋਂਡ, ਨਟ-ਨਾਰਾਇਣ, ਮਾਲੀ ਗਉੜਾ, ਕੇਦਾਰਾ, ਕਾਨੜਾ, ਤੇ ਕਲਿਆਣ।

੩੦ ਰਾਗਾਂ ਵਿਚ ਕਵਿਤਾ ਤੇ ਰਾਗਾਂ ਦੇ ਸੰਬੰਧ ਅਨੁਸਾਰ ਨਿਪੁੰਨਤਾ ਨਾਲ ਰਚਨਾ ਕਰ ਸਕਣਾ ਸੰਸਾਰ ਦੇ ਸਾਹਿਤਕ ਇਤਿਹਾਸ ਵਿਚ ਇਕ ਇਤਿਹਾਸਕ ਪ੍ਰਾਪਤੀ ਹੈ। ਜਿਸ ਕੋਮਲਤਾ, ਸੂਖਸ਼ਮਤਾ ਤੇ ਸੂਝ ਨਾਲ ਆਪ ਕਵਿਤਾ ਤੇ ਰਾਗ ਦੇ ਸੰਬੰਧ ਨੂੰ ਸਮਝ ਕੇ ਰਚਨਾ ਕਰ ਸਕੇ ਹਨ, ਉਸ ਦਾ ਵਿਸ਼ੇਸ਼ ਪਰਮਾਣ ਆਪ ਦੇ ਆਸਾ ਤੇ ਸੂਹੀ ਰਾਗਾਂ ਦੀ ਰਚਨਾ ਤੋਂ ਪਤਾ ਲਗਦਾ ਹੈ। ਆਸਾ ਦੇ ਛੰਤਾਂ ਵਿਚ ਵੈਰਾਗ ਨੂੰ ਚਿਤ੍ਰਿਆ ਹੈ ਤੇ ਸੂਹੀ ਵਿਚ ਮਿਲਾਪ ਦੇ ਉਤਸ਼ਾਹ ਨੂੰ।

## ੩. ਬਾਣੀ ਦਾ ਬਿਉਰਾ

ਇਹ ਸਾਰੀ ਰਚਨਾ ੭ ਸਾਲ ਵਿਚ ਹੋਈ, ੧੫੭੪ ਤੋਂ ੧੫੮੧ ਤੀਕ। ਆਪ ਦੀ ਰਚਨਾ ਦਾ ਸਰਵੇਖਣ ਦੇਣ ਤੋਂ ਪਹਿਲਾਂ, ਉਸ ਦਾ ਰਾਗਾਂ ਅਨੁਸਾਰ ਬਿਉਰਾ ਇਥੇ ਉਪਸਥਿਤ ਕਰਦੇ ਹਾਂ :—

| ਰਾਗ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਛੰਤ | ਸਲੋਕ | ਵਾਰਾਂ (ਪਉੜੀਆਂ) |
|---|---|---|---|---|---|---|
| ਸਿਰੀ | ੬ | — | ਪਹਰੇ—੧<br>ਵਣਜਾਰਾ—੧ | ੧ | — | ੧(੨੧) |
| ਮਾਝ | ੭ | ੧ | — | — | ੨ | — |
| ਗਉੜੀ | ੩੨ | — | ਕਰਹਲ—੨ | — | ੫੩ | ੧(੨੮) |
| ਆਸਾ | ੧੬ | — | — | ੧੪ | — | — |
| ਗੂਜਰੀ | ੭ | ੧ | — | — | — | — |
| ਦੇਵ ਗੰਧਾਰੀ | ੬ | — | — | — | — | — |
| ਬਿਹਾਗੜਾ | ੬ | — | — | — | ੨ | ੧(੨੧) |

| | | | | | | |
|---|---|---|---|---|---|---|
| ਵਡਹੰਸ | ੩ | — | ਘੋੜੀਆਂ—੨ | ੪ | — | ੧(੨੧) |
| ਸੋਰਠਿ | ੯ | — | — | — | ੭ | ੧(੨੯) |
| ਜੈਤਸਿਰੀ | ੧੧ | — | — | — | — | — |
| ਧਨਾਸਰੀ | ੧੩ | — | — | ੧ | — | — |
| ਟੋਡੀ | ੧ | — | — | — | — | — |
| ਬੈਰਾੜੀ | ੬ | — | — | — | — | — |
| ਤਿਲੰਗ | ੨ | — | — | — | — | — |
| ਸੂਹੀ | ੧੫ | ੨ | — | ੬ | — | — |
| ਬਿਲਾਵਲ | ੭ | ੬ | — | ੨ | ੨ | ੧(੧੩) |
| ਰਾਮਕਲੀ | ੬ | — | — | — | — | — |
| ਨਟ-ਨਾਰਾਇਣ | ੯ | ੬ | — | — | — | — |
| ਮਾਲੀ ਗਉੜਾ | ੬ | — | — | — | — | — |
| ਮਾਰੂ | ੮ | — | — | — | ੬ | — |
| ਤੁਖਾਰੀ | — | — | — | ੪ | — | — |
| ਕੇਦਾਰਾ | ੨ | — | = | — | — | — |
| ਗੋਂਡ | ੬ | — | — | — | — | — |
| ਭੈਰਉ | ੭ | — | — | — | — | |
| ਬਸੰਤ | ੭ | ੧ | — | — | — | — |
| ਸਾਰੰਗ | ੧੩ | ੨ | — | — | ੬ | ੧(੩੫) |
| ਮਲਾਰ | ੯ | — | — | — | — | — |
| ਕਾਨੜਾ | ੧੨ | ੬ | — | — | ੩੦ | ੧(੧੫) |
| ਕਲਿਆਨ | ੭ | ੬ | — | — | — | — |
| ਪ੍ਰਭਾਤੀ | ੭ | — | — | — | — | — |
| | | | | | (੩੦ ਸਲੋਕ ਵਾਰਾਂ ਤੇ ਵਧੀਕ) | |
| ਕੁਲ | ੨੪੬ | ੩੧ | ੬ | ੩੨ | ੧੩੮ | ੮ (੧੮੩) |

[ਨੋਟ:—ਸਾਰੇ ਗੁਰੂ ਗ੍ਰੰਥ ਸਾਹਿਬ **ਵਿਚ ੩੧ ਰਾਗ** ਹਨ। ੩੧ਵਾਂ ਰਾਗ 'ਜੈਜਾਵੰਤੀ' ਹੈ ਜਿਸ ਵਿਚ ਕੇਵਲ ਗੁਰੂ ਤੇਗ ਬਹਾਦਰ ਸਾਹਿਬ ਦੇ ੪ ਪਦੇ ਹਨ।]

ਆਪ ਨੇ ੩੦ ਰਾਗਾਂ ਵਿਚ ਰਚਨਾ ਕੀਤੀ ਹੈ। ਲਗ ਭਗ ਗੁਰੂ ਗ੍ਰੰਥ ਸਾਹਿਬ ਦੇ ਹਰ ਕਾਵਿ-ਰੂਪ ਵਿਚ ਰਚਨਾ ਕੀਤੀ ਹੈ। ਆਪ ਨੇ ੨੪੬ ਪਦੇ ਰਚੇ ਜਿਨ੍ਹਾਂ ਵਿਚ ਦੁਪਦੇ, ਚੌਪਦੇ ਤੇ ਪੰਜ ਪਦੇ ਵਿਸ਼ੇਸ਼ ਹਨ। ਆਪ ਨੇ ੩੧ ਅਸ਼ਟਪਦੀਆਂ ਲਿਖੀਆਂ ; ਲੋਕ-ਕਾਵਿ ਰੂਪਾਂ ਵਿਚ ਆਪ ਨੇ ਪਹਰੇ, ਵਣਜਾਰਾ, ਕਰਹਲੇ ਤੇ ਘੋੜੀਆਂ ਦੇ ਕਾਵਿ ਰੂਪ ਅਪਣਾਏ ਹਨ। ਛੰਤ ਵੀ ਇਕ ਲੋਕ-ਕਾਵਿ ਰੂਪ ਹੈ, ਆਪ ਨੇ ੩੨ ਛੰਤ ਰਚੇ ਹਨ। ਸਲੋਕ ਪੁਰਾਤਨ ਕਾਵਿ-ਰੂਪ ਹੈ, ਪਰ ਸਲੋਕ ਦੇ ਕਈ ਰੂਪਾਂ ਵਿਚ ਗੁਰੂ ਰਾਮਦਾਸ ਜੀ ਨੇ ੧੩੮ ਸਲੋਕ ਲਿਖੇ ਹਨ, ਪਰ ਪਰਮੁਖ ਤੌਰ ਤੇ ਆਪ ਵਾਰਾਂ ਦੇ ਕਵੀ ਹਨ, ਵਾਦੀ। ਗੁਰੂ ਗ੍ਰੰਥ ਸਾਹਿਬ ਵਿਚ ਹੋਰ ਸਾਰੇ ਅਰਸ਼ੀ ਕਵੀਆਂ ਨੇ ਮਿਲ ਕੇ ੧੪ ਵਾਰਾਂ ਲਿਖੀਆਂ ਹਨ ਤੇ ਇਨ੍ਹਾਂ ਵਿਚ ਸਤੇ ਬਲਵੰਡ ਦੀ ਵਾਰ ਵੀ ਸ਼ਾਮਲ ਹੈ। ਗੁਰੂ ਰਾਮਦਾਸ ਜੀ ਨੇ ਇਕੱਲਿਆਂ ੮ ਵਾਰਾਂ ਲਿਖੀਆਂ ਹਨ। ਇਨ੍ਹਾਂ ੮ ਵਾਰਾਂ ਵਿਚ ੧੮੩ ਪਉੜੀਆਂ ਹਨ।

## ੪. ਬਾਣੀ ਦਾ ਸਰਵੇਖਣ

ਹੋਰ ਗੁਰੂ ਸਾਹਿਬਾਨ ਦੀ ਤਰ੍ਹਾਂ ਹੀ ਆਪ ਦੇ ਪਦਿਆਂ ਦਾ ਮੁਖ ਵਿਸ਼ਾ ਪ੍ਰਭੂ ਲਈ ਵੈਰਾਗ ਤੇ ਤੜਪ ਹੈ ਤੇ ਇਹ ਸਰੋਦੀ ਰਚਨਾ ਹਨ; ਅਸ਼ਟਪਦੀਆਂ ਆਮ ਧਾਰਮਕ ਸਿਧਾਂਤਾਂ, ਵਿਸ਼ਵਾਸਾਂ ਦਾ ਸੰਗ੍ਰਹਿ ਹਨ ਤੇ ਉਪਦੇਸ਼ਾਤਮਕ ਹਨ; ਲੋਕ-ਕਾਵਿ ਵਧੇਰੇ ਮਿਲਾਪ ਲਈ ਤੜਪ ਦੇ ਵਿਸ਼ੇ ਤੇ ਅਧਾਰਤ ਹਨ ਤੇ ਰੋਮਾਂਚਿਕ ਬ੍ਰਿਤੀ ਵਿਚ ਲਿਖੇ ਗਏ ਹਨ। ਛੰਤ ਆਮ ਕਰਕੇ ਮਿਲਾਪ ਦੇ ਉਤਸ਼ਾਹ ਤੇ ਉਮਾਹ ਨੂੰ ਪ੍ਰਗਟ ਕਰਦੇ ਹਨ ਤੇ ਰਚਨਾ ਦੇ ਤੌਰ ਤੇ ਉਪਭਾਵਕ ਤੇ ਰੋਮਾਂਚਿਕ ਹਨ; ਸਲੋਕ ਤੇ ਵਾਰਾਂ ਪ੍ਰਭੂ ਤੇ ਗੁਰੂ ਉਸਤਤੀ ਦੀਆਂ ਰਚਨਾਵਾਂ ਹਨ ਤੇ ਨਿਸ਼ਚਿਤ ਛੰਦ ਬੰਦੀ ਦੇ ਰੂਪਾਂ ਦੇ ਤਜਰਬੇ ਹੁੰਦਿਆਂ ਪ੍ਰਬੰਧ-ਕਾਵਿ ਦੇ ਪਰਮਾਣ ਹਨ।

ਸਾਰੇ ਸਿਧਾਂਤਕ ਵਿਚਾਰ ਆਪ ਦੀ ਰਚਨਾ ਦੇ ਤਾਣੇ ਪੇਟੇ ਵਿਚ ਸਮਾਏ ਹੋਏ ਹਨ, ਜਿਵੇਂ ਕਿ ਬ੍ਰਹਮ, ਆਤਮਾ, ਪ੍ਰਕ੍ਰਿਤੀ, ਬੰਧਨ ਤੇ ਮੁਕਤੀ। ਇਹ ਦਰਸ਼ਨ ਦੇ ਮਸਲੇ ਹਨ। ਧਾਰਮਕ ਸਿਧਾਂਤ ਜਿਵੇਂ ਗੁਰੂ, ਨਾਮ, ਮਨ ਬਾਰੇ ਆਪ ਦੀ ਹਰ ਰਚਨਾ ਦੇ ਵਿਚ ਖਿਲਰੇ ਹੋਏ ਹਨ, ਤਿਵੇਂ ਹੀ ਰੋਜ਼ਾਨਾ ਸਦਾਚਾਰ, ਸਭਿਆਚਾਰ ਤੇ ਪਰਸਪਰ ਮਨੁੱਖੀ ਵਿਹਾਰ ਬਾਰੇ ਹਰ ਰਚਨਾ ਵਿਚ ਕੋਈ ਨਾ ਕੋਈ ਸੰਕੇਤ ਹੈ। ਇਸੇ ਤਰ੍ਹਾਂ ਆਤਮਕ ਉਨਤੀ ਵਿਚ ਸਹਾਇਕ ਹੋਣ ਵਾਲੇ ਸਾਧਨਾਂ ਦਾ ਵਿਸਥਾਰ ਤੇ ਆਤਮਕ ਉਨਤੀ ਵਿਚ ਵਿਘਨਕਾਰੀ ਸਿਧ ਹੋਣ ਵਾਲੇ ਕਰਤਵਾਂ ਦੀ ਪਹਿਚਾਨ ਕਰਵਾਈ ਹੈ। ਗੁਰੂ-ਧਿਆਨ, ਨਾਮ-ਸਿਮਰਨ, ਸਾਧ-ਸੰਗਿ, ਸੰਤ-ਸੇਵਾ, ਕੀਰਤਨ, ਸਰੀਰਕ ਸੇਵਾ, ਪਾਠ-ਵਿਚਾਰ, ਪੁੰਨ-ਦਾਨ, ਸਤਿ ਸੰਗਤ, ਅੰਮ੍ਰਿਤ ਵੇਲੇ ਦਾ ਜਾਗਣਾ, ਸੌਚ-ਇਸ਼ਨਾਨ, ਸਦਾਚਾਰਕ ਕਰਮ ਤੇ ਵਤੀਰਾ, ਸਭ ਆਤਮਕ ਉਨਤੀ ਲਈ ਸਹਾਇਕ ਹਨ।

ਆਮ ਕਰਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਪੰਜੋਗੜਾ, ਬਹੁ-ਰੂਪੀ ਮਾਇਆ ਦਾ ਲੋਭ, ਪਖੰਡ, ਭੇਖ, ਭਰਮ, ਅਗਿਆਨਤਾ, ਗੁਰ ਨਿੰਦਾ, ਸਾਧ ਵਿਰੋਧ, ਸੰਤ ਨਿੰਦਾ, ਰਿਧੀਆਂ ਦੀ ਉਪਾਸ਼ਨਾ, ਤੇ ਆਪ ਹੁਦਰਾ-ਪਨ ਆਤਮਕ ਅਵੁਨਤੀ ਵਲ ਲੈ ਜਾਂਦੇ ਹਨ।

ਇਹ ਸਾਰੇ ਗੁਰੂ ਸਾਹਿਬਾਨ ਦੇ ਸਰਬ-ਸਾਂਝੇ ਵਿਸ਼ੇ ਹਨ। ਹਰ ਰਚਨਾ ਵਿਚ ਇਨ੍ਹਾਂ ਵਿਸ਼ਿਆਂ, ਸਿਧਾਂਤਾਂ ਤੇ ਵਿਚਾਰਾਂ ਦੇ ਸੰਕੇਤ ਸ਼ਾਮਲ ਹੁੰਦੇ ਹਨ। ਨਾ ਕੇਵਲ ਗੁਰੂ ਸਾਹਿਬਾਨ ਵਿਚ, ਸਗੋਂ ਸਾਰੇ ਸੰਸਾਰ ਦੀ ਅਧਿਆਤਮਕ, ਧਾਰਮਕ ਤੇ ਰਹਿਸਵਾਦੀ ਕਵਿਤਾ ਵਿਚ ਇਹੋ ਵਿਸ਼ੇ ਹਨ।

ਗੁਰੂ ਰਾਮਦਾਸ ਜੀ ਦੇ ਵਿਅਕਤੀਗਤ ਰੰਗ ਨੂੰ ਵੇਖਣ ਲਈ ਅਸੀਂ ਇਹ ਨਿਰਣਾ ਕਰਨ ਦਾ ਜਤਨ ਕਰਦੇ ਹਾਂ ਕਿ ਉਨ੍ਹਾਂ ਵਿਸ਼ੇਸ਼ ਜ਼ੋਰ ਇਨ੍ਹਾਂ ਸਾਂਝੇ ਵਿਸ਼ਿਆਂ ਵਿਚੋਂ ਕਿਸ ਕਿਸ ਵਿਸ਼ੇ ਤੇ ਦਿਤਾ ਹੈ। ਇਹ ਗੱਲ ਉਨ੍ਹਾਂ ਦੀ ਹਰ ਰਾਗ ਦੀ ਬਾਣੀ ਦਾ ਵਿਸ਼ਾ ਨਿਸਚਿਤ ਕਰਕੇ ਹੀ ਦਰਸਾਈ ਜਾ ਸਕੇਗੀ। ਦੂਜੇ, ਕੁਝ ਐਸੇ ਵਿਚਾਰ ਲਭਦੇ ਹਾਂ ਜੋ ਵਿਸ਼ੇਸ਼ ਤੌਰ ਤੇ ਗੁਰੂ ਰਾਮਦਾਸ ਜੀ ਨੇ ਹੀ ਦਿਤੇ ਹੋਣ ਤੇ ਜਿਨ੍ਹਾਂ ਵਿਚੋਂ ਉਨ੍ਹਾਂ ਦੀ ਮੌਲਕਤਾ ਦੀ ਆਭਾ ਲਭਦੀ ਹੋਵੇ।

ਪਹਿਲਾਂ ਰਾਗ ਕ੍ਰਮ ਅਨੁਸਾਰ ਉਨ੍ਹਾਂ ਦੀ ਬਾਣੀ ਦਾ ਵਿਚਾਰਾਤਮਕ ਵਿਸ਼ਲੇਸ਼ਣ ਕਰਦੇ ਹਾਂ। ਵਿਸ਼ੇ ਸਾਰੇ ਤਾਣੇ ਪੇਟੇ ਵਾਂਗ ਮਿਲੇ ਹੋਏ ਹਨ, ਅਸਾਂ ਵਿਸ਼ੇਸ਼ ਤੌਰ ਤੇ ਉਕਰੇ ਹੋਏ ਵਿਚਾਰ ਨੂੰ ਹਰ ਥਾਂ ਤੇ ਗ੍ਰਹਿਣ ਕਰਨ ਦਾ ਜਤਨ ਕੀਤਾ ਹੈ।

## (੧) ਸਿਰੀ ਰਾਗ

ਸਿਰੀ ਰਾਗ ਦੇ ਪਦਿਆਂ ਵਿਚ 'ਨਾਮ ਕਰੇ ਪਰਗਾਸੁ' ਤੇ 'ਰਤਨੁ ਦੇਵੈ ਪਰਗਾਸਿ'— ਨਾਮ ਪਰਗਾਸ ਲਈ ਗੁਰ ਸ਼ਰਣ ਦੀ ਯਾਚਨਾ ਕੀਤੀ ਹੈ ਤਾਂ ਜੋ ਉਨ੍ਹਾਂ ਦੇ ਹਿਰਦੇ ਦਾ 'ਬਿਰਹੁ ਅਤਿ ਅਗਲਾ' ਸ਼ਾਂਤ ਹੋਵੇ। 'ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ'। ਪਹਰੇ ਵਿਚ ਜੀਵਨ ਨੂੰ 'ਸਭ ਚਲੀ ਰੈਣਿ ਵਿਹਾਣੀ' ਦਸ ਕੇ ਪਰੇਰਨਾ ਦਿਤੀ ਹੈ 'ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗ ਜੁਗ ਹੋਵਹੁ।' ਛੰਤ ਵਿਚ ਆਪ ਨੇ ਪ੍ਰਭੂ ਵਰ ਨੂੰ 'ਅਕਾਲ ਮੂਰਤਿ ਵਰੁ ਪਾਇਆ ਅਬਨਾਸੀ ਨਾ ਕਦੇ ਮਰੈ ਨ ਜਾਇਆ' ਜਾਣ ਕੇ ਉਸ ਨਾਲ 'ਸਾਹੁਰੜੈ ਕੰਮ ਸਿਖੈ' ਕੇ ਵੀਆਹੁ ਕਰਾਇਆ ਹੈ। ਇਸ ਵਿਆਹੁ ਵਿਚ ਵੀ ਗੁਰੂ ਨੇ ਬੜੀ ਸਹਾਇਤਾ ਕੀਤੀ ਹੈ, ਕਿਉਂਕਿ ਉਸ ਨੇ 'ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ' ਹੈ। ਵਣਜਾਰੇ ਦੀ ਕਵਿਤਾ ਵਿਚ ਆਪ ਨੇ ਉਸ ਵਣਜ ਦੀ ਮਹਾਨਤਾ ਦਸੀ ਹੈ 'ਜਿਨ ਵਖਰੁ ਲਦਿਅੜਾ ਹਰਿ ਰਾਸਿ' ਕਿਉਂਕਿ ਐਸੇ ਵਣਜਾਰੇ 'ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ'। ਸਿਰੀ ਰਾਗ ਦੀ ਵਾਰ ਵਿਚ ਮੁਖ ਮਜ਼ਮੂਨ 'ਹਰਿ ਕੀ ਵਡਿਆਈ ਵਡੀ ਹੈ' ਹੈ।

ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ ॥
ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥
ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀ ਕਾ ॥
ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ ॥
ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨ ਦੇਵਕਾ ॥ ੬ ॥

## ਮਾਝ

ਮਾਝ ਰਾਗ ਦੇ ਪਦਿਆਂ ਵਿਚ ਮਜ਼ਮੂਨ ਹੈ 'ਕੋਈ ਆਨਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ' ਤੇ 'ਹਉ ਰਹਿ ਨ ਸਕਾਂ ਬਿਨੁ ਦੇਖੇ ਪ੍ਰੀਤਮ ਮੈ ਨੀਰੁ ਵਹੇ ਵਹਿ ਚਲੈ ਜੀਉ' ਹੈ। ਇਹ ਮਿਲਾਪ ਗੁਰੂ ਕਰਾਂਦਾ ਹੈ'ਉਪਦੇਸੁ ਕਰੇ ਗੁਰ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ'। ਅਸ਼ਟਪਦੀ ਵਿਚ ਪ੍ਰਭੂ ਨੂੰ 'ਆਦਿ ਪੁਰਖੁ ਅਪਰੰਪਰੁ' ਕਿਹਾ ਹੈ ਤੇ ਉਸ ਨੂੰ ਪ੍ਰੀਤਮ ਦਸਿਆ ਹੈ 'ਤੁਧੁ ਸਾਲਾਹੀ ਪ੍ਰੀਤਮ ਮੇਰੇ'। ਇਹ ਅਸ਼ਟਪਦੀ ਮਾਰੂ ਸੋਹਲਿਆਂ ਦੇ ਸੁਰ ਤੇ ਲੈਅ ਵਿਚ ਚਲਦੀ ਹੈ।

## ਗਉੜੀ

ਗਉੜੀ ਰਾਗ ਦੇ ਪਦਿਆਂ ਵਿਚ ਆਪਣੇ ਆਪ ਦਾ ਅਨੁਮਾਨ ਇਹ ਲਾਇਆ ਹੈ ਕਿ 'ਕਿਛੁ ਰੂਪੁ ਨਹੀਂ ਕਿਛ ਜਾਤਿ ਨਾਹੀ ਕਿਛੁ ਢੰਗੁ ਨ ਮੇਰਾ'। ਪਰ ਮੈਂ ਜੋ ਵੀ ਹਾਂ ਹੇ ਪ੍ਰਭੂ 'ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ' ਤੇ ਤੂੰ ਹੈ 'ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ'। ਮੈਂ ਤੇਰੀ ਅਰਾਧਨਾ ਕੀਤੀ ਹੈ, ਗੁਰੂ ਰਾਹੀਂ 'ਗੁਰ ਸਿਖ ਪ੍ਰੀਤਿ ਗੁਰ ਮਿਲਿ ਆਘਾਇ'—ਇਸ ਲਈ ਮਿਲਾਪ ਹੋਇਆ ਹੈ।

ਸਾਵਣਿ ਵਰਸੁ ਅਮ੍ਰਿਤਿ ਜਗ ਛਾਇਆ ਜੀਉ ॥
ਮਨੁ ਮੋਰੁ ਕੁਹੁ ਕਿਰਅੜਾ ਸਬਦੁ ਮੁਖਿ ਪਾਇਆ ॥
ਹਰਿ ਅੰਮ੍ਰਿਤ ਵੁਠੜਾ ਮਿਲਿਆ ਹਰਿ ਰਾਇਆ ਜੀਉ ॥
ਜਨ ਨਾਨਕ ਪ੍ਰੇਮਿ ਰਤੰਨਾ ॥

ਕਰਹਲੇ (ਕਰਹਲ ਸਿੰਧੀ ਵਿਚ ਊਠ ਨੂੰ ਕਹਿੰਦੇ ਹਨ) ਵਿਚ ਮਨ ਨੂੰ ਉਪਦੇਸ਼ ਕੀਤਾ ਹੈ 'ਮਨ ਕਰਹਲਾ ਸਤਿਗੁਰ ਪੁਰਖੁ ਧਿਆਇ' ਕਿਉਂਕਿ 'ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮਕਾਲਿ'। ਗੁਰੂ ਪਾਸ ਗਿਆਨ ਦੀ ਤਲਵਾਰ ਹੈ ਜਿਸ ਨਾਲ ਜਮ ਨੂੰ ਨਾਸ਼ ਕਰਦਾ ਹੈ ਤੇ ਪ੍ਰਭੂ ਨਾਲ ਮਿਲਾਪ ਕਰਾਂਦਾ ਹੈ 'ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ'।

ਮ: ੪ ਦੀ ਗਉੜੀ ਰਾਗ ਦੀ ਵਾਰ ਇਤਿਹਾਸਕ ਵਿਸ਼ੇਸ਼ਤਾ ਦੀ ਰਚਨਾ ਹੈ, ਜਿਸ

ਵਿਚ ਗੁਰੂ ਅੰਗਦ ਤੇ ਗੁਰੂ ਅਮਰ ਦਾਸ ਜੀ ਦੇ ਵਿਰਧੀਆਂ ਦੀ ਗਤ ਬਣਾਦੀ ਹੈ ਤੇ ਦਸਿਆ ਹੈ ਕਿ—

ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਈ ॥
ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸਨੋ ਫਿਟੁ ਫਿਟੁ ਕਹੈ ਸਭੁ ਸੰਸਾਰ ॥

ਅਤੇ—ਸਤਿਗੁਰ ਧਰਤੀ ਧਰਮ ਹੈ ਤਿਸ ਵਿਚਿ ਜੇਹਾ ਕੋ ਬੀਜੇ ਤੇਹਾ ਫਲ ਪਾਏ ॥

ਸਤਿਗੁਰ ਨੂੰ ਕੋਈ ਕਿਵੇਂ ਨੁਕਸਾਨ ਪ੍ਰਚਾ ਸਕਦਾ ਹੈ—

ਸਤਿਗੁਰੂ ਕਾ ਖੜਗ ਸੰਜੋਉ ਹਰਿ ਭਗਤਿ ਹੈ ਜਿਤੁ ਕਾਲ ਕੰਟਕੁ ਮਾਰਿ ਵਿਡਾਰਿਆ॥

ਤੇ ਸਤਿਗੁਰ ਪਾਪੀਆਂ, ਵਿਰੋਧੀਆਂ ਤੇ ਨਿੰਦਕਾਂ ਨੂੰ ਵੀ ਮਾਫ਼ ਕਰ ਦਿੰਦਾ ਹੈ :—

ਜੇ ਗੁਰ ਕੀ ਸਰਣਾਈ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥

ਅਤੇ ਹੋਇਆ ਕੀ :—

ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ ॥
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ ॥
ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕੁ ਦੁਸਟ ਸਭਿ ਤਾਰੇ ॥

ਰਾਗ ਆਸਾ

ਰਾਗ ਆਸਾ ਦੇ ਪਦਿਆਂ ਦਾ ਵਿਸ਼ਾ ਹੈ, 'ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ ਤੈਸੇ ਹਰਿ ਜਨ ਕਿਉ ਰਹੈ ਹਰਿ ਸੇਵਾ ਬਿਨੁ' । ਦੂਜੇ ਮਨੁੱਖਾਂ ਨੇ ਕਈ ਚੀਜ਼ਾਂ ਨਾਲ ਪ੍ਰੀਤ ਲਾਈ ਹੈ ਤੇ ਕਈ ਧੜੇ ਬਣਾਏ ਹਨ 'ਕਿਸਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ......' ਪਰ 'ਹਮਾਰਾ ਧੜਾ ਹਰਿ ਰਹਿਆ ਸਮਾਈ' ਨਾਲ ਹੈ ।

ਆਸਾ ਰਾਗ ਦੇ ਛੰਤਾਂ ਵਿਚ ਆਪ ਨੇ ਅਨੁਭਵ ਕੀਤੀ ਸਚਾਈ ਨੂੰ ਬਿਆਨ ਕੀਤਾ ਹੈ :—

ਗੁਰ ਗੋਵਿੰਦੁ ਗੋਬਿੰਦ ਗੁਰੂ ਹੈ ਨਾਨਕ ਭੇਦ ਨ ਭਾਈ ॥
ਤੇ 'ਗੁਰੂ ਸਿਖ ਸਿਖੁ ਗੁਰੂ ਹੈ ਏਕੋ ਗੁਰ ਉਪਦੇਸ ਚਲਾਏ ॥

ਤੇ ਉਮਾਹ ਵਿਚ ਕਹਿਆ ਹੈ :—

'ਜੀਵਨੋ ਮੈ ਜੀਵਨ ਪਾਇਆ ਗੁਰਮੁਖਿ ਭਾਏ ਰਾਮ' ॥
'ਨਾਨਕ ਦਾਤਿ ਕਰੀ ਪ੍ਰਭ ਦਾਤੈ ਜੋਤੀ ਜੋਤਿ ਸਮਾਣੀ' ॥
'ਹਰਿ ਅਮ੍ਰਿਤ ਭਿੰਨੇ ਲੋਇਣਾ ਮਨ ਪ੍ਰੇਮ ਰਤਨਾ ਰਾਮ ਰਾਜੇ ॥
ਮਨ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥

ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ' ॥

## ਗੂਜਰੀ

ਗੂਜਰੀ ਦੇ ਪਦਿਆਂ ਵਿਚ ਸਿਰੀ ਰਾਗ ਵਾਲੇ ਮਜ਼ਮੂਨ ਨੂੰ ਲਇਆ ਹੈ ਕਿ ਹੇ ਗੁਰੂ 'ਕਰਿ ਦਇਆ ਨਾਮ ਪਰਗਾਸੁ' । 'ਮੋਕਉ ਰਾਮ ਨਾਮ ਪਰਗਾਸਿ' । 'ਮਿਲਿ ਸੰਗਤਿ ਗੁਣ ਪਰਗਾਸਿ' ਦੇਹ । ਇਹ 'ਪਰਗਾਸਿ' ਹੋ ਜਾਏ ਤਾਂ ਹਰੀ ਨਾਲ ਪ੍ਰੀਤ ਬਣਦੀ ਹੈ, ਪ੍ਰੀਤ ਬਣੇ ਤਾਂ 'ਜਬ ਅੰਤਰਿ ਪ੍ਰੀਤਿ ਹਰਿ ਸਿਉ ਬਨਿ ਆਈ ਤਬ ਜੋ ਕਿਛੁ ਕਰੇ ਸੁ ਮੇਰੇ ਹਰਿ ਪ੍ਰਭ ਭਾਈ ।' ਗੂਜਰੀ ਦੀ ਅਸ਼ਟਪਦੀ ਵਿਚ ਹੀ ਤੀਬਰ ਪ੍ਰੇਮ ਨੂੰ ਦਰਸਾਇਆ ਹੈ—'ਹਰਿ ਬਿਨੁ ਜੀਅੜਾ ਰਹਿ ਨ ਸਕੈ ਜਿਉ ਬਾਲਕੁ ਖੀਰ ਅਧਾਰੀ' ।

## ਰਾਗ ਦੇਵਗੰਧਾਰੀ

ਵਿਚ ਦਸਦੇ ਹਨ ਕਿ ਮਨੁੱਖ ਕਿਵੇਂ ਮਾਇਆ ਮੋਹ ਦੀ ਨੀਂਦ ਤੋਂ ਜਾਗਦਾ ਹੈ 'ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ' ਤੇ ਅੰਤਮ ਰੂਪ ਇਹ ਹੈ 'ਸੇਵਕ ਜਨ ਬਨੇ ਠਾਕੁਰ ਲਿਵ ਲਾਗੇ' ।

## ਰਾਗ ਬਿਹਾਗੜਾ

ਬਿਹਾਗੜੇ ਦੇ ਛੰਤਾ ਵਿਚ 'ਮੇਰੀ ਜਿੰਦੂੜੀਏ' ਨੂੰ ਵਾਰ ਵਾਰ ਦਸਿਆ ਹੈ 'ਮਨਮੁਖਾ ਨੋ ਹਰਿ ਦੂਰਿ ਹੈ ਮੇਰੀ ਜਿੰਦੂੜੀਏ ਸਭ ਬਿਰਥੀ ਘਾਲ ਗਵਾਈਐ ਰਾਮ' ਤੇ 'ਹਰਿ ਹਰਿ ਬਾਝੁ ਉਡੀਣੀਆ ਮੇਰੀ ਜਿੰਦੜੀਏ ਜਿਉ ਜਲ ਬਿਨੁ ਕਮਲ ਉਦਾਸੇ ਰਾਮ' । ਹੋਇਆ ਇਹ ਕਿ 'ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੜੀਏ, ਫਿਰਿ ਮਰਦਾ ਬਹੁੜਿ ਜੀਵਾਇਆ ਰਾਮ' ।

ਬਿਹਾਗੜੇ ਦੀ ਵਾਰ ਵਿਚ 'ਆਪੇ ਤੰਤੁ ਪਰਮ ਤੰਤੁ ਸਭੁ ਆਪੇ, ਆਪੇ ਠਾਕੁਰੁ ਦਾਸੁ ਭਇਆ' ਦਾ ਵਿਚਾਰ ਦਿਤਾ ਹੈ ਕਿ ਸਭ ਰੂਪਾਂ ਵਿਚ ਹਰੀ ਆਪ ਵਿਚਰਦਾ ਹੈ—ਉਹ ਆਪੇ ਹੀ ਸਭ ਕੁਝ ਹੈ । 'ਆਪੇ ਸੂਖਮੁ ਭਾਲੀਐ ਆਪੇ ਪਾਸਾਰੁ' ।

## ਰਾਗ ਵਡਹੰਸ

ਦੇ ਪਦਿਆਂ ਵਿਚ ਹੋਰ ਪਦਿਆਂ ਵਾਂਗ, ਵੈਰਾਗ ਤੇ ਬਿਰਹਾ ਦਸਿਆ ਹੈ 'ਮੈ ਮਨਿ ਵਡੀ ਆਸ ਹਰੇ ਕਿਉਕਰਿ ਹਰਿ ਦਰਸਨ ਪਾਵਾ' । ਘੋੜੀਆਂ ਵਿਚ ਦੇਹ ਨੂੰ ਤੇਜਣ (ਘੋੜੀ) ਮੰਨਿਆ ਹੈ 'ਦੇਹ ਤੇਜਨੜੀ ਹਰਿ ਨਵਰੰਗੀਆ ਰਾਮ' । ਇਸੇ ਦੇਹ-ਘੋੜੀ ਤੇ ਚੜ੍ਹ ਕੇ ਪਰਮਾਤਮਾ ਤੀਕ ਪੁਜਣ ਦਾ ਪੈਂਡਾ ਤੈ ਹੁੰਦਾ ਹੈ 'ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ' । ਮਨੁਖ ਨੂੰ

ਜ਼ੀਨ, ਕੜੀਆਲ ਪਾ ਕੇ ਖੂਬ ਇਸ ਦੇਹ ਤੇ ਸਿਮਰਨ ਦੀ ਸਵਾਰੀ ਕਰਨੀ ਚਾਹੀਦੀ ਹੈ।

ਵਡਹੰਸ ਦੀ ਵਾਰ ਦਾ ਵਿਸ਼ਾ 'ਗੁਰ ਮਹਿਮਾ' ਹੈ:—

"ਸਭਿ ਆਖਹੁ ਸਤਿਗੁਰ ਵਾਹੁ ਵਾਹੁ ਜਿਨਿ ਦਾਨੁ ਹਰਿਨਾਮੁ ਮੁਖਿ ਦੀਆ ॥"

"ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ॥"

## ਰਾਗ ਸੋਰਠਿ

ਸੋਰਠਿ ਦੇ ਪਦਿਆਂ ਵਿਚ ਬਿਹਾਗੜੇ ਦੀ ਵਾਰ ਵਾਲੇ ਵਿਸ਼ੇ ਨੂੰ ਲਇਆ ਹੈ ਕਿ 'ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ' ਹੈ। ਇਸ ਅਸਲੀਅਤ ਦੀ ਪਹਿਚਾਨ ਕਿਵੇਂ ਹੋਵੇ ? ਉਤਰ ਹੈ—

ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥

ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥

ਸੋਰਠਿ ਦੀ ਵਾਰ ਵਿਚ 'ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੂ ਸੋਈ' ਦਾ ਮਜ਼ਮੂਨ ਲਇਆ ਹੈ ਤੇ ਕਿਹਾ ਹੈ 'ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ'। ਗੁਰੂ "ਹਰਿ ਪੁਰਖ ਅਗੰਮੁ" ਦੇ ਦਰਸ਼ਨ ਕਰਾ ਸਕਦਾ ਹੈ—'ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ'।

## ਰਾਗ ਧਨਾਸਰੀ

ਧਨਾਸਰੀ ਦੇ ਪਦਿਆਂ ਦਾ ਕੇਂਦਰ ਇਹ ਖਿਆਲ ਹੈ—

ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰਚਾਲੀ ॥
ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ ॥
ਗੁਰਸਿਖ ਮੀਤ ਚਲਹੁ ਗੁਰ ਚਾਲੀ ॥
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥

ਛੰਤ ਵਿਚ 'ਹਰਿ ਜੀਉ ਕ੍ਰਿਪਾ ਕਰੇ' ਦੀ ਧਾਰਨਾ ਦਸੀ ਹੈ।

## ਜੈਤਸਰੀ

ਜੈਤਸਰੀ ਦੇ ਪਦਿਆਂ ਵਿਚ ਦਸਿਆ ਹੈ ਕਿ 'ਮੇਰੇ ਮਨੁ ਆਲਸੀਆ ਉਘਲਾਨਾ' ਵਿਚ ਉੱਨਤੀ ਹੋਈ ਤੇ

ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥

ਤਾਂ ਤੇ ਹੇ ਲੋਕੋ, ਤੁਸੀਂ ਵੀ 'ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ ਮਿਲਿ ਸਤਸੰਗਿ ਉਮਾਹਾ ਰਾਮ' ॥

## ਟੋਡੀ

ਦੋ ਪਦੇ ਦਾ ਮਜ਼ਮੂਨ ਹੈ 'ਹਰਿ ਹਿਰਦੈ ਮਨਿ ਤਨਿ ਮੀਠਾ ਲਾਗਾ ਮੁਖਿ ਮਸਤਕਿ ਭਾਗੁ ਚੰਗੇਰਾ'।

## ਬੈਰਾੜੀ

ਮ: ੪ ਵਿਚ ਦਸਿਆ ਹੈ ਕਿ 'ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ'। ਅਸਲੀਅਤ ਇਹ ਹੈ ਕਿ—

ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥

## ਰਾਗ ਤਿਲੰਗ

ਦੋ ਪਦਿਆਂ ਵਿਚ 'ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ' ਦਸਿਆ ਹੈ ਹਾਲਾਂਕਿ 'ਸਭਿ ਆਏ ਹੁਕਮਿ ਖਸਮਾਹੁ, ਹੁਕਮਿ ਸਭ ਵਰਤਨੀ'।

## ਰਾਗ ਸੂਹੀ

ਸੂਹੀ ਰਾਗ ਦੇ ਪਦਿਆਂ ਵਿਚ ਹਰਿਨਾਮ ਨੂੰ 'ਹਰਿਨਾਮਾ ਹਰਿ ਰੰਙੁ ਹਰਿ ਰੰਙੁ ਮਜੀਠੈ ਰੰਙੁ ॥' ਜੋ 'ਗੁਰਿ ਤੁਠੈ ਹਰਿ ਰੰਙੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ' ਹੈ, ਜਿਸ ਦੇ ਜਪਣ ਨਾਲ 'ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ' ਹੁੰਦਾ ਹੈ। ਹਰਿਨਾਮ ਦਾ ਵਾਪਾਰ ਰਤਨਾ ਦਾ ਵਾਪਾਰ ਹੈ, ਮਾਇਆ ਦਾ ਪਿਆਰ ਕਚ ਦਾ ਵਾਪਾਰ ਹੈ। ਸੂਹੀ ਰਾਗ ਦੀਆਂ ਅਸ਼ਟਪਦੀਆਂ ਵਿਚੋਂ ਪਹਿਲੀ ਅਸ਼ਟਪਦੀ 'ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮ ਪਿਆਰਾ' ਭਗਤ ਦੇ ਸਾਹਸ ਦਾ ਅਨੂਪਮ ਨਮੂਨਾ ਹੈ:—

ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ ॥
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥

ਛੰਤਾਂ ਵਿਚ 'ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ' ਅਪੂਰਬ ਜੰਞ ਲੈ ਕੇ ਪ੍ਰਭੂ ਭਗਤ ਨੂੰ ਵਿਆਹੁਣ ਆਇਆ ਹੈ ਤੇ ਭਗਤ ਨੂੰ ਉਹ ਪਤੀ ਪਰਾਪਤ ਹੁੰਦਾ ਹੈ ਜੋ 'ਨਾਨਕ ਪ੍ਰਭੁ ਪਾਇਆ ਮੈ ਸਾਚਾ ਨ ਕਦੇ ਮਰੈ ਨ ਜਾਈ' ਤੇ ਜਿਸ ਦੇ ਮਿਲਾਪ ਨਾਲ 'ਤ੍ਰਿਸਨਾ ਬੁਝਿ ਗਈ ਆਸੇ'। ਲਾਵਾਂ ਵੀ ਸੂਹੀ ਰਾਗ ਦਾ ਇਕ ਛੰਤ ਹਨ।

## ਰਾਗ ਬਿਲਾਵਲ

ਬਿਲਾਵਲ ਦੇ ਪਦਿਆਂ ਵਿਚ 'ਹਰਿ ਕੀਈ ਹਮਾਰੀ ਸਫਲ ਜਾਤਾ' ਭਾਵ ਸਫ਼ਲ ਜੀਵਨ ਯਾਤਰਾ ਦਾ ਵਰਣਨ ਹੈ ਜੋ 'ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰੁ ਸਬਦਿ

ਤਰਹੁ' ਨਾਮ ਬੋਹਿਥੁ ਤੇ ਚੜ੍ਹ ਕੇ ਸੰਪੂਰਨ ਹੋਈ ਹੈ। ਅਸ਼ਟਪਦੀਆਂ ਦਾ ਮਜ਼ਮੂਨ ਹੈ 'ਜਿਸੁ ਸਤਿਗੁਰੁ ਭੇਟੇ ਸੁ ਕੰਚਨੁ ਹੋਵੈ'। ਛੰਤ ਮੰਗਲਾ ਵਿਚ ਕਿਹਾ ਹੈ ਕਿ ਮਾਣਸ ਜਨਮ ਹੀ ਪ੍ਰਭੂ ਦੇ ਮਿਲਣ ਦਾ ਸਮਾਂ ਹੈ—'ਜਿਨ ਮਾਣਸ ਜਨਮਿ ਨ ਪਾਇਆ ਤਿਨੁ ਭਾਗ ਮੰਦੇਰਾ ਰਾਮ'। ਬਿਲਾਵਲ ਮ: ੪ ਦੀ ਵਾਰ ਦਾ ਵਿਸ਼ਾ 'ਗੁਰ ਸਤਿਗੁਰ ਵਿਚਿ ਨਾਵੈ ਦੀ ਵਡੀ ਵਡਿਆਈ ਹਰਿ ਕਰਤੈ ਆਪਿ ਵਧਾਈ' ਹੈ।

### ਰਾਗ ਗੋਂਡ

ਦੇ ਪਦਿਆਂ ਵਿਚ ਮਜ਼ਮੂਨ ਹੈ 'ਜੇ ਮਨਿ ਚਿਤਿ ਆਸ ਰਖਹਿ ਹਰਿ ਉਪਰਿ ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ' ਪਰ 'ਆਸ ਪਰਮਿਤ੍ਰੀ' ਦਾ ਕੋਈ ਲਾਭ ਨਹੀਂ ਹੈ। ਕੇਵਲ ਪ੍ਰਭੂ ਹੀ ਮਨੁਖ ਦੀਆਂ ਆਸਾਂ ਪੂਰਨ ਕਰਨ ਦੇ ਸਮਰਥ ਹੈ।

### ਰਾਗ ਰਾਮਕਲੀ

ਰਾਮਕਲੀ ਦੇ ਪਦਿਆਂ ਵਿਚ ਦਸਿਆ ਹੈ ਕਿ ਵਡੇ ਭਾਗ ਦੀ ਨਿਸ਼ਾਨੀ 'ਹਰਿ ਹਰਿ ਨਾਮੁ ਧਿਆਵੈ' ਹੈ ਕਿਉਂਕਿ 'ਰਤਨੁ ਜਵੇਹਰੁ ਲਾਲੁ ਹਰਿਨਾਮਾ ਗੁਰਿ ਕਾਢਿ ਤਲੀ ਦਿਖਲਾਇਆ' ਹੈ।

### ਰਾਗ ਨਟ ਨਾਰਾਇਣ

ਨਟ ਨਾਰਾਇਣ ਦੇ ਪਦਿਆਂ ਦਾ ਵਿਸ਼ਾ ਹੈ ਕਿ ਨਾਮ ਪਾਪ ਧੋ ਦਿੰਦਾ ਹੈ 'ਕਿਲ ਬਿਖ ਦੋਖ ਗਏ ਸਭ ਨੀਕਰਿ ਜਿਉ ਪਾਨੀ ਮੈਲੁ ਹਰੇ'। ਅਸ਼ਟਪਦੀਆਂ ਵਿਚ ਗੁਰੂ ਦੀ ਮਹਾਨਤਾ ਦਸੀ ਹੈ ਤੇ ਗੁਰੂ ਰੂਪ ਬਾਣੀ ਦਸਿਆ ਹੈ 'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ'।

### ਰਾਗ ਮਾਲੀ ਗਉੜਾ

ਮਾਲੀ ਗਉੜੇ ਦੇ ਛਕੇ ਵਿਚ ਨਾਮ ਨੂੰ 'ਰੰਗੁ ਮਜੀਠ' ਕਿਹਾ ਹੈ ਤੇ ਇਸ ਦੀ ਪਰਾਪਤੀ ਗੁਰੂ ਤੋਂ ਦਸੀ ਹੈ 'ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮੁ ਭਉ ਭਾਗਾ'।

### ਰਾਗ ਮਾਰੂ

ਮਾਰੂ ਦੇ ਪਦਿਆਂ ਵਿਚ ਦਸਿਆ ਹੈ 'ਨਾਮੁ ਨਿਧਾਨ' ਹੈ ਤੇ ਨਾਮ ਜਾਪ ਨਾਲ ਸੁਕ, ਜਨਕ, ਸੁਦਾਮਾ, ਧ੍ਰੂ, ਪ੍ਰਹਿਲਾਦ, ਬਿਦਰੁ, ਨਾਮਾ, ਜੈਦੇਉ, ਕਬੀਰ, ਤ੍ਰਿਲੋਚਨੁ, ਬੇਸੁਆ, ਅਜਾਮਲ, ਉਗ੍ਰਸੈਣਿ, ਧਨਾ," ਬਾਲਮੀਕੁ, ਆਦਿ ਦਾ ਉਧਾਰ ਹੋਇਆ ਹੈ। 'ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ' ਹੈ। ਸੋਹਲਿਆਂ ਵਿਚ ਸਤਿਗੁਰੂ ਤੋਂ 'ਨਾਮੁ ਅਜਾਚੀ' ਦੀ ਮੰਗ ਕੀਤੀ ਹੈ। ਨਾਮ ਦੇ ਮਿਲਣ ਨਾਲ 'ਪ੍ਰਗਟਿਆ ਸੂਰੁ ਨਿਸਿ ਮਿਟਿਆ ਅੰਧਿਆਰਾ' ਹੋ ਜਾਂਦਾ ਹੈ।

### ਰਾਗ ਤੁਖਾਰੀ

ਤੁਖਾਰੀ ਦੇ ਛੰਤਾਂ ਵਿਚ 'ਅੰਤਰਿ ਪਿਰੀ ਪਿਆਰੁ ਕਿਉ ਪਿਰ ਬਿਨੁ ਜੀਵੀਐ ਰਾਮ' ਦਾ ਤੀਬਰ ਵਰਣਨ ਹੈ। 'ਨਾਵਣੁ ਪੁਰਬੁ ਅਭੀਚੁ' ਵਾਲਾ ਇਕ ਇਤਿਹਾਸਕ ਛੰਤ ਹੈ, ਜਿਸ ਵਿਚ ਗੁਰੂ ਅਮਰਦਾਸ ਜੀ ਦੀ ਤੀਰਥ ਯਾਤ੍ਰਾ ਦਾ ਬਿਆਨ ਹੈ।

### ਰਾਗ ਕੇਦਾਰਾ

ਦੇ ਪਦਿਆਂ ਵਿਚ ਪ੍ਰਭੂ ਭਗਤੀ ਤੇ ਗੁਰ ਭਗਤੀ—'ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ' ਦੇ ਵਿਸ਼ੇ ਲਏ ਹਨ।

### ਭੈਰਉ

ਦੇ ਪਦਿਆਂ ਵਿਚ 'ਬੋਲਿ ਹਰਿ ਨਾਮੁ ਸਫਲ ਸਾ ਘਰੀ' ਦਸੀ ਹੈ ਤੇ 'ਧੰਨੁ ਸੁ ਵੰਸੁ ਧੰਨ ਸੋ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ' ਦਸੀ ਹੈ।

### ਬਸੰਤ

ਬਸੰਤ ਦੇ ਪਦਿਆਂ ਵਿਚ 'ਏਕੋ ਹਰਿ ਰਵਿਆ ਸਰਬ ਥਾਈ' ਦਾ ਉਲੇਖ ਕੀਤਾ ਹੈ। ਇਸ ਲਈ 'ਜਾਤਿ ਅਜਾਤਿ ਕੋਈ ਪ੍ਰਭੂ ਧਿਆਵੈ ਸਭਿ ਪੂਰੇ ਮਾਨਸ ਤਿਨਛੇ'। ਇਸ ਰਾਗ ਦੀ ਅਸ਼ਟਪਦੀ ਵਿਚ ਨਾਮ ਵਿਹੂਣ ਸਰੀਰ ਨੂੰ ਮਿਰਤਕ ਕਿਹਾ ਹੈ—'ਇਹ ਮਿਰਤਕੁ ਮੜਾ ਸਰੀਰ ਹੈ ਸਭੁ ਜਗੁ ਜਿਤੁ ਰਾਮ ਨਾਮ ਨਹੀਂ ਵਸਿਆ'॥

### ਸਾਰੰਗ

ਸਾਰੰਗ ਦੇ ਪਦਿਆਂ ਵਿਚ ਸਤ ਸੰਗਤਿ ਦੀ ਮਹਿਮਾਂ ਕਹੀ ਹੈ 'ਅਠਸਠਿ ਤੀਰਥ ਮਜਨੁ ਕੀਆ ਸਤ ਸੰਗਤਿ ਪਗ ਨਾਏ ਧੂਰਿ' ਕਿਉਂਕਿ ਸੰਗਤ ਵਿਚ ਗੁਣ ਗਾਏ ਜਾਂਦੇ ਹਨ ਜੋ 'ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗੁਨ ਗਾਉ' ਹਨ। ਸਾਰੰਗ ਦੀ ਵਾਰ ਵਿਚ ਮਨ-ਮਤਿ ਨੂੰ ਗੁਰੂ ਰਾਹੀਂ ਵਸ ਕਰਨਾ ਦਸਿਆ ਹੈ 'ਮਤਿ ਪਖੇਰੂ ਵਸਿ ਹੋਇ ਸਤਿਗੁਰੂ ਧਿਆਈਂ' ਤੇ ਫਿਰ ਮਨੁੱਖ ਨਾਮ ਵਿਚ ਲਗਦਾ ਹੈ।

### ਮਲਾਰ

ਮਲਾਰ ਦੇ ਪਦਿਆਂ ਵਿਚ ਸਾਧੂ ਦੀ ਮਹਾਨਤਾ ਦਸੀ ਹੈ—'ਗੰਗਾ ਜਮਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ' ਤੇ 'ਜਿਉ ਜਲ ਦੂਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ॥'

### ਕਾਨੜਾ

ਕਾਨੜਾ ਦੇ ਪਦਿਆਂ ਵਿਚ ਸਾਧ ਜਨਾ ਤੇ ਸੰਤ ਜਨਾ ਦੀ ਮਹਾਨਤਾ ਦਸੀ ਹੈ।

ਹਰਿਕੇ ਸੰਤ ਮੰਤ ਭਲ ਨੀਕੇ ਮਿਲਿ ਸੰਤ ਜਨਾ ਮਲੁ ਲਹੀਆ ॥
ਹਉਮੈ ਦੁਰਤੁ ਗਇਆ ਸਭੁ ਨੀਕਰਿ ਜਿਉ ਸਾਬੁਨਿ ਕਾਪਰੁ ਕਰਿਆ ॥

ਤੇ 'ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਮਨੁ ਕੋਰਾ ਹਰਿ ਰੰਗਿ ਭੇਨ'। ਅਸ਼ਟਪਦੀਆਂ ਵਿਚ ਨਾਮ ਭਗਤੀ ਦੀ ਵਿਸ਼ੇਸ਼ਤਾ ਦਸੀ ਹੈ ਜੋ ਗੁਰ ਭਗਤੀ ਤੋਂ ਪ੍ਰਾਪਤ ਹੁੰਦੀ ਹੈ। ਸਤਿਗੁਰੂ ਪਾਰਸ ਹੈ ਤੇ 'ਲੋਹਾ ਹਿਰਨ ਹੋਵੈ ਸੰਗਿ ਪਾਰਸ, ਗੁਨੁ ਪਾਰਸ ਕੋ ਹੋਇ ਆਵੈਗੋ'। ਵਾਰ ਵਿਚ ਉਹ ਨਾਮ ਭਗਤੀ ਦਸੀ ਹੈ ਜਿਸ ਨਾਲ 'ਜਨਮੁ ਪਦਾਰਥੁ ਜੀਤਿਆ ਕਦੇ ਨ ਆਵੈ ਹਾਰਿ' ਜੇਤੂ ਦੀ ਪਦਵੀ ਪ੍ਰਾਪਤ ਹੁੰਦੀ ਹੈ। ਇਹ ਜੇਤੂ 'ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈਂ'। ਗੁਰੂ ਭਗਤੀ ਦਾ ਉਛਲਦਾ ਸਰੋਵਰ ਹੈ—'ਭਗਤਿ ਸਰੋਵਰ ਉਛਲੈ ਸੁਭਰ ਭਰੇ ਵਹੰਨਿ' ॥ ਉਸ ਪਾਸੋਂ ਹੀ ਨਾਮ ਭਗਤੀ ਦੀ ਪ੍ਰਾਪਤੀ ਹੁੰਦੀ ਹੈ।

## ਰਾਗ ਕਲਿਆਨ

ਕਲਿਆਨ ਦੇ ਪਦਿਆਂ ਦਾ ਵਿਸ਼ਾ ਹੈ 'ਹਰਿ ਜਨੁ ਗੁਨ ਗਾਵਤ ਹਸਿਆ'। ਪਰ ਹਰੀ ਦਾ ਨਾਮ ਕੀ ਹੈ ? 'ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ'। ਉਦਾਹਰਣਾਂ ਵਜੋਂ ਨਾਮ ਇਹ ਹਨ:—

ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣੁ ਨਾਰਾਇਣੇ ॥
ਸਗਲ ਭਗਤ ਜਾਚਹਿ ਸੁਖ ਸਾਗਰ ਭਵਨਿਧਿ ਤਰਣ ਹਰਿ ਚਿੰਤਾਮਣੇ॥੧॥ਰਹਾਉ॥
ਦੀਨ ਦਇਆਲ ਜਗਦੀਸ ਦਮੋਦਰ ਹਰਿ ਅੰਤਰਜਾਮੀ ਗੋਬਿੰਦੇ ॥

ਅਸ਼ਟਪਦੀਆਂ ਵਿਚ ਦਸਿਆ ਹੈ ਕਿ ਨਾਮ ਕਿਵੇਂ ਪ੍ਰਾਪਤ ਹੁੰਦਾ ਹੈ—

ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ ॥
ਰਾਮਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ ॥

ਤੇ—

ਕਾਇਆ ਨਗਰੁ ਨਗਰੁ ਹੈ ਨੀਕੋ ਵਿਚਿ ਸਉਦਾ ਹਰਿ ਰਸੁ ਕੀਜੈ ॥

## ਰਾਗ ਪਰਭਾਤੀ

ਪਰਭਾਤੀ ਦੇ ਪਦਿਆਂ ਵਿਚ ਨਾਮ ਭਗਤੀ ਦੀ ਮਹਿਮਾ ਹੈ, ਨਾਮ ਭਗਤੀ ਗੁਰ ਭਗਤੀ ਵਿਚੋਂ ਪ੍ਰਾਪਤ ਹੁੰਦੀ ਹੈ। 'ਗੁਰਮੁਖਿ ਨਾਮੁ ਸੀਤਲ ਜਲੁ ਪਾਇਆ ਹਰਿ ਹਰਿ ਨਾਮੁ ਪੀਆ ਰਸੁ ਝੀਕ'।

# ੫. ਵਿਸ਼ੇਸ਼ ਵਿਚਾਰ

ਆਪ ਦੀ ਰਚਨਾ ਵਿਚ ਕੁਝ ਉਭਰੇ ਹੋਏ ਵਿਸ਼ੇਸ਼ ਜਜ਼ਬੇ ਤੇ ਵਿਸ਼ੇ ਇਸ ਪ੍ਰਕਾਰ ਹਨ:

(੧) ਅਦ੍ਵੈਤ

ਜਿਥੋਂ ਤੀਕ ਦਾਰਸ਼ਨਕ ਸਿਧਾਂਤਾਂ ਦਾ ਸੰਬੰਧ ਹੈ, ਆਪ ਨੇ ਵਿਸ਼ੇਸ਼ ਬਲ ਅਦ੍ਵੈਤ ਤੇ ਦਿਤਾ ਹੈ। ਹਰ ਰੂਪ ਵਿਚ ਪਰਮਾਤਮਾ ਹੀ ਪਸਰ ਰਹਿਆ ਹੈ। ਇਸ ਸਿਧਾਂਤ ਦਾ ਵਿਸਥਾਰ ਉਚੇਚੇ ਤੌਰ ਤੇ ਸੋਰਠਿ ਰਾਗ ਦੇ ਪਦਿਆਂ ਵਿਚ ਕੀਤਾ ਹੈ। ਵੇਖੋ ਪੰਨਾ ੬੦੪-੬੦੭।

ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ॥
ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ ॥
ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ॥

ਗੁਰੂ ਨਾਨਕ ਸਾਹਿਬ ਨੇ ਸਿਰੀ ਰਾਗ ਦੇ ਪਦਿਆਂ, ਗੁਰੂ ਅਮਰਦਾਸ ਜੀ ਨੇ ਅਨੰਦ ਸਾਹਿਬ ਦੀ ੩੬ਵੀਂ ਪਉੜੀ ਵਿਚ, ਗੁਰੂ ਅਰਜਨ ਸਾਹਿਬ ਨੇ ਸੁਖਮਨੀ ਸਾਹਿਬ ਦੀ ੨੧ਵੀਂ ਅਸ਼ਟਪਦੀ ਵਿਚ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ 'ਅਕਾਲ ਉਸਤਤ' ਵਿਚ ਇਸੇ ਅਦ੍ਵੈਤ ਦੇ ਸਿਧਾਂਤ ਨੂੰ ਅਨਰੂਪਿਆ ਹੈ।

(੨) ਗੁਰ ਭਗਤੀ

ਧਾਰਮਿਕ ਸਿਧਾਂਤਾਂ ਵਿਚੋਂ ਗੁਰ-ਉਪਾਸ਼ਨਾ ਤੇ ਗੁਰੂ ਰਾਮਦਾਸ ਜੀ ਨੇ ਉਤਨਾ ਹੀ ਬਲ ਦਿਤਾ ਹੈ, ਜਿਤਨਾ ਗੁਰੂ ਅਮਰਦਾਸ ਜੀ ਨੇ ਅਸ਼ਟਪਦੀਆਂ ਵਿਚ ਦਿਤਾ ਹੈ। ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਦਾ ਗੁਰ ਭਗਤੀ ਪਰਮੁਖ ਵਿਸ਼ਾ ਕਹਿਆ ਜਾ ਸਕਦਾ ਹੈ, ਕਿਉਂਕਿ ਇਹਨਾਂ, ਵਿਸ਼ੇਸ਼ ਰੂਪ ਵਿਚ ਗੁਰੂ ਕ੍ਰਿਪਾ ਤੇ ਗੁਰੂ ਸੇਵਾ ਵਿਚੋਂ ਪਾਇਆ। ਗਉੜੀ, ਵਡਹੰਸ ਤੇ ਸੋਰਠਿ ਦੀਆਂ ਵਾਰਾਂ ਦਾ ਵਿਸ਼ਾ ਗੁਰੂ ਉਸਤਤ ਹੈ।

(੩) ਪਰਗਾਸੁ

ਨਾਮ ਤੇ ਆਪ ਦੀ ਮੰਗ ਹੈ ਹੀ, ਪਰ ਵਿਸ਼ੇਸ਼ ਪਰਮੁਖ ਮੰਗ ਆਪ ਦੀ ਪਰਗਾਸੁ ਹੈ। ਗੁਰੂ ਨਾਨਕ ਦੇਵ ਜੀ ਦੀ ਪਰਮੁਖ ਮੰਗ ਨਿਰਮਲਤਾ ਹੈ। ਗੁਰੂ ਅਮਰਦਾਸ ਜੀ ਦੀ ਪਰਮੁਖ ਮੰਗ 'ਅਨੰਦ' ਹੈ, ਗੁਰੂ ਅਰਜਨ ਸਾਹਿਬ ਦੀ ਪਰਮੁਖ ਮੰਗ 'ਨਾਮ' ਭਗਤੀ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਪਰਮੁਖ ਮੰਗ 'ਸ਼ੁਭ ਕਰਮਨ' ਹੈ। ਗੁਰੂ ਰਾਮਦਾਸ ਜੀ ਗੂਜਰੀ ਰਾਗ ਦੇ ਇਕ ਸ਼ਬਦ ਵਿਚ ਚਾਰ ਵਾਰੀ 'ਪਰਗਾਸੁ' ਦੀ ਦਾਤ ਦੀ ਮੰਗ ਕਰਦੇ ਹਨ—

ਹਰਿ ਕੇ ਜਨ ਸਤਿਗੁਰ ਸਤਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥

ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥
ਹਰਿਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥

### (੪) ਬਿਹਬਲਤਾ

ਪ੍ਰਭੂ ਪ੍ਰੇਮ ਵਿਚ ਭਾਵਕ ਬਿਹਬਲਤਾ ਆਪ ਦੀ ਰਚਨਾ ਵਿਚ ਉਪਭਾਵਕਤਾ ਦੀ ਸੀਮਾਂ ਤੀਕ ਪੁਜੀ ਹੋਈ ਹੈ ।

ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥
ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥
ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥

ਕਿਸੇ ਹੋਰ ਵਿਅਕਤੀ ਵਿਚ ਬਿਹਬਲਤਾ ਇਸ ਰੂਪ ਤੇ ਸਤਰ ਤੀਕ ਨਹੀਂ ਪੁਜਦੀ।

ਗੁਰੂ ਰਾਮਦਾਸ ਜੀ ਵਿਚ ਗੁਰ-ਵਿਰੋਧੀਆਂ ਨਾਲ ਘ੍ਰਿਣਾ ਵੀ ਉਲਟੇ ਪਾਸੇ ਇਸੇ ਸੀਮਾਂ ਤੀਕ ਪੁਜਦੀ ਹੈ । ਗਉੜੀ ਦੀ ਵਾਰ ਇਸ ਗੱਲ ਦਾ ਪਰਮਾਣ ਹੈ ।

### (੫) ਕੰਚਨ ਕਾਇਆ ਤੇ ਦੇਹ ਤੇਜਲ

ਮਨੁੱਖੀ ਸਰੀਰ ਨੂੰ ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਨੇ ਬੜੀ ਮਹਾਨਤਾ ਦਿਤੀ ਹੈ । ਸਰੀਰ ਨੂੰ ਸੋਨੇ ਦਾ ਕਿਲਾ ਕਹਿਆ ਹੈ ਜਿਸ ਵਿਚ ਪ੍ਰਭੂ ਦੀ ਹੋਂਦ ਸਿਧ ਹੁੰਦੀ ਹੈ ।

ਗੁਰਮੁਖ ਢੂੰਢਿ ਢੂੰਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥
ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥

ਆਪ ਨੇ ਸਰੀਰ ਨੂੰ ਹੀ ਉਹ ਘੋੜੀ ਮੰਨਿਆ ਹੈ, ਜਿਸ ਦੀ ਸਵਾਰੀ ਕਰਦਿਆਂ ਆਤਮਕ ਪੈਂਡਾ ਤੈ ਹੁੰਦਾ ਹੈ ਤੇ ਮਿਲਾਪ ਦੀ ਮੰਜ਼ਲ ਤੇ ਪੁਜੀਦਾ ਹੈ ।

### (੬) ਜੁਗ ਤੇ ਨਾਮ ਭਗਤੀ

ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਨੇ ਵਿਸ਼ੇਸ਼ ਤੌਰ ਤੇ ਚਾਰ ਜੁਗਾਂ ਦੇ ਧਰਮ ਗਿਣੇ ਹਨ ਤੇ ਸਿੱਟਾ ਇਹ ਕਢਿਆ ਹੈ ਕਿ ਕਲਜੁਗ ਨਾਮ-ਭਗਤੀ ਦਾ ਜੁਗ ਹੈ । ਮਾਰੂ ਰਾਗ ਦੇ ਪਦਿਆਂ ਵਿਚ ਇਹ ਵਿਸ਼ਾ ਪ੍ਰਧਾਨ ਹੈ । ਆਪ ਨੇ ਹੀ ਚੌਹਾਂ ਜੁਗਾਂ ਤੇ ਭਗਤਾਂ ਦਾ ਇਤਿਹਾਸ ਉਲੀਕਿਆ ਹੈ—ਜਨਕ ਤੋਂ ਲੈ ਕੇ ਅਜਾਮਲ, ਗੰਨਕਾ ਆਦਿ ਤੀਕ ।

### (੭) ਦੰਪਤੀ ਜੀਵਨ

ਗੁਰੂ ਅਮਰਦਾਸ ਜੀ ਨੇ ਸੂਹੀ ਰਾਗ ਦੀ ਵਾਰ ਦੇ ਸ਼ਲੋਕਾਂ ਵਿਚ ਦੰਪਤੀ ਜੀਵਨ

ਦੇ ਆਦਰਸ਼ ਦਾ ਉਲੇਖ ਕੀਤਾ ਜੋ 'ਏਕ ਜੋਤਿ' ਹੋਣਾ ਹੈ। ਗੁਰੂ ਰਾਮਦਾਸ ਜੀ ਨੇ 'ਲਾਵਾਂ' ਦੇ ਸੂਹੀ ਰਾਗ ਦੇ ਛੰਤ ਵਿਚ ਸਫ਼ਲ ਦੰਪਤੀ ਜੀਵਨ ਦਾ ਵਿਸਥਾਰ ਕੀਤਾ।

### (੮) ਇਤਿਹਾਸ ਉਲੀਕਣ

ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਦੇ ਨਿੰਦਕਾਂ ਦਾ ਇਤਿਹਾਸ ਵਾਰ ਗਉੜੀ ਵਿਚ ਦਿਤਾ ਹੈ ਤੇ ਗੁਰੂ ਜੀ ਦੇ ਸਫ਼ਰਾਂ ਦਾ ਹਾਲ ਤੁਖਾਰੀ ਛੰਤਾਂ ਵਿਚ। ਵਾਰਾਂ ਸੰਸਾਰ-ਵਿਕਾਸ ਦਾ ਇਤਿਹਾਸ ਹਨ।

### (੯) ਪਰਵਾਰਕ ਜੀਵਨ ਦੀ ਕਦਰ

ਆਪ ਨੇ ਕਹਿਆ ਹੈ ਕਿ ਸਾਰੇ ਸੰਬੰਧੀ 'ਹਰਿ ਕੇ ਕੀਏ' ਹਨ, ਇਹਨਾਂ ਨੂੰ ਨਿੰਦਣਾ ਨਹੀਂ ਹੈ। ਆਪ ਨੇ ਪ੍ਰਿਥੀ ਚੰਦ ਜੀ ਨੂੰ ਸਮਝਾਇਆ:—

ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥
(ਸਾਰੰਗ ਮ: ੪)

## ੬. ਕਾਵਿ-ਸ਼ੈਲੀ

ਗੁਰੂ ਰਾਮਦਾਸ ਜੀ ਦੀ ਰਚਨਾ ਵਿਚ ਅਥਾਹ ਬਲ ਤੇ ਸੂਹਜਵਾਦੀ ਸ਼ਕਤੀ ਹੈ। ਇਸ ਦਾ ਅਧਾਰ ਨਿਹੋਲ ਜ਼ਾਤੀ ਤਜਰਬਾ, ਭਾਵਾਂ ਦੀ ਤੀਬਰਤਾ ਤੇ ਅਧਿਆਤਮਕ ਤੌਰ ਤੇ ਉਨਤ ਹੋ ਚੁਕੀ ਜ਼ਾਤੀ ਅਵਸਥਾ ਹੈ। ਉਨ੍ਹਾਂ ਦੀ ਸ਼ਖਸੀਅਤ ਇਸ ਛੰਤ ਵਿਚੋਂ ਪ੍ਰਗਟ ਹੈ :—

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥ ੧ ॥
ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥

ਉਹ ਕਹਿੰਦੇ ਹਨ 'ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ'। ਪ੍ਰਥਮ ਗੁਰੂਆਂ ਦੀ ਬਾਣੀ ਦੇ ਅਭਿਆਸ ਨੇ ਆਪ ਨੂੰ ਤੀਬਰਤਾ ਪਰਦਾਨ ਕੀਤੀ, ਪ੍ਰੇਮ ਬਾਣਾ ਨੇ ਆਪ ਨੂੰ ਵਿੰਨਿਆ ਤੇ 'ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ'—ਪ੍ਰੇਮ ਪੀੜਾ ਨੂੰ ਆਪ ਨੇ ਜਰਿਆ ਤੇ ਬਿਆਨ ਕਰ ਦਿਤਾ। ਇਹ ਕਲਾ ਰਹਿਤ ਕਲਾ ਹੈ ਜਿਸ ਨੂੰ ਜ਼ਾਤੀ ਅਨੁਭਵ ਨੇ ਕਲਮ ਦੀ ਨੋਕ ਤੇ ਲਿਆਂਦਾ ਹੈ, ਨਹੀਂ ਪਹਿਲੋਂ ਆਪ ਦੇ 'ਪੀਰ ਪਿਰੰਮ' ਨੂੰ

ਗਾਂਵਿਆ ਹੈ । ਆਪ ਦੇ ਭਾਵਾਂ ਦੀ ਬਹੁ-ਰੰਗਤਾ ਤੇ ਆਪ ਦੀ ਕਲਪਨਾ ਦੀ ਵਿਸ਼ਾਲਤਾ ਆਪ ਦੇ ਸੁਹਜਵਾਦੀ ਅਲੰਕਾਰਾਂ ਨੂੰ ਸੇਧ ਦਿੰਦੀ ਹੈ, ਜੋ ਆਮ ਕਰਕੇ ਭਾਰਤੀ ਅਧਿਆਤਮਕ ਅਲੰਕਾਰਾਂ ਦੀ ਪਰੰਪਰਾ ਵਿਚ ਹੀ ਸਥਿਰ ਹਨ। ਰਚਨਾ ਦੀ ਰਾਗ ਅਨੁਕੂਲਤਾ ਤੇ ਰਚਨਾ ਵਿਚ ਰਾਗਾਤਮਕਤਾ, ਆਪ ਦੀ ਕਵਿਤਾ ਦੇ ਵਿਸ਼ੇਸ਼ ਲੱਛਣ ਹਨ। ਇਨ੍ਹਾਂ ਗੁਣਾਂ ਨੂੰ ਸਥਿਰ ਕਰਨ ਲਈ ਕਈ ਥਾਈਂ ਆਪ ਨੂੰ ਸ਼ਬਦਾਂਤਿਕ ਰੂਪ ਨਿਰਾਰਥਕ ਵਰਤਣ ਲਾ ਕੇ ਤੋਲ ਵਿਚ ਲੰਮਿਆਣੇ ਪਏ ਹਨ, ਪਰ ਲੈ ,ਰਸ ਨੂੰ ਭੰਗ ਨਹੀਂ ਹੋਣ ਦਿਤਾ। 'ਅੰਮ੍ਰਿਤ ਭਿੰਨੇ ਲੋਇਣਾ' ਤੇ 'ਨੀਰੁ ਵਹੇ ਵਹਿ ਚਲੈ' ਦੇ ਚਿਤ੍ਰਾਂ ਦੀ ਆਪ ਦੀ ਰਚਨਾ ਵਿਚ ਭਰਮਾਰ ਹੋਣੀ ਆਪ ਦੇ ਕਾਵਿ-ਵਹਿਣ ਤੇ ਆਪ ਦੀ ਸ਼ਖਸੀਅਤ ਅਨੁਸਾਰ ਸੁਭਾਵਿਕ ਹੀ ਹੈ ।

## ੭. ਚੋਣਵੀਂ ਰਚਨਾ

### ਰਾਗ ਆਸਾ (ਪੰਨਾ ੪੪੮—੪੪੯)

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥ ੧ ॥
ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥
ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥
ਜਨ ਨਾਨਕ ਸਤਿਗੁਰ ਮੇਲਿ ਹਰਿ ਜਗੁ ਦੁਤਰੁ ਤਰੀਆ ॥ ੨ ॥
ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥
ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥
ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥
ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ ॥ ੩ ॥
ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥
ਹਉ ਮਾਗਉ ਸਰਣਿ ਹਰਿਨਾਮ ਕੀ ਹਰਿ ਹਰਿ ਮੁਖਿ ਪਾਇਆ ॥
ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥
ਜਨੁ ਨਾਨਕੁ ਸਰਣਾਗਤੀ ਹਰਿਨਾਮਿ ਤਰਾਇਆ ॥

ਰਾਗ ਸੂਹੀ (ਪੰਨਾ ੭੫੭—੭੫੮)

ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ
ਹਉ ਤਿਸੁ ਪਹਿ ਆਪੁ ਵੇਚਾਈ ॥ ੧ ॥
ਦਰਸਨੁ ਹਰਿ ਦੇਖਣ ਕੈ ਤਾਈ ॥
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿਹਰਿ ਨਾਮੁ ਧਿਆਈ ॥੧॥ਰਹਾਉ॥
ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥ ੨ ॥
ਜੇ ਭੁਖ ਦੇਹਿ ਤ ਇਤਹੀ ਰਾਜਾ ਦੁਖ ਵਿਚਿ ਸੂਖ ਮਨਾਈ ॥ ੩ ॥
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥ ੪ ॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥ ੫ ॥
ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥ ੬ ॥
ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ ॥ ੭ ॥
ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ ॥੮॥
ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥੯॥
ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ॥੧੦।
ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ ॥ ੧੧ ॥
ਨਾਨਕ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ ॥ ੧੨ ॥
ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥ ੧੩ ॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ ॥ ੧੪ ॥
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥
ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥
ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ ॥ ੧੭ ॥
ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ ॥ ੧੮ ॥
ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ ॥ ੧੯ ॥
ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥ ੨੦ ॥
ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ ॥ ੨੧ ॥
ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ ॥ ੨੨ ॥
ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥ ੨੩ ॥
ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ ॥ ੨੪ ॥

ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥ ੨੫ ॥
ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥ ੨੬ ॥
ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ ॥ ੨੭ ॥
ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ ॥ ੨੮ ॥
ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ ॥ ੨੯ ॥
ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ ॥ ੩੦ ॥
ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ ॥ ੩੧ ।
ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ ॥ ੩੨ ॥ ੧ ।

## ਰਾਗ ਸੂਹੀ (੭੭੩—੭੭੪)

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ ॥
ਬਾਣੀ ਬ੍ਰਹਮਾ ਵੇਦ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿਰਾਮ ਜੀਉ ॥
ਧਰਮੁ ਦ੍ਰਿੜਹੁ ਹਰਿਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ ॥
ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ ॥
ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥
ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥ ੧ ॥
ਹਰਿ ਦੂਜੜੀ ਲਾਵ ਸਤਿਗੁਰ ਪੁਰਖੁ ਮਿਲਾਇਆ ਬਲਿਰਾਮ ਜੀਉ ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿਰਾਮ ਜੀਉ ॥
ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥
ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥
ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥ ੨ ॥
ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿਰਾਮ ਜੀਉ ॥
ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ ॥
ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥
ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥
ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥ ੩ ॥
ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿਰਾਮ ਜੀਉ ॥

ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿਰਾਮ ਜੀਉ॥
ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵਲਾਈ ॥
ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥
ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥
ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥ ੪ ॥ ੨ ॥

ਰਾਗ ਬਿਲਾਵਲ (ਪੰਨਾ ੮੦੦)

ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ ॥ ੧ ॥
ਹਰਿ ਜਨ ਦੇਖਹੁ ਸਤਿਗੁਰੁ ਨੈਨੀ ॥
ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ ॥ ੧ ॥ ਰਹਾਉ ॥
ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ ॥
ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥ ੨ ॥
ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ ॥
ਅਨਦਿਨੁ ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ ॥ ੩ ॥
ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ ॥
ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ ॥ ੪ ॥ ੫ ॥

ਰਾਗ ਤੁਖਾਰੀ (ਪੰਨਾ ੧੧੧੬—੧੧੧੭)

ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥
ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ॥
ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥
ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲ ਖੇਤਿ ਨਾਵਣਿ ਗਇਆ ॥
ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥ ੧ ॥
ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥ ੨ ॥
ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥
ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ॥
ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ॥

ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ ॥
ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ ॥
ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥ ੩ ॥
ਦੁਤੀਆ ਜਮੁਨ ਗਏ ਗੁਰ ਹਰਿ ਹਰਿ ਜਪਨੁ ਕੀਆ ॥
ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ॥
ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥
ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ ॥
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥ ੪ ॥
ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥
ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥
ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ॥
ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ॥
ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ
ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ ॥
ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥ ੫ ॥
ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥
ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥
ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ
ਸੁਕਿ ਪ੍ਰਹਿਲਾਦਿ ਸ੍ਰੀ ਰਾਮਿ ਕਰਿ ਗੁਰ ਗੋਵਿਦੁ ਧਿਆਇਆ ॥
ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥
ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰਬਚਨਿ ਨਾਨਕਿ ਹਰਿ ਭਗਤਿ ਲਹੀ ॥
ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥ ੬ ॥ ੪ ॥ ੧੦ ॥

# ਗੁਰੂ ਅਰਜਨ ਦੇਵ ਜੀ

## ( ੧੫੬੩—੧੬੦੬ ਈ: )

### ੧. ਜੀਵਨ

(ਗੁਰੂ) ਅਰਜਨ ਦੇਵ ਜੀ ਦਾ ਜਨਮ ੧੫ ਅਪਰੈਲ ੧੫੬੩ ਈ: ਨੂੰ ਗੁਰੂ ਰਾਮ ਦਾਸ ਜੀ ਦੇ ਘਰ ਮਾਤਾ ਭਾਨੀ ਜੀ ਦੀ ਕੁਖੋਂ ਸ਼ਹਿਰ ਗੋਇੰਦਵਾਲ (ਤਹਿਸੀਲ ਤਰਨ ਤਾਰਨ, ਜ਼ਿਲਾ ਅੰਮ੍ਰਿਤਸਰ) ਵਿਖੇ ਹੋਇਆ। ਸ੍ਰੀ ਗੁਰੂ ਅਮਰਦਾਸ ਜੀ ਆਪ ਦੇ ਨਾਨਾ ਜੀ ਸਨ। ਆਪ ਦੇ ਹੋਰ ਭਾਈ ਸ੍ਰੀ ਪ੍ਰਿਥੀ ਚੰਦ ਤੇ ਸ੍ਰੀ ਮਹਾਂ ਦੇਵ ਸਨ। (ਗੁਰੂ) ਅਰਜਨ ਸਾਹਿਬ ਸਾਰੇ ਭਰਾਵਾਂ ਵਿਚੋਂ ਛੋਟੇ ਸਨ। ਆਪ ਬਚਪਨ ਤੋਂ ਹੀ ਸੰਤ ਸਰੂਪ ਤੇ ਬਾਣੀ ਦੇ ਪਿਆਰ ਵਾਲੇ ਸਨ। ਸ੍ਰੀ ਪ੍ਰਿਥੀ ਚੰਦ ਸ਼ੁਰੂ ਤੋਂ ਹੀ ਮਾਇਆ ਦੇ ਪਿਆਰੇ ਸਨ ਤੇ ਸ੍ਰੀ ਮਹਾਂਦੇਵ ਜੀ ਬਿਲਕੁਲ ਵਿਰਕਤ ਸੁਭਾ ਦੇ ਸਨ। (ਗੁਰੂ) ਅਰਜਨ ਦੇਵ ਜੀ ਦੀ ਸ਼ਾਦੀ ੧੫੭੬ ਨੂੰ (ਮਾਤਾ) ਗੰਗਾ ਦੇਵੀ ਜੀ ਨਾਲ ਹੋਈ ਤੇ ੧੫੯੫ ਵਿਚ ਆਪ ਦੇ ਘਰ (ਸ੍ਰੀ ਗੁਰੂ) ਹਰਿਗੋਬਿੰਦ ਜੀ ਦਾ ਜਨਮ ਹੋਇਆ।

੧ ਸਤੰਬਰ ੧੫੮੧ ਨੂੰ ਆਪ ਨੂੰ ਗੁਰ-ਗੱਦੀ ਪਰਾਪਤ ਹੋਈ ਤੇ ਇਸ ਸਮੇਂ ਆਪ ਲਈ ਵਿਰੋਧ ਤੇ ਕਠਨਾਈ ਦਾ ਸਮਾਂ ਅਰੰਭ ਹੋ ਗਿਆ। ਸ੍ਰੀ ਪ੍ਰਿਥੀ ਚੰਦ, ਵਡੇ ਭਰਾ ਹੋਣ ਦੇ ਨਾਤੇ, ਆਪਣੇ ਆਪ ਨੂੰ ਗੁਰ-ਗੱਦੀ ਦਾ ਵਾਰਸ ਸਮਝਦੇ ਸਨ। ਪਰ ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਸਾਹਿਬ ਨੂੰ ਗੱਦੀ ਦੇ ਯੋਗ ਸਮਝ ਕੇ ਗੱਦੀ ਉਨ੍ਹਾਂ ਨੂੰ ਦੇ ਦਿਤੀ। ਸ੍ਰੀ ਪ੍ਰਿਥੀ ਚੰਦ ਜੀ ਨੇ ਆਪਣੇ ਆਪ ਨੂੰ ਗੁਰ-ਗੱਦੀ ਦਾ ਮਾਲਕ ਮੁਸ਼ਤਹਿਰ ਕਰ ਦਿਤਾ ਅਤੇ ਪਿਤਾ ਜੀ ਦੀ ਸਾਰੀ ਜਾਇਦਾਦ ਸਾਂਭ ਲਈ। ਉਸ ਨੇ ਸਰਕਾਰੇ ਦਰਬਾਰੇ ਵੀ ਆਪਣੇ ਨਾਲ ਹੋਏ ਅਨਿਆ ਬਾਰੇ ਸ਼ਕਾਇਤ ਕੀਤੀ ਤੇ ਕਈ ਹਾਕਮਾਂ ਨੂੰ ਗੁਰੂ ਅਰਜਨ ਸਾਹਿਬ ਵਿਰੁਧ ਨਜਾਇਜ਼ ਕਾਰਵਾਈ ਕਰਨ ਲਈ ਉਕਸਾ ਲਿਆ। ਵਿਰੋਧ ਦੁਆਰਾ ਗੁਰੂ ਅਰਜਨ ਸਾਹਿਬ ਦਾ ਅੰਮ੍ਰਿਤਸਰ ਵਿਚ ਰਹਿਣਾ ਕਠਨ ਕਰ ਦਿਤਾ। ਜਿਸ ਲਈ ਕਲੇਸ਼ ਨੂੰ ਠੰਢਾ ਕਰਨ ਲਈ ਆਪ ਅੰਮ੍ਰਿਤਸਰ ਛਡ ਕੇ (ਗੁਰੂ ਕੀ) ਵਡਾਲੀ ਜਾ ਰਹੇ, ਜਿਥੇ ਗੁਰੂ ਹਰਿਗੋਬਿੰਦ ਜੀ ਦਾ ਜਨਮ ਹੋਇਆ।

ਸਮੇਂ ਸਿਰ ਪ੍ਰਿਥੀ ਚੰਦ ਦਾ ਪਾਜ ਉਘੜ ਗਿਆ। ਗੁਰੂ ਜੀ ਅੰਮ੍ਰਿਤਸਰ ਆ ਗਏ। ਆਪ ਨੇ ਗੁਰਿਆਈ ਦੇ ਸਮੇਂ ਵਿਚ ਅੰਮ੍ਰਿਤਸਰ ਸਰੋਵਰ ਪੱਕਾ ਕਰਾਇਆ, ਸੰਤੋਖਸਰ ਬਣਵਾਇਆ, ਹਰਿਮੰਦਰ ਸਾਹਿਬ ਦੀ ਉਸਾਰੀ ਕੀਤੀ, ਤਰਨ ਤਾਰਨ ਦਾ ਤਾਲ ਰਚਿਆ,

ਕਰਤਾਰਪੁਰ, ਤਰਨ ਤਾਰਨ, ਛਿਹਰਟਾ ਸਾਹਿਬ, ਸ੍ਰੀ ਗੋਬਿੰਦਪੁਰਾ, ਬਾਉਲੀ ਸਾਹਿਬ ਲਾਹੌਰ, ਰਾਮ ਸਰ (ਅੰਮ੍ਰਿਤਸਰ) ਤੇ ਗੁਰੂ ਕਾ ਬਾਗ (ਜ਼ਿਲਾ ਅੰਮ੍ਰਿਤਸਰ) ਦੀਆਂ ਨੀਹਾਂ ਰਖੀਆਂ।

ਇਸ ਸਮੇਂ ਵਿਚ ਆਪ ਨੇ ਬਹੁਤ ਸਾਰੀ ਬਾਣੀ ਰਚੀ ਤੇ ੧੬੦੧ ਈ: ਤੋਂ ੧੬੦੪ ਈ: ਤੀਕ ਰਾਮਸਰ ਦੀ ਥਾਂ ਤੇ ਬੈਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ ਤੇ ਬੀੜ ਬੱਧੀ।

੩੦ ਮਈ ੧੬੦੬ ਨੂੰ ਲਾਹੌਰ ਵਿਚ ਆਪ ਨੂੰ ਜਹਾਂਗੀਰ ਬਾਦਸ਼ਾਹ ਦੇ ਹੁਕਮ ਨਾਲ ਤਸੀਹੇ ਦੇ ਕੇ ਸ਼ਹੀਦ ਕੀਤਾ ਗਇਆ।

## ੨. ਕਾਵਿ ਪ੍ਰਤਿਭਾ ਦਾ ਵਿਕਾਸ਼

ਗੁਰੂ ਅਰਜਨ ਸਾਹਿਬ ਪਹਿਲੇ ਗੁਰੂ ਸਨ ਜੋ ਗੁਰੂ ਦੀ ਹੀ ਸੰਤਾਨ ਸਨ। ਪਹਿਲੇ ਤਿੰਨ ਗੁਰੂ ਸਾਹਿਬਾਨ ਨੇ ਆਪਣੇ ਪੁਤਰਾਂ ਨੂੰ ਗੁਰ-ਗੱਦੀ ਨਹੀਂ ਸੀ ਦਿਤੀ। ਪਰ ਗੁਰੂ ਰਾਮਦਾਸ ਜੀ ਨੇ (ਗੁਰੂ) ਅਰਜਨ ਨੂੰ ਗੱਦੀ ਦੇ ਯੋਗ ਸਮਝਿਆ। ਗੁਰੂ ਅਮਰਦਾਸ ਜੀ ਨੇ ਪਹਿਲਾਂ ਹੀ ਕਹਿ ਦਿਤਾ ਸੀ ਕਿ ਦੋਹਤਾ (ਅਰਜਨ ਦੇਵ) ਬਾਣੀ ਦਾ ਬੋਹਿਥਾ (ਜਹਾਜ਼) ਹੋਵੇਗਾ। ਭਾਵ ਗੁਰੂ ਅਮਰਦਾਸ ਜੀ ਵੀ ਆਪ ਨੂੰ ਹਰ ਤਰ੍ਹਾਂ ਗੱਦੀ ਦੇ ਯੋਗ ਸਮਝਦੇ ਸਨ। ਆਪ ਵਿਚ ਇਸ ਯੋਗਤਾ ਦੀ ਉਤਪਤੀ ਦਾ ਕਾਰਨ ਆਪ ਦਾ ਪੂਰਬਲਾ ਕਰਮ ਵੀ ਸੀ ਤੇ ਆਪ ਦੀ ਸੰਸਾਰਕ ਤੇ ਪਰਮਾਰਥਕ ਵਿਦਿਆ ਭੀ ਬੜੀ ਸਾਵਧਾਨੀ ਤੇ ਬਾਕਾਇਦਗੀ ਨਾਲ ਕੀਤੀ ਗਈ ਸੀ। ਆਪ ਦੀ ਆਪਣੀ ਬਾਣੀ ਵਿਚ ਕਈ ਥਾਈਂ ਦਾਹਵਾ ਵੀ ਕੀਤਾ ਹੈ ਤੇ ਆਪ ਦੀ ਬਾਣੀ ਦੀ ਵਿਚਾਰਧਾਰਾ ਤੇ ਸ਼ੈਲੀ ਤੋਂ ਵੀ ਪਰਤਖ ਹੈ ਕਿ ਆਪ ਮਹਾਨ ਵਿਦਵਾਨ ਸਨ। ਆਪ ਸਹਸਕ੍ਰਿਤੀ (ਸੰਸਕ੍ਰਿਤ ਦਾ ਰੂਪ), ਫ਼ਾਰਸੀ, ਕੁਝ ਭਾਰਤੀ ਬੋਲੀਆਂ, ਬ੍ਰਜੀ, ਕੇਂਦਰੀ ਪੰਜਾਬੀ ਤੇ ਪੰਜਾਬ ਦੀਆਂ ਕਈ ਉਪ-ਬੋਲੀਆਂ ਜਿਵੇਂ ਦੁਆਬੀ ਤੇ ਮੁਲਤਾਨੀ ਵਿਚ ਬੜੇ ਸਹਿਜ ਤੇ ਸਰਲਤਾ ਨਾਲ ਕਾਵਿ-ਰਚਨਾ ਕਰ ਸਕਦੇ ਸਨ। ਆਪ ਨੇ 'ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ' ਦਾ ਦਾਹਵਾ ਕੀਤਾ ਹੈ। ਨਿਰਸੰਦੇਹ ਆਪ ਭਾਰਤੀ ਧਰਮ ਪੁਸਤਕਾਂ ਦੇ ਪੂਰੇ ਗਿਆਤਾ ਸਨ। ਸੋ ਵਿਸ਼ਾਲ ਅਧਿਐਨ ਨੇ ਆਪ ਦੀ ਪ੍ਰਤਿਭਾ ਨੂੰ ਚਮਕਾਇਆ।

(੨) ਦੂਜੇ, ਆਪ ਦੇ ਵਿਰੁਧ ਜੋ ਅੰਦੋਲਨ ਚਲੇ, ਉਹਨਾਂ ਨੇ ਵੀ ਆਪ ਦੀ ਪ੍ਰਤਿਭਾ ਨੂੰ ਗਿਰਾਣ ਦੀ ਥਾਂ ਉਸਾਰਿਆ। ਆਪ ਨੇ ਹਾਲਾਤ ਦਾ ਮੁਕਾਬਲਾ ਕਰਨ ਲਈ ਆਪਣੀ ਸਮਝ ਨੂੰ ਵਰਤਿਆ। ਆਪ ਦੇ ਡੂੰਘੇ ਪ੍ਰਭੂ ਵਿਸ਼ਵਾਸ ਤੇ ਭਗਤੀ ਨੇ ਆਪ ਨੂੰ ਸ਼ਾਂਤ ਤੇ ਅਡੋਲ ਚਿਤ ਰਖਿਆ। ਜਿੰਨਾ ਆਪ ਦੇ ਜੀਵਨ ਵਿਚ ਦੁਖ ਕਲੇਸ਼ ਦੀ ਮਾਤਰਾ ਵਿਰੋਧੀਆਂ

ਕਾਰਨ ਵਧ ਸੀ, ਉਨੀ ਹੀ ਆਪ ਦੀ ਬਾਣੀ ਸ਼ਾਂਤੀ ਪਰਦਾਨ ਕਰਨ ਵਾਲੀ ਹੈ। ਆਪ ਦੀ ਬਾਣੀ ਆਸ਼ਾਵਾਦ ਨਾਲ ਭਰੀ ਹੋਈ ਹੈ ਅਤੇ ਉਸ ਵਿਚ ਨਿਰਾਸਤਾ ਦਾ ਕਿਤੇ ਨਾਮ ਤੀਕ ਨਹੀਂ ਹੈ। ਉਸ ਵਿਚੋਂ ਜੀਵਨ ਵਿਚ ਵਿਜਈ ਮਨੁਖ ਦੀ ਸੰਤੁਸ਼ਟਤਾ ਡੁਲ੍ਹ ਡੁਲ੍ਹ ਪੈਂਦੀ ਹੈ। ਇਹ ਰੰਗ ਆਪ ਦੇ ਅੰਦਰੇ ਦੀ ਮਹਾਨਤਾ ਦਾ ਸਾਖੀ ਹੈ।

(੩) ਆਪ ਦੇ ਸਮੇਂ ਤੀਕ ਸਿਖੀ ਦਾ ਘੇਰਾ ਬੜਾ ਚੋੜਾ ਹੋ ਚੁਕਾ ਸੀ। ਦੂਰ ਦੂਰ ਤੋਂ ਸਿਖ ਤੇ ਹੋਰ ਧਰਮਾਂ ਦੇ ਆਗੂ ਆਪ ਨੂੰ ਮਿਲਣ ਆਉਂਦੇ। ਵਿਚਾਰ ਵਟਾਂਦਰੇ ਵਿਚੋਂ ਲਾਭ ਹੀ ਲਾਭ ਹੁੰਦਾ ਹੈ।

ਸਿਖੀ ਨਾਲ ਜ਼ਾਤੀ ਸਬੰਧ ਰਖਣ ਲਈ ਆਪ ਨੇ ਵੀ ਸਾਰੇ ਪੰਜਾਬ ਦਾ ਪਰਚਾਰ ਲਈ ਦੌਰਾ ਕੀਤਾ।

ਆਪ ਨੂੰ ਮਨੁਖੀ ਸੁਭਾ ਦੀ ਵਡੀ ਸੂਝ ਪਰਾਪਤ ਹੋਈ। ਆਪ ਮਨੁਖੀ ਆਸਾਂ ਤੇ ਭੈਆਂ ਨੂੰ ਖੂਬ ਸਮਝ ਸਕੇ ਤੇ ਆਪ ਦੀ ਸਾਰੀ ਰਚਨਾ ਇਸ ਗੱਲ ਤੇ ਜ਼ੋਰ ਦਿੰਦੀ ਹੈ ਕਿ ਪ੍ਰਭੂ ਭਗਤੀ ਦੁਆਰਾ ਸਾਰੀਆਂ ਆਸਾਂ ਪੂਰਨ ਹੁੰਦੀਆਂ ਹਨ, ਸਾਰੇ ਭੈ ਦੂਰ ਹੁੰਦੇ ਹਨ, ਸਾਰੇ ਸੁਖ ਪਰਾਪਤ ਹੁੰਦੇ ਹਨ ਤੇ ਸਾਰੇ ਦੁਖ ਨਾਸ ਹੁੰਦੇ ਹਨ। ਆਪ ਮਨੁਖਤਾ ਲਈ ਆਸ਼ਾ, ਖੁਸ਼ੀ ਤੇ ਸ਼ਾਂਤੀ ਦਾ ਸੰਦੇਸ਼ ਦਿੰਦੇ ਹਨ।

(੪) ਆਪ ਕੇਵਲ ਕਲਾਕਾਰ ਜਾਂ ਸੰਤ ਹੀ ਨਹੀਂ ਸਨ। ਉਪਰਲੇ ਸੰਕੇਤਾਂ ਤੋਂ ਵੀ ਪਤਾ ਲਗਦਾ ਹੈ ਕਿ ਆਪ ਅਮਲੀ ਜੀਵਨ ਦੇ ਸੰਘਰਸ਼ ਵਿਚ ਵਿਸ਼ਵਾਸ ਰਖਦੇ ਸਨ। ਸੰਘਰਸ਼ ਤੋਂ ਜੀਅ ਚੁਰਾਣਾ ਆਪ ਦੇ ਸੁਭਾ ਵਿਚ ਨਹੀਂ ਸੀ। ਆਪ ਨੇ ਵਿਰੋਧ ਦਾ ਟਾਕਰਾ ਕੀਤਾ ਅਤੇ ਹਰ ਤਰ੍ਹਾਂ ਦੀ ਉਸਾਰੀ ਕੀਤੀ। ਜਿਥੇ ਜਨਤਾ ਨੂੰ ਕੋਈ ਔਕੜ ਵਾਪਰੀ, ਆਪ ਨੇ ਉਸ ਦਾ ਇਲਾਜ ਲਭਿਆ। ਜਿਵੇਂ ਕਾਲ ਤੇ ਔੜ ਦੇ ਸਮੇਂ ਆਪ ਨੇ ਦੋ ਅਟੇ, ਤਿੰਨ ਅਟੇ ਤੇ ਚਾਰ ਅਟੇ ਖੂਹ ਲਗਵਾਏ ਅਤੇ ਅਰਬਰ ਪਾਸ ਕਾਲ ਦੇ ਸਮੇਂ ਮਾਝੇ ਦਾ ਮੁਆਮਲਾ ਮੁਆਫ ਕਰਨ ਲਈ ਬੇਨਤੀ ਕੀਤੀ ਜੋ ਪਰਵਾਨ ਹੋਈ। ਅਨਿਆ ਸਾਹਮਣੇ ਝੁਕਣਾ ਆਪ ਨੇ ਨਹੀਂ ਸੀ ਸਿਖਿਆ। ਜਿਵੇਂ ਕਿ ਬੀਰਬਲ ਦਾ ਅੰਮ੍ਰਿਤਸਰ ਤੇ ੧) ਘਰ ਪ੍ਰਤੀ ਲਾਇਆ ਕਰ ਦੇਣ ਤੋਂ ਇਨਕਾਰ ਕਰ ਦਿਤਾ ਤੇ ਜਿਸ ਦਾ ਫਲ ਇਹ ਹੋਇਆ ਕਿ ਸਾਰਾ ਅੰਮ੍ਰਿਤਸਰ ਇਸ ਕਰ ਤੋਂ ਬਚ ਗਇਆ। ਨਿਆਂ ਲਈ ਹੀ ਆਪ ਸ਼ਹੀਦ ਹੋਏ।

(੫) ਆਪ ਦੀ ਨਿਗਰਾਨੀ ਤੇ ਕਰੜੀ ਮਿਹਨਤ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬਧੀ ਗਈ। ਆਪ ਨੇ ਸਾਰੇ ਗੁਰੂਆਂ, ਭਗਤਾਂ, ਭਟਾਂ ਆਦਿ ਦੀ ਬਾਣੀ ਕਈ ਵਾਰੀ ਅੱਖਰ ਅੱਖਰ ਕਰਕੇ ਪੜ੍ਹੀ ਤੇ ਉਸ ਨੂੰ ਬੜੀ ਨਿਪੁੰਨ ਤੇ ਸੂਝਵਾਨ ਵਿਉਂਤ ਅਨੁਸਾਰ ਸੰਪਾਦਿਤ ਕੀਤਾ। ਇਸ ਅਧਿਐਨ ਨੇ ਆਪ ਦੀ ਪ੍ਰਤਿਭਾ ਨੂੰ ਹੋਰ ਚਮਕਾਇਆ। ਆਪ ਦਾ ਸ਼ਾਹਕਾਰ 'ਸੁਖਮਨੀ'

੧੬੦੧ ਤੋਂ ੧੬੦੪ ਵਿਚ ਹੀ ਲਿਖਿਆ ਗਇਆ ।

## ੩. ਰਚਨਾ ਦਾ ਵੇਰਵਾ

ਨਿਰਸੰਦੇਹ ਗੁਰੂ ਅਰਜਨ ਸਾਹਿਬ ਦੀ ਸਾਰੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਰਖਸ਼ਤ ਸਾਂਭੀ ਪਈ ਹੈ । ਰਾਗ–ਕ੍ਰਮ ਅਨੁਸਾਰ ੩੦ ਰਾਗਾਂ ਵਿਚ ਆਪ ਦੀ ਰਚਨਾ ਦਾ ਵੇਰਵਾ ਇਸ ਪਰਕਾਰ ਹੈ:—

| ਨਾਮ ਰਾਗ | ਪਦੇ | ਅਸ਼ਟਪਦੀਆ | ਵਿਸ਼ੇਸ਼ ਰਚਨਾਵਾਂ | ਛੰਤ | ਸਲੋਕ | ਪਉੜੀਆਂ |
|---|---|---|---|---|---|---|
| ਸਿਰੀ | ੩੦ | ੩ | ਪਹਰੇ—੧ | ੨ | ੧ | — |
| ਮਾਝ | ੪੩ | ੫ | ਬਾਰਹਮਾਹ (੧੪) ਦਿਨ ਰੈਣ | — | — | — |
| ਗਉੜੀ | ੧੭੨ | ੧੫ | ਬਾਵਨ ਅਖਰੀ ਸੁਖਮਨੀ,ਥਿਤੀ | ੪ | ੫੦ | ੨੬ |
| ਆਸਾ | ੧੬੮ | ੨ | ਬਿਰਹੜੇ (੩) | ੧੪ | — | — |
| ਗੂਜਰੀ | ੩੨ | ੨ | — | — | ੪੨ | ੨੧ |
| ਦੇਵਗੰਧਾਰੀ | ੩੮ | — | — | — | — | — |
| ਬਿਹਾਗੜਾ | ੧ | — | — | ੯ | ੨ | — |
| ਵਡਹੰਸ | ੯ | — | — | ੩ | — | — |
| ਸੋਰਠਿ | ੯੪ | ੩ | — | — | — | — |
| ਧਨਾਸਰੀ | ੫੮ | ੧ | — | ੧ | — | — |
| ਜੈਤਸਿਰੀ | ੧੩ | — | — | ੩ | ੪੦ | ੨੦ |
| ਟੋਡੀ | ੨੯ | — | — | — | — | — |
| ਬੈਰਾੜੀ | ੧ | — | — | — | — | — |
| ਤਿਲੰਗ | ੫ | — | — | — | — | — |
| ਸੂਹੀ | ੫੮ | ੫ | ਗੁਣਵੰਤੀ (੧) | ੧੧ | — | — |
| ਬਿਲਾਵਲ | ੧੨੯ | ੨ | — | ੫ | — | — |
| ਗੋਂਡ | ੨੨ | ੧ | — | — | — | — |
| ਰਾਮਕਲੀ | ੬੦ | ੮ | ਰੁਤੀ | ੬ | ੪੪ | ੨੨ |
| ਨਟ ਨਾਰਾਇਣ | ੧੦ | — | — | — | — | — |

| | | | | | | |
|---|---|---|---|---|---|---|
| ਮਾਲੀ ਗਉੜਾ | ੯ | — | — | — | — | — |
| ਮਾਰੂ | ੩੧ | ੬ | ਅੰਜਲੀਆਂ (੨) ਸੋਹਲੇ (੧੪) | — | ੬੭ | ੨੩ |
| ਤੁਖਾਰੀ | — | — | — | ੧ | — | — |
| ਕੇਦਾਰਾ | ੧੫ | — | — | ੧ | — | — |
| ਭੈਰਉ | ਪ੭ | ੩ | — | — | — | — |
| ਬਸੰਤ | ੨੧ | ੨ | — | — | — | — |
| ਸਾਰੰਗ | ੧੩੯ | — | — | ੧ | ੩ | ੧ |
| ਮਲਾਰ | ੩੦ | — | — | ੧ | ੩ | ੧ |
| ਕਾਨੜਾ | ਪ੦ | — | — | ੧ | — | — |
| ਕਲਿਆਨ | ੧੦ | — | — | — | — | — |
| ਪ੍ਰਭਾਤੀ | ੧ਪ | ੩ | — | — | — | — |

ਹੋਰ ਬਾਣੀਆਂ (ਰਾਗਾਂ ਤੋਂ ਅਗੇ) ਗਾਥਾ (੨੪) — ਸਲੋਕ ਸਹਿਸਕ੍ਰਿਤੀ ੬੭

— ਸਲੋਕ ਕਬੀਰ ਜੀ ੪

ਫੁਨਹੇ (੨੩) — ਸਲੋਕ ਫਰੀਦ ਜੀ ੫

ਚਉਬੋਲੇ (੧੧) — ਸਲੋਕ ਵਾਰਾਂ ਤੇ ਵਧੀਕ ੨੨

ਸਵਈਏ (੨੦) —

ਮੁੰਦਾਵਣੀ (੨) —

ਇਹ ਸਾਰੀ ਰਚਨਾ ਆਪ ਨੇ ੧੫੮੧ ਤੋਂ ੧੬੦੪ ਤੀਕ ਕੀਤੀ। ਸੁਖਮਨੀ ਸਾਹਿਬ ਦੀ ਰਚਨਾ ੧੬੦੨ ਤੋਂ ੧੬੦੪ ਵਿਚਾਲੇ ਹੀ ਕਿਧਰੇ ਹੋਈ ਹੈ। ਆਪ ਦੇ ਬਹੁਤ ਸਾਰੇ ਪਦਿਆਂ ਤੋਂ ਉਹਨਾਂ ਦੇ ਰਚਨਾ ਸਾਲ ਦਾ ਪਤਾ ਲਗਾਇਆ ਜਾ ਸਕਦਾ ਹੈ, ਕਿਉਂਕਿ ਉਹਨਾਂ ਵਿਚ ਆਪ ਦੇ ਜੀਵਨ ਦੀਆਂ ਕਈ ਘਟਨਾਵਾਂ ਦੇ ਸੰਕੇਤ ਦਿਤੇ ਹਨ ਜਿਵੇਂ ਸਰੋਵਰ ਦੇ ਰਚੇ ਜਾਣ ਦੇ, ਸੁਲਹੀ ਖਾਨ ਦਾ ਹਲਾ ਕਰਨ ਦੇ, ਬਾਲਕ ਹਰਿਗੋਬਿੰਦ ਦੇ ਬੀਮਾਰ ਹੋਣ ਦੇ, ਹਰਿਗੋਬਿੰਦ ਨੂੰ ਜ਼ਹਿਰ ਦਿਤੇ ਜਾਣ ਦੇ ਆਦਿ। ਗੁਰਗਦੀ ਦੇ ਉਪਰ ਦਸੇ ੨੨ ਸਾਲਾਂ ਵਿਚ ਆਪ ਦੀ ਕਲਮ ਨਿਰੰਤਰ ਹਰਕਤ ਵਿਚ ਹੀ ਰਹੀ ਹੈ।

# ੪. ਰਚਨਾ ਦਾ ਸਰਵੇਖਣ

## (੧) ਸਿਰੀ ਰਾਗ

ਸਿਰੀ ਰਾਗ ਦੇ ਪਦਿਆਂ ਵਿਚ ਮਜ਼ਮੂਨ ਇਹ ਲਏ ਗਏ ਹਨ :—

(੧) 'ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥ ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥'—ਜੀਵਨ ਦਾ ਉਦੇਸ਼ ਕੁਝ ਹੋਰ ਹੈ ਪਰ ਮਨੁਖ ਮਾਇਆ ਦੇ ਧੰਧਿਆਂ ਵਿਚ ਲਗਾ ਪਇਆ ਹੈ ਅਤੇ ਉਤੋਂ ਮੌਤ ਸਿਰ ਤੇ ਕੂਕ ਰਹੀ ਹੈ। ਮਨੁਖ ਚਾਰ ਦਿਨ ਲਈ ਆ ਕੇ ਮਾਇਆ ਦੇ ਪਸਾਰੇ ਵਿਚ ਲਗ ਜਾਂਦਾ ਹੈ ਜੋ ਦੁਖ ਪੈਦਾ ਕਰਦਾ ਹੈ।

'ਗੈਇਲ ਆਇਆ ਗੈਇਲੀ ਕਿਆ ਤਿਸੁ ਡੰਫੁ ਪਸਾਰ ॥
ਤੇ 'ਮਿਠਾ ਕਰ ਕੇ ਖਾਇਆ ਕਉੜਾ ਉਪਜਿਆ ਸਾਦੁ ॥'

(੨) ਦੂਜਾ ਮਜ਼ਮੂਨ ਇਹ ਹੈ ਕਿ 'ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ ॥' ਅਤੇ 'ਸੋਈ ਧਿਆਈਐ ਜੀਅੜੇ ਸਿਰਿ ਸਾਹਾ ਪਾਤਿਸਾਹੁ ॥'—ਜੋ ਪਰਮਾਤਮਾ ਨੂੰ ਪਿਆਰ ਕਰਦੇ ਹਨ ਉਹ ਹੀ ਜੀਵਨ ਵਿਚ 'ਪਰਧਾਨ' ਹੁੰਦੇ ਹਨ—'ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ ॥' ਨਾਮ ਮਨੁਖ ਨੂੰ ਨਿਰਮਲ ਕਰਦਾ ਹੈ।

(੩) ਇਸ ਵਾਸਤੇ ਮਨ ਨੂੰ ਸੰਬੋਧਨ ਕੀਤਾ ਹੈ ਕਿ 'ਮੇਰੇ ਮਨ ਹਰਿ ਭਜੁ ਸਦਾ ਇਕ ਰੰਗਿ ॥' ਕਿਉਂਕਿ 'ਰਸਨਾ ਸਚਾ ਸਿਮਰੀਐ ਤਨੁ ਮਨੁ ਨਿਰਮਲੁ ਹੋਇ ॥'

(੪) ਨਾਮ ਗੁਰੂ ਪਾਸੋਂ ਪਰਾਪਤ ਹੁੰਦਾ ਹੈ। ਸੋ ਗੁਰੂ ਮਹਾਨ ਹੈ। 'ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥ ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰ ਡੁਬਦਾ ਲਏ ਤਰਾਇ ॥'

ਇਹਨਾਂ ਸਾਰਿਆਂ ਪਦਿਆਂ ਵਿਚੋਂ ਨੰ: ੨੩ ਕਲਪਨਾ, ਭਾਵਕਤਾ ਤੇ ਕਲਾ ਪਖੋਂ ਉਤਕ੍ਰਿਸ਼ਟ ਕਹਿਆ ਜਾ ਸਕਦਾ ਹੈ। ਇਸ ਪਦੇ ਵਿਚ ਚਿਤ੍ਰ ਇਹ ਲਇਆ ਹੈ ਕਿ ਆਤਮਾ ਸਰੀਰ ਨੂੰ ਛਡ ਕੇ ਜਾਂਦੀ ਹੈ ਤਾਂ ਸਰੀਰ ਨਾਲ ਕੀ ਬੀਤਦੀ ਹੈ। ਜ਼ੋਰ ਇਸ ਗਲ ਤੇ ਹੈ ਕਿ ਸਰੀਰ ਦੀ ਸਾਰੀ ਮਹਾਨਤਾ ਆਤਮਾ ਦੇ ਸਾਥ ਤੇ ਹੀ ਨਿਰਭਰ ਹੈ।

ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥
ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥ ੧ ॥
ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥
ਧੰਨੁ ਸੁ ਤੇਰਾ ਥਾਨੁ ॥ ੧ ॥ ਰਹਾਉ ॥

ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥
ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥ ੨ ॥
ਪੇਈਅੜੈ ਸਹੁ ਸੇਵਿ ਤੂੰ ਸਹੁਰੜੈ ਸੁਖਿ ਵਸੁ ॥
ਗੁਰ ਮਿਲਿ ਚਜੁ ਆਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥ ੩ ॥
ਸਭਨਾ ਸਹੁਰੈ ਵੰਞਣਾ ਸਭਿ ਮੁਕਲਾਵਣਹਾਰ ॥
ਨਾਨਕ ਧੰਨੁ ਸੋੋਹਾਗਣੀ ਜਿਨ ਸਹ ਨਾਲਿ ਪਿਆਰੁ ॥ ੪ ॥ ੨੩ ॥ ੯੩ ॥

ਸਿਰੀ ਰਾਗ ਦੀਆਂ ਅਸ਼ਟਪਦੀਆਂ ਵਿਚ 'ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥' ਦਾ ਮਜ਼ਮੂਨ ਹੈ ਜਿਸ ਨੂੰ 'ਮਨ ਖੋਜਿ' ਦੁਆਰਾ ਪਾਇਆ ਜਾਂਦਾ ਹੈ; ਪਰ ਅਸਲ ਵਿਚ ਪ੍ਰਭੂ ਪ੍ਰੇਮ ਉਸ ਦੀ ਆਪਣੀ ਕਿਰਪਾ ਨਾਲ ਹੀ ਮਿਲਦਾ ਹੈ।

'ਕਿਰਪਾ ਕਰੇ ਜਿਸੁ ਪਾਰਬ੍ਰਹਮ ਹੋਵੈ ਸਾਧੂ ਸੰਗੁ ॥
ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥

ਇਸ ਰਾਗ ਦੀਆਂ ਵਿਸ਼ੇਸ਼ ਰਚਨਾਵਾਂ ਵਿਚ ਆਪ ਦੀ ਇਕ ਰਚਨਾ 'ਪੈ ਪਾਇ ਮਨਾਈ ਸੋਇ ਜੀਉ ॥' ਹੈ ਜੋ ਗੁਰੂ ਨਾਨਕ ਸਾਹਿਬ ਦੀ ਰਚਨਾ 'ਜੋਗੀ ਅੰਦਰਿ ਜੋਗੀਆ' ਵਾਂਗ, ਗੁਰੂ ਅਰਜਨ ਸਾਹਿਬ ਦੀ ਸਾਰੀ ਰਚਨਾ ਵਿਚੋਂ ਬੜੇ ਉੱਚੇ ਪਧਰ ਦੀ ਰਚਨਾ ਹੈ। ਇਸ ਕਵਿਤਾ ਵਿਚ ਗੁਰੂ ਸਾਹਿਬ ਆਪਣੇ ਆਪ ਨੂੰ 'ਹਉ ਗੁਸਾਈ ਦਾ ਪਹਿਲਵਾਨੜਾ' ਆਖਦੇ ਹਨ ਜਿਸ ਪਹਿਲਵਾਨ ਨੇ 'ਨਿਹਤੇ ਪੰਜਿ ਜੁਆਨ ਮੈ ਗੁਰਿ ਥਾਪੀ ਦਿਤੀ ਕੰਡਿ ਜੀਉ' ਕਾਮਾਦਿਕ ਵੈਰੀਆਂ ਨੂੰ ਜਿਤਕੇ ਇਕ ਐਸਾ ਰਾਜ ਕਾਇਮ ਕੀਤਾ ਹੈ ਜਿਥੇ 'ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ' ਕਿਉਂਕਿ 'ਮੈ ਬਧੀ ਸਚੁ ਧਰਮਸਾਲ ਹੈ'। ਕਲਾਤਮਕ ਪਧਰ ਤੋਂ ਇਹ ਗੁਰੂ ਅਰਜਨ ਸਾਹਿਬ ਦੀ ਮਹਾਨ ਰਚਨਾ ਹੈ ਜਿਸ ਵਿਚ ਨਿਰੋਲ ਪੰਜਾਬੀ ਪਿੰਡ 'ਘੁਘ ਗਿਰਾਉ' ਦਾ ਵਾਈਉ ਮੰਡਲ ਜਿਥੇ ਹਲ ਚਲਦੇ ਹਨ, ਬੀਜ ਬੀਜੇ ਜਾਂਦੇ ਹਨ, ਪਿੰਡ ਦੇ ਮਾਹਰ (ਪੰਚ) ਚੁਣੇ ਜਾਂਦੇ ਹਨ; ਤੇ ਜਿਥੇ ਪਹਿਲਵਾਨ ਘੁਲਦੇ ਹਨ ਅਤੇ ਛਿੰਝਾਂ ਪੈਂਦੀਆਂ ਹਨ—ਬਧਾ ਹੈ, ਬੜੀ ਸੂਝ ਨਾਲ ਤੇ ਸ਼ਕਤੀਸ਼ਾਲੀ ਸ਼ੈਲੀ ਦੁਆਰਾ।

ਆਪ ਦੇ 'ਪਹਿਰੇ' ਵਿਚ ਸਾਧਾਰਨ ਮਜ਼ਮੂਨ ਹੈ ਕਿ 'ਉਠਿ ਚਲੇ ਕਮਾਣਾ ਸਾਥ' ਤੇ 'ਓਨੀ ਤਕੜੇ ਪਾਏ ਹਾਥ' ਦਾ। ਛੰਤਾਂ ਵਿਚ 'ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਸਮਾਲੇ' ਦਾ ਮਜ਼ਮੂਨ ਲਇਆ ਹੈ। ਡਖਣੇ ਛੰਤ ਵਿਚ ਮੁਲਤਾਨੀ ਬੋਲੀ ਵਿਚ ਸਲੋਕ ਰਚੇ ਹਨ ਤੇ ਛੰਤ ਕੇਂਦਰੀ ਪੰਜਾਬੀ ਤੇ ਸੰਤ ਭਾਖਾ ਵਿਚ। ਲਹਿੰਦੀ ਬੋਲੀ ਵਿਚ ਸਲੋਕ ਨੂੰ ਹੀ ਡਖਣਾ ਕਹਿੰਦੇ ਹਨ।

ਸਿਰੀ ਰਾਗ ਦੀ ਵਾਰ ਵਿਚ ਆਪ ਦੇ ਸਲੋਕਾਂ ਦਾ ਇਹ ਚਿਤ੍ਰ ਵਚਿਤ੍ਰ ਹੈ:—

'ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ' ॥

ਕਸਤੂਰੀ ਦੇ ਭੁਲੇਵੇ ਮੈਂ ਗੰਦੇ ਟੋਏ ਵਿਚ ਡਿਗੀ ਹਾਂ ।

## (੨) ਰਾਗ ਮਾਝ

ਮਾਝ ਰਾਗ ਦੇ ਪਦਿਆਂ ਵਿਚ ਇਹ ਮਜ਼ਮੂਨ ਲਏ ਹਨ :–

(ੳ) ਮੇਰੇ ਹਿਰਦੇ ਅੰਦਰ 'ਗੁਰਦਰਸ਼ਨ' 'ਮੇਰਾ ਮਨ ਲੋਚੈ ਗੁਰਦਰਸਨ ਤਾਈ' ਤੇ ਪ੍ਰਭੂ ਦਰਸ਼ਨ ਲਈ ਲੋਚਾ ਹੈ । 'ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ, ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ।'

(ਅ) ਲੋਚਾ ਵਾਲੇ ਨੂੰ ਦਰਸ਼ਨ ਹੋਇਆ ਤੇ ਉਸ ਨੇ 'ਜੇਹਾ ਡਿਠਾ ਮੈ ਤੇਹੋ ਕਹਿਆ' । ਪਰਮਾਤਮਾ ਬਾਰੇ ਆਪ ਨੇ ਇਸ ਰਾਗ ਵਿਚ ਇਸ ਤਰ੍ਹਾਂ ਦਸਿਆ ਹੈ: 'ਤੂੰ ਸਾਝਾ ਸਾਹਿਬੁ ਬਾਪੁ ਹਮਾਰਾ', 'ਸਭੁ ਕੋ ਆਸੈ ਤੇਰੀ ਬੈਠਾ', 'ਅਮੋਘ ਦਰਸਨ ਬੇਅੰਤ ਅਪਾਰਾ', 'ਨਾ ਕੋ ਮੂਰਖ ਨਾ ਕੋ ਸਿਆਣਾ, ਵਰਤੈ ਸਭ ਕਿਛੁ ਤੇਰਾ ਭਾਣਾ', 'ਦੁਖ ਤਦੇ ਜਾ ਵਿਸਰਿ ਜਾਵੈ', 'ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ', ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨੁ ਮਾਨਾ ਜੀਉ', 'ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ, ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ, ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ' ।

ਬਿਰਹਾ ਤੇ ਮਿਲਾਪ ਨੂੰ ਆਪ ਨੇ ਬੜੇ ਭਾਵਕ ਸ਼ਬਦਾਂ ਤੇ ਚੋੜੇ ਅਧਿਐਨ ਵਾਲੇ ਅਲੰਕਾਰਾਂ ਦੁਆਰਾ ਚਿਤ੍ਰਿਆ ਹੈ ਜਿਵੇਂ :

ਤੂੰ ਜਲਨਿਧਿ ਹਮ ਮੀਨ ਤੁਮਾਰੇ ॥ ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥
ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ ॥
ਜਿਉ ਬਾਰਿਕੁ ਪੀ ਖੀਰੁ ਅਘਾਵੈ ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥
ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥
ਜਿਉ ਅੰਧਿਆਰੈ ਦੀਪਕੁ ਪਰਗਾਸਾ ॥ ਭਰਤਾ ਚਿਤਵਤ ਪੂਰਨ ਆਸਾ ॥
ਮਿਲਿ ਪ੍ਰੀਤਮ ਜਿਉ ਹੋਤ ਅਨੰਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥

(ਪੰਨਾ [illegible])

ਪ੍ਰਭੂ ਨੂੰ 'ਪੇੜ' ਕਿਹਾ ਹੈ 'ਤੂੰ ਪੇੜੁ ਸਾਖ ਤੇਰੀ ਫੂਲੀ' ।

(ੲ) ਨਾਮ ਹੀਣ ਅਸਥਾਨ ਨੂੰ ਆਪ ਨੇ ਉਜਾੜ ਮੰਨਿਆ ਹੈ :

ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥
ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥

(ਪੰਨਾ ੧੦੫)

(ਸ) ਮਾਝ ਪੰਜਾਬ ਦਾ ਸਥਾਨਕ ਰਾਗ ਹੈ। ਇਸ ਲਈ ਗੁਰੂ ਅਰਜਨ ਸਾਹਿਬ ਨੇ ਪੰਜਾਬ ਦੇ ਬਾਰਾਂ ਮਹੀਨਿਆਂ ਦਾ ਹਾਲ ਇਸ ਰਾਗ ਵਿਚ ਹੀ ਲਿਖਿਆ ਹੈ। ਬਾਰਹਮਾਹਾ ਵਿਚ ਵੀ ਬਿਰਹਾ, ਵਿਛੋੜਾ ਤੇ ਮਿਲਾਪ ਦੇ ਮਜ਼ਮੂਨ ਹਨ ਅਤੇ ਸਾਰੇ ਰਾਗ ਦੇ ਪਦਿਆਂ ਵਿਚ ਵੀ ਇਹੋ ਵਿਸ਼ੇ ਲਏ ਹਨ। ਹੇਠ ਦਿਤੀਆਂ ਤੁਕਾਂ ਵਿਚ ਵੀ ਰਾਗ ਦੀ ਸਥਾਨਕਤਾ ਦਸੀ ਹੈ— 'ਮੀਹ ਪਇਆ ਪਰਮੇਸਰਿ ਪਾਇਆ ॥ ਜੀਅ ਜੰਤ ਸਭਿ ਸੁਖੀ ਵਸਾਇਆ' ਅਤੇ 'ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ, ਜਲਿ ਥਲਿ ਮਹੀਅਲਿ ਦਹਦਿਸਿ ਵਰਸਾਇਆ'।

ਮਾਝ ਦੀਆਂ ਅਸ਼ਟਪਦੀਆਂ ਵਿਚ ਮਾਰੂ ਸੋਹਲਿਆਂ ਦੀ ਤਰਜ਼ ਤੁਕਾਂਤ ਵਿਚ 'ਨਾਮੁ ਰਤਨ ਲੈ ਗੁਝਾ ਰਖਿਆ' ਦੀ ਮਹਾਨਤਾ ਦਸੀ ਹੈ ਕਿ :—

'ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ ਤੁਮ ਸੰਗਿ ਲਵੈ ਨ ਲਾਵਣਿਆ' ॥
'ਐਥੈ ਓਥੈ ਤੂੰ ਹੈ ਰਖਵਾਲਾ' ॥
'ਤੋਸਾ ਹਰਿ ਕਾ ਨਾਮ ਲੇ ਤੇਰੈ ਕੁਲਹਿ ਨ ਲਾਗੈ ਗਾਲਿ ਜੀਉ' ॥
'ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੈ' ॥ ਆਦਿ।

'ਬਾਰਹਮਾਹਾ ਮਾਝ ਮ: ੫' ਆਪ ਦੀ ਲੋਕ-ਕਾਵਿ ਪਧਤੀ ਦੀ ਇਕ ਮਹਾਨ ਰਚਨਾ ਹੈ ਜਿਸ ਵਿਚ 'ਕਿਰਤਿ ਕਰਮ ਕੇ ਵੀਛੁੜੇ' ਦੀ 'ਧੇਨੁ ਦੁਧੈ ਤੇ ਬਾਹਰੀ' 'ਜਲ ਬਿਨੁ ਸਾਖ ਕੁਮਲਾਵਤੀ' ਵਾਲੀ ਦੁਰਦਸ਼ਾ ਦਸੀ ਹੈ ; ਫਿਰ ਗੁਰੂ ਰਾਹੀਂ ਐਸੀ ਦੁਰਦਸ਼ਾ ਵਿਚੋਂ ਮਨੁਖ ਨੂੰ ਨਿਕਲਦਾ ਦਸਿਆ ਹੈ ਅਤੇ ਅੰਤ ਮਿਲਾਪ ਵਿਚ 'ਮਾਹ ਦਿਵਸ ਮੂਰਤ ਭਲੇ' ਹੁੰਦੇ ਦਸੇ ਹਨ। ਵਿਛੋੜੇ ਵਿਚ ਪਈ ਇਸਤ੍ਰੀ (ਜਨ) ਲਈ ਦੁਹਾਗਣ ਦਾ ਚਿੰਨ੍ਹ ਵਰਤਿਆ ਹੈ ਅਤੇ ਮਿਲਾਪ ਨੂੰ ਪਰਾਪਤ ਹੋਏ ਭਗਤ ਲਈ ਸੁਹਾਗਣ ਦਾ। ਸੁਹਾਗਣ ਦੀ ਅਵਸਥਾ 'ਫਲਗੁਣਿ' ਦੇ ਮਹੀਨੇ ਦੁਆਰਾ ਦਸੀ ਹੈ।

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥
ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥
ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ ॥
ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥

(ਪੰਨਾ ੧੩੬)

ਬਾਰਹਮਾਹ ਦੀ ਕਵਿਤਾ ਵਿਚ ਪੰਜਾਬ ਦੀਆਂ ਬਦਲਦੀਆਂ ਰੁਤਾਂ ਤੇ ਹਰ ਰੁਤ ਦੇ ਵਾਈਉ-ਮੰਡਲ ਤੇ ਦ੍ਰਿਸ਼ ਦਾ ਪੂਰਾ ਬਿਆਨ ਹੈ। ਹਰ ਰੁਤ ਵਿਚ ਮਨੁਖੀ ਮਨ ਦੀ ਅਵਸਥਾ ਕਿਵੇਂ ਬਦਲਦੀ ਹੈ, ਇਸ ਦਾ ਮਨੋ ਵਿਗਿਆਨਕ ਵਰਣਨ ਹੈ। ਵਿਛੋੜੇ ਤੇ ਮਿਲਾਪ ਵਿਚ ਭਗਤ ਮਨ ਦੀ ਦਸ਼ਾ ਦਾ ਪੂਰਾ ਵਿਸਥਾਰ ਹੈ। ਬੜੀ ਭਾਵਕਤਾ ਨਾਲ ਵਿਛੋੜੇ ਦੇ ਚਿਤ੍ਰ ਦਿਤੇ ਹਨ।

ਕਲਾਤਮਕ ਤੌਰ ਤੇ ਵੀ ਇਹ ਰਚਨਾ ਸ਼ਿੰਗਾਰ ਰਸ ਦੀ ਮਹਾਨ ਕਵਿਤਾ ਹੈ। ਛੰਦ ਚਾਲ ਦੀ ਪਕਿਆਈ, ਸ਼ਬਦਾਵਲੀ ਦੀ ਕੋਮਲਤਾ ਤੇ ਬਿੰਬਾਵਲੀ ਦੀ ਮੌਲਿਕਤਾ ਤੇ ਯੋਗਤਾ, ਵਾਦੀਊ ਮੰਡਲ ਵਿਚ ਸਥਾਨਕਤਾ, ਭਾਵਾਂ ਦੀ ਤੀਬਰਤਾ—ਇਸ ਰਚਨਾ ਦੇ ਚਮਤਕਾਰ ਹਨ। ਰਚਨਾ ਸਰੋਂਦੀ ਹੈ, ਧਾਰਮਕ ਭਾਵਾਂ ਨਾਲ ਲਦੀ ਉਪਦੇਸ਼ ਮਈ ਹੈ, ਆਸ਼ਾ ਭਰਪੂਰ ਤੇ ਨਿੰਮਰਤਾ ਸਪੰਨ ਹੈ। ਗੁਰੂ ਨਾਨਕ ਸਾਹਿਬ ਦਾ ਤੁਖਾਰੀ ਰਾਗ ਦਾ ਬਾਰਹਮਾਹ ਇਸ ਰਚਨਾ ਨਾਲੋਂ ਵਧੇਰੇ ਸਰੋਂਦੀ, ਪ੍ਰਕ੍ਰਿਤੀ ਦੀ ਨੇੜਤਾ ਵਾਲਾ, ਆਤਮ ਬਿਆਨ ਨਾਲ ਭਰਪੂਰ ਤੇ ਘਟ ਉਪਦੇਸ਼ਾਤਮਕ ਹੈ।

ਰਚਨਾ 'ਦਿਨ ਰੈਣਿ' ਵਿਚ 'ਮਨੁਖ ਨੂੰ ਦਿਨ ਰਾਤ ਵਿਚ ਜੋ ਸ਼ੁਭ ਕੰਮ ਕਰਨੇ ਚਾਹੀਦੇ ਹਨ, ਉਹ ਦਸੇ ਹਨ' ਜਿਵੇਂ :

**'ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣਿ' ॥**

(ਇਹੋ ਹੀ ਉਤਮ ਕੰਮ ਹੈ) ਕਿਉਂਕਿ 'ਦਿਨ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ'। ਸਿਮਰਨ 'ਮਿਲਿ ਸਾਧੂ (ਗੁਰੂ) ਗੁਣ ਗਾਉ' ਗੁਰੂ ਦੁਆਰਾ ਪਰਾਪਤ ਹੁੰਦਾ ਹੈ। ਇਹ ਵੀ ਰਚਨਾ ਲੋਕ-ਕਾਵਿ ਪਧਤੀ ਦੀ ਹੈ ਅਤੇ ਇਸ ਦਾ ਕੇਂਦਰੀ ਮਜ਼ਮੂਨ ਬਾਰਹਮਾਹਾ ਨਾਲ ਮਿਲਦਾ ਹੈ।

## (੩) ਰਾਗ ਗਉੜੀ

ਗਉੜੀ ਰਾਗ ਦੇ ਪਦਿਆਂ ਦਾ ਮਜ਼ਮੂਨ ਇਹ ਵਿਚਾਰ ਦੇਂਦਾ ਹੈ ਕਿ "ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ, ਕਿਉ ਪਾਈਐ ਹਰਿਨਾਮ ਸਹਾਈ" ਕਿਉਂਕਿ ਅਜ਼ਮਾਇਸ਼ ਕਰਕੇ ਵੇਖ ਲਇਆ ਹੈ ਕਿ 'ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ' ਅਤੇ ਨਾਹੀ 'ਰਾਜ ਕਮਾਵੈ' ਕਰਕੇ ਸੁਖ ਹੈ। ਸਗੋਂ ਮਾਇਆ ਦੇ ਰਸਾਂ ਵਿਚ ਗਲਤਾਨ ਰਿਹਾਂ ਅਸੀਂ "ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥" ਆਦਿ ਹੁੰਦੇ ਰਹੇ ਹਾਂ। ਫਿਰ ਵੀ ਸਾਰਾ ਸੰਸਾਰ ਮਾਇਆ ਦੇ ਰਸਾਂ ਵਿਚ ਲਗਾ ਪਇਆ ਹੈ। ਮਾਇਆ ਦੇ ਤੁੰਧੇ ਵਿਚੋਂ ਨਿਕਲਿਆ ਉਹ ਹੈ ਜਿਸ ਤੇ ਪ੍ਰਭੂ ਦੀ ਕਿਰਪਾ ਹੋਈ ਹੈ; ਉਸ ਨੂੰ ਗੁਰੂ ਤੋਂ ਨਾਮ ਮਿਲਿਆ ਹੈ ਅਤੇ ਉਹ ਨਾਮ ਵਿਚ ਲਗਾ ਹੈ।

ਗਉੜੀ ਦੇ ਕਈ ਰੂਪਾਂ ਵਿਚ ਗੁਰੂ ਸਾਹਿਬ ਨੇ ਰਚਨਾ ਕੀਤੀ ਹੈ। ਗਉੜੀ ਗੁਆਰੇਰੀ ਮ: ੫ ਵਿਚ ਵੀ ਕੇਂਦਰੀ ਵਿਸ਼ਾ ਇਹੋ ਹੈ ਕਿ 'ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ਧੰਨੁ ਸਤੀ ਦਰਗਾਹ ਪਰਵਾਨਿਆ'। ਜਦੋਂ ਪ੍ਰਭੂ ਮਿਲ ਪਏ ਫਿਰ 'ਹਰਖ ਅਨੰਤ ਸੋਗ ਨਹੀ ਬੀਆ' ਪ੍ਰਭੂ ਮੀਤ ਲਗਣ ਲਗ ਪੈਂਦਾ ਹੈ ਤੇ 'ਮੀਤ ਕੇ ਕਰਤਬ ਕੁਸਲ ਸਮਾਨਾ' ਹੁੰਦੇ ਹਨ। ਨਾਮ ਤੋਂ ਬਿਨਾਂ ਮਨੁਖ ਆਤਮਘਾਤੀ ਹੈ 'ਨਾਮੁ ਨ ਜਪਹਿ ਤੇ ਆਤਮਘਾਤੀ'। ਇਹਨਾਂ ਪਦਿਆਂ ਵਿਚ ਇਕ ਵਿਸ਼ੇਸ਼ ਪਦਾ ਨੰ: ੩੧ ਹੈ ਜੋ ਇਸ ਗਲ ਦੀ ਇਤਿਹਾਸਕ ਗਵਾਹੀ

ਦਿੰਦਾ ਹੈ ਕਿ ਗੁਰੂ ਅਰਜਨ ਜੀ ਪਾਸ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਸੀ ਜਿਸ ਨੂੰ ਉਹ ਪਿਉ ਦਾਦੇ ਦਾ ਖਜ਼ਾਨਾ ਆਖਦੇ ਹਨ :—

ਪੀਊ ਦਾਦੇ ਦਾ ਖੋਲਿ ਡਿਠਾ ਖਜਾਨਾ ॥
ਤਾ ਮੇਰੈ ਮਨਿ ਭਇਆ ਨਿਧਾਨਾ ॥

ਗਉੜੀ ਚੇਤੀ ਦੇ ਪਦਿਆਂ ਵਿਚ 'ਰਾਮ ਕੋ ਬਲ ਪੂਰਨੁ ਭਾਈ' ਦਸਿਆ ਹੈ; ਗਉੜੀ ਬੈਰਾਗਣਿ ਦੇ ਪਦੇ ਵਿਚ ਪ੍ਰਭੂ ਨੂੰ ਬੇਨਤੀ ਕੀਤੀ ਹੈ 'ਦਯ ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ'; ਗਉੜੀ ਪੂਰਬੀ ਵਿਚ 'ਖੋਜਤ ਖੋਜਤ ਭਈ ਬੈਰਾਗਨ ਪ੍ਰਭ ਦਰਸਨ ਕਉ ਹਉ ਫਿਰਤਿ ਤਿਸਾਈ' ਮਿਲਾਪ ਲਈ ਤੀਬਰਤਾ ਦਸੀ ਹੈ ਤੇ ਨਾਲ ਕਿਹਾ ਹੈ ਕਿ 'ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ' ਦਾ ਮਿਲਾਪ ਹੁੰਦਾ ਹੈ। ਗਉੜੀ ਮਾਲਵਾ ਵਿਚ 'ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ' ਦਾ ਰਸਤਾ ਦ੍ਰਿੜਾਇਆ ਹੈ। ਗਉੜੀ ਮਾਲਾ ਵਿਚ 'ਪਾਇਓ ਬਾਲ ਬੁਧਿ ਸੁਖ ਰੇ' ਦੀ ਸੂਚਨਾ ਦਿਤੀ ਹੈ। ਗਉੜੀ ਮਾਝ ਵਿਚ 'ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ' ਦਸਿਆ ਹੈ। ਇਸ ਲਈ ਜਿੰਦ ਨੂੰ ਪਰੇਰਨਾ ਕੀਤੀ ਹੈ ਕਿ 'ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿਗੁਣ ਗਾਉ' ਅਤੇ 'ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ'।

ਗਉੜੀ ਗੁਆਰੇਰੀ ਦੀਆਂ ਅਸ਼ਟਪਦੀਆਂ ਵਿਚ ਕੇਂਦ੍ਰੀ ਵਿਸ਼ਾ ਇਹ ਹੈ ਕਿ ਮੌਤ ਬਲਵਾਨ ਹੈ 'ਇੰਦ੍ਰਪੁਰੀ ਮਹਿ ਸਰਪਰ ਮਰਣਾ, ਬ੍ਰਹਮਪੁਰੀ ਨਿਹਚਲ ਨਹੀ ਰਹਣਾ, ਸ਼ਿਵਪੁਰੀ ਕਾ ਹੋਇਆ ਕਾਲਾ'—ਜਿਥੇ ਮਾਇਆ ਹੈ, ਉਥੇ ਮੌਤ ਹੈ। ਇਸ ਤੋਂ ਬਚਾ ਕੇਵਲ, ਸਾਧ ਸੰਗਿ ਵਿਚ ਹੈ ਜਿਥੇ ਨਾਮ ਹੈ।

'ਕਹੁ ਨਾਨਕ ਜਿਸੁ ਕਿਰਪਾ ਕਰੈ, ਨਿਹਚਲ ਥਾਨੁ ਸਾਧ ਸੰਗਿ ਤਰੈ' ॥

ਜੋ ਇਸ ਤਰ੍ਹਾਂ ਮਾਇਆ ਨੂੰ ਜਿਤ ਲੈਂਦਾ ਹੈ, ਉਹ ਸੂਰਮਾ ਹੈ। ਗਉੜੀ ਮਾਝ ਦੀਆਂ ਅਸ਼ਟਪਦੀਆਂ ਵਿਚ 'ਸੇਈ ਹੋਏ ਭਗਤ ਜਿਨਾ ਕਿਰਪਾਹੀਆ' ਦੇ ਵਿਸ਼ੇ ਤੇ ਜ਼ੋਰ ਦਿਤਾ ਹੈ। ਗੁਰੂ ਦੀ ਕਿਰਪਾ ਨਾਲ ਨਾਮ ਮਿਲਦਾ ਹੈ ਤੇ ਮਨੁਖ ਦਾ ਮਨ ਸੀਤਲ ਹੁੰਦਾ ਹੈ।

ਬਲਤੇ ਜਲਤੌ ਤਉ ਕਿਆ ਗੁਰ ਚੰਦਨੁ ਸੀਤਲਾਇਓ' ॥

ਗਉੜੀ ਰਾਗ ਦੇ ਛੰਤਾਂ ਵਿਚ 'ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ' ਤੋਂ ਆਰੰਭ ਕਰਦੇ ਹਨ ਤੇ ਦਰਸ਼ਨ ਲਈ 'ਹਉ ਮਨੁ ਅਰਪੀ ਸਭੁ ਤਨੁ ਅਰਪੀ, ਅਰਪੀ ਸਭਿ ਦੇਸਾ' ਤੀਕ ਦੀ ਕੁਰਬਾਨੀ ਲਈ ਤਿਆਰ ਹੋਏ ਹਨ। ਪਰਮਾਤਮਾ ਨੂੰ ਰਾਮ, ਨਰਾਇਣ, ਗੋਵਿੰਦ, ਹਰਿ, ਮਾਧੋ, ਮੁਰਾਰਿ, ਮੁਕੰਦ, ਦੁਖ ਹਰਣ, ਦੀਨ ਸਰਣ, ਸ੍ਰੀਧਰ, ਦਾਮੋਦਰ, ਸ੍ਰੀ ਰੰਗੋ; ਮਨੋਹਰੁ, ਭਗਤਿ ਵਛਲੁ ਆਦਿ ਕਹਿੰਦੇ ਹੋਏ ਇਥੇ ਪੁਜਦੇ ਹਨ :

'ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ' ॥
ਅੰਤ ਤੇ ਮਿਲਾਪ ਹੈ । ਮਿਲਾਪ ਕੈਸਾ ਹੈ ?

ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥
ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥
ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ ॥
ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ ॥

(ਪੰਨਾ ੨੪੯)

ਗਉੜੀ ਬਾਵਨ ਅਖਰੀ ਮ: ੫ ਵਿਚ ਗੁਰਮੁਖੀ ਪੈਂਤੀ ਜਾਂ ਫ਼ਾਰਸੀ ਸੀਹਰਫ਼ੀ ਵਾਂਗੂ ਸੰਸਕ੍ਰਿਤ ਦੀ ੫੨ ਅਖਰਾਂ ਦੀ ਵਰਣਮਾਲਾ ਨੂੰ ਬਾਵਨ-ਅਖਰੀ ਆਖਿਆ ਹੈ । ਇਹ ਬਾਣੀ ਇਸ ਵਰਣਮਾਲਾ ਦੇ ਅਖਰਾਂ ਉਤੇ ਲਿਖੀ ਗਈ ਹੈ (ਸ਼ਬਦਾਰਥ, ੨੫੦) । ਅਖਰਾਂ ਦਾ ਉਚਾਰਨ ਗੁਰਮੁਖੀ ਵਰਣਮਾਲਾ ਦਾ ਲਇਆ ਹੈ ਜਿਵੇਂ ਸਸਾ, ਧਧਾ, ਙੰਙਾ, ਰਾਰਾ, ਲਲਾ, ਆਦਿ । ਬਾਵਨ-ਅਖਰੀ ਦੀਆਂ ਕੁਲ ੫੫ ਪਉੜੀਆਂ ਹਨ ਤੇ ਹਰ ਪਉੜੀਆਂ ਨਾਲ ਇਕ ਸਲੋਕ ਹੈ । ਆਸਾ ਰਾਗ ਵਿਚ ਗੁਰੂ ਨਾਨਕ ਸਾਹਿਬ ਤੇ ਗੁਰੂ ਅਮਰਦਾਸ ਰਚਿਤ ਪੱਟੀਆਂ ਵਿਚ ਸਲੋਕਾਂ ਤੇ ਪਉੜੀਆਂ ਦੇ ਰੂਪ ਨਹੀਂ ਵਰਤੇ, ਸਾਧਾਰਨ ਪਦਿਆਂ ਦੇ ਰੂਪ ਵਿਚ ਉਹਨਾਂ ਦੀ ਰਚਨਾ ਹੈ । ਸਲੋਕਾਂ ਤੇ ਪਉੜੀਆਂ ਦਾ ਮਿਲਵਾਂ ਰੂਪ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਬਾਣੀ ਕੇਵਲ ਵਾਰਾਂ ਵਿਚ ਵਰਤਿਆ ਗਿਆ ਹੈ । ਇਸ ਤਰ੍ਹਾਂ ਵਾਰਾਂ ਤੇ ਬਾਵਨ ਅਖਰੀ ਵਿਚ ਭੇਦ ਇਹ ਦਿਸਦਾ ਹੈ ਕਿ ਇਥੇ ਹਰ ਪਉੜੀ ਦਾ ਅਰੰਭ ਵਰਣਮਾਲਾ ਦੇ ਕਿਸੇ ਅਖਰ ਨਾਲ ਹੁੰਦਾ ਹੈ ਤੇ ਹਰ ਪਉੜੀ ਨਾਲ ਕੇਵਲ ਇਕੋ ਸਲੋਕ ਹੈ ਜਦੋਂ ਕਿ ਵਾਰਾਂ ਵਿਚ ਇਕ ਪਉੜੀ ਨਾਲ ਆਮ ਕਰ ਕੇ ਦੋ ਜਾਂ ਵਧ ਸਲੋਕ ਹੁੰਦੇ ਹਨ ।

(੧) ਬਾਵਨ ਅਖਰੀ ਲੰਮੀ ਬਾਣੀ ਹੋਣ ਕਰ ਕੇ ਸਾਰੇ ਗੁਰਮਤਿ ਦਰਸ਼ਨ ਨੂੰ ਆਪਣੀ ਸੀਮਾਂ ਵਿਚ ਲੈ ਲੈਂਦੀ ਹੈ ਜਿਵੇਂ ਕਿ :

ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥
ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨਾ ਹੋਗੁ ॥
ਤੇ—ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥
ਏਕਹਿ ਏਕ ਬਖਾਨਣੋ ਨਾਨਕ ਏਕ ਅਨੇਕ ॥

(੨) ਪਰ ਜਿਵੇਂ ਸਾਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ, ਤਿਵੇਂ ਹੀ ਇਸ ਬਾਣੀ ਵਿਚ ਵਧੇਰੇ ਪਰਯੋਜਨ ਇਹ ਹੈ ਕਿ ਮਨੁਖ ਪਤਿਤ ਤੋਂ ਪਵਿਤ ਕਿਸ ਤਰ੍ਹਾਂ ਹੋਵੇ ਤੇ ਉਤ੍ਰ ਹੈ :

'ਗੁਰਦੇਵ ਕਰਤਾ, ਸਭਿ ਪਾਪ ਹਰਤਾ, ਗੁਰਦੇਵ ਪਤਿਤ ਪਵਿਤ ਕਰਾ' ॥

(੩) ਮਨੁਖ ਨੂੰ ਪਤਿਤ ਕਰਨ ਵਾਲੀ ਸ਼ਕਤੀ ਇਸ ਰਚਨਾ ਵਿਚ 'ਮਾਇਆ' ਕਹੀ ਹੈ :

ਇਨਿ ਮਾਇਆ ਤ੍ਰੈ-ਗੁਣ ਬਸਿ ਕੀਨੇ ॥
ਆਪਨ ਮੋਹ ਘਟੇ ਘਟਿ ਦੀਨੇ ॥

(੪) 'ਮਾਇਆ' ਦੇ ਸਾਰੇ ਸਰੂਪ ਬੇਅਰਥ ਹਨ। ਕੇਵਲ 'ਪ੍ਰੀਤਿ ਭਗਵੰਤ' ਹੀ ਜੀਵਨ ਦਾ ਉਦੇਸ਼ ਹੈ।

'ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ' ॥

ਸਿਮਰਨ ਦਾਤ ਹੈ ਜੋ ਤਰਲੇ ਨਾਲ ਪਰਾਪਤ ਹੁੰਦੀ ਹੈ। ਤਰਲਾ ਇਹ ਹੈ :

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥
ਹੇ ਪੂਰਨ ਹੇ ਸਰਬ ਮੈ ਦੁਖਭੰਜਨ ਗੁਣਤਾਸ ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥
ਹੇ ਗੋਬਿੰਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥
ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥
ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨ ਨਹੀ ਕੋਇ ॥
ਨਾਨਕ ਦੀਜੈ ਨਾਮ ਦਾਨ ਰਾਖਉ ਹੀਐ ਪਰੋਇ ॥ ੫੫ ॥

ਸਾਰੀ ਰਚਨਾ ਵਿਚ ਛੰਦ ਚਾਲ ਦੀ ਪਕਿਆਈ ਹੈ, ਸ਼ੈਲੀ ਦੀ ਮਿਠਾਸ ਹੈ ਤੇ ਗੁਰੂ ਅਰਜਨ ਦੇਵ ਜੀ ਦੀ ਸਾਰੀ ਰਚਨਾ ਵਿਚ ਜੋ ਸਰਲਤਾ, ਕੋਮਲਤਾ, ਰਾਗਾਤਮਕਤਾ, ਸਪਸ਼ਟਤਾ ਤੇ ਨਿਘ ਹਨ, ਉਹ ਇਸ ਰਚਨਾ ਵਿਚ ਵੀ ਪੂਰੀ ਮਾਤ੍ਰਾ ਵਿਚ ਮੌਜੂਦ ਹਨ।

ਗਉੜੀ ਸੁਖਮਨੀ ਨਿਰਸੰਦੇਹ ਗੁਰੂ ਅਰਜਨ ਸਾਹਿਬ ਦਾ ਸ਼ਾਹਕਾਰ ਹੈ ਤੇ ਸਹਿਜੇ ਹੀ ਅਨੁਮਾਨ ਲਗ ਸਕਦਾ ਹੈ ਕਿ ਇਹ ਆਪ ਦੀ ਅੰਤਮ ਰਚਨਾ ਹੈ ਕਿਉਂਕਿ ਆਪ ਦੀ ਸਾਰੀ ਰਚਨਾ ਦੇ ਸਾਰੇ ਤਤ, ਹਾਵ ਤੇ ਭਾਵ ਇਸ ਰਚਨਾ ਵਿਚ ਸਕੇਂਦ੍ਰਿਤ ਰੂਪ ਵਿਚ ਦ੍ਰਿਸ਼ਟਮਾਨ ਹਨ। ਇਤਿਹਾਸਕ ਤੌਰ ਤੇ ਵੀ ਇਹ ਪ੍ਰਸਿਧ ਹੈ ਕਿ ਸੁਖਮਨੀ ਦੀ ਰਚਨਾ ਆਪ ਨੇ 'ਰਾਮਸਰ' ਤੇ ਬੈਠ ਕੇ ਕੀਤੀ ਜਿਥੇ ੧੬੦੪ ਤੀਕ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀ ਸੰਪਾਦਨਾ ਵੀ ਕੀਤੀ।

ਸੁਖਮਨੀ ਮਧਕਾਲੀਨ ਭਾਰਤਵਰਸ਼ ਦੀ ਸਭ ਤੋਂ ਲੰਮੀ ਅਧਿਆਤਮਕ ਰਚਨਾ ਹੈ

(ਡਾ: ਮੋਹਨ ਸਿੰਘ)। ਇਸ ਰਚਨਾ ਵਿਚ ੨੪ ਅਸ਼ਟਪਦੀਆਂ ਹਨ ਤੇ ਹਰ ਅਸ਼ਟਪਦੀ ਨਾਲ ਦੋ ਸਤਰਾਂ ਦਾ ਇਕ ਸ਼ਲੋਕ ਵੀ ਹੈ। ਇਸ ਹਿਸਾਬ ਸੁਖਮਨੀ ਦੀਆਂ ਕੁਲ ੧੯੭੦ ਸਤਰਾਂ ਹਨ।

ਸੁਖਮਨੀ ਦੀਆਂ ੧੦, ੧੧, ੧੬, ੨੧, ੨੨ ਅਸ਼ਟਪਦੀਆਂ ਵਿਚ ਬ੍ਰਹਮ-ਦਰਸ਼ਨ ਬਾਰੇ ਵਿਚਾਰ ਹੈ। ਇਸ ਸੰਬੰਧ ਵਿਚ ਪਰਮਾਤਮਾ ਦਾ ਇਕ ਸਰੂਪ ਇਹ ਦਸਿਆ ਹੈ ਕਿ ਉਹ ਸਾਰੀ ਰਚਨਾ ਵਿਚ ਵਿਆਪਕ ਹੈ ਤੇ ਰਚਨਾ ਤੋਂ ਪਰੇ ਵੀ ਹੈ। ਉਸ ਦਾ ਦੂਜਾ ਵਿਰਾਟ ਵਿਸ਼ਾਲ ਸਰੂਪ ਕੁਦਰਤ ਰਚਨਾ ਦੀ ਬੇਅੰਤਤਾ ਦਸਿਆ ਹੈ। ਇਸ ਰਚਨਾ ਵਿਚ ਭਗਤੀ, ਗਿਆਨ, ਯੋਗ ਤੇ ਕਰਮ ਸਾਰੇ ਮਾਰਗਾਂ ਨੂੰ ਇਕੋ ਭਗਤੀ ਜਾਂ ਨਾਮ-ਮਾਰਗ ਦੇ ਰੂਪ ਦਸਿਆ ਹੈ ਤੇ ਭਗਤ, ਬ੍ਰਹਮ ਗਿਆਨੀ, ਸਾਧ ਤੇ ਸੰਤ ਦਾ ਆਤਮਕ ਮੰਡਲ ਇਕੋ ਕਹਿਆ ਹੈ। ਸ੍ਰੇਸ਼ਟ ਕਰਮ ਜਾਂ ਧਰਮ 'ਹਰਿ ਕੋ ਨਾਮ ਜਪਿ ਨਿਰਮਲ ਕਰਮੁ' ਕਹਿਆ ਹੈ। ਸੁਖਮਨੀ ਦੀ ਹਰ ਅਸ਼ਟਪਦੀ ਵਿਚ ਨਾਮ ਸਿਮਰਨ ਦੀ ਨਵੀਂ ਵਿਆਖਿਆ ਕੀਤੀ ਹੈ ਤੇ ਉਸ ਦੀ ਮਹਾਨਤਾ ਦਾ ਨਵਾਂ ਰੂਪ ਦਸਿਆ ਹੈ।

ਗੁਰੂ ਅਰਜਨ ਸਾਹਿਬ ਦੀ ਸ਼ੈਲੀ ਦਾ ਵਿਸਥਾਰਕ ਤੱਤ ਇਸ ਰਚਨਾ ਵਿਚ ਪੂਰੀ ਸਿਖਰ ਤੇ ਹੈ। ਆਪ ਦੀ ਸਰੋਦ ਕਲਾ ਤੇ ਸਰੋਦੀ ਭਾਵਕਤਾ ਦੇ ਚਮਤਕਾਰ ਵੀ ਇਥੇ ਹੀ ਪੂਰੇ ਜੋਬਨ ਤੇ ਹਨ। ਆਪ ਦੀ ਵਿਦਵਤਾ, ਭਾਰਤੀ ਅਧਿਆਤਮਕ ਬਿੰਬਾਵਲੀ ਦੀ ਸੂਝ, ਭਾਰਤੀ ਫ਼ਲਸਫ਼ੇ ਤੇ ਕਰਮ ਕਾਂਡ ਦਾ ਗਿਆਨ ਇਸ ਰਚਨਾ ਦੀ ਸਤਰ ਸਤਰ ਵਿਚੋਂ ਦ੍ਰਿਸ਼ਟਮਾਨ ਹੈ।

ਗਉੜੀ ਦੀ ਵਾਰ ਮ: ੫ ਜਿਸ ਨੂੰ ਰਾਇ ਕਮਾਲ ਦੀ ਮੌਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣ ਦੀ ਸੂਚਨਾ ਹੈ, ਗੁਰੂ ਅਰਜਨ ਸਾਹਿਬ ਦੀਆਂ ਪੰਜ ਵਾਰਾਂ ਵਿਚੋਂ ਪਹਿਲੀ ਵਾਰ ਹੈ। ਇਸ ਵਿਚ ਆਪ ਨੇ ਹਰ ਪਉੜੀ ਨਾਲ ਆਪਣੇ ਹੀ ਦੋ ਸ਼ਲੋਕ, ਦੋਹੇ ਤੇ ਡਖਣੇ ਵਰਤੇ ਹਨ। ਆਪ ਦੇ ਸਾਰੇ ਸ਼ਲੋਕਾਂ ਵਿਚ ਅਤਿ ਨਿਘੇ ਤੇ ਸਰੋਦੀ ਭਾਵ ਹਨ ਜਿਵੇਂ :

'ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ ॥
ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ ॥'

੩—ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥
ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗਿ ॥

ਸਾਰੀ ਵਾਰ ਵਿਚ 'ਅੰਮ੍ਰਿਤੁ ਨਾਮ ਨਿਧਾਨ ਹੈ ਮਿਲਿ ਪੀਵਹੁ ਭਾਈ' ਲਈ ਪਰੇਰਨਾ ਹੈ। ਨਾਮ ਬਿਨਾਂ ਸੰਸਾਰ 'ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ' ਹੈ। ਨਾਮ ਹੀ ਜੀਵਨ ਦਾ ਅਸਲ ਕੰਮ ਹੈ। ਨਾਮ ਪਰਾਪਤੀ ਨਾਲ ਜੀਵਨ ਦੇ ਸਾਰੇ ਸੁਖ ਪਰਾਪਤ ਹੋ ਜਾਂਦੇ ਹਨ।

ਮਨ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥
ਪ੍ਰੀਤਿ ਲਗੀ ਹਰਿਨਾਮ ਸਿਉ ਏ ਹਸਤੀ ਘੋੜੇ ॥
ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ ॥
ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ ॥
ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ ॥ ੨੧ ॥ ੧ ॥

## (੪) ਰਾਗ ਆਸਾ

ਆਸਾ ਰਾਗ ਦੇ ਪਦਿਆਂ ਵਿਚ (੧) ਮਾਇਆ ਬਾਰੇ ਇਹ ਕਹਿਆ ਹੈ ਕਿ ਇਸ ਨਾਲ ਜਿਸ ਨੇ ਵੀ ਪ੍ਰੀਤੀ ਕੀਤੀ ਹੈ ਉਸ ਨੂੰ ਹੀ ਇਸ ਨੇ ਖਾ ਲਇਆ ਹੈ—'ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ' ਕਿਉਂਕਿ ਇਹ 'ਸੀਲ ਸੰਜਮ' ਨੂੰ ਗਵਾ ਦਿੰਦੀ ਹੈ। (੨) ਜਿਸ ਨੇ ਪ੍ਰਭੂ ਨਾਲ ਪ੍ਰੀਤ ਕੀਤੀ ਹੈ ਉਸ ਨੂੰ 'ਭਉ ਨਹੀ ਤਸਕਰ ਪਉਣ ਨ ਪਾਨੀ'। (੩) ਮਨੁਖੀ ਜੀਵਨ ਜਿਸ ਬਾਰੇ ਇਹ ਕਹਿਆ ਹੈ ਕਿ 'ਅਵਰ ਜੋਨਿ ਤੇਰੀ ਪਨਿਹਾਰੀ, ਇਸੁ ਧਰਤੀ ਮਹਿ ਤੇਰੀ ਸਿਕਦਾਰੀ' (ਪੰਨਾ ੩੭੪) ਦਾ ਪਰਯੋਜਨ 'ਸਾਧ ਸੰਗਿ ਮਿਲਿ ਹਰਿਰਸੁ' ਪਾਣਾ ਹੈ। 'ਗੁਰਕੈ ਸਬਦਿ ਬਨਾਵਹੁ ਇਹੁ ਮਨੁ' ਕਰਨਾ ਹੈ। (੪) ਜੋ ਮਨੁਖ 'ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ' ॥ ਇਸ ਤਰ੍ਹਾਂ ਉੱਚਾ ਹੁੰਦਾ ਹੈ, ਉਸ ਦਾ ਹਰ ਪਾਸੇ ਸਤਿਕਾਰ ਹੁੰਦਾ ਹੈ, 'ਲਾਲ ਚੋਲਨਾ' ਉਸ ਨੂੰ ਸੋਂਹਦਾ ਹੈ, ਪ੍ਰਭੂ ਭਗਤੀ ਕਰ ਕੇ ਮਨੁਖ ਇਥੇ ਪੁਜਦਾ ਹੈ, 'ਨਾ ਓਹੁ ਮਰਤਾ ਨ ਹਮ ਡਰਿਆ'। (੫) ਪੰਨਾ ੩੭੧ ਤੇ 'ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ' ਦਾ ਚਉਪਦਾ ਇਕ ਇਤਿਹਾਸਕ ਘਟਨਾ ਤੇ ਆਧਾਰਤ ਹੈ ਜਦੋਂ ਸੁਲਹੀ ਖਾਂ ਗੁਰੂ ਸਾਹਿਬ ਨਾਲ ਵੈਰ ਕਰਨ ਵਾਲਿਆਂ ਦਾ ਚੁਕਿਆ ਹੋਇਆ ਗੁਰੂ ਸਾਹਿਬ ਤੇ ਚੜ੍ਹ ਆਇਆ ਪਰ ਗੁਰੂ ਸਾਹਿਬ ਦਾ ਕੁਝ ਨਾ ਵਿਗਾੜ ਸਕਿਆ ਤੇ 'ਦੁਸਮਨ ਦੂਤ ਮੁਏ ਸੁਖੁ ਪਾਇਆ'।

ਆਸਾ ਰਾਗ ਦੀਆਂ ਅਸ਼ਟਪਦੀਆਂ ਵਿਚ ਗੁਰੂ ਸਾਹਿਬ ਨੇ 'ਪੰਚ ਮਨਾਏ ਪੰਚ ਰੁਸਾਏ' ਭਾਵ ਪੰਜ ਗੁਣ (ਸਚ, ਧਰਮ, ਗਿਆਨ, ਸ਼ਾਂਤਿ ਤੇ ਸਹਜ) ਮਨਾਏ ਜਾਂ ਗ੍ਰਹਿਣ ਕੀਤੇ ਤੇ ਪੰਜ ਔਗੁਣ ਕਾਮਾਦਿਕ ਦੂਰ ਕੀਤੇ, ਦਾ ਧਿਆਨ ਕਰ ਕੇ ਕਹਿਆ ਹੈ ਕਿ 'ਇਨ੍ਹਿ ਬਿਧਿ ਨਗਰੁ ਵੁਠਾ ਮੇਰੇ ਭਾਈ'। ਹਰੀਨਾਮ ਨਿਹਚਲ ਹੈ।

ਬਿਰਹੜਿਆਂ ਵਿਚ ਆਪ ਨੇ ਇਹ ਕਹਿਆ ਹੈ ਕਿ 'ਜੋ ਜੀਅ ਤੁਝ ਤੇ ਬੀਛੁਰੇ ਪਿਆਰੇ ਜਨਮਿ ਮਰਹਿ ਬਿਖੁ ਖਾਇ'। 'ਬਿਰਹੜੇ' ਵਿਛੋੜੇ ਦੇ ਗੀਤ ਹੁੰਦੇ ਹਨ।

ਛੰਤਾਂ ਵਿਚ 'ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ' ਦਾ ਮਜ਼ਮੂਨ ਹੀ ਹੈ। ਇਹ ਅਨੰਦ 'ਪੰਚ ਦੂਸਟ ਓਇ ਭਾਗਿ ਗਇਆ' ਨਾਲ ਪਰਾਪਤ ਹੋਇਆ ਹੈ। ਇਹ

'ਬਿਖਮੋ ਬਿਖਮ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ' ॥

ਪੰਜਾਂ ਤੇ ਫਤਹਿ ਗੁਰੂ ਕਿਰਪਾ ਨਾਲ ਹੁੰਦੀ ਹੈ। ਫਿਰ 'ਥਿਰ ਸੁਹਾਗ' ਦੇ ਮਿਲਾਪ ਦਾ ਰਸ ਦਸਿਆ ਹੈ।

ਨਸਿ ਵੰਞਹੁ ਕਿਲ ਵਿਖਹੁ ਕਰਤਾ ਘਰਿ ਆਇਆ ॥
ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ ॥

ਸਾਰਾ ਜੀਵਨ 'ਭਿੰਨੀ ਰੈਨੜੀਐ' ਦਾ ਹੋ ਗਇਆ।

ਛੰਤਾਂ ਵਿਚ ਆਪ ਦੀ ਕਲਾ ਇਸ ਰਾਗ ਵਿਚ ਸਿਖਰ ਤੇ ਹੈ। ਇਹਨਾਂ ਵਿਚ ਕੋਮਲ ਭਾਵ ਤੇ ਸੁੰਦਰ ਬਿੰਬਾਵਲੀ ਵਰਤੀ ਹੈ।

## (੫) ਰਾਗ ਗੂਜਰੀ

ਇਸ ਰਾਗ ਦੇ ਪਦਿਆਂ ਵਿਚ 'ਸੈਲ ਪਥਰ ਮਹਿ ਜੰਤ ਉਪਾਏ ਤਾਕਾ ਰਿਜਕੁ ਆਗੈ ਕਰਿ ਧਰਿਆ' ਦਾ ਭੇਦ ਦਸਿਆ ਹੈ; ਪਾਖੰਡੀ ਕਿਰਿਆ ਕਰਮ ਦੀ ਨਖੇਧੀ ਕੀਤੀ ਹੈ; 'ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ' ਦੀ ਅਸਲੀਅਤ ਤੋਂ ਜਾਣੂ ਕਰਾਇਆ ਹੈ ਅਤੇ ਇਹ ਭਰੋਸਾ ਦਿਵਾਇਆ ਹੈ ਕਿ ਜਿਹਨਾਂ ਉਸ ਦੀ ਸ਼ਰਨ ਲਈ ਹੈ ਉਹਨਾਂ ਨੂੰ 'ਪਤਿਤ ਪਵਿਤ੍ਰ ਲੀਏ ਕਰਿ ਅਪਨੇ ਸਗਲ ਕਰਤ ਨਮਸਕਾਰੋ' ਤੇ ਪੂਜਾ ਦਿਤਾ ਹੈ ਜਿਵੇਂ 'ਨਾਮਦੇਉ ਤ੍ਰਿਲੋਚਨ ਕਬੀਰ ਦਾਸਰੋ ਮੁਕਤਿ ਭਇਓ ਚਮਿਆਰੋ' ਨੂੰ। ਨਾਮ ਦੁਆਰਾ 'ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ' ਹੁੰਦਾ ਹੈ।

ਇਸ ਰਾਗ ਦੀ ਪਹਿਲੀ ਅਸ਼ਟਪਦੀ 'ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ' ਬੜੀ ਰਸਾਤਮਕ ਤੇ ਕਲਾਮਈ ਹੈ ਜਿਸ ਵਿਚ ਪ੍ਰਭੂ ਦੀ ਉਸਤਤ ਕੀਤੀ ਹੈ। ਦੂਜੀ ਅਸ਼ਟਪਦੀ ਵਿਚ ਪ੍ਰਭੂ ਦੇ ਪੁਰਾਤਨ ਪਰਚਲਤ ਨਾਮ ਜਿਵੇਂ ਦਇਆਲ, ਕੇਸਵ, ਭਵ ਸਿੰਧ ਆਦਿ ਗਿਣੇ ਹਨ।

ਵਾਰ ਵਿਚ ਗੁਰਮਤਿ ਸ਼ਾਸਤ੍ਰ ਦੇ ਸਾਰੇ ਨੁਕਤੇ ਲਏ ਹਨ ਪਰ ਜ਼ੋਰ ਇਹਨਾਂ ਗਲਾਂ ਤੇ।

(੧) ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥
(੨) ਕੂੜਹੁ ਕਰੇ ਵਿਣਾਸੁ ਧਰਮੇ ਤਗੀਐ ॥
(੩) ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ ॥
(੪) ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ ॥
(੫) ਬਨਿ ਭੀਹਾਵਲੈ ਹਿਕੁ ਸਾਥੀ ਲਧਮੁ ਦੁਖ ਹਰਤਾ ਹਰਿਨਾਮਾ ॥
(੬) ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ ॥

ਜਾਂ ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ,
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥
ਤੇ (੭) ਜਿਨੀ ਪਛਾਤਾ ਹੁਕਮੁ ਤਿਨ ਕਦੇ ਨ ਰੋਵਣਾ ॥

(੬) ਰਾਗ ਦੇਵਗੰਧਾਰੀ

ਦੇਵਗੰਧਾਰੀ ਦੇ ਪਦਿਆਂ ਵਿਚ 'ਸੋ ਪ੍ਰਭੁ' 'ਸੁਖਦਾਈ ਜੀਅਨ ਕੋ ਦਾਤਾ ਅੰਮ੍ਰਿਤੁ ਜਾਕੀ ਬੈਨੀ' ਦੀ ਉਸਤਤ ਕੀਤੀ ਹੈ ਤੇ ਉਸ ਦੀ ਭਗਤੀ ਦੁਆਰਾ ਪਰਾਪਤ ਹੋਏ ਫਲ ਦਾ ਵਰਣਨ ਕੀਤਾ ਹੈ।

(੭) ਰਾਗ ਬਿਹਾਗੜਾ

ਵਿਚ ਇਕੋ ਪਦਾ ਹੈ ਜਿਸ ਦਾ ਮਜ਼ਮੂਨ ਹੈ 'ਦੂਤਨ ਸੰਗੜੀਆ ॥ ਭੁਇਅੰਗਨਿ ਬਸਰੀਆ' ॥ ਛੰਤਾਂ ਵਿਚ 'ਹਰਿਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ'। ਇਹ ਹਰੀ 'ਸੰਤਨ ਕੈ ਪਰਸਾਦਿ ਹਰਿ ਹਰਿ ਪਾਇਆ ਰਾਮ'। ਬੜੇ ਸਰੋਦੀ ਤਰੀਕੇ ਨਾਲ ਕਹਿਆ ਹੈ 'ਵਧੁ ਸੁਖ ਰੈਨੜੀਏ ਪ੍ਰਿਅ ਪ੍ਰੇਮੁ ਲਗਾ ॥ ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ'। ਪ੍ਰਭੂ ਦਾ ਸੁਹਾਗ ਕਮਾਲ ਹੈ, ਮਾਇਆ ਕੀ ਹੈ—

ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ ॥

(੮) ਰਾਗ ਵਡਹੰਸੁ

ਦੋ ਪਦਿਆਂ ਵਿਚ 'ਅਤਿ ਊਚਾ ਤਾਕਾ ਦਰਬਾਰਾ' ਦਸਿਆ ਹੈ ਤੇ 'ਧਨੁ ਸੁ ਵੇਲਾ, ਜਿਤੁ ਦਰਸਨ ਕਰਣਾ' ਦੇ ਭਾਵ ਦਿਤੇ ਹਨ। ਪ੍ਰਭੂ ਊੱਚਾ ਹੈ 'ਤੂ ਵਡਦਾਤਾ ਅੰਤਰਜਾਮੀ' ਹੈ ਤੇ ਉਸ ਦਾ ਨਾਮ ਜੀਵਨ ਦਾ ਆਧਾਰ ਹੈ 'ਨਾਮੁ ਤੇਰਾ ਮਨ ਤਨ ਆਧਾਰੀ' ॥

(੯) ਰਾਗ ਸੋਰਠਿ

ਸੋਰਠਿ ਰਾਗ ਦੇ ਪਦਿਆਂ ਵਿਚ ਕੇਂਦਰੀ ਮਜ਼ਮੂਨ ਇਹ ਹੈ ਕਿ ਕਿਰਤਮ ਨਾਲੋਂ ਕਰਤਾਰ ਦੀ ਪੂਜਾ ਵਡੇਰੀ ਚੀਜ਼ ਹੈ—'ਹਰਿ ਜੀਉ ਤੇਰੀ ਦਾਤੀ ਰਾਜਾ, ਮਾਣਸ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ' ਤੇ 'ਸੋਈ ਸਚੁ ਅਰ ਧਣਾ ਭਾਈ ਜਿਸ ਤੇ ਸਭੁ ਕਿਛੁ ਹੋਇ'। ਪਰਮਾਤਮਾ ਸਰਬ ਸਮਰਥ ਹੈ ਅਤੇ 'ਪਿਤਾ ਪੂਤ ਕਿਰਪਾਲਾ' ਵੀ ਹੈ। ਉਹ ਸਭ ਕੁਝ ਦੇਣ ਦੇ ਸਮਰਥ ਹੈ—ਕੀ ਪਦਾਰਥ ਤੇ ਕੀ ਧਰਮ ਤੇ ਮੋਖ।

ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥
ਨਾਨਕ ਪਿਆਸ ਲਗੀ ਦਰਸਨ ਕੀ ਪ੍ਰਭੁ ਮਿਲਿਆ ਅੰਤਰਜਾਮੀ ॥
(ਪੰਨਾ ੬੧੩)

ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ ॥
ਮਹਾ ਬਿਖਮੁ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ ॥

(ਪੰਨਾ ੬੧੫)

ਪਰਮਾਤਮਾ ਹਰ ਥਾਂ ਵਿਆਪਕ ਹੈ ਜਿਵੇਂ 'ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥ ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ' ।

ਇਸ ਰਾਗ ਦੇ ਪਦਿਆਂ ਵਿਚ ਬਹੁਤ ਸਾਰੇ ਪਦੇ ਐਸੇ ਵੀ ਹਨ ਜਿਨ੍ਹਾਂ ਵਿਚ ਗੁਰੂ ਜੀ ਨੇ ਆਪਣੇ ਜੀਵਨ ਦੀਆਂ ਕਈ ਘਟਨਾਵਾਂ ਦਾ ਸੰਕੇਤ ਕੀਤਾ ਹੈ ਤੇ ਔਕੜਾਂ ਵਿਚੋਂ ਕਢਣ ਲਈ ਪ੍ਰਭੂ ਦਾ ਧੰਨਵਾਦ ਵੀ ਕੀਤਾ ਹੈ ਜਿਵੇਂ ਪਦਾ ਨੰ: ੩੯, ੪੦, ੪੨, ੪੪, ੪੬, ੪੮, ੪੯, ੫੪, ੫੬, ੫੭, ੫੮, ੭੦ ਆਦਿ । ਇਹ ਰਚਨਾਵਾਂ ਸ਼ਰਧਾ, ਸਿਦਕ ਤੇ ਸ਼ੁਕਰਾਨੇ ਨਾਲ ਭਰਪੂਰ ਹਨ ।

ਰਾਗ ਦੀਆਂ ਅਸ਼ਟਪਦੀਆਂ ਵਿਚ ਵੀ 'ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ' ਤੇ ਇਸ ਲਈ 'ਗੁਰੁ ਗੋਬਿੰਦ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ' ਦਾ ਹੀ ਮਜ਼ਮੂਨ ਚਲ ਰਹਿਆ ਹੈ । 'ਪਾਠ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ' ਵਾਲੀ ਅਸ਼ਟਪਦੀ ਵਿਚਾਰਧਾਰ ਕਰਕੇ ਵਿਲਖਣ ਹੈ । ਇਸ ਵਿਚ ਬਾਹਰਮੁਖੀ ਧਾਰਮਕ ਕਰਮ ਕਾਂਡ ਨੂੰ ਕੋਈ ਮਹਾਨਤਾ ਨਹੀਂ ਦਿਤੀ ਤੇ 'ਹਰਿ ਕੀਰਤ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ' ਮੰਨਿਆ ਹੈ ।

### (੧੦) ਰਾਗ ਧਨਾਸਰੀ

ਧਨਾਸਰੀ ਦੇ ਪਦਿਆਂ ਵਿਚ ਪ੍ਰਭੂ ਕਿਰਪਾ ਅਤੇ ਪ੍ਰਭੂ ਸ਼ਰਣ ਮੰਗੀ ਹੈ ।

'ਹਾ ਹਾ ਪ੍ਰਭ ਰਾਖਿ ਲੇਹੁ ॥
ਹਮ ਤੇ ਕਿਛੂ ਨ ਹੋਇ ਮੇਰੇ ਸੁਆਮੀ ਕਰਿ ਕਿਰਪਾ ਅਪਨਾ ਨਾਮੁ ਦੇਹੁ ॥'

(ਪੰਨਾ ੬੭੫)

ਸਾਡੀ ਹਾਲਤ ਤੇ ਇਹ ਹੈ 'ਦਾਤਿ ਪਿਆਰੀ ਵਿਸਰਿਆ ਦਾਤਾਰਾ' । ਮੈਨੂੰ ਤੇਰਾ ਹੀ ਭਰਵਾਸਾ ਹੈ 'ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ' ਫਿਰ ਮਜ਼ਮੂਨ ਇਹ ਲਿਆ ਹੈ ਕਿ ਗੁਰੂ ਬਚਨ ਦੁਆਰਾ ਹੀ ਪ੍ਰਭੂ ਮਿਲਦਾ ਹੈ ।

ਗੁਰ ਕਾ ਬਚਨ ਬਸੈ ਜੀਅ ਨਾਲੇ ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥

ਧਨਾਸਰੀ ਦੀ ਅਸ਼ਟਪਦੀ ਵਿਚ ਗੁਰੂ ਦੀ ਖੋਜ ਵਿਚ ਤਰਲਾ ਕੀਤਾ ਹੈ, 'ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ ਰੰਗੁ ਲਾਵੈ' ਤੇ ਛੰਤ ਵਿਚ ਗੁਰੂ ਦਾ

ਸ਼ੁਕਰਾਨਾ ਕੀਤਾ ਹੈ ਜਿਸ ਨੇ 'ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ'।

## (੧੧) ਰਾਗ ਜੈਤਸਰੀ

ਜੈਤਸਰੀ ਰਾਗ ਦੇ ਪਦਿਆਂ ਵਿਚ ਵਾਹਿਗੁਰੂ ਨੂੰ ਪਰਮ ਮਿਤਰ ਮੰਨਿਆ ਹੈ, ਪਰ ਇਹ ਵੀ ਕਹਿਆ ਹੈ ਕਿ 'ਕੋਈ ਜਾਨੈ ਕਵਨੁ ਈਹਾ ਜਗਿ ਮੀਤੁ'। ਮਾਇਆ ਦੇ ਜੀਵਨ ਵਿਚ ਸੁਖ ਨਹੀਂ ਹੈ ਪਰ ਨਾਮ ਦੁਆਰਾ 'ਈਹਾਂ ਸੁਖੁ ਆਗੈ ਮੁਖ ਊਜਲ' ਹੁੰਦਾ ਹੈ। ਛੰਤਾਂ ਵਿਚ ਵਾਹਿਗੁਰੂ ਨੂੰ ਯਾਰ ਕਿਹਾ ਹੈ 'ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ' ਪਰ ਯਾਰ ਹੈ 'ਊਚਾ ਅਗਮ ਅਪਾਰ'।

ਜੈਤਸਰੀ ਦੀ ਵਾਰ ਬੋਲੀ ਦੇ ਪੱਖ ਤੋਂ ਗੁਰੂ ਸਾਹਿਬ ਵਿਚ ਮਹਾਨ ਪਰਾਪਤੀ ਹੈ। ਪਉੜੀਆਂ ਕੇਂਦਰੀ ਪੰਜਾਬੀ ਵਿਚ ਹਨ ਤੇ ਹਰ ਪਉੜੀ ਨਾਲ ਇਕ ਸਲੋਕ ਪ੍ਰਾਕ੍ਰਿਤ ਜਾਂ ਗਾਥਾ ਵਿਚ ਹੈ ਅਤੇ ਦੂਜਾ ਸਲੋਕ ਲਹਿੰਦੀ ਪੰਜਾਬੀ ਬੋਲੀ ਵਿਚ ਹੈ। ਪਉੜੀ ਤੇ ਦੋਹਾਂ ਸਲੋਕਾਂ ਵਿਚ ਵਿਚਾਰ ਇਕੋ ਹੁੰਦਾ ਹੈ। ਸਾਰੀ ਵਾਰ ਵਿਚ ਮਜ਼ਮੂਨ ਇਹ ਹੈ ਕਿ ਸਰੀਰ ਤੇ ਮਾਇਆ ਨਾਸ਼ਵਾਨ ਹਨ, ਨਾਮ ਸਿਮਰਨ ਬਿਨਾਂ ਜੀਵਨ ਧ੍ਰਿਗ ਹੈ; ਗੁਰੂ ਕਿਰਪਾ ਦੁਆਰਾ ਨਾਮ ਪਰਾਪਤ ਹੁੰਦਾ ਹੈ। ਨਮੂਨਾ ਵੇਖੋ:

ਸਲੋਕ—ਬਸੰਤਿ ਸ੍ਵਰਗ ਲੋਕਹ ਜਿਤ ਤੇ ਪ੍ਰਿਥਵੀ ਨਵ ਖੰਡਣਹ ॥  
ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥ ੧ ॥  
ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥  
ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥ ੨ ॥

ਪਉੜੀ—ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥  
ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥  
ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥  
ਸਿਰਿ ਲਗਾ ਜਮਡੰਡੁ ਤਾ ਪਛੁਤਾਨਿਆ ॥  
ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥ ੯ ॥

## (੧੨) ਰਾਗ ਟੋਡੀ

ਟੋਡੀ ਦੇ ਪਦਿਆਂ ਵਿਚ ਮਾਇਆ ਦੇ ਜੀਵਨ ਨੂੰ 'ਛਲ' ਕਹਿਆ ਹੈ, 'ਮਾਈ ਮਾਇਆ ਛਲੁ, ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ'। ਪਰ ਜਿਨ੍ਹਾਂ ਨੇ ਪ੍ਰਭੂ ਦਾ ਲੜ ਪਕੜਿਆ ਹੈ ਉਹ 'ਬੇਪਰਵਾਹ ਸਦਾ ਰੰਗਿ ਹਰਿ ਕੈ ਜਾਕੋ ਪਾਖੁ ਸੁਆਮੀ' ਹਨ ਕਿਉਂਕਿ 'ਐਸੋ ਗੁਨੁ ਮੇਰੋ ਪ੍ਰਭ ਜੀ ਕੀਨ, ਪੰਚ ਦੋਖ ਅਰੁ ਅਹੰਰੋਗ ਇਹ ਤਨ ਤੇ ਸਗਲ ਦੂਰਿ ਕੀਨ'।

## (੧੩) ਰਾਗ ਬੈਰਾੜੀ

ਰਾਗ ਬੈਰਾੜੀ ਵਿਚ ਇਕੋ ਪਦਾ ਹੈ ਜਿਸ ਦਾ ਮਜ਼ਮੂਨ 'ਗੁਰ ਪ੍ਰਸਾਦਿ ਨਾਨਕ ਮਤਿ ਪਾਈ' ਹੈ ਕਿ 'ਸਰਬ ਸੁਖ ਹਰਿ ਨਾਮਿ ਵਡਾਈ' ਵਿਚ ਹੈ।

## (੧੪) ਰਾਗ ਤਿਲੰਗ

ਦੋ ਪਦਿਆਂ ਦੀ ਸ਼ੈਲੀ ਵਿਚ ਫ਼ਾਰਸੀ ਬੋਲੀ ਦਾ ਬਹੁਤਾ ਰਲਾ ਹੈ। ਮਜ਼ਮੂਨ ਇਹ ਹਨ 'ਮਿਹਰਵਾਨੁ ਸਾਹਿਬੁ ਮਿਹਰਵਾਨ, ਸਾਹਿਬੁ ਮੇਰਾ ਮਿਹਰਵਾਨੁ' ਤੇ 'ਕਰਤੇ ਕੁਦਰਤੀ ਮੁਸਤਾਕੁ' ਭਾਵ ਹੇ ਕਰਤਾਰ, ਮੈਂ ਤੇਰੀ ਕੁਦਰਤ ਵੇਖ ਕੇ ਤੇਰਾ ਚਾਹਵਾਨ ਹੋ ਗਿਆ ਹਾਂ।

## (੧੫) ਰਾਗ ਸੂਹੀ

ਸੂਹੀ ਰਾਗ ਦੇ ਪਦਿਆਂ ਵਿਚ ਪਰਮਾਤਮਾ ਨੂੰ ਬਾਜੀਗਰ ਕਹਿਆ ਹੈ ਜਿਸ ਨੇ ਕਈ ਰੂਪ ਧਾਰਨ ਕੀਤੇ ਹੋਏ ਹਨ। ਪਰ ਜਦੋਂ ਉਹ ਸਾਂਗ ਉਤਾਰਦਾ ਹੈ ਤਾਂ 'ਏਕੋ ਏਕੰਕਾਰਾ' ਹੀ ਰਹਿ ਜਾਂਦਾ ਹੈ। ਪ੍ਰਭੂ ਹਰ ਪਾਸੇ, ਹਰ ਥਾਂ ਤੇ ਬਿਲਕੁਲ ਨੇੜੇ ਹੈ, ਜਿਹਨਾਂ ਨੂੰ ਉਸ ਦੀ ਪਛਾਣ ਆਈ ਹੈ, ਉਹ ਸੁਹਾਗਣਾਂ ਹਨ। ਮਾਇਆ ਦਾ ਪਿਆਰ ਛਡ ਕੇ, ਨਾਮ ਸਿਮਰਨ ਕਰਨ ਨਾਲ, ਪ੍ਰਭੂ ਦਰਸ਼ਨ ਹੁੰਦੇ ਹਨ। ਪਰਮਾਤਮਾ ਕਿਰਪਾ ਕਰ ਕੇ ਪਾਪੀਆਂ (ਪਾਹਣ) ਨੂੰ ਆਪਣੇ ਨਾਲ ਮਿਲਾ ਲੈਂਦਾ ਹੈ। ਬਹੁਤੇ ਪਦਿਆਂ ਵਿਚ ਗੁਰੂ ਸਾਹਿਬ ਨੇ ਕਿਰਪਾ ਲਈ ਅਰਦਾਸ ਕੀਤੀ ਹੈ। ਸੂਹੀ ਰਾਗ ਦੇ ਅਨੁਸਾਰ ਕਈ ਪਦਿਆਂ ਵਿਚ ਭਗਤ ਨੂੰ ਧਨ ਤੇ ਪ੍ਰਭੂ ਨੂੰ ਪਿਰ ਦੇ ਚਿੰਨ੍ਹ ਦਿਤੇ ਹਨ ਤੇ ਸ਼ਿੰਗਾਰ ਰਸ ਵਿਚ ਸੰਜੋਗ ਲਈ ਰਚਨਾ ਕੀਤੀ ਹੈ। ਕਲਾ, ਚਿਤ੍ਰਾਂ ਤੇ ਬਿੰਬਾਂ ਵਿਚ ਪਹਿਲਾ ਪਦਾ ਹੀ ਅਦਭੁਤ ਹੈ :

**ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥**
**ਸਾਂਗ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥ ੧ ॥**
**ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥**
**ਕਤਹਿ ਗਇਓ ਉਹੁ ਕਤ ਤੇ ਆਇਓ ॥ ੧ ॥ ਰਹਾਉ ॥**
**ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥**
**ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥ ੨ ॥**
**ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥**
**ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥ ੩ ॥**
**ਓਹੁ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥**
**ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮਗਤਿ ਹੋਈ ॥੪॥੧॥**

ਸੂਹੀ ਕਾਫ਼ੀ ਵਿਚ ਆਪ ਦੀਆਂ ਬੜੀ ਮਿਠਾਸ ਵਾਲੀਆਂ ਦੋ ਅਸ਼ਟਪਦੀਆ ਹਨ।

ਪਹਿਲੀ ਦਾ ਵਿਸ਼ਾ ਹੈ :

'ਜੋ ਡਿਠੇ ਮਨੁ ਧੀਰੀਐ ਕਿਲਵਿਖ ਵੰਞਨਿ ਦੂਰੇ ॥
ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥'

ਤੇ ਦੂਜੀ ਵਿਚ ਨਿਰਨਾ ਕੀਤਾ ਹੈ ਕਿ :

'ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ' ॥

ਗੁਣਵੰਤੀ ਦੀ ਵਿਸ਼ੇਸ਼ ਰੂਪ ਦੀ ਸਰੋਂਦੀ ਰਹਨਾ ਵਿਚ ਦਸਿਆ ਹੈ ਕਿ :—

'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ' ॥

ਜਿਸ ਤੋਂ ਸਪਸ਼ਟ ਹੈ ਕਿ ਆਪ ਨੂੰ ਧੁਰ ਤੋਂ ਬਾਣੀ ਆਉਂਦੀ ਸੀ। ਇਸ ਰਚਨਾ ਵਿਚ ਬੜੇ ਭਾਵਕ ਤਰੀਕੇ ਨਾਲ 'ਜੋ ਦੀਸੈ ਗੁਰ ਸਿਖੜਾ ਤਿਸ ਨਿਵਿ ਨਿਵਿ ਲਾਗਉ ਪਾਇ ਜੀਉ' ਦੀ ਧੁਨੀ ਲਾਈ ਹੈ।

ਛੰਤਾਂ ਵਿਚ ਬਾਵਰੇ ਮਨ ਨੂੰ ਕਸੁੰਭੇ (ਮਾਇਆ) ਦਾ ਪਿਆਰ ਛਡ ਕੇ 'ਨਾਮ ਮਜੀਠਾ' ਵਿਹਾਜਣ ਦੀ ਪਰੇਰਨਾ ਕੀਤੀ ਹੈ ; ਗੁਰੂ ਕਿਰਪਾ ਦੁਆਰਾ 'ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ' ਵਿਚ ਪ੍ਰਭੂ ਨਾਲ ਮਿਲਾਪ ਦਸਿਆ ਹੈ ; ਅਤੇ ਪ੍ਰਭੂ ਦਾ ਇਹ ਸੁਭਾ ਚਿਤ੍ਰ ਦਿਤਾ ਹੈ—

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥
ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥
ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ ॥
ਨਾਨਕ ਦਾਸੁ ਸਦਾ ਸਰਣਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ ॥ ੧ ॥

## (੧੫) ਰਾਗ ਬਿਲਾਵਲੁ

(੧) ਇਹਨਾਂ ਪਦਿਆਂ ਵਿਚ ਜੀਵਨ ਨੂੰ ਯਾਤਰਾ ਦਸਿਆ ਹੈ ਤੇ ਗੁਰੂ ਕਿਰਪਾ ਦੁਆਰਾ ਇਹਨੂੰ ਸਫਲ ਹੁੰਦਾ ਦਸਿਆ ਹੈ :—

'ਗੁਰੁ ਭੇਟਿਆ ਹੈ ਮੁਕਤਿ ਦਾਤਾ ॥ ਹਰਿ ਕੀਈ ਹਮਾਰੀ ਸਫਲ ਜਾਤ੍ਰਾ' ॥

ਤਥਾ 'ਕਿਉ ਤਰੀਐ ਬਿਖਿਆ ਸੰਸਾਰੁ ॥ ਸਤਿਗੁਰੁ ਬੋਹਿਥੁ ਪਾਵੈ ਪਾਰਿ' ॥

ਗੁਰੂ ਕੀ ਹੈ ?

ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥
ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰ ਸਦਾ ਸਦਾ ਹਜੂਰੇ ॥

(੨) ਇਹਨਾਂ ਪਦਿਆਂ ਵਿਚ ਨਾਮ ਨੂੰ ਮਹਾ ਰਸੁ ਕਿਹਾ ਹੈ ਤੇ ਹੋਰ ਸੁਆਦਾਂ ਨੂੰ ਬਿਖ ਰਸ :

'ਬਿਖੈ ਬਨ ਫੀਕਾ ਤਿਆਗਿ ਰੀ ਸਖੀਏ, ਨਾਮੁ ਮਹਾਰਸੁ ਪੀਓ' ॥

(੩) ਹਰਿ ਰੂਪ ਵਿਚ ਪਰਮਾਤਮਾ ਆਪ ਹੀ ਹੈ :—ਏਕ ਰੂਪ ਸਗਲੋ ਪਾਸਾਰਾ' ॥

(੪) ਪ੍ਰਭੂ ਪਰਾਪਤੀ ਵਿਚ ਸਾਰੇ ਰਸ ਮਿਲ ਜਾਂਦੇ ਹਨ ਤੇ :

'ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ' ॥

ਅਸ਼ਟਪਦੀਆਂ ਵਿਚ ਆਪਣੀ ਪ੍ਰਭੂ ਪਿਆਰ ਦੀ ਗੰਭੀਰਤਾ ਦਾ ਪਰੰਪਰਾਈ ਚਿੰਨ੍ਹਾਂ ਤੇ ਉਪਮਾਵਾਂ ਵਿਚ ਇਸ ਤਰ੍ਹਾਂ ਚਿਤ੍ਰ ਖਿਚਿਆ ਹੈ :

ਪ੍ਰਭ ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ ਚੰਦ ਚਕੋਰ ॥
ਜਿਉ ਮੀਨ ਜਲ ਸਿਉ ਹੇਤੁ ॥ ਅਲਿ ਕਮਲ ਭਿੰਨੁ ਨ ਭੇਤੁ ॥
ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥
ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥
ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ ॥
ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥

(ਪੰਨਾ ੮੩੯)

ਛੰਤਾਂ ਵਿਚ ਪ੍ਰਭੂ ਦਾ ਮੰਗਲ ਗਾਂਦਿਆਂ ਕਹਿਆ ਹੈ ਕਿ ਉਹ 'ਭਾਗ ਸੁਲਖਣਾ ਹਰਿ ਕੰਤ ਹਮਾਰਾ ਰਾਮ' ਹੈ ਉਸ ਦਾ ਨਾਮ 'ਅੰਧੁਲੇ ਟੋਹਨੀ' ਹੈ ; ਉਹ 'ਨਵਲ ਨਵਤਨ ਨਾਹੁ ਬਾਲਾ' ਹੈ ਤੇ ਉਹ 'ਸੁੰਦਰ ਸਾਂਤਿ ਦਇਆਲ' ਹੈ। ਜਿਸ ਨੇ ਉਸ ਨੂੰ ਪਾ ਲਇਆ ਹੈ ਉਹ

'ਨਾਨਕ ਜਿਨਿ ਪ੍ਰਭ ਪਾਇਆ ਆਪਣਾ ਸਾ ਅਟਲ ਸੁਹਾਗਣਿ ਰਾਮ' ॥

ਹੁੰਦੀ ਹੈ ਤੇ 'ਜਲੁ ਜਲਹਿ ਸਮਾਇਆ ਜੋਤੀ ਜੋਤਿ ਮੀਕੋ ਰਾਮ' ਹੋ ਜਾਂਦੀ ਹੈ।

## (੧੭) ਰਾਗ ਗੋਂਡ

ਗੋਂਡ ਦੇ ਪਦਿਆਂ ਵਿਚ ਇਹ ਦਸਿਆ ਹੈ ਕਿ ਮਨੁਖ ਮਾਇਆ ਵਿਚ ਉਰਝਿਆ ਪਇਆ ਹੈ—'ਫਾਕਿਓ ਮੀਨ ਕਪਿਕ ਕੀ ਨਿਆਈ ਤੂ ਉਰਝਿ ਰਹਿਓ ਕੁਸੰਭਾਇਲੇ' ਤੇ 'ਜੀਅ ਪ੍ਰਾਨਿ ਕੀਏ ਜਿਨਿ ਸਾਜਿ ॥ ਮਾਟੀ ਮਹਿ ਜੋਤਿ ਰਖੀ ਨਿਵਾਜਿ' ਨੂੰ ਭੁਲ ਗਇਆ ਹੈ। ਹੇ ਮੇਰੇ ਮਨ ਤੂੰ ਗੁਰੂ ਗੁਰੂ ਕਰ ਤੇ ਨਾਮ ਜਪੁ। ਇਕ ਵਿਸ਼ੇਸ਼ ਪਦੇ ਵਿਚ (ਨੰ: ੧੯) ਆਤਮਾ ਦੀ ਅਸਲੀਅਤ ਦਸੀ ਹੈ :

ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥

ਨਾ ਇਹ ਬਿਨਸੈ ਨਾ ਇਹੁ ਜਾਇ ॥ ਆਦਿ ਜੁਗਾਦੀ ਰਹਿਆ ਸਮਾਇ ॥
ਨਾ ਇਸੁ ਉਸਨੁ ਨਹੀ ਇਸੁ ਸੀਤੁ ॥ ਨ ਇਸੁ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥ ਸਭੁ ਕਿਛੁ ਇਸਕਾ ਇਹ ਕਰਨੈਜੋਗੁ ॥
ਨਾ ਇਸੁ ਬਾਪੁ ਨਹੀ ਇਸੁ ਮਾਇਆ ॥ ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥
(ਪੰਨਾ ੮੬੮)

ਗੋਂਡ ਵਿਚ ਇਕੋ ਅਸ਼ਟਪਦੀ ਹੈ ਜਿਸ ਵਿਚ ਗੁਰੂ ਦੀ ਮਹਾਨਤਾ ਦਸੀ ਹੈ।

## (੧੮) ਰਾਗ ਰਾਮਕਲੀ

ਰਾਮਕਲੀ ਦੇ ਪਦਿਆਂ ਵਿਚ (੧) ਪ੍ਰਭੂ ਕਿਰਪਾ ਦੀ ਮੰਗ ਕੀਤੀ ਹੈ :

ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗੁਣੁ ਨ ਬੀਚਾਰਹੁ ਕੋਈ ॥
ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥

(੨) ਸਚੇ ਜੋਗੀ ਤੇ ਸਿਧ ਦੇ ਗੁਣ ਦਸੇ ਹਨ; (੩) ਜੀਵਨ ਤੇ ਜੋਤਿ ਦੀ ਅਸਲੀਅਤ ਦਾ ਨਿਰਨਾ ਕੀਤਾ ਹੈ।

ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥
ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥

(੪) 'ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾਕਾਲ'—ਦਸਿਆ ਹੈ; (੫) ਮਾਇਆ ਦੀ ਨਖੇਧੀ ਕੀਤੀ ਹੈ ਕਿ ਇਹ 'ਸੰਚਹਿ ਦਰਬੁ ਦੇਹਿ ਦੁਖੁ ਲੋਗ' ਨਾਲ ਹੀ ਪਰਾਪਤ ਹੁੰਦੀ ਹੈ ਤੇ ਜਦੋਂ ਮਾਇਆ ਦੀ ਰੀਤ ਇਹ ਹੈ 'ਕਹੁ ਨਾਨਕ ਜਉ ਤਿਆਗਿ ਦਈ ॥ ਤਬ ਓਹ ਚਰਣੀ ਆਇ ਪਈ'; (੬) ਸਚੇ ਸੰਤ, ਸਾਧ ਤੇ ਭਗਤ ਦੀ ਵਿਆਖਿਆ ਕੀਤੀ ਹੈ; ਆਦਿ।

ਅਸ਼ਟਪਦੀਆਂ ਵਿਚ ਨਿਰਨਾ ਕੀਤਾ ਹੈ ਕਿ 'ਸਗਲ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ' ਪਰ ਅਸਲੀਅਤ ਇਹ ਵੀ ਹੈ ਕਿ

ਜਿਤੁ ਕੋ ਲਾਇਆ ਤਿਤ ਹੀ ਲਗਾਨਾ ॥ ਨਾ ਕੋ ਮੂੜੁ ਨਹੀ ਕੋ ਸਿਆਨਾ ॥
ਕਰਿ ਕਿਰਪਾ ਜਿਸੁ ਦੇਵੈ ਨਾਉ ॥ ਨਾਨਕ ਤਾ ਕੈ ਬਲਿ ਬਲਿ ਜਾਉ ॥

ਕਿਉਂਕਿ

'ਜਿਉ ਸਾਬੁਨਿ ਕਾਪਰ ਊਜਲ ਹੋਤ ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥'

ਛੰਤਾਂ ਵਿਚੋਂ ਪਹਿਲਾ ਛੰਤ ਮਿਠਾਸ ਕਰਕੇ ਬੜਾ ਉਤਮ ਮੰਨਿਆ ਗਇਆ ਹੈ:

ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥
ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ ॥

ਨੈਣ ਅਲੋਇਦਿਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ ॥
ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ ॥
ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ ॥
ਕਹੁ ਨਾਨਕ ਗੁਰ ਬਿਨੁ ਨਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥

ਇਹਨਾਂ ਹੀ ਛੰਤਾਂ ਵਿਚ ਛੰਤ ਨੰ: ੫ ਦੀਆਂ ਕੇਵਲ ਦੋ ਸਤਰਾਂ ਹੀ ਦਿਤੀਆਂ ਹਨ ਤੇ ਬਾਕੀ ਛੰਤ ਨਹੀਂ ਲਿਖਿਆ (ਕਈ ਹੱਥ ਲਿਖਤੀ ਬੀੜਾਂ ਵਿਚ ਪੂਰਾ ਛੰਤ ਚਾਰ ਬੰਦਾਂ ਦਾ ਦਿਤਾ ਹੈ)। ਇਵੇਂ ਹੀ ਬਸੰਤ ਰਾਗ ਦੀ ਵਾਰ ਵੀ ਨਾ ਮੁਕੰਮਲ ਹੈ।

ਰਾਮਕਲੀ ਵਿਚ ਆਪ ਦੀ ਵਿਸ਼ੇਸ਼ ਰਚਨਾ 'ਰੁਤੀ' ਵੀ ਹੈ ਜਿਸ ਵਿਚ ਪੰਜਾਬ ਦੀਆਂ ਛੇ ਰੁਤਾਂ ਬਸੰਤ, ਗ੍ਰੀਖਮ, ਬਰਸਾਤ, ਸਰਦ, ਸਿਸੀਅਰ ਤੇ ਹਿਮਕਰ ਦਾ ਵਰਣਨ ਹੈ। ਇਹਨਾਂ ਰੁਤਾਂ ਦੁਆਰਾ ਆਪਣੀ ਪ੍ਰਭੂ ਲਈ ਸਿਕ ਦਾ ਬਿਆਨ ਕੀਤਾ ਹੈ। ਸਾਰੀ ਬਾਣੀ ਦਾ ਸਾਰ ਇਹ ਹੈ 'ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ'। ਬਸੰਤ ਰੁਤ ਦਾ ਚਿਤ੍ਰ ਇਸ ਤਰ੍ਹਾਂ ਦਿਤਾ ਹੈ:

ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥
ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ ॥
ਘਰਿ ਨਾਹੁ ਨਿਹਚਲੁ ਅਨਦੁ ਸਖੀਏ ਚਰਨ ਕਮਲ ਪ੍ਰਫੁਲਿਆ ॥
ਸੁੰਦਰੁ ਸੁਘੜੁ ਸੁਜਾਣੁ ਬੇਤਾ ਗੁਣ ਗੋਵਿੰਦ ਅਮੁਲਿਆ ॥
ਵਡਭਾਗਿ ਪਾਇਆ ਦੁਖੁ ਗਵਾਇਆ ਭਈ ਪੂਰਨ ਆਸ ਜੀਉ ॥
ਬਿਨਵੰਤਿ ਨਾਨਕ ਸਰਣਿ ਤੇਰੀ ਮਿਟੀ ਜਮ ਕੀ ਤ੍ਰਾਸ ਜੀਉ ॥

ਰਾਮਕਲੀ ਦੀ ਵਾਰ ਮ: ੫ ਵਿਚ ਕੇਂਦਰੀ ਵਿਚਾਰ 'ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ' ਹੈ। ਗੁਰੂ ਦੁਆਰਾ ਹੀ ਪਰਮਾਤਮਾ ਦੀ ਮਹਾਨਤਾ ਦਾ ਪਤਾ ਲਗਦਾ ਹੈ ਕਿ :

ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥
ਰੰਗ ਪਰੰਗ ਅਨੇਕ ਨ ਜਾਪਨਿ ਕਰਤਬਾ ॥
ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ ॥
ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ ॥
ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ ॥
ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ ॥
ਸਰਬ ਕਲਾ ਭਰਪੂਰੁ ਦਿਸੈ ਜਤ ਕਤਾ ॥
ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ ॥ ੧੮ ॥

ਜੋ ਪ੍ਰਭੂ ਭਗਤੀ ਦੁਆਰਾ ਪ੍ਰਾਪਤ ਹੁੰਦਾ ਹੈ :

ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥
ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥
ਨਾ ਤੂ ਆਵਹਿ ਵਸਿ ਤੀਰਥ ਨਾਈਐ ॥
ਨਾ ਤੂ ਆਵਹਿ ਵਸਿ ਧਰਤੀ ਧਾਈਐ ॥
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥
ਨਾ ਤੂ ਆਵਹਿ ਵਸਿ ਬਹੁਤਾ ਦਾਨ ਦੇ ॥
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥ ੧੦ ॥

## (੧੯) ਨਟ ਨਾਰਾਇਣ

ਦੋ ਪਦਿਆਂ ਵਿਚ ਪ੍ਰਭੂ ਦਰਸ਼ਨ ਦੀ ਪਿਆਸ ਦਾ ਮਜ਼ਮੂਨ ਲਇਆ ਹੈ :—

'ਮਨਿ ਪਿਆਸ ਬਹੁਤੁ ਦਰਸਾਵੈ' ॥

## (੨੦) ਮਾਲੀ ਗਉੜਾ

ਦੋ ਪਦਿਆਂ ਵਿਚ 'ਨਾਨਕ ਮਾਥਾ ਸੰਤ ਚਰਨ' ਤੇ 'ਹਰਿ ਸਮਰਥ ਕੀ ਸਰਨਾ' ਦਾ ਮਜ਼ਮੂਨ ਲਇਆ ਹੈ :

'ਕਰਨਿ ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰ ਗੁਨ ਗਾਉ' ॥

## (੨੧) ਰਾਗ ਮਾਰੂ

ਦੋ ਪਦਿਆਂ ਵਿਚ ਅਨੇਕ ਵਿਸ਼ੇ ਲਏ ਹਨ ਜਿਵੇਂ :

(੧) ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ' ਦਾ ।

(੨) ਪਦਾ ਨੰ: ੨ ਵਿਚ ਧ੍ਰੂ, ਬਾਲਮੀਕ, ਸੁਧਚਾਰ੍ਹੋ, ਬਧਿਕ, ਪ੍ਰਹਿਲਾਦ, ਬਿਦਰੁ ਦੀ ਭਗਤੀ ਦਸੀ ਹੈ ਤੇ ਅੰਤ ਤੇ ਕਹਿਆ ਹੈ :

'ਆਇਓ ਸਾਮ ਨਾਨਕ ਓਟ ਹਰਿ ਕੀ, ਲੀਜੈ ਭੁਜਾ ਪਸਾਰੇ' ॥

(੩) ਪਦਾ ਨੰ: ੪ ਵਿਚ ਦਸਿਆ ਹੈ ਕਿ 'ਹਉਮੈਂ' ਵੀ ਪਰਮਾਤਮਾ ਨੇ ਹੀ ਮਨੁਖ ਨੂੰ ਦਿਤੀ ਹੈ :

'ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ' ॥

(੪) ਪਦਾ ਨੰ: ੫ ਕਿਸੇ ਹਦ ਤੀਕ ਗੁਰੂ ਜੀ ਦੇ ਆਪਣੇ ਜੀਵਨ ਤੇ ਘਟਦਾ ਹੈ—

'ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥

ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ' ॥

ਪਦਾ ਨੰ: ੬ ਵੀ—'ਅਬ ਮੋਹਿ ਜੀਵਨ ਪਦਵੀ ਪਾਈ' ॥

(੫) ਮਨੁਖ ਪਰਮਾਤਮਾ ਨੂੰ ਛਡ ਕੇ ਮਾਇਆ ਵਿਚ ਲਗ ਗਇਆ ਹੈ । ਪਰ ਇਹ ਮਨੁਖ ਜਨਮ ਨਾਮ ਬੀਜਣ ਦੀ ਰੁਤ ਹੈ ।

ਰੇ ਮਨ ਵਤੁ ਬੀਜਣ ਨਾਉ ॥
ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ ॥

(੬) ਗੁਰੂ ਦੀ ਕਿਰਪਾ ਦੀ ਲੋੜ ਹੈ :

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥

(੭) 'ਇਕ ਕਵਾਵੈ ਤੇ ਸਭਿ ਹੋਆ' ਦਾ ਮਜ਼ਮੂਨ ਹੈ ਪਦਾ ਨੰ: ੧੭ ਵਿਚ ।

ਮਾਰੂ ਅੰਜੁਲੀ ਦੇ ਸ਼ਬਦ ਵਿਚ 'ਵੈਦੋ ਨ ਵਾਈ ਭੈਣੋ ਨ ਭਾਈ, ਏਕੋ ਸਹਾਈ ਰਾਮ ਹੈ' ਦਾ ਮਜ਼ਮੂਨ ਹੈ ।

ਮਾਰੂ ਅਸ਼ਟਪਦੀਆਂ ਵਿਚ ਮਨੁਖ ਜਨਮ ਨੂੰ ਦੁਰਲਭ ਕਹਿਆ ਹੈ ਤੇ ਮਨ ਨੂੰ ਪਰੇਰਨਾ ਕੀਤੀ ਹੈ ਕਿ ਹੋਛੇ ਰਸ ਛਡ ਕੇ ਅੰਮ੍ਰਿਤ ਨਾਮ ਵਿਚ ਲਗ । ਮਾਰੂ ਅੰਜੁਲੀਆਂ ਵਿਚੋਂ ਇਹ ਦੋ ਵਿਚਾਰ ਦਿਲਚਸਪ ਹਨ :

ਜਿਸ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥

ਤੇ ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥

ਮਾਰੂ ਸੋਹਲਿਆਂ ਵਿਚ ਇਹ ਮਜ਼ਮੂਨ ਨਿਭਾਏ ਹਨ ਕਿ (੧) ਪਰਮਾਤਮਾ ਸਭ ਉਤਪਤੀ ਕਰਨ ਵਾਲਾ ਹੈ ਤੇ ਸਭ ਕੁਝ ਉਸ ਦੇ ਹੁਕਮ ਅਧੀਨ ਹੈ 'ਗਗਨੁ ਰਹਾਇਆ ਹੁਕਮੇ ਚਰਣਾ' । (੨) ਆਤਮਾ ਤੇ ਸਰੀਰ ਦਾ ਮੇਲ ਸਥਿਰ ਨਹੀਂ ਹੈ । 'ਸੰਗੀ ਜੋਗੀ ਨਾਰਿ ਲਪਟਾਣੀ'—ਨਾਰ ਦਹੀ ਹੈ ; ਪਰ ਆਤਮਾ ਕੀ ਕਰਦੀ ਹੈ 'ਆਈ ਆਗਿਆ ਪਿਰਹੁ ਬੁਲਾਇਆ ॥ ਨਾ ਧਨ ਪੁਛੀ ਨ ਮਤਾ ਪਕਾਇਆ ॥ ਊਠਿ ਸਿਧਾਇਓ ਛੂਟਹਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ । (੩) ਗੁਰੂ ਮਹਾਨ ਹੈ ; (੪) ਮਨੁਖ ਜਨਮ ਮਹਾਨ ਹੈ—

'ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥
ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ' ॥

(੫) 'ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥ (੬) ਸੋਹਲੇ ਨੰ: ੧੧ ਵਿਚ ਸਾਰੇ ਪਰਚਲਤ

ਨਾਂਵ ਪਰਮਾਤਮਾ ਦੇ ਦਸੇ ਹਨ ਜਿਵੇਂ ਮਨੁ ਸੂਦਨ, ਦਾਮੋਦਰ, ਰਿਖੀਕੇਸ, ਗੋਵਰਧਨਧਾਰੀ ਮੁਰਲੀ ਮਨੋਹਰ, ਨਰਸਿੰਘ, ਨਾਰਾਇਣ, ਸ੍ਰੀ ਰਾਮ ਚੰਦ ਆਦਿ—ਬਹੁਤੇ ਨਾਂਵ ਵੈਸ਼ਨਵ ਹਨ, ਤੇ (੭) ਸੋਹਲਾ ਨੰ: ੧੨ ਵਿਚ ਇਸਲਾਮੀ ਰਹਿਸਵਾਦ ਦੀ ਸਾਰੀ ਸਿਧਾਂਤਕ ਸ਼ਬਦਾਵਲੀ ਵਰਤ ਕੇ 'ਇਹ ਦਰਵੇਸੁ ਕਬੂਲੁ ਦਰਾ' ਦੇ ਚਿੰਨ੍ਹ ਦਸੇ ਹਨ। (ਇਹ ਦੋਵੇਂ ਸੋਹਲੇ ਵਿਸ਼ੇਸ਼ ਧਿਆਨ ਦੇ ਯੋਗ ਹਨ)।

ਮਾਰੂ ਵਾਰ ਮ: ੫ ਵਿਚ ਸਲੋਕਾਂ ਦੀ ਥਾਂ 'ਡਖਣੇ' ਵਰਤੇ ਹਨ ਜਿਹਨਾਂ ਵਿਚ ਬੋਲੀ ਲਹਿੰਦੀ ਹੈ ਤੇ ਇਸ ਲਈ ਕੁਝ ਮਿਠਾਸ ਵਧੇਰੇ ਜਾਪਦੀ ਹੈ। ਡਖਣਿਆਂ ਵਿਚ ਪ੍ਰੇਮ ਦੀ ਤੀਬਰਤਾ ਦਸੀ ਹੈ ਤੇ ਪਉੜੀਆਂ ਵਿਚ ਪ੍ਰਭੂ ਦੀ ਸਮਰਥਾ ਤੇ ਬੇਅੰਤਤਾ, ਜਿਸ ਨੇ ਸ੍ਰਿਸ਼ਟੀ ਦਾ ਸਾਰਾ ਪਾਸਾਰਾ ਰਚਿਆ ਹੈ। ਪ੍ਰੇਮ ਦਾ ਰਾਸਤਾ ਇਹ ਹੈ :

ਸਲੋਕ—ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥

ਪ੍ਰਭੂ ਇਹ ਹੈ :—

ਪਉੜੀ—ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ ॥
ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁ ਨੋ ਤੋਲੈ ॥
ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ ॥
ਕਰਣ ਕਾਰਣ ਸਮਰਥ ਹੈ ਘਟਿ ਘਟਿ ਸਭ ਬੋਲੈ ॥
ਰਿਜਕੁ ਸਮਾਹੇ ਸਭਸੈ ਕਿਆ ਮਾਣਸੁ ਡੋਲੈ ॥
ਗਹਿਰ ਗਭੀਰੁ ਅਥਾਹੁ ਤੂ ਗੁਣ ਗਿਆਨ ਅਮੋਲੈ ॥
ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ ॥
ਤੁਧਹੁ ਬਾਹਰਿ ਕਿਛੁ ਨਹੀ ਨਾਨਕੁ ਗੁਣ ਬੋਲੈ ॥ ੨੩ ॥

## (੨੨) ਤੁਖਾਰੀ

ਤੁਖਾਰੀ ਰਾਗ ਵਿਚ ਆਪ ਦਾ ਇਕੋ ਹੀ ਛੰਤ ਹੈ ਜਿਸ ਦਾ ਵਿਸ਼ਾ ਹੈ 'ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ'। ਪ੍ਰਭੂ ਕੈਸਾ ਹੈ ?

ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ ॥
ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥
ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖ ਦਾਤੇ ॥
ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ ॥
ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ ॥
ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ ॥੪॥੧॥੧੧॥

## (੨੩) ਰਾਗ ਕੇਦਾਰਾ

ਇਹਨਾਂ ਪਦਿਆਂ ਵਿਚ ਗੁਰੂ ਜੀ ਪਰਾਪਤ ਹੋਏ ਪ੍ਰਭੂ ਮਿਲਾਪ ਤੇ ਉਸ ਤੋਂ ਪਰਾਪਤ ਹੋਏ ਸੁਖ ਦਾ ਸੰਕੇਤ ਦਿੰਦੇ ਹਨ—'ਖੂਲੇ ਕਪਟ ਧਪਟ ਬੁਝਿ ਤ੍ਰਿਸਨਾ ਜੀਵਉ ਪੇਖਿ ਦਰਸਾਹੀ'। ਪ੍ਰਭੂ ਪਰਾਪਤੀ ਕੀ ਹੈ ? 'ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ'।

ਕੇਦਾਰਾ ਦੇ ਛੰਤ ਵਿਚ ਦਸਿਆ ਹੈ ਕਿ ਪ੍ਰਭੂ ਆਪਣੀ ਕਿਰਪਾ ਧਾਰ ਕੇ ਹੀ ਮੈਨੂੰ ਮਿਲੇ ਹਨ 'ਨਿਰਗੁਣੁ ਨੀਚੁ ਅਨਾਥੁ ਮੈ ਨਹੀ ਦੋਖ ਬੀਚਾਰੇ'।

## (੨੪) ਰਾਗ ਭੈਰਉ

ਇਹਨਾਂ ਪਦਿਆਂ ਵਿਚੋਂ ਨੰ: ੧ ਤੇ ਨੰ: ੩ ਆਪਣੇ ਮਜ਼ਮੂਨ ਕਰਕੇ ਵਿਸ਼ੇਸ਼ ਹਨ। ਨੰ: ੧ ਵਿਚ ਪਰਮਾਤਮਾ ਨੂੰ ਅਜੋਨੀ ਦਸਿਆ ਹੈ 'ਜਨਮ ਮਰਣ ਤੇ ਰਹਤ ਨਾਰਾਇਣ'। ਇਸ ਲਈ 'ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ' ਜਿਵੇਂ ਕਹਿੰਦੇ ਹਨ ਕਿ 'ਅਸਟਮ ਥੀਤਿ ਗੋਵਿੰਦ ਜਨਮਾਸੀ'। ਨੰ: ੩ ਵਿਚ ਕਹਿਆ ਹੈ ਕਿ 'ਨਾ ਹਮ ਹਿੰਦੂ ਨ ਮੁਸਲਮਾਨ' ਇਸ ਲਈ 'ਵਰਤ ਨ ਰਹਉ ਨ ਮਹ ਰਮਦਾਨਾ' ਜਾਂ 'ਪੂਜਾ ਕਰਉ ਨ ਨਿਵਾਜ ਗੁਜਾਰਉ'। ਮੈਂ ਤੇ ਕੇਵਲ 'ਏਕ ਨਿਰੰਕਾਰ ਲੇ ਰਿਦੈ ਨਮਸਕਾਰਉ' ਕਰਦਾ ਹਾਂ। ਪਦਾ ਨੰ: ੪ ਵਿਚ ਵਿਭਿਨਤਾ ਇਹ ਹੈ ਕਿ ਇਥੇ ਆਪਣੇ ਅੰਦਰੋਂ ਕਾਮਾਦਿਕ ਦੇ ਮਾਰਨ ਦੇ ਯਤਨ ਨੂੰ 'ਸੰਤ ਸੰਗਿ ਲੇ ਚੜਿਓ ਸਿਕਾਰ' ਕਹਿਆ ਹੈ। ਪਦਾ ਨੰ: ੯ ਬਾਲਕ ਹਰਿਗੋਬਿੰਦ ਨੂੰ ਬ੍ਰਹਮਣ ਖਿਡਾਵੇ ਦੁਆਰਾ ਜ਼ਹਿਰ ਦੇਣ ਦਾ ਵਰਣਨ ਹੈ ਤੇ ਪ੍ਰਭੂ ਦਾ ਧੰਨਵਾਦ ਹੈ ਕਿ 'ਲੇਪੁ ਨ ਲਾਗੋ ਤਿਲਕਾ ਮੂਲਿ'। ਬਾਕੀ ਪਦਿਆਂ ਵਿਚ 'ਪ੍ਰਭੁ ਆਰਾਧਨ ਨਿਰਮਲ ਰੀਤਿ' ਦਾ ਮਜ਼ਮੂਨ ਨਿਬਾਹਿਆ ਹੈ ਜੋ 'ਕਲਜੁਗਿ ਮਹਿ ਇਕ ਨਾਮਿ ਉਧਾਰੁ' ਹੈ। ਪਦਾ ਨੰ: ੨੪ ਗੁਰ-ਭਗਤੀ ਵਿਚ ਨਿਪੁੰਨ ਹੈ :

ਸਤਿਗੁਰ ਮੇਰਾ ਬੇ ਮੁਹਤਾਜੁ ॥ ਸਤਿਗੁਰ ਮੇਰੇ ਸਚਾ ਸਾਜੁ ॥
ਸਤਿਗੁਰ ਮੇਰਾ ਸਭਸ ਕਾ ਦਾਤਾ ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥
ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥

ਭੈਰਉ ਰਾਗ ਦੀਆਂ ਤਿੰਨੇ ਅਸ਼ਟਪਦੀਆਂ ਸੁਖਮਨੀ ਦੇ ਰੰਗ ਵਿਚ ਲਿਖੀਆਂ ਹੋਈਆਂ ਹਨ। ਪਹਿਲੀ ਦਾ ਵਿਸ਼ਾ ਹੈ :

ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥
ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ ॥ ਨਾਮ ਬਿਨਾ ਜਨਮੁ ਬਿਰਥਾ ਜਾਏ ॥

ਦੂਜੀ ਵਿਚ ਦਸਿਆ ਹੈ ਕਿ ਪ੍ਰਭੂ ਨੇ 'ਕੋਟਿ ਬਿਸਨ ਕੀਨੇ ਅਵਤਾਰ' ਪੈਦਾ ਕੀਤੇ ਹਨ। ਤੀਜੀ ਵਿਚ ਸਤਿਗੁਰੂ ਦਾ ਧੰਨਵਾਦ ਹੈ।

## (੨੫) ਰਾਗ ਬਸੰਤੁ

ਦੋ ਪਦਿਆਂ ਵਿਚ ਆਤਮਕ ਪਰਾਪਤੀ ਨੂੰ ਬਸੰਤ ਰੁਤ ਦੇ ਚਿੰਨ੍ਹਾਂ ਤੇ ਬਿੰਬਾਂ ਵਿਚ ਕਲਾਤਮਕ ਤਰੀਕੇ ਨਾਲ ਦਰਸਾਇਆ ਹੈ ਜਿਵੇਂ :

ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥
ਬਿਰਖ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥
ਜਨ ਨਾਨਕ ਹਰਿ ਹਰਿ ਹਰਿ ਧਿਆਇ ॥

ਇਹ ਹੋਲੀਆਂ ਦੀ ਰੁਤ ਹੈ ਪਰ ਅਸਲ ਹੋਲੀ 'ਹੋਲੀ ਕੀਨੀ ਸੰਤ ਸੇਵ' ਹੈ । ਅਸਲ ਬਸੰਤੁ ਵੀ ਉਸ ਦੀ ਹੀ ਹੈ 'ਤਿਸੁ ਬਸੰਤੁ ਜਿਸੁ ਪ੍ਰਭੁ ਕ੍ਰਿਪਾਲੁ' ॥

ਅਸ਼ਟਪਦੀਆਂ ਵਿਚ ਸੜੇ ਹੋਏ ਲੋਕਾਂ ਜਿਵੇਂ ਅਜਾਮਲ, ਬਾਲਮੀਕ, ਗਨਿਕਾ, ਬਧਿਕੁ ਆਦਿ ਦੀਆਂ ਮਿਸਾਲਾਂ ਦੇ ਕੇ ਦਸਿਆ ਹੈ ਕਿ ਨਾਮ ਨੇ ਇਹਨਾਂ ਨੂੰ ਹਰਾ ਕਰ ਦਿਤਾ ।

ਬਸੰਤ ਕੀ ਵਾਰ ਮ: ੫ ਆਪ ਦੀ ਕੇਵਲ ਤਿੰਨ ਪਉੜੀਆਂ ਦੀ ਰਚਨਾ ਹੈ ਜੋ ਕਿ ਮੁਕੰਮਲ ਨਹੀਂ ਹੋ ਸਕੀ । ਇਸ ਦਾ ਵਿਸ਼ਾ ਵੀ ਬਸੰਤ ਦੇ ਚਿੰਨ੍ਹਾਂ ਨਾਲ ਹੀ ਪ੍ਰਗਟ ਹੁੰਦਾ ਹੈ 'ਹਰਿ ਕਾ ਨਾਮੁ ਧਿਆਇਕੈ ਹੋਹੁ ਹਰਿਆ ਭਾਈ' । ਨਾਮ ਮਨੁਖ ਨੂੰ ਹਰਾ ਭਰਾ ਕਰਨ ਵਾਲਾ ਹੈ । ਨਾਮ ਨਾਲ 'ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ' ਹੋਈਦਾ ਹੈ ।

## (੨੬) ਰਾਗ ਸਾਰਿੰਗ

ਦੋ ਪਦਿਆਂ ਵਿਚ (੧) 'ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ' ॥
(੨) 'ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ' ॥
(੩) 'ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ' ॥
(੪) 'ਮੋਹਨ ਘਰਿ ਆਵਹੁ ਕਰਹੁ ਜੋਦਰੀਆ' ॥
(੫) 'ਅਬ ਮੋਰੋ ਪੰਚਾ ਤੇ ਸੰਗੁ ਤੂਟਾ' ॥
(੬) 'ਝੂਠੋ ਮਾਇਆ ਕੋ ਮਦ ਮਾਨੁ' ॥
(੭) 'ਪੋਥੀ ਪਰਮੇਸਰ ਕਾ ਥਾਨੁ' ॥

ਦੇ ਮਜ਼ਮੂਨ ਲਏ ਹਨ । ਤੇ ਨਿਰਨਾ ਕੀਤਾ ਹੈ ਕਿ 'ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ'—ਭਗਤੀ ਦੁਆਰਾ ਹੀ ਤਰਿਆ ਹੈ ।

ਅਸ਼ਟਪਦੀਆਂ ਵਿਚ 'ਗੁਸਾਈ ਪਰਤਾਪੁ ਤੁਹਾਰੋ ਡੀਠਾ' ਤੇ 'ਪਾਰਬ੍ਰਹਮ ਕੀ ਅਚਰਜ ਸਭਾ' ਦਾ ਬਿਆਨ ਹੈ ।

ਛੰਤ ਵਿਚ 'ਪੂਰਨ ਮਨਮੋਹਨ ਘਟ ਘਟ ਸੋਹਨ' ਬਾਰੇ ਇਹ ਕਹਿਆ ਹੈ ਕਿ ਜਦੋਂ ਉਹ ਮਨੁਖ ਵਿਚੋਂ ਆਪਣੀ ਸੱਤਾ ਖਿਚ ਲੈਂਦਾ ਹੈ ਤਾਂ 'ਜਬ ਖਿੰਚੈ ਤਬ ਛਾਈ' ਹੋ ਜਾਈਦਾ ਹੈ।

## (੨੭) ਰਾਗ ਮਲਾਰ

ਮਲਾਰ ਮੀਂਹ ਦਾ ਰਾਗ ਹੈ। ਸੋ ਇਸ ਰਾਗ ਦੇ ਪਦਿਆਂ ਵਿਚ ਮੀਂਹ ਦੇ ਚਾਵਾਂ ਮਲਾਰਾਂ ਦਾ ਨਕਸ਼ਾ ਬੰਨ੍ਹਿਆ ਹੈ ਜਿਵੇਂ :

> ਬਰਸੈ ਮੇਘੁ ਸਖੀ ਘਰਿ ਪਾਹੁਨ ਆਏ ॥
> ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ ਨਵਨਿਧਿ ਨਾਮਿ ਸਮਾਏ ॥
> ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ ॥
> ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ ॥

ਘਰਿ ਆਉਣ ਵਾਲਾ ਪਾਹੁਨ ਪਰਮਾਤਮਾ ਹੈ ਜਿਸ ਨੂੰ ਇਥੇ 'ਕੰਤੁ ਰੰਗੀਲਾ' ਕਹਿਆ ਹੈ। ਅਗੇ ਪ੍ਰਭੂ ਨੂੰ ਹੀ 'ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ' ਪਿਤਾ ਕਿਹਾ ਹੈ। ਪ੍ਰਭੂ ਦੀ ਓਟ ਵਿਚ ਸਾਰੇ ਸੁਖ ਹਨ ਤੇ ਉਸ ਤੋਂ ਬਿਨਾਂ ਹਰ ਹੀਲਾ ਕਾਗਦ ਦੀ ਬੇੜੀ ਵਾਂਗ ਨਿਕੰਮਾ ਹੈ 'ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ'।

ਗੁਰੂ ਨੂੰ ਮੇਘ ਕਹਿਆ ਹੈ ਤੇ ਗੁਰੂ ਨੂੰ ਬੇਨਤੀ ਕੀਤੀ ਹੈ ਕਿ ਉਹ ਬਾਣੀ ਦੀ ਬਰਖਾ ਕਰੇ 'ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ' 'ਘਨਿਹਰ ਬਰਸਿ ਸਗਲ ਜਗੁ ਛਾਇਆ'।

ਛੰਤ ਵਿਚ ਪਰਮਾਤਮਾ ਨੂੰ 'ਕ੍ਰਿਪਾ ਸਿੰਧੁ' ਕਹਿਆ ਹੈ ਕਿਉਂਕਿ ਮਲਾਰ ਦੇ ਅਲੰਕਾਰ ਜਲ ਨਾਲ ਸੰਬੰਧਤ ਹਨ।

## (੨੮) ਰਾਗ ਕਾਨੜਾ

ਪਦਿਆਂ ਵਿਚ ਨਾਮ ਦੀ ਮਹਿਮਾ ਦਸੀ ਹੈ ਕਿ ਨਾਮ 'ਹਲਤਿ ਪਲਤਿ ਮੁਖ ਊਜਲ ਭਇਆ' 'ਹਿਰਦੈ ਆਈ ਸਾਂਤਿ' 'ਅਗਿਆਨ ਭਰਮੁ ਬਿਨਸੈ ਦੁਖ ਡੇਰਾ' ਕਰਦਾ ਹੈ ਪਰ ਨਾਮ ਜਪਣ ਵਾਲੇ ਨੂੰ ਹੀ ਇਹ ਫਲ ਪਰਾਪਤ ਹੁੰਦੇ ਹਨ ਜਿਵੇਂ 'ਪੇਖੇ ਬਿੰਜਨ ਪਰੋਸਨਹਾਰੈ, ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ'। ਹਰੀ ਗੁਰੂ ਦੇ ਵਿਚ ਆਪ ਆ ਵਸਦਾ ਹੈ, ਲੋਕਾਂ ਨੂੰ ਨਾਮ ਦੀ ਦਾਤ ਦੇਣ ਲਈ 'ਸੰਤਨ ਪਹਿ ਆਪਿ ਉਧਾਰਨ ਆਇਓ'। ਸੰਤ ਜਾਂ ਗੁਰੂ ਦੇ ਭੇਟਣ ਨਾਲ ਚਾਨਣ ਹੁੰਦਾ ਹੈ 'ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ'। ਪ੍ਰਭੂ ਦਾ ਸੇਵਕ ਇਸ ਤਰ੍ਹਾਂ ਦਾ ਹੁੰਦਾ ਹੈ:—

> ਕਹਨ ਕਹਾਵਨ ਕਉ ਕਈ ਕੇਤੈ ॥
> ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ॥
> ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥

ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥
ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥ ੨੨ ॥

ਤੇ— ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ ॥
ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ॥ ੪੨ ॥

ਛੰਤ ਵਿਚ 'ਪ੍ਰਭ ਮਿਲੇ ਸੁਆਮੀ ਸੁਖਹਗਾਮੀ ਇਛ ਮਨ ਦੀ ਪੁੰਨੀਆ' ਦਾ ਵਿਸ਼ਾ ਲਇਆ ਹੈ ਤੇ ਨਿਰਨਾ ਕੀਤਾ ਹੈ ਕਿ 'ਜਤਨ ਮਾਇਆ ਕੇ ਕਾਮਿ ਨ ਆਏ'।

## (੨੯) ਰਾਗ ਕਲਿਆਨ

ਰਾਗ ਕਲਿਆਨ ਦੇ ਪਦਿਆਂ ਵਿਚ 'ਮੇਰੇ ਲਾਲਨ ਕੀ ਸੋਭਾ ਸਦ ਨਵ ਤਨ ਮਨ ਰੰਗੀ ਸੋਭਾ' ਕੀਤੀ ਹੈ। ਹਰੀ ਕਲਿਆਨ ਕਰਨ ਵਾਲਾ ਹੈ ਤੇ ਪਤਿਤ ਤੋਂ ਪਾਵਨ ਕਰਨ ਵਾਲਾ ਹੈ 'ਹਰਿ ਚਰਨ ਸਰਨ ਕਲਿਆਨ ਕਰਨ ॥ ਪ੍ਰਭ ਨਾਮੁ ਪਤਿਤ ਪਾਵਨੋ'।

## (੩੦) ਰਾਗ ਪਰਭਾਤੀ

ਰਾਗ ਪ੍ਰਭਾਤੀ ਦਿਆਂ ਪਦਿਆਂ ਵਿਚ 'ਨਿਮਖ ਨ ਵਿਸਾਰਹੁ ਸੇਵਹੁ ਸਾਰਿਗਪਾਨੀ' ਦੀ ਸਿਖਿਆ ਦਿਤੀ ਹੈ ਕਿਉਂਕਿ ਪਰਮਾਤਮਾ 'ਦਾਤਿ ਕਰੇ ਨਹੀ ਪਛੋਤਾਵੈ'। ਉਸ ਦੀ ਭਗਤੀ ਗੁਰੂ ਤੋਂ ਪਰਾਪਤ ਹੁੰਦੀ ਹੈ 'ਪਾਰਬ੍ਰਹਮ ਨਾਨਕ ਗੁਰਦੇਵ'। ਨਾਮ ਨਾਲ ਮੈਲ ਉਤਰਦੀ ਹੈ 'ਉਤਰੀ ਮੈਲੁ ਨਾਮ ਕੈ ਰੰਗਿ' ਤੇ 'ਮੁਖੁ ਊਜਲੁ ਸਾਚੇ ਦਰਬਾਰ' ਹੁੰਦਾ ਹੈ।

ਅਸ਼ਟਪਦੀਆਂ ਵਿਚ 'ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ' ਦੀ ਸੂਚਨਾ ਦਿਤੀ ਹੈ। ਪਰ 'ਬਿਨੁ ਸਤਿਗੁਰ ਕਿਨੈ ਨ ਪਾਈ ਪਰਮਗਤੇ'।

## ਸਲੋਕ ਸਹਸਕ੍ਰਿਤੀ ਮ: ੫ (ਪੰਨਾ ੧੩੫੩—੬੦)

ਗੁਰੂ ਅਰਜਨ ਸਾਹਿਬ ਦੀ ਵਿਦਵਤਾ ਦਾ ਇਕ ਪਰਮਾਣ ਸਹਸਕ੍ਰਿਤੀ ਸਲੋਕ ਵੀ ਹਨ ਜਿਹਨਾਂ ਵਿਚ ਆਪ ਨੇ ਗੁਰਮਤ ਦੇ ਸਾਰੇ ਸਿਧਾਂਤ, ਸਾਰ ਰੂਪ ਵਿਚ, ਸਹਸਕ੍ਰਿਤੀ (ਗਾਥਾ ਜਾਂ ਸਾਧ ਬੋਲੀ) ਵਿਚ ਬੜੇ ਸੰਕੋਚਵੇਂ ਸੰਜੋਗਾਤਮਕ ਢੰਗ ਜੋ ਕਿ ਸੰਸਕ੍ਰਿਤ ਦੀ ਵਿਸ਼ੇਸ਼ਤਾ ਹੈ, ਵਿਚ ਪੇਸ਼ ਕੀਤੇ ਹਨ। ਇਹ ਰਚਨਾ ਸੰਤ ਭਾਖਾ ਵਿਚ ਹੈ, ਸੰਸਕ੍ਰਿਤ ਵਿਚ ਨਹੀਂ ਜਿਵੇਂ ਗੁਰੂ ਗ੍ਰੰਥ ਸਾਹਿਬ ਵਿਚ ਤਿਲੰਗ ਰਾਗ ਦੇ ਕੁਝ ਸ਼ਬਦ ਰੇਖਤਾ ਵਿਚ ਹਨ, ਫ਼ਾਰਸੀ ਵਿਚ ਨਹੀਂ। ਪਰ ਫਿਰ ਵੀ ਇਹ ਰਚਨਾ ਗੁਰੂ ਅਰਜਨ ਸਾਹਿਬ ਦੇ ਸੰਸਕ੍ਰਿਤ ਬੋਲੀ ਤੇ ਸਾਹਿਤ ਦੇ ਗਿਆਨ ਬਾਰੇ ਬਹੁਤ ਕੁਝ ਦਸਦੀ ਹੈ। ਇਹਨਾਂ ਸਲੋਕਾਂ ਦੀ ਰੁਚੀ ਜਿੰਨੀ ਸਰੋਦੀ ਨਹੀਂ ਜਿੰਨੀ ਉਪਦੇਸ਼ਾਤਮਕ ਹੈ।

ਇਹਨਾਂ ੬੭ ਸਲੋਕਾਂ ਵਿਚ ਸਬੰਧੀਆਂ, ਸਰੀਰ, ਮਾਇਆ ਆਦਿ ਦਾ ਆਸਰਾ ਛੱਡ ਕੇ ਹਰੀ ਦੀ ਸ਼ਰਨ ਲੈਣ ਲਈ ਕਹਿਆ ਹੈ ਕਿਉਂਕਿ ਕੇਵਲ ਹਰੀ ਹੀ ਸਰਬ ਸਮਰਥ ਤੇ ਸਥਿਰ ਹੈ, ਬਾਕੀ ਚੀਜ਼ਾਂ ਨਾਸ਼ਮਾਨ ਹਨ। ਕੀਰਤਨ, ਦਇਆ, ਧਰਮ ਕਰਮ ਕਰਨੇ ਚਾਹੀਦੇ ਹਨ। ਸਿਮਰਨ ਹੀ ਜੀਵਨ ਦਾ ਮਨੋਰਥ ਹੈ, ਜੰਜਾਲ ਤੇ ਘਰ ਦੀ ਚਿੰਤਾ ਜੀਵਨ ਮਨੋਰਥ ਨਹੀਂ। ਹਰੀ ਦੇ ਪਠਾਏ ਸਾਧ ਜਨ ਪੂਰਨ ਸ਼ਾਂਤ ਸਰੂਪ ਹਨ, ਸੰਸਾਰੀ ਲੋਕ ਦੁਖਾਂ ਵਿਚ ਰਹਿੰਦੇ ਹਨ। ਹਰੀ ਦੀ ਕਿਰਪਾ ਨਾਲ ਮਨੁਖ ਕਾਮਾਦਿਕ ਤੇ ਕਾਬੂ ਪਾਉਂਦਾ ਹੈ। ਹਰੀ ਸਿਮਰਨ ਮਨੁਖੀ ਜੀਵਨ ਵਿਚ ਭਾਰੀ ਪਰੀਵਰਤਨ ਪੈਦਾ ਕਰਦਾ ਹੈ।

ਨਮੂਨੇ

ਨਹ ਬਿਲੰਬ ਧਰਮੰ ਬਿਲੰਬ ਪਾਪੰ ॥ ਦ੍ਰਿੜੰਤ ਨਾਮੰ ਤਜੰਤ ਲੋਭੰ ॥
ਸਰਣਿ ਸੰਤੰ ਕਿਲਬਿਖ ਨਾਸੰ ॥ ਪ੍ਰਾਪਤੰ ਧਰਮ ਲਖ੍ਣ ॥
ਨਾਨਕ ਜਿਹ ਸੁਪ੍ਰਸੰਨ ਮਾਧਵਹ ॥ ੧੦ ॥
ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ ॥
ਰਿਦ ਬਸੰਤਿ ਭੈਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ ॥
... ... ... ... ॥ ੧੯ ॥
ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ ॥
ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ ॥
... ... ... ...
ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧ੍ਹਿੰ ਸਾਧਸੰਗਿ ਕ੍ਰਿਪ ਪ੍ਰਭੰ ॥੩੫॥
ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥
ਚਿਤ ਹਰਣੰ ਤ੍ਰੈ ਲੋਕ ਗੰਮ੍ਹੰ ਜਪ ਤਪ ਸੀਲ ਬਿਦਾਰਣਹ ॥
ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥
ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥ ੪੬ ॥

ਮਹਲਾ ੫ ਗਾਥਾ (ਪੰਨਾ ੧੩੬੦—੬੧)

ਗਾਥਾ ਭੀ ਸਹਸਕ੍ਰਿਤੀ ਹੀ ਹੈ। ਪਰਾਚੀਨ ਕਥਾ ਨੂੰ ਵੀ ਗਾਥਾ ਆਖਦੇ ਹਨ। ਗਾਥਾ ਬੋਲੀ ਪੰਜਾਬੀ ਦੇ ਵਧੇਰੇ ਨੇੜੇ ਹੈ, ਸਹਸਕ੍ਰਿਤੀ ਵਧੇਰੇ ਸੰਸਕ੍ਰਿਤ ਦੇ ਨੇੜੇ ਹੈ। ਗੁਰੂ ਜੀ ਨੇ ਆਪਣੇ ਗਾਥਾ ਸਲੋਕਾਂ ਦਾ ਸਾਰ ਇਹ ਦਿਤਾ ਹੈ।

ਗਾਥਾ ਗੁੰਫ ਗੋਪਾਲ ਕਥੰ, ਮਥੰ ਮਾਨ ਮਰਦਨਹ ॥
ਹਤੰ ਪੰਚ ਸਤ੍ਰੇਣ ॥ ਨਾਨਕ ਹਰਿ ਬਾਣੇ ਪ੍ਰਹਾਰਣਹ ॥ ੬ ॥

ਭਾਵ ; ਇਸ ਗਾਥਾ ਵਿਚ ਹਰੀ ਦੇ ਜਸ ਦੀ ਕਥਾ ਗੁੰਥਨ ਕੀਤੀ ਹੈ। ਇਸ ਨੂੰ ਵਿਚਾਰਿਆਂ ਹੰਕਾਰ ਨਾਸ ਹੁੰਦਾ ਹੈ ; ਪੰਜ ਕਾਮਾਦਿਕ ਸ਼ਤਰੂ ਨਾਸ ਹੁੰਦੇ ਹਨ, ਹਰੀ ਬਾਣ ਦੇ ਚਲਾਣ ਨਾਲ।

ਗਾਥਾ ਦੇ ੨੪ ਸਲੋਕਾਂ ਵਿਚ ਮਜ਼ਮੂਨ ਇਹ ਹੈ ਕਿ ਮਨੁਖਾ ਦੇਹੀ ਕਿਸੇ ਮਾਣ ਦੀ ਹਕਦਾਰ ਨਹੀਂ ਜਿੰਨੇ ਚਿਰ ਤੀਕ ਇਸ ਵਿਚ ਹਰੀ ਕੀਰਤਨ ਜੋ ਸਤ ਚੀਜ਼ ਹੈ, ਨਹੀਂ ਹੈ। ਸੁਖ ਮਾਇਆ ਵਿਚ ਨਹੀਂ, ਭਜਨ ਵਿਚ ਹੈ। ਪਰ ਬਾਂਸ ਬ੍ਰਿਤੀ ਵਾਲੇ ਹੰਕਾਰੀ ਲੋਕ ਸੰਗਤ ਵਿਚ ਨਹੀਂ ਆਉਂਦੇ।

ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿਨਾਮ ਧ੍ਯਾਵਣਹ ॥<br>
ਲਭਣੰ ਸਾਧਸੰਗੇਣ ॥ ਨਾਨਕ ਹਰਿ ਪੂਰਬਿ ਲਿਖਣਹ ॥ ੧੫ ॥<br>
ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ ਉਧਰਣਹ ॥<br>
ਸੰਸਾਰ ਸਾਗਰੰ ਨਾਨਕ ਪੁਨਰਪਿ ਜਨਮ ਨ ਲਭ੍ਯਤੇ ॥ ੧੯ ॥

## ਫੁਨਹ ਮ: ੫ (ਪੰਨਾ ੧੩੬੧—੬੩)

'ਫੁਨਹ' ਐਸੀ ਸ਼ਿੰਗਾਰ ਰਸੀ ਕਾਵਿ ਰਚਨਾ ਹੈ ਜਿਸ ਵਿਚ ਲੈ ਤੇ ਰਾਗ ਦੀ ਉਪਜ ਲਈ ਕਿਸੇ ਇਕ ਨਿਰਾਰਥਕ ਜਾਂ ਦੂਜੇ ਸ਼ਬਦ ਦੀ ਮੁੜ ਮੁੜ ਵਰਤੋਂ ਕੀਤੀ ਜਾਏ ਜਿਵੇਂ ਇਸ ਰਚਨਾ ਵਿਚ 'ਹਰਿ ਹਾਂ' ਦੀ ਕੀਤੀ ਹੈ। ਫੁਨਹ (ਪੁਨਹ) ਦਾ ਭਾਵ ਹੈ ਫੇਰ, ਮੁੜ ਮੁੜ।

ਫੁਨਹ ਰਚਨਾ ਇਕ ਆਤਮਕ ਜੀਵਨ ਤੇ ਰਸ ਦੀ ਕਥਾ ਹੈ ਜਿਸ ਵਿਚ ਆਤਮਾ ਸੋਹਣੇ ਹਰੀ ਦੇ ਦਰਸ਼ਨ ਨਾਲ ਮੋਹੀ ਜਾਂਦੀ ਹੈ। ਆਤਮਾ ਉਸ ਦੀ ਉਸਤਤ ਲਈ ਯਤਨ ਕਰਦੀ ਹੈ। ਜੇ ਦਿਲ ਵਿਚ ਹਰੀ ਆ ਵਸੇ ਤਾਂ ਸਾਰੇ ਸ਼ਿੰਗਾਰ ਤੇ ਸੋਭਾ ਵਿਚੇ ਪਰਾਪਤ ਹੋ ਜਾਂਦੀ ਹੈ। ਗੁਰੂ ਦੀ ਕਿਰਪਾ ਨਾਲ ਹਰੀ ਦਾ ਮਿਲਾਪ ਹੁੰਦਾ ਹੈ—ਸਾਰੇ ਔਗੁਣ ਦੂਰ ਹੁੰਦੇ ਹਨ। ਮਾਇਆ, ਹਉਮੈ, ਤ੍ਰਿਸ਼ਨਾ ਨੂੰ ਛਡ ਕੇ ਨਾਮ ਸਿਮਰਨ ਨਾਲ ਹੀ ਪ੍ਰਭੂ ਮਿਲਦਾ ਹੈ। ਨਾਮ ਸਤ ਸੰਗਤਿ ਵਿਚੋਂ ਮਿਲਦਾ ਹੈ।

ਪੰਜਾਬੀ ਸ਼ਿੰਗਾਰ ਕਵਿਤਾ ਵਿਚ 'ਫੁਨਹ' ਦੀ ਰਚਨਾ ਕਾਵਿਕ ਪਧਰ ਤੇ ਰਸ ਕਰਕੇ ਵਿਸ਼ੇਸ਼ ਥਾਂ ਰਖਦੀ ਹੈ।

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥<br>
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥<br>
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥<br>
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥ ੧ ॥<br>
ਸੰਤਾ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ ॥

ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥
ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥
ਹਰਿ ਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥ ੨ ॥
ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥
ਹਰਿ ਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥ ੩੦ ॥
ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ਹਰਿ ਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥ ੧੪ ॥

'ਫੁਨਹ' ਰਚਨਾ ਦੇ ਕੁਲ ੨੩ ਸ਼ਲੋਕ ਹਨ।

ਚਉਬੋਲੇ ਮ: ੫ (ਪੰਨਾ ੧੩੬੩—੬੪)

'ਚਉਬੋਲੇ' ਵਿਚ ੧੧ ਸਲੋਕ ਹਨ ਜੋ ਚਾਰ ਭਗਤਾਂ—ਸੰਮਨ, ਮੂਸਨ, ਜਮਾਲ ਤੇ ਪਤੰਗ—ਪ੍ਰਤੀ ਉਚਾਰਨ ਹੋਏ ਹਨ। ਇਸੇ ਲਈ ਰਚਨਾ ਦਾ ਨਾਮ 'ਚਉਬੋਲੇ' ਹੈ। ਇਸ ਰਚਨਾ ਦਾ ਮਜ਼ਮੂਨ ਇਹ ਹੈ ਕਿ ਪ੍ਰਭੂ-ਪ੍ਰੇਮ ਮਹਾਨ ਹੈ ਪਰ ਪੈਸਿਆਂ ਤੋਂ ਨਹੀਂ ਵਿਕਦਾ। ਇਹ ਪ੍ਰੇਮ ਤੇ ਸਿਰ ਦੇ ਕੇ ਮਿਲਦਾ ਹੈ।

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥ ੧ ॥
ਪ੍ਰੀਤਿ ਪ੍ਰੇਮ ਤਨ ਖਚਿ ਰਹਿਆ ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥ ੨ ॥
... ... ... — ...
ਮਗਨ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥
ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥ ੧੧ ॥

## ਭਗਤਾਂ ਦੇ ਸ਼ਲੋਕਾ ਵਿਚ ਗੁਰੂ ਅਰਜਨ ਸਾਹਿਬ ਦੇ ਸ਼ਲੋਕ

ਜਿਵੇਂ ਗੁਰੂ ਅਰਜਨ ਸਾਹਿਬ ਦੇ ਕੁਝ ਸ਼ਬਦ ਮ: ੫ ਦੇ ਸਿਰਲੇਖ ਥਲੇ ਕਬੀਰ ਦੇ ਪਦਿਆਂ ਵਿਚ ਦਿਤੇ ਹੋਏ ਹਨ ਤਿਵੇਂ ਆਪ ਨੇ ਆਪਣੇ ਕੁਝ ਸ਼ਲੋਕ ਕਬੀਰ ਜੀ ਤੇ ਫ਼ਰੀਦ ਜੀ ਦੇ ਸ਼ਲੋਕਾਂ ਨਾਲ ਲਿਖੇ ਹਨ। ਐਸਾ ਕਰਨ ਲਈ ਕਾਰਨ ਦੋ ਹੀ ਜਾਪਦੇ ਹਨ—ਇਕ, ਭਗਤਾਂ

ਦੇ ਕਿਸੇ ਭਾਵ ਨੂੰ ਵਧੇਰੇ ਸਪਸ਼ਟ ਕਰਨ ਲਈ ਗੁਰੂ ਜੀ ਨੇ ਨਾਲ ਸਲੋਕ ਉਚਾਰਨ ਕੀਤਾ ਹੈ, ਕਬੀਰ ਜੀ ਨੂੰ ਸੰਬੋਧਨ ਕਰਕੇ; ਦੂਜੇ, ਕਬੀਰ ਜਾਂ ਫ਼ਰੀਦ ਜੀ ਦੇ ਪੇਸ਼ ਕੀਤੇ ਕਿਸੇ ਦ੍ਰਿਸ਼ਟਕੋਣ ਦੀ ਕਿਸੇ ਹੋਰ ਕੋਨ ਤੋਂ ਵਿਆਖਿਆ ਦੇਣ ਲਈ।

ਕਬੀਰ ਜੀ ਦੇ ਸ਼ਲੋਕਾਂ (ਪੰਨਾ ੧੩੬੪—੭੭) ਵਿਚ ਆਪ ਦੇ ੪ ਸ਼ਲੋਕ ਦਿਤੇ ਹਨ, ਜਿਨ੍ਹਾਂ ਵਿਚ ਕਬੀਰ ਜੀ ਦੇ ਕਿਸੇ ਵਿਚਾਰ ਦਾ ਵਿਰੋਧ ਨਹੀਂ ਹੈ ਪਰ ਕਿਸੇ ਹੋਰ ਕੋਨ ਤੋਂ ਕਬੀਰ ਜੀ ਦੇ ਵਿਚਾਰ ਨੂੰ ਵੇਖਿਆ ਹੈ ਜਿਵੇਂ :

ਕਬੀਰ:—ਕਬੀਰ ਜੋ ਮੈ ਚਿਤਵਉ ਨ ਕਰੈ ਕਿਆ ਮੇਰੇ ਚਿਤਵੇ ਹੋਇ ॥
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥੨੧੯॥
ਮ: ੫:—ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ ॥
ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ ॥ ੨੨੧ ॥

ਇਸੇ ਤਰ੍ਹਾਂ ਫ਼ਰੀਦ ਜੀ ਦੇ ਸਲੋਕਾਂ (ਪੰਨਾ ੧੩੭੭—੮੪) ਵਿਚ ਆਪ ਦੇ ੫ ਸਲੋਕ ਹਨ ਜੋ ਫ਼ਰੀਦ ਜੀ ਦੇ ਕਿਸੇ ਵਿਚਾਰ ਨੂੰ ਹੋਰ ਦ੍ਰਿਸ਼ਟੀਕੋਨ ਸੁਝਾਂਦੇ ਹਨ ਜਿਵੇਂ:

ਫ਼ਰੀਦ:—ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥
ਮ: ੫:—ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੮੨॥

## ਸਵਯੇ ਸ੍ਰੀ ਮੁਖਬਾਕ ਮਹਲਾ ੫ (ਪੰਨਾ ੧੩੮੫—੮੯)

ਸਵਯਾ ਉਸਤਤ ਦਾ ਗੀਤ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਨੇ ੨੦ ਸਵਯਾਂ ਵਿਚ 'ਨਿਰੰਕਾਰ ਦੀ ਉਸਤਤਿ' ਕੀਤੀ ਹੈ, 'ਫਿਰ ਉਸ ਦੇ ਅਖੰਡ ਭਗਤ ਗੁਰੂ ਨਾਨਕ ਵਿਚ ਸ਼ਰਧਾ ਪਰਗਟ ਕਰਦੇ ਹਨ'। ਗੁਰੂ ਸਾਹਿਬ ਨੇ ਸਵਯਾਂ ਲਈ ਵਿਸ਼ੇਸ਼ ਤੀਖਣ ਸ਼ੈਲੀ ਵਰਤੀ ਹੈ ਜਿਸ ਵਿਚ ਢਾਡੀਆਂ ਦੀ ਵਾਰ ਕਲਾ ਤੇ ਵਾਰ ਸ਼ੈਲੀ ਦਾ ਰੰਗ ਮਿਲਿਆ ਹੋਇਆ ਹੈ। ਢਾਡੀ ਵੀ ਉਸਤਤ ਦੀਆਂ ਵਾਰਾਂ ਲਿਖਦੇ ਸਨ। ਬੋਲੀ ਸਾਧ ਭਾਖਾ ਦੇ ਨੇੜੇ ਹੈ।

ਪ੍ਰਭੂ ਨਿਰੰਕਾਰ ਹੈ, ਪਾਰਾਵਾਰ ਤੋਂ ਪਰੇ ਹੈ ਤੇ ਸਾਰੇ ਦੇਵੀ ਦੇਵਤੇ ਤੇ ਭਗਤ ਉਸ ਦਾ ਜੱਸ ਗਾ ਰਹੇ ਹਨ। ਗੁਰੂ ਨਾਨਕ ਜੀ ਨੇ ਉਸ ਦੀ ਭਗਤੀ ਕਰਨ ਵਿਚ ਕਮਾਲ ਕੀਤਾ ਹੈ। ਗੁਰੂ ਨਾਨਕ ਪਾਰਬ੍ਰਹਮ ਦਾ ਸਰੂਪ ਹੀ ਹੈ।

ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥
ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ ॥
ਗੁਣ ਗਾਵਹਿ ਬੇਅੰਤ ਅੰਤੁ ਇਕੁ ਤਿਲੁ ਨਹੀ ਪਾਸੀ ॥

ਜਾ ਕਉ ਹੋਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥
ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥
ਹਰਿ ਗੁਰੁ ਨਾਨਕੁ ਜਿਨ ਪਰਸਿਉ ਸਿ ਜਨਮ ਮਰਣ ਦੁਹਥੇ ਰਹਿਓ ॥੫॥

## ਸਲੋਕ ਵਾਰਾਂ ਤੇ ਵਧੀਕ ॥ ਸਲੋਕ ਮਹਲਾ ੫ (ਪੰਨਾ ੧੪੨੪—੨੬)

ਇਹਨਾਂ ਸਲੋਕਾਂ ਦਾ ਮਜ਼ਮੂਨ ਇਹ ਹੈ ਕਿ 'ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾ ਦੈ ਸਾਹੁ' ਕੇਵਲ ਪਰਮਾਤਮਾ ਹੈ । ਜੋ ਪਰਮਾਤਮਾ ਨੂੰ ਛਡ ਕੇ ਕਿਸੇ ਹੋਰ ਚੀਜ਼ ਮਾਇਆ ('ਸੁਤੜੇ ਅਸੰਖ ਮਾਇਆ ਝੂਠੀ ਕਾਰਣੇ') ਨੂੰ ਪਿਆਰ ਕਰਦੇ ਹਨ ਤੇ ਅਸੰਖਾ ਹੀ ਇਸ ਨੀਂਦ ਵਿਚ ਸੁਤੇ ਪਏ ਹਨ, ਉਹ ਖੁਆਰ ਹੁੰਦੇ ਹਨ—'ਦੂਜੈ ਭਾਵੀਂ ਨਾਨਕਾ ਵਹਣਿ ਲੁੜੰਦੜੀ ਜਾਇ' ॥ ਪ੍ਰਭੂ ਪ੍ਰੇਮ ਲਈ ਸਿਰ ਧੜ ਦੀ ਬਾਜ਼ੀ ਲਾਉਣੀ ਪੈਂਦੀ ਹੈ—'ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨੀ੍ ਸਿਞਾਤਾ ਸਾਈ' ॥ ਐਸਾ ਪ੍ਰਭੂ ਪ੍ਰੇਮ, ਗੁਰੂ ਕਿਰਪਾ ਤੇ ਨਾਮ ਭਗਤੀ ਨਾਲ ਪਰਾਪਤ ਹੁੰਦਾ ਹੈ :

ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥ ੩ ॥

## ਮੁੰਦਾਵਣੀ ਮ: ੫ (ਪੰਨਾ ੧੪੨੯)

ਮੁੰਦਾਵਣੀ ਦੇ ੨ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਅੰਤਮ ਸਲੋਕ ਹਨ । ਪਹਿਲੇ ਸਲੋਕ ਵਿਚ ਗੁਰੂ ਸਾਹਿਬ ਨੇ ਗੁਰੂ ਗ੍ਰੰਥ ਦਾ ਸਾਰ ਦੇ ਕੇ ਪੁਸਤਕ ਦੀ ਮਹਾਨਤਾ ਪ੍ਰਗਟ ਕੀਤੀ ਹੈ 'ਥਾਲ਼ ਵਿਚਿ ਤਿਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥ ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ' ॥ ਥਾਲ ਤੋਂ ਭਾਵ ਗੁਰੂ ਗ੍ਰੰਥ ਸਾਹਿਬ ਹੈ ਇਸ ਪੁਸਤਕ ਦੇ ਵਿਚਾਰ ਦਾ ਮਹਾਤਮ ਇਹ ਹੈ ਕਿ 'ਜੇ ਕੋ ਖਾਵੈ ਜੋ ਕੋ ਭੁੰਚੈ ਤਿਸ ਕਾ ਹੋਇ ਉਧਾਰੋ' ॥

ਦੂਜੇ ਸਲੋਕ ਵਿਚ ਗੁਰੂ ਜੀ ਨੇ ਪ੍ਰਭੂ ਦਾ ਧੰਨਵਾਦ ਕੀਤਾ ਹੈ ਕਿ ਉਸ ਨੇ ਉਨ੍ਹਾਂ ਨੂੰ ਪੁਸਤਕ ਦੇ ਮੁਕੰਮਲ ਕਰਨ ਲਈ ਸਮਰਥਾ, ਯੋਗਤਾ ਤੇ ਗੁਣ ਬਖਸ਼ੇ ।

'ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥'

## ਰਾਗ ਮਾਲਾ (੧੪੨੯—੩੦)

ਰਾਗ ਮਾਲਾ ਦੇ ਕਰਤਾ ਬਾਰੇ ਵਿਦਵਾਨਾਂ ਵਿਚ ਸੰਮਤੀ ਨਹੀਂ ਹੈ । ਹੋ ਸਕਦਾ ਹੈ ਇਹ ਵੀ ਗੁਰੂ ਅਰਜਨ ਸਾਹਿਬ ਦੀ ਹੀ ਰਚਨਾ ਹੋਵੇ । ਇਸ ਰਚਨਾ ਦੀ ਕੋਈ ਕਾਵਿਕ ਮਹਾਨਤਾ ਨਹੀਂ ਪਰ ਸੰਗੀਤ ਸਿਧਾਂਤ ਦੇ ਤੌਰ ਤੇ ਇਸ ਦੀ ਬਹੁਤ ਕੀਮਤ ਹੈ । ਇਹ ਗੁਰਮਤਿ ਸੰਗੀਤ ਪਰਣਾਲੀ ਬਾਰੇ ਕੁਝ ਸੰਕੇਤ ਦਿੰਦੀ ਹੈ ਪਰ ਇਹ ਸਾਰਾ ਕੁਝ ਖੋਜ ਦੀ ਮੰਗ ਕਰਦਾ ਹੈ । ਇਸ

ਵਿਚ ਪ੍ਰਸਿਧ ੮੪ ਭਾਰਤੀ ਰਾਗਾਂ ਦਾ ਜ਼ਿਕਰ ਹੈ।

ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥
ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥ ੧ ॥ ੪ ॥

## ੫. ਵਿਚਾਰਧਾਰਾ

ਇਕੱਲੇ ਗੁਰੂ ਅਰਜਨ ਸਾਹਿਬ ਦੀ ਰਚਨਾ ਦਾ ਆਕਾਰ ਲਗ ਪਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਕੀ ੩੫ (੫ ਗੁਰੂ ਸਾਹਿਬ, ੪ ਗੁਰੂ ਘਰ ਨਿਕਟਵਰਤੀ, ੧੫ ਭਗਤ ਤੇ ੧੧ ਭੱਟ) ਵਿਅਕਤੀਆਂ ਦੀ ਰਚਨਾ ਦੇ ਤੁਲ ਹੈ। ਇਸ ਲਈ ਸੁਭਾਵਕ ਹੀ ਆਪ ਦੀ ਰਚਨਾ ਇਤਨੀ ਅਨੇਕ ਪੱਖੀ ਹੋ ਗਈ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਕੋਈ ਵਿਚਾਰਧਾਰਾ ਐਸੀ ਨਹੀਂ ਜੋ ਆਪ ਦੀ ਰਚਨਾ ਵਿਚ ਨਹੀਂ ਮਿਲਦੀ। ਆਪ ਦੀ ਸ਼ੈਲੀ ਬਲੌਰ ਦੀ ਤਰ੍ਹਾਂ ਸਪਸ਼ਟ ਹੈ—ਇਸ ਲਈ ਹਰ ਵਿਚਾਰ ਸਹਿਜੇ ਹੀ ਗ੍ਰਹਿਣ ਵੀ ਹੋ ਜਾਂਦਾ ਹੈ। ਜਿਵੇਂ ਗੁਰੂ ਗ੍ਰੰਥ ਸਾਹਿਬ ਵਿਚ ਹਰ ਗੁਰ ਵਿਅੱਕਤੀ ਦੇ ਹਰ ਸ਼ਬਦ ਵਿਚੋਂ ਤਿਵੇਂ ਆਪ ਦੇ ਹਰ ਸ਼ਬਦ ਵਿਚੋਂ ਪੰਜੇ ਮੂਲ ਸਿਧਾਂਤ ਸਹਿਜੇ ਹੀ ਲਭੇ ਜਾ ਸਕਦੇ ਹਨ। ਆਪ ਦੇ ਲਗ ਪਗ ਹਰ ਸ਼ਬਦ ਵਿਚ (੧) ਪਰਮਾਤਮਾ ਦੇ ਨਿਰਗੁਣ ਸਰੂਪ ਦੀ ਅਲਖਤਾ, ਅਗਮਤਾ ਤੇ ਅਗੋਚਰਤਾ ਬਾਰੇ ਕੋਈ ਸੰਕੇਤ ਜ਼ਰੂਰ ਹੁੰਦਾ ਹੈ; (੨) ਪਰਮਾਤਮਾ ਦੇ ਸਰਗੁਣ ਸਰੂਪ ਜਾਂ ਨਾਮ ਬਾਰੇ ਸੰਕੇਤ ਜ਼ਰੂਰ ਹੁੰਦਾ ਹੈ ਤੇ ਇਹ ਵੀ ਕਹਿਆ ਹੁੰਦਾ ਹੈ ਕਿ ਸਰਗੁਣ ਸਰੂਪ ਦੇ ਸਾਰੇ ਪਾਸਾਰੇ ਜਾਂ ਸਾਰੀ ਵਡਿਆਈ ਨੂੰ ਜਾਣ ਸਕਣਾ ਭੀ ਅਸੰਭਵ ਹੈ—ਪਰ ਇਸ ਪੱਖ ਬਾਰੇ ਸਾਨੂੰ ਇੰਦ੍ਰਿਆਂ ਆਦਿ ਨਾਲ ਗਿਆਨ ਹੋ ਸਕਦਾ ਹੈ; ਇਸ ਲਈ ਇਸ ਪੱਖ ਬਾਰੇ ਕੁਝ ਨਾ ਕੁਝ ਕਹਿਆ ਜਾ ਸਕਦਾ ਹੈ; (੩) ਆਦਰਸ਼ਕ ਸਦਾਚਾਰਕ ਗੁਣਾਂ ਬਾਰੇ ਜੋ ਮਨੁਖੀ ਆਚਰਨ ਵਿਚ ਨਾਮ ਰਾਹੀਂ ਪਰਵਿਰਤ ਹੋਣੇ ਚਾਹੀਦੇ ਹਨ ਜਿਵੇਂ ਕਾਮਾਦਿਕ ਦਾ ਜ਼ਬਤ, ਸਚ, ਦਇਆ, ਖਿਮਾ, ਸੁਚ ਦਾ ਪਰਯੋਗ ਆਦਿ, (੪) ਪਰਮਾਤਮਾ ਦੀ ਅਸੀਮ ਹਸਤੀ ਜੋ ਜੂਨੀ, ਸਮਾਂ, ਸਥਾਨ ਜਾਂ ਕਿਸੇ ਹੋਰ ਸੀਮਾ ਵਿਚ ਨਹੀਂ ਆ ਸਕਦੀ ਤੇ (੫) ਪਰਮਾਤਮਾ ਦੇ ਗੁਰ ਤੇ ਪ੍ਰਸਾਦਿ ਸਰੂਪਾਂ ਬਾਰੇ—ਗੁਰੂ ਪ੍ਰਭੂ ਦਾ ਆਪਣਾ ਹੀ ਇਕ ਪੱਖ ਹੈ ਤੇ ਪ੍ਰਸਾਦਿ ਵੀ ਉਸ ਦਾ ਹੀ ਇਕ ਪੱਖ ਹੈ। ਗਿਆਨ ਤੇ ਮਿੱਠਤ ਇਹ ਦੋ ਅੰਗ ਹਨ।

ਇਸੇ ਤਰ੍ਹਾਂ ਆਪ ਦੀ ਹਰ ਰਚਨਾ ਵਿਚ ਵਿਸ਼ੇਸ਼ ਕਰਕੇ ਲੰਮੇਰੀਆਂ ਰਚਨਾਵਾਂ ਵਿਚ ਦਰਸ਼ਨ (Philosophy) ਜਿਸ ਵਿਚ ਪਰਮਾਤਮਾ, ਆਤਮਾ ਤੇ ਪ੍ਰਕ੍ਰਿਤੀ ਦਾ ਯਥਾਰਥ ਗਿਆਨ ਦਿਤਾ ਹੁੰਦਾ ਹੈ, ਮੌਜੂਦ ਹੈ। ਆਪ ਦਾ ਇਹ ਪੱਖ ਪੂਰਨ ਤੌਰ ਤੇ ਭਾਰਤੀਯ ਦਰਸ਼ਨ ਨਾਲ ਸਹਿਮਤ ਹੈ, ਅਦ੍ਵੈਤ ਦਰਸ਼ਨ ਨਾਲ ਵਿਸ਼ੇਸ਼ ਕਰਕੇ ਜਾਂ ਵਸ਼ਿਸ਼ਟ ਅਦ੍ਵੈਤ ਨਾਲ। ਆਪ ਪਰਮਾਤਮਾ ਦੀ ਸਰਬ ਵਿਆਪਕਤਾ ਤੇ ਬਲ ਵਧੇਰੇ ਦਿੰਦੇ ਹਨ।

ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥
ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥
ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥
ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥

(ਪੰਨਾ ੬੭੭)

ਆਤਮਾ ਤੇ ਪ੍ਰਕ੍ਰਿਤੀ ਦੀ ਉਤਪਤੀ ਪਰਮਾਤਮਾ ਵਿਚੋਂ ਮੰਨਦੇ ਹਨ, ਉਸ ਦੇ ਹੁਕਮ ਅਨੁਸਾਰ। ਸਾਰੇ ਪਾਸਾਰੇ ਦੀ ਉਤਪਤੀ ਬ੍ਰਹਮ ਵਿਚੋਂ ਹੀ ਹੈ; (ਵੇਖੋ ਸੁਖਮਨੀ ਸਾਹਿਬ ਜੀ ਦੀ ੨੧ ਅਸਟਪਦੀ) :—

ਜਹ ਆਪਿ ਰਚਿਓ ਪਰਪੰਚੁ ਅਕਾਰੁ ॥
ਤਿਹੁ ਗੁਣ ਮਹਿ ਕੀਨੋ ਬਿਸਥਾਰੁ ॥
... ... ... ...
ਆਪਨ ਖੇਲ ਆਪਿ ਹੀ ਦੇਖੈ ॥
ਖੇਲੁ ਸੰਕੋਚੈ ਤਉ ਨਾਨਕ ਏਕੈ ॥ ੭ ॥

ਆਪ ਦੀ ਰਚਨਾ ਦਾ ਵਧੇਰੇ ਬਲ ਦਰਸ਼ਨ ਜਾਂ ਗਿਆਨ ਤੇ ਹੈ। ਤੇ ਗਿਆਨ ਪਰਾਪਤੀ ਨੂੰ ਹੀ ਆਪ ਨੇ ਮੁਕਤੀ ਮੰਨਿਆਂ ਹੈ।

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥ ੧ ॥

ਪਰ ਆਪ ਦੀ ਰਚਨਾ ਵਿਚ ਗਿਆਨ ਪ੍ਰਾਪਤੀ ਦੇ ਸਾਧਨ—ਮਨ ਦਾ ਸੰਜਮ, ਨਾਮ ਅਭਿਆਸ ਤੇ ਗੁਰੂ ਭਗਤੀ ਤੇ ਵੀ ਬੜਾ ਬਲ ਦਿਤਾ ਹੋਇਆ ਹੈ—ਵਿਸ਼ੇਸ਼ ਕਰ ਕੇ ਨਾਮ ਭਗਤੀ ਤੇ ਜੋ ਗੁਰ-ਭਗਤੀ ਦੀ ਦੇਣ ਹੈ। ਆਦਰਸ਼ਕ ਮਾਨਵੀ ਤੇ ਸਮਾਜਕ ਵਤੀਰੇ ਤੇ ਵੀ ਯੋਗ ਬਲ ਹੈ।।

ਗੁਰੂ ਅਰਜਨ ਸਾਹਿਬ ਦੀ ਵਿਚਾਰਧਾਰਾ ਵਿਚ ਥੋੜੀ ਜਿੰਨੀ ਕੁਝ ਨੁਕਤਿਆਂ ਤੇ ਵਿਲਖਣਤਾ ਵੀ ਹੈ। ਇਹ ਕਿਸੇ ਬੁਨਿਆਦੀ ਸਿਧਾਂਤ ਦੀ ਵਿਲਖਣਤਾ ਨਹੀਂ ਸਗੋਂ ਕਿਸੇ ਨੁਕਤੇ ਤੇ ਵਧੇਰੇ ਬਲ ਦੇਣ ਦੀ ਵਿਸ਼ੇਸ਼ਤਾ ਹੈ ਜਿਵੇਂ—

### (੧) ਰਜੇਵਾ

ਕਿਸੇ ਤਰ੍ਹਾਂ ਵੀ ਆਪ ਨੂੰ ਪਦਾਰਥਵਾਦੀ ਜਾਂ ਅਰਥ ਨੂੰ ਮਹਾਨਤਾ ਦੇਣ ਵਾਲੇ ਨਹੀਂ ਕਹਿਆ ਜਾ ਸਕਦਾ ਪਰ ਆਪ ਨੇ ਕਬੀਰ ਤੇ ਨਾਮਦੇਵ ਦੇ ਇਹਨਾਂ ਵਿਚਾਰਾਂ ਨੂੰ ਮਹਾਨਤਾ ਦੇ ਕੇ ਅਪਣਾਇਆ ਹੈ ਕਿ 'ਭੂਖੇ ਭਗਤਿ ਨ ਕੀਜੈ'। ਭਗਤੀ ਕਰਨ ਲਈ ਰਜੇਵੇਂ ਦੀ ਲੋੜ ਹੈ। ਉਹ ਭਗਤੀ ਕਿਸ ਅਰਥ ਹੈ ਜੋ ਮਨੁਖ ਨੂੰ ਰਜੇਵਾਂ ਨਾ ਦੇਵੇ ਤੇ ਪਹਿਲਾ ਰਜੇਵੇਂ ਭੁਖ ਤੋਂ

ਛੁਟਕਾਰਾ ਹੈ। ਆਪ ਨੇ ਨਾ 'ਬਹੁਤੀ' ਦੀ ਲੋਚਾ ਕੀਤੀ ਹੈ ਤੇ ਨਾ ਹੀ 'ਥੋੜੀ' ਨੂੰ ਪਰਵਾਨ ਕੀਤਾ ਹੈ ਕਿਉਂਕਿ ਆਪ ਨੇ ਸਫਲ ਗ੍ਰਿਹਸਤ ਵਿਚ ਭਗਤੀ ਦ੍ਰਿੜਾਈ ਹੈ, ਇਸ ਲਈ ਘਰ ਵਿਚ ਰਜੇਵੇਂ ਨੂੰ ਜ਼ਰੂਰੀ ਮੰਨਿਆ ਹੈ। 'ਭਗਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ' ਵੀ ਕਹਿਆ ਹੈ—ਪਰ ਆਮ ਸਮੁਚਾ ਪ੍ਰਭਾਵ ਆਪ ਦੀ ਰਚਨਾ ਦਾ ਇਹ ਹੈ ਕਿ ਜਿਥੇ ਨਾਮ ਹੈ, ਉਥੇ ਰਜੇਵਾਂ ਵੀ ਜ਼ਰੂਰ ਹੈ, ਨੌਂ ਨਿਧਾਂ ਤੇ ਅਠਾਰਾਂ ਸਿਧਾਂ ਵੀ ਹਨ। ਖੇਮ, ਕੁਸ਼ਲ, ਸਹਿਜ ਤੇ ਅਨੰਦ ਹੈ। 'ਮਾਨੁ ਮਾਂਗਉ ਤਾਨ ਮਾਂਗਉ ਧਨੁ ਲਖਮੀ ਸੁਤ ਦੇਹ' ਸਭ ਕੁਝ ਮੰਗਿਆ ਹੈ। ਸਾਵੇਂ ਪਧਰੇ ਜੀਵਨ ਲਈ ਰਜੇਵਾਂ ਜ਼ਰੂਰੀ ਹੈ।

ਤੁਸੀ ਭੋਗਿਹੁ ਭੁੰਚਹੁ ਭਾਈਹੋ ।। ਗੁਰਿ ਦੀਬਾਣਿ ਕਵਾਇ ਪੈਨਾਈਓ ।।
ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ।।

(ਵੇਖੋ ਸਾਰਾ ਸ਼ਬਦ—ਪੰਨਾ ੭੩—੭੪)

ਭਗਤੀ ਤੇ ਰਜੇਵਾਂ ਅਨਿਖੜ ਹਨ—ਇਸ ਵਿਚਾਰ ਤੇ ਆਪ ਦੀ ਰਚਨਾ ਵਿਚ ਵਿਸ਼ੇਸ਼ ਬਲ ਹੈ।

## (੨) ਸਾਊਪੁਣਾ

ਸਾਰੇ ਗੁਰੂ ਸਾਹਿਬਾਨ ਨੇ ਸਦਾਚਾਰ ਤੇ ਬਲ ਦਿਤਾ ਹੈ; ਵਿਸ਼ੇਸ਼ ਗੁਣ, ਜਿਵੇਂ ਸਚਾਈ, ਦਇਆ, ਸੁਚ, ਸੰਤੋਖ, ਪਵਿਤਰਤਾ ਆਦਿ ਤੇ ਵੀ ਹਰ ਗੁਰੂ ਨੇ ਬਲ ਦਿਤਾ ਹੈ। ਪਰ ਨਿਮਰਤਾ ਤੇ ਮਿਠਾਸ ਤੇ ਜੋ ਬਲ ਗੁਰੂ ਅਰਜਨ ਸਾਹਿਬ ਨੇ ਦਿਤਾ ਹੈ (ਭਾਵੇਂ 'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ' ਵਿਚ ਗੁਰੂ ਨਾਨਕ ਸਾਹਿਬ ਨੇ ਇਹਨਾਂ ਦੋਹਾਂ ਸਾਊਪਣੇ ਦੇ ਵਿਸ਼ੇਸ਼ ਗੁਣਾਂ ਤੇ ਬਲ ਦਿਤਾ ਸੀ) ਹੋਰ ਕਿਸੇ ਗੁਰ ਵਿਅੱਕਤੀ ਨੇ ਇਸ ਮਾਤਰਾ ਵਿਚ ਨਹੀਂ ਦਿਤਾ। ਆਪ ਵਿਚੋਂ ਹੀ ਮੀਰੀ ਤੇ ਪੀਰੀ ਨਿਕਲਦੇ ਪਰਤੀਤ ਹੁੰਦੇ ਹਨ ਜਦੋਂ ਆਪ ਕਹਿੰਦੇ ਹਨ:

ਗਰੀਬੀ ਗਦਾ ਹਮਾਰੀ ।। ਖੰਨਾ ਸਗਲ ਰੇਨੁ ਛਾਰੀ ।।
ਇਸ ਆਗੈ ਕੋ ਨ ਟਿਕੈ ਵੇਕਾਰੀ ।। ਗੁਰ ਪੂਰੇ ਇਹ ਗਲ ਸਾਰੀ ।।

(ਸੋਰਠਿ, ਪੰਨਾ ੬੨੮)

ਸਾਊ ਪੁਰਸ਼ ਦੇ ਇਹ ਦੋ ਵਿਸ਼ੇਸ਼ ਗੁਣ ਹਨ। ਸਾਊ ਪੁਰਸ਼ ਦੇ ਹੋਰ ਗੁਣ ਇਹ ਹਨ:

ਬਿਸਰਿ ਗਈ ਸਭ ਤਾਤਿ ਪਰਾਈ ।।
ਜਬ ਤੇ ਸਾਧ ਸੰਗਤਿ ਮੋਹਿ ਪਾਈ ।। ੧ ।। ਰਹਾਉ ।।
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ।। ੧ ।।
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ।। ੨ ।।
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ।।੩।।੮।।

(ਕਾਨੜਾ)

ਕਿਸੇ ਲਈ ਚੋਭਵਾਂ ਤੇ ਦੁਖਾਵਾਂ ਸ਼ਬਦ, ਆਪ ਦੀ ਰਚਨਾ ਵਿਚ ਨਹੀਂ ਹੈ ; ਤੰਗ ਨਜ਼ਰੀ ਜਾਂ ਫਿਰਕਾਪਰਸਤੀ ਕਿਸੇ ਪਰਕਾਰ ਦੀ ਨਹੀਂ ਹੈ ; ਆਪਣੇ ਹਾਲਾਤ ਬਾਰੇ ਸ਼ਿਕਵਾ ਗਿਲਾ ਬਿਲਕੁਲ ਹੀ ਨਹੀਂ ਹੈ ਤੇ ਸਾਰਿਆਂ ਲਈ ਸਮਦ੍ਰਿਸ਼ਟਤਾ ਤੇ ਪ੍ਰੇਮ ਹੈ—ਇਹ ਸਾਊਪੁਣਾ ਹੈ। ਸਾਰਿਆਂ ਨੂੰ ਇਹ ਗੁਣ ਧਾਰਨ ਦੀ ਪਰੇਰਨਾ ਕੀਤੀ ਹੈ।

ਸਾਊਪੁਰਸ਼ ਦੇ ਹੋਰ ਇਹਨਾਂ ਗੁਣਾਂ ਤੇ ਬਲ ਦਿਤਾ ਹੈ। ਸਾਊਪੁਰਸ਼ ਦਾ ਗਿਆਨ ਚੌੜਾ ਹੋਣਾ ਚਾਹੀਦਾ ਹੈ (ਸੋ ਆਪ ਦੀ ਰਚਨਾ ਵਿਚ ਸਾਰੇ ਭਾਰਤੀ ਸ਼ਾਸਤ੍ਰਾਂ, ਧਰਮਾਂ ਤੇ ਕਰਮ ਸੰਜਮ ਦੇ ਸੰਕੇਤ ਹਨ) ; ਸਾਊਪੁਰਸ਼ ਰਜਿਆ ਪੁਜਿਆ ਹੈ ਜਿਸ ਦਾ ਭਾਵ ਇਹ ਵੀ ਹੈ ਕਿ ਉਹ ਲਾਲਚੀ ਨਹੀਂ ਹੈ;ਉਹ ਸਾਰਿਆਂ ਨਾਲ ਬਣਾ ਕੇ ਰਖੇ (ਲੋਗਨ ਸਿਉ ਮੇਰਾ ਠਾਠਾ ਬਾਗਾ...) ਪਰ ਉਹਨਾਂ ਦੀਆਂ ਕਮਜ਼ੋਰੀਆਂ ਦਾ ਸਾਂਝੀਵਾਲ ਨਾ ਬਣੇ ; ਤੇ ਊਚ ਨੀਚ ਦਾ ਜਾਂ ਕੋਈ ਹੋਰ ਵਿਤਕਰਾ ਨਾ ਕਰੇ।

ਸਾਊ ਦਾ ਇਕ ਲਛਣ ਕਿਸੇ ਦੇ ਕੀਤੇ ਨੂੰ ਨਾ ਵਿਸਾਰਨਾ ਤੇ ਉਸ ਦਾ ਸਦਾ ਰਿਣੀ ਤੇ ਕ੍ਰਿਤਾਰਥ ਰਹਿਣਾ ਹੈ। ਇਹ ਪ੍ਰਭੂ ਦੇ ਕੀਤੇ ਦੀ ਕ੍ਰਿਤਗਤਾ ਦਾ ਅਹਿਸਾਸ ਆਪ ਦੀ ਸਾਰੀ ਰਚਨਾ ਵਿਚ ਹੈ। (ਵੇਖੋ ਸੁਖਮਨੀ ਸਾਹਿਬ)

ਗੁਰੂ ਅਰਜਨ ਸਾਹਿਬ ਦੀ ਰਚਨਾ ਵਿਚ ਹਰ ਪੁਰਸ਼ ਲਈ ਭਾਵੇਂ ਉਹ ਨੇਕ ਹੈ ਜਾਂ ਬਦ ਹੈ, ਇਤਨੀ ਹਮਦਰਦੀ ਹੈ ਕਿ ਹਰ ਕੋਈ ਇਸ ਨੂੰ ਬਿਨਾਂ ਠਿਠ ਜਾਂ ਸ਼ਰਮਿੰਦਾ ਹੋਇਆਂ ਪੜ੍ਹ ਸਕਦਾ ਹੈ ਸਗੋਂ ਹਰ ਇਕ ਨੂੰ ਨਿਰਦੋਸ਼ ਕਰਾਰ ਦਿੰਦੀ ਹੈ ਇਹ ਰਚਨਾ।

(੩) ਦ੍ਰਿੜਤਾ

ਗੁਰੂ ਅਰਜਨ ਸਾਹਿਬ ਵਿਚ ਨਿੰਮਰਤਾ ਤੇ ਸਭਿਆਚਾਰਕ ਵਤੀਰੇ ਦੀ ਭਾਰੀ ਪਰੇਰਨਾ ਹੈ ਪਰ ਆਪ ਦੀ ਗਰੀਬੀ (ਨਿੰਮਰਤਾ) ਵੀ ਇਕ ਗਦਾ ਹੈ, ਵਿਕਾਰੀਆਂ ਨੂੰ ਸੋਧਣ ਲਈ, ਆਪ ਦਾ ਰੇਨ ਹੋਣਾ ਵੀ ਖੰਡਾ ਹੈ, ਵਿਕਾਰੀਆਂ ਵਿਰੁਧ। ਆਪ ਦੀ ਰਚਨਾ ਵਿਚ ਕਿਤੇ ਵੀ ਕਾਮਾਦਿਕ ਵਿਚਾਰਾਂ ਅਗੇ ਝੁਕਣ ਜਾਂ ਇਹਨਾਂ ਕਮਜ਼ੋਰੀਆਂ ਨਾਲ ਸਮਝੌਤਾ ਨਹੀਂ ਹੈ। ਆਪ ਨੇ ਕਿਧਰੇ ਜਬਰ ਤੇ ਅਨਿਆਂ ਦੇ ਸਾਹਮਣੇ ਹਥਿਆਰ ਨਹੀਂ ਸੁਟੇ। ਇਹੋ ਹੀ ਆਪ ਦੀ ਸ਼ਹਾਦਤ ਦਾ ਕਾਰਨ ਬਣਿਆ। ਪ੍ਰੇਮ ਖੇਡ ਨੂੰ ਵੀ ਆਪ ਮੌਤ ਤੀਕ ਦੀ ਦ੍ਰਿੜਤਾ ਨਾਲ ਖੇਡਦੇ ਹਨ।

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥

ਆਪ ਦੀ ਸਾਰੀ ਰਚਨਾ ਦ੍ਰਿੜਤਾ ਵਾਲਾ ਜੀਵਨ ਜੀਣ ਦਾ ਬਲ ਦਿੰਦੀ ਹੈ ; ਮਾਨਸ ਦੀ ਸ਼ਕਤੀ ਪਰਦਾਨ ਕਰਦੀ ਹੈ ; ਬੁਰਾਈ ਤੇ ਕਮਜ਼ੋਰੀ ਵਿਰੁਧ ਡੱਟ ਜਾਣ ਦੀ ਦਲੇਰੀ ਦਿੰਦੀ ਹੈ, ਆਪਣੇ ਅੰਦਰੋਂ ਫੁਟਦੀਆਂ ਕਮਜ਼ੋਰੀਆਂ ਨੂੰ ਦਬਾਣ ਦੀ ਪਰੇਰਨਾ ਦਿੰਦੀ ਹੈ। ਪਰ ਇਸ ਵਿਚ ਮਰਨ ਦੀ ਜਾਚ ਵੀ ਪੂਰੀ ਭਾਂਤ ਸਿਖਾਈ ਗਈ ਹੈ। ਹੈਰਾਨੀ ਹੈ ਕਿ ਇੰਨੇ ਕੋਮਲ

ਭਾਵਾਂ ਤੇ ਵਿਚਾਰਾਂ ਵਾਲਾ ਵਿਦਵਾਨ ਤੇ ਕਲਾਕਾਰ ਸ਼ਹਾਦਤ ਲਈ ਕਿਵੇਂ ਤੱਤਪਰ ਹੋ ਗਇਆ ਪਰ ਇਹੋ ਤੇ ਵਿਦਵਾਨ ਦੀ ਪਰਖ ਹੈ।

ਆਪ ਦੇ ਸਾਹਿਤਕ ਪਰਖ-ਮਿਆਰਾਂ ਵਿਚ ਵੀ ਲੋੜੀਦੀ ਦ੍ਰਿੜਤਾ ਸੀ ਜਿਹਨਾਂ ਦੀ ਅਗਵਾਈ ਵਿਚ ਆਪ ਸੂਫ਼ੀ ਫਕੀਰਾਂ ਤੇ ਕੁਝ ਭਗਤਾਂ ਦੀ ਬਾਣੀ ਜਿਵੇਂ ਸ਼ਾਹ ਹੁਸੈਨ, ਪੀਲੂ, ਛਜੂ ਆਦਿ, ਨੂੰ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਈ ਪਰਵਾਨ ਨਾ ਕਰ ਸਕੇ। ਵਿਚਾਰਧਾਰਾ ਤੇ ਸ਼ੈਲੀ ਦੋਹਾਂ ਦੀ ਜਾਚਨਾ ਲਈ ਆਪ ਦੇ ਮਿਆਰ ਕਰੜੇ ਸਨ। ਸਾਹਿਤ ਰਚਨਾ ਵਿਚੋਂ ਕਲਾਕਾਰ ਦੀ ਆਤਮਕ ਪਧਰ ਨੂੰ ਵੇਖ ਸਕਣ ਦੀ ਯੋਗਤਾ ਆਪ ਵਿਚ ਨਿਪੁੰਨਤਾ ਦੇ ਪਧਰ ਤੀਕ ਸੀ ਤੇ ਆਪਣੇ ਆਤਮਕ ਨਿਰਣੇ ਦੇ ਉਲਟ ਕੋਈ ਰਚਨਾ ਆਪ ਤੋਂ ਪਰਵਾਨ ਨਹੀਂ ਸੀ ਕਰਾਈ ਜਾ ਸਕਦੀ। 'ਪ੍ਰਾਣ ਸੰਗਲੀ' ਤੀਕ ਦੀ ਰਚਨਾ ਆਪ ਨੇ ਪਰਵਾਨ ਨਾ ਕੀਤੀ। ਇਹ ਵੀ ਇਕ ਪਰਕਾਰ ਦੀ ਦ੍ਰਿੜਤਾ ਹੈ।

### (੪) ਪਰਮਾਤਮਾ ਦਾ ਕੋਮਲ ਪੱਖ

ਆਪ ਦੀ ਰਚਨਾ ਮਨੁਖ ਤੇ ਪਰਮਾਤਮਾ ਵਿਚ ਨਿਕਟਤਾ ਦੀ ਸਾਖੀ ਭਰਦੀ ਹੈ। ਇਹੋ ਆਪ ਦੀ ਰਚਨਾ ਦੀ ਹਰ ਸਤਰ ਦਾ ਵਿਸ਼ਾ ਹੈ। ਆਪ ਨੇ ਪਰਮਾਤਮਾ ਤੇ ਮਨੁਖ ਵਿਚੋਂ ਸਾਰਾ ਭੇਦ ਤੇ ਫਾਸਲਾ ਦੂਰ ਕਰ ਦਿਤੇ ਹਨ ਤੇ ਇਹਨਾਂ ਨੂੰ ਇਕ ਪਰਵਾਰ ਦੀ ਸਾਂਝ ਵਿਚ ਜੋੜ ਦਿਤਾ ਹੈ।

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥
ਤੂੰ ਮੇਰਾ ਰਾਖਾ ਸਭਨੀ ਥਾਈਂ ਤਾ ਭਉ ਕੇਹਾ ਕਾੜਾ ਜੀਉ ॥ ੧ ॥
ਤੁਮਰੀ ਕਿਰਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ ॥
ਤੁਧੁ ਬਿਨ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥

(ਰਾਗ ਮਾਝ ਮ: ੫)

ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥
ਤੂੰ ਮੇਰੀ ਪਤਿ ਤੂੰ ਹੈ ਮੇਰਾ ਗਹਣਾ॥ ਤੁਝ ਬਿਨੁ ਨਿਮਖੁ ਨ ਜਾਈ ਰਹਣਾ ॥੧॥
ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ਰਹਾਉ॥
ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥
ਜਹ ਪੇਖਉ ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ ਰਸਨਾ ॥੨॥
ਤੂੰ ਮੇਰੀ ਨਵਨਿਧਿ ਤੂੰ ਭੰਡਾਰੁ ॥ ਰੰਗ ਰਸਾ ਤੂੰ ਮਨਹਿ ਅਧਾਰੁ ॥
ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥੩॥
ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ ਤੁਮਾਰਾ ਗੁਰ ਤੇ ਪਾਇਆ ॥

ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥
ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥ ੪ ॥ ੧੯ ॥ ੮੭ ॥
(ਗਉੜੀ ਗੁਆਰੇਰੀ)

ਆਪ ਨੇ ਸਦਾ ਹੀ ਪਰਮਾਤਮਾ ਨੂੰ ਦਇਆਲਤਾ ਦੇ ਘਰ ਵਿਚ ਚਿਤਰਿਆ ਹੈ। ਪ੍ਰਭੂ ਬੜਾ ਕੋਮਲ ਹੈ, ਮਨੁਖ ਦੀਆਂ ਸਾਰੀਆਂ ਇਛਾਂ ਪੂਰਨ ਕਰਨ ਵਾਲਾ ਹੈ। ਮਨੁਖ ਨੂੰ ਪਰਮਾਤਮਾ ਪਿਆਰਦਾ ਹੈ ਤੇ ਉਸ 'ਪ੍ਰਸਾਦਿ' ਦੁਆਰਾ ਸਭ ਕੁਝ ਦਿੰਦਾ ਹੈ। ਮਨੁਖ ਦੀਆਂ ਭੁਲਾਂ ਨਹੀਂ ਵਿਚਾਰਦਾ।

ਤੂ ਸਮਰਥ ਵਡਾ ਮੇਰੀ ਮਤਿ ਥੋਰੀ ਰਾਮ ॥
ਪਾਲਹਿ ਅਕਿਰਤ ਘਨਾ ਪੂਰਨ ਦ੍ਰਿਸਟਿ ਤੇਰੀ ਰਾਮ ॥

## (੫) ਵਿਸਮਾਦ

ਪ੍ਰਭੂ ਨਿਕਟਤਾ ਦੇ ਨਿਘੇ ਅਨੁਭਵ ਕਰ ਕੇ ਆਪ ਸਦਾ ਮਸਤੀ ਤੇ ਉਤਸ਼ਾਹ ਵਿਚ ਰਹਿੰਦੇ ਹਨ। ਆਪ ਮਨੁਖ ਨੂੰ ਪ੍ਰਭੂ ਗੋਦ ਵਿਚ ਬਿਲਕੁਲ ਨਿਸਚਿੰਤ ਹੋਣ ਦਾ ਸੁਨੇਹਾ ਦਿੰਦੇ ਹਨ। ਆਪ ਮਨੁਖ ਨੂੰ ਵਿਸ਼ਵਾਸ਼ ਦਿਵਾਂਦੇ ਹਨ ਕਿ ਜੋ ਕੁਝ ਪ੍ਰਭੂ ਪਾਸ ਹੈ, ਉਹ ਸਭ ਮਨੁਖ ਦੀ ਵਿਰਾਸਤ ਹੈ। ਪਰ ਪ੍ਰੇਮ ਹੀ ਮਨੁਖ ਨੂੰ ਉਸ ਵਿਰਾਸਤ ਦਾ ਭਾਗੀ ਬਣਾ ਸਕਦਾ ਹੈ। ਆਪ ਦੀ ਸਾਰੀ ਰਚਨਾ ਵਿਚ ਇਹ ਵਿਸਮਾਦੀ ਰੰਗ ਹੈ।

ਨਾ ਓਹੁ ਮਰਤਾ ਨਾ ਹਮ ਡਰਿਆ ॥ ਨਾ ਓਹੁ ਬਿਨਸੈ ਨਾ ਹਮ ਕੜਿਆ ॥
ਨਾ ਓਹੁ ਨਿਰਧਨੁ ਨਾ ਹਮ ਭੂਖੇ ॥ ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥
ਅਵਰੁ ਨ ਕੋਊ ਮਾਰਨ ਵਾਰਾ ॥
ਜੀਅਉ ਹਮਾਰਾ ਜੀਉ ਦੇਨ ਹਾਰਾ ॥ ੧ ॥ ਰਹਾਉ ॥
ਨਾ ਉਸੁ ਬੰਧਨ ਨਾ ਹਮ ਬਾਧੇ ॥ ਨਾ ਉਸੁ ਧੰਧਾ ਨਾ ਹਮ ਧਾਧੇ ॥
ਨਾ ਉਸੁ ਮੈਲੁ ਨ ਹਮ ਕਉ ਮੈਲਾ ॥ ਓਸੁ ਅਨੰਦੁ ਤ ਹਮ ਸਦ ਕੇਲਾ ॥੨॥
ਨਾ ਉਸੁ ਸੋਚੁ ਨ ਹਮ ਕਉ ਸੋਚਾ ॥ ਨਾ ਉਸੁ ਲੇਪੁ ਨ ਹਮ ਕਉ ਪੋਚਾ ॥
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥ ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥੩॥
ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥
ਨਾਨਕ ਗੁਰਿ ਖੋਏ ਭ੍ਰਮ ਭੰਗਾ ॥
ਹਮ ਓਇ ਮਿਲਿ ਹੋਏ ਇਕ ਰੰਗਾ ॥ ੪ ॥ ੩੨ ॥ ੮੩ ॥
(ਆਸਾ ਮ: ੫, ੩੯੧)

ਇਸ ਵਿਸਮਾਦੀ ਰੰਗ ਰਾਹੀਂ ਆਪ ਦੀ ਕਵਿਤਾ ਜੀਵਨ ਨੂੰ ਬਲਵਾਨ ਬਣਾਂਦੀ ਹੈ

ਤੇ ਜੀਵਨ ਦਾ ਉਥਾਨ ਕਰਦੀ ਹੈ।

(ਙ) ਉਦਾਰਤਾ

ਆਪ ਦੀ ਰਚਨਾ ਵਿਚ ਸਭ ਲਈ ਉਦਾਰਤਾ ਤੇ ਸ਼ੁਭ ਭਾਵਨਾ ਹੈ। ਆਪਣੇ ਦੋਖੀਆਂ ਲਈ ਵੀ ਆਪ ਦੀ ਰਚਨਾ ਵਿਚ ਬਖਸ਼ਸ਼ ਤੇ ਖਿਮਾ ਹੈ।

ਕਾਨੜਾ ਮ: ੫

ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧ ਸੰਗਤਿ ਮੋਹਿ ਪਾਈ ॥ ੧ ॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥ ੧ ॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥ ੨ ॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥

(ਚ) ਭਾਣੇ ਵਿਚ ਰਾਜ਼ੀ

ਭਾਵੇਂ ਪਰਮਾਤਾ ਮਨੁਖ ਨੂੰ ਅਤਿ ਪਿਆਰ ਕਰਦਾ ਹੈ ਤੇ ਉਸ ਦੀ ਹਰ ਇੱਛਾ ਪੂਰੀ ਕਰਦਾ ਹੈ, ਪਰ ਪਰਮਾਤਮਾ ਹੀ ਠੀਕ ਜਾਣਦਾ ਹੈ ਕਿ ਕੀ ਮਨੁਖ ਦੇ ਭਲੇ ਲਈ ਹੈ। ਇਸ ਲਈ ਆਪ ਨੇ ਆਪਣੀ ਬਾਣੀ ਵਿਚ ਪ੍ਰਭੂ ਹੁਕਮ ਜਾਂ ਭਾਣੇ ਵਿਚ ਸਦਾ ਰਾਜ਼ੀ ਰਹਿਣ ਦੀ ਪਰੇਰਨਾ ਕੀਤੀ ਹੈ। ਇਹ ਆਪ ਦੇ ਜੀਵਨ ਦਾ ਸਿਧਾਂਤ ਸੀ ਤੇ ਆਪ ਇਸ ਤੇ ਪੂਰੀ ਤਰ੍ਹਾਂ ਟਿਕ ਸਕੇ। ਆਪ ਉਤੇ ਜਿੰਨੇ ਵੀ ਕਸ਼ਟ ਆਏ, ਆਪ ਸਦਾ ਹੀ ਪ੍ਰਸੰਨ ਚਿਤ ਤੇ ਖਿੜੇ ਮਥੇ ਰਹੇ।

## ੬. ਰਚਨਾ-ਸ਼ੈਲੀ

ਗੁਰੂ ਅਰਜਨ ਦੇਵ ਜੀ ਦੇ ਕਾਵਿ-ਸਿਧਾਂਤ ਨੂੰ ਇਹਨਾਂ ਸਤਰਾਂ ਵਿਚੋਂ ਲਭਣਾ ਚਾਹੀਦਾ ਹੈ:

ਜਿਉ ਮੰਦਰ ਕਉ ਥਾਮੈ ਥੰਮਨੁ ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥
ਜਿਉ ਪਾਖਾਣੁ ਨਾਵ ਚੜਿ ਤਰੈ ॥ ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥
ਜਿਉ ਅੰਧਕਾਰ ਦੀਪਕ ਪਰਗਾਸੁ ॥ ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ॥
ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥
ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥
ਤਿਨ ਸੰਤਨ ਕੀ ਬਾਛਉ ਧੂਰਿ ॥ ਨਾਨਕ ਕੀ ਹਰਿ ਲੋਚਾ ਪੂਰਿ ॥

(ਸੁਖਮਨੀ, ੧੫.੩)

ਗੁਰੂ ਦੀ ਬਾਣੀ ਦਾ ਮਨੁਖੀ ਮਨ ਤੇ ਪ੍ਰਭਾਵ ਇਹ ਹੋਣਾ ਚਾਹੀਦਾ ਹੈ ਕਿ ਉਹ ਵਧੇਰੇ ਬਲਵਾਨ, ਗਿਆਨਵਾਨ, ਬਿਗਾਸਵਾਨ ਤੇ ਜੋਤਿਧਾਰੀ ਹੋ ਜਾਵੇ। ਗੁਰੂ ਦੀ ਬਾਣੀ ਵਿਚ ਸਮਰਥਾ ਹੈ ਕਿ

'ਸੁਨਿ ਕਰਿ ਬਚਨ ਕਰਨ ਆਘਾਨੇ ॥ ਮਨਿ ਸੰਤੋਖੁ ਆਤਮ ਪਤੀਆਨੇ ॥'

ਅਤੇ 'ਅੰਧਕਾਰ ਦੀਪਕ ਪਰਗਾਸੇ ॥ ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ ॥'

ਗੁਰੂ ਦੀ ਬਾਣੀ ਮਨੁਖ ਨੂੰ ਇਸ ਪੱਧਰ ਤੀਕ ਲੈ ਜਾਂਦੀ ਹੈ :—

ਖੇਮ ਸਾਂਤਿ ਰਿਧਿ ਨਵਨਿਧਿ ॥ ਬੁਧਿ ਗਿਆਨੁ ਸਰਬ ਤਹ ਸਿਧਿ ॥
ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥ ਗਿਆਨੁ ਸ੍ਰੇਸਟ ਊਤਮ ਇਸਨਾਨੁ ॥
ਚਾਰਿ ਪਦਾਰਥ ਕਮਲ ਪ੍ਰਗਾਸ ॥ ਸਭ ਕੈ ਮਧਿ ਸਗਲ ਤੇ ਉਦਾਸ ॥
ਸੁੰਦਰੁ ਚਤੁਰੁ ਤਤ ਕਾ ਬੇਤਾ ॥ ਸਮਦਰਸੀ ਏਕ ਦ੍ਰਿਸਟੇਤਾ ॥
ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ॥

(ਸੁਖਮਨੀ, ੨੪.੬)

ਮਨੁਖ ਨੂੰ ਉਪਰ ਦਸੀ ਆਤਮਕ ਤੇ ਮਾਨਸਕ ਪਧਰ ਤੀਕ ਤੇ ਕੇਵਲ ਸਾਰਥਕ ਤੇ ਬਲਵਾਨ ਵਿਚਾਰ ਹੀ ਲੈ ਜਾ ਸਕਦੇ ਹਨ ਤੇ ਉਹ ਗੁਰੂ ਅਰਜਨ ਦੇਵ ਜੀ ਦੀ ਹਰ ਰਚਨਾ ਵਿਚ ਮੌਜੂਦ ਹਨ। ਪਰ ਗੁਰੂ ਜੀ ਨੇ ਨਾਲ ਕਵਿਤਾ ਵਿਚ ਪ੍ਰਸਾਦੀ ਗੁਣਾਂ ਨੂੰ ਵੀ ਰਖਿਆ ਹੈ ਜਿਨ੍ਹਾਂ ਕਰਕੇ ਆਪ ਦੀ ਰਚਨਾ ਕੰਨਾਂ ਨੂੰ ਤ੍ਰਿਪਤ ਕਰਦੀ ਹੈ ਆਦਿ 'ਸੁਨਿ ਕਰਿ ਬਚਨ ਕਰਨ ਆਘਾਨੇ ॥ ਮਨਿ ਸੰਤੋਖੁ ਆਤਮ ਪਤੀਆਨੇ'।

(੧) ਆਪ ਦੀ ਸ਼ੈਲੀ ਦਾ ਵਿਸ਼ੇਸ਼ ਗੁਣ 'ਸਾਊਪੁਣਾ' ਹੀ ਹੈ ਜਿਵੇਂ ਆਪ ਦੀ ਵਿਚਾਰਧਾਰਾ ਦਾ ਵਿਸ਼ੇਸ਼ ਗੁਣ 'ਸਾਊਪੁਣਾ' ਹੈ। ਸ਼ੈਲੀ ਦੇ ਸਾਊਪਣੇ ਤੋਂ ਭਾਵ ਹੈ ਨਿਰਮਲ, ਸੁਛ, ਸਭਏ ਤੇ ਸਦਾਚਾਰ ਅਨੁਕੂਲ ਸਰਲ ਮਿਠੀ ਸ਼ਬਦਾਵਲੀ ਦੀ ਵਰਤੋਂ ਹੈ। ਸ਼ੈਲੀ ਸ਼ਖਸੀਅਤ ਦਾ ਹੀ ਪ੍ਰਤੀਬਿੰਬ ਹੈ। ਆਪ ਦਾ ਮਨ ਕੋਮਲ ਤੇ ਨਿਰਮਲ ਸੀ। ਇਸ ਲਈ ਆਪ ਦੀ ਰਚਨਾ ਵਿਚ ਕਿਧਰੇ ਕੋੜਾ, ਮੈਲਾ, ਉਲਾਰ, ਘ੍ਰਿਣਤ, ਅਸ਼ਲੀਲ, ਚੋਭਵਾਂ, ਹੰਕਾਰਮਤ, ਕ੍ਰੋਧਵਾਨ, ਤੇ ਦੁਖਾਵਾਂ ਪੀੜਤ ਕਰਨ ਵਾਲਾ ਸ਼ਬਦ ਨਹੀਂ ਵਰਤਿਆ। ਆਪ ਮਨੁਖ ਮਾਤਰ ਨੂੰ ਇੰਨਾ ਪਿਆਰ ਕਰਦੇ ਹਨ ਤੇ ਮਨੁਖਤਾ ਦਾ ਇਤਨਾ ਸਤਿਕਾਰ ਕਰਦੇ ਹਨ ਕਿ ਮੈਲੇ, ਕੋੜੇ ਤੇ ਦੁਖਾਵੇ ਸ਼ਬਦ ਵਰਤ ਕੇ ਮਨੁਖਤਾ ਦਾ ਨਿਰਾਦਰ ਕਰਨ ਤੋਂ ਆਪ ਸਦਾ ਹੀ ਅਸਮਰਥ ਹਨ। ਮਨੁਖ ਦੇ ਔਗੁਣ ਵੇਖ ਕੇ ਵੀ ਕ੍ਰੋਧਵਾਨ ਨਹੀਂ ਹੁੰਦੇ ਸਗੋਂ ਉਸ ਦੀ ਘ੍ਰਿਣਤ ਦਸ਼ਾ ਨੂੰ ਵੀ ਹਮਦਰਦੀ ਨਾਲ ਬਿਆਨ ਕਰਦੇ ਹਨ। ਮਨੁਖ ਨਾਮ ਨਹੀਂ ਜਪਦਾ, ਅਕ੍ਰਿਤਘਣ ਹੈ—ਇਹ ਸਭ ਕੁਝ ਕਹਿਣ ਮਗਰੋਂ ਵੀ ਗੁਰੂ ਸਾਹਿਬ ਸੁਖਮਨੀ ਦੀ ਛੇਵੀਂ ਅਸ਼ਟਪਦੀ ਨੂੰ ਇਸ ਤਰ੍ਹਾਂ ਅੰਤ ਕਰਦੇ ਹਨ :

ਆਪਿ ਜਪਾਏ ਜਪੈ ਸੋ ਨਾਉ ॥ ਆਪ ਗਾਵਾਏ ਸੁ ਹਰਿ ਗੁਨ ਗਾਉ ॥
ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥ ਪ੍ਰਭੂ ਦਇਆ ਤੇ ਕਮਲ ਬਿਗਾਸੁ ॥
ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ ॥ ਪ੍ਰਭ ਦਇਆ ਤੇ ਮਤਿ ਊਤਮ ਹੋਇ ॥
ਸਰਬ ਨਿਧਾਨ ਪ੍ਰਭ ਤੇਰੀ ਮਇਆ ॥ ਆਪਹੁ ਕਛੂ ਨ ਕਿਨਹੂ ਲਇਆ ॥
ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥ ਨਾਨਕ ਇਨਕੈ ਕਛੂ ਨ ਹਾਥ ॥

ਆਪ ਨੇ ਸਾਊ ਵਿਚਾਰ, ਸਾਊ ਬੋਲੀ ਤੇ ਸਾਊ ਅਲੰਕਾਰਾਂ, ਬਿੰਬਾਂ, ਮੁਹਾਵਰਿਆਂ, ਅਖਾਣਾਂ ਤੇ ਚਿਤ੍ਰਾਂ ਰਾਹੀਂ ਦਰਸਾਏ ਹਨ।

(੨) ਆਪ ਦੀ ਸ਼ੈਲੀ ਵਿਚ ਸੁਖਾਵਾਪਨ ਹੈ (Healing power)। ਮਨ ਭਾਵੇਂ ਕਿਤਨਾ ਉਦਾਸ, ਉਲਾਰ ਤੇ ਡੋਲੀ ਹੋਈ ਹਾਲਤ ਵਿਚ ਹੋਵੇ, ਆਪ ਦੀ ਰਚਨਾ ਮਨ ਨੂੰ ਉਤਸ਼ਾਹ, ਖੇੜਾ, ਸਾਂਵਾਂਪਨ ਤੇ ਸਥਿਰਤਾ ਪਰਦਾਨ ਕਰਦੀ ਹੈ। ਆਪ ਦੀ ਕਵਿਤਾ ਮਨੁਖ ਤੇ ਖਨੂਦਗੀ, ਨਿਦਰਾ ਤੇ ਆਤਮਕ ਮਸਤੀ ਲਿਆਂਦੀ ਹੈ। ਇਹ ਪਰਾਪਤੀ ਰਚਨਾ ਦੀ ਰਾਗਾਤਮਕਤਾ ਤੇ ਇਕ ਰਸ ਵੇਗ ਤੇ ਅਧਾਰਤ ਵੀ ਹੈ ਤੇ ਉਸ ਦੇ ਸੁਖਾਵੇਂ ਵਿਚਾਰ ਵਹਿਣ ਤੇ ਵੀ। ਆਪ ਦੀ ਸ਼ੈਲੀ ਉਸਾਰੂ, ਭਾਂਵਾਂ ਵਾਲੇ ਸ਼ਬਦਾਂ ਨਾਲ ਬਣਦੀ ਹੈ ਜੋ ਮਨੁਖੀ ਮਨ ਨੂੰ ਨਿਤਾਣਾ ਤੇ ਨਿਆਸਰਾ ਨਹੀਂ ਰਹਿਣ ਦਿੰਦੇ। ਚਿੰਤਾ, ਕਾੜ੍ਹਾ, ਦ੍ਵੰਦ, ਸ੍ਵੈ-ਵਿਰੋਧ ਨਾਲ ਲੀਰੋ ਲੀਰ ਹੋਇਆ ਮਨ ਵੀ ਉਤਸ਼ਾਹਤ ਤੇ ਸਤਾਣਾ ਹੋ ਜਾਂਦਾ ਹੈ।

(੩) ਸਰਬਾਂਗਤਾ ਆਪ ਦੀ ਸ਼ੈਲੀ ਤੇ ਵਿਚਾਰਾਂ ਦਾ ਹੋਰ ਗੁਣ ਹੈ ਜਿਵੇਂ ਗੁਰੂ ਨਾਨਕ ਸਾਹਿਬ ਦਾ ਹੈ। ਸੁਖਮਨੀ ਦੀ ਹਰ ਅਸ਼ਟਪਦੀ (ਜਿਵੇਂ ਸਿਮਰਨ, ਜਿਹ ਪ੍ਰਸਾਦਿ, ਬ੍ਰਹਮ ਗਿਆਨੀ, ਸੰਤ ਕੇ ਦੂਖਨ,) ਇਸ ਸ਼ੈਲੀ ਗੁਣ ਦਾ ਪਰਮਾਣ ਹੈ ਜਿਵੇਂ ਜਪੁਜੀ ਵਿਚ ਸੁਣਿਐ, ਮੰਨੈ, ਅਸੰਖ ਆਦਿ ਦੀਆਂ ਪਉੜੀਆਂ ਹਨ। ਬ੍ਰਹਮੰਡਕ ਵਿਸ਼ਾਲਤਾ ਨੂੰ ਆਪਣੀ ਕਲਾਤਮਕ ਵਲਗਣ ਵਿਚ ਲੈਣ ਦੇ ਸਮਰਥ ਹੈ ਆਪ ਦੀ ਸ਼ਬਦਾਵਲੀ ਤੇ ਬਿੰਬਾਵਲੀ।

ਬਰੀਕ ਵਿਸਥਾਰ ਰਾਹੀਂ ਆਪ ਮਜ਼ਮੂਨ ਦੀ ਉਸਾਰੀ ਕਰਦੇ ਹਨ। ਜਿਵੇਂ ਕਿਸੇ ਮਹਾਨ ਅਮਾਰਤ ਦੀ ਉਸਾਰੀ ਵਿਚ ਚੇਤੰਨ ਕਲਾਕਾਰ ਹਰ ਪਥਰ ਬੜੇ ਧਿਆਨ ਨਾਲ ਬੀੜਦਾ ਹੈ, ਤਿਵੇਂ ਹੀ ਆਪ ਹਰ ਸ਼ਬਦ ਨੂੰ ਚੰਗੀ ਤਰ੍ਹਾਂ ਵੇਖ ਪਰਖ ਕੇ ਪੂਰੀ ਚੇਤੰਨਤਾ ਨਾਲ ਯੋਗ ਰੂਪ ਤੇ ਯੋਗ ਥਾਂ ਤੇ ਬੀੜਦੇ ਹਨ।

ਸੁਖਮਨੀ ਆਪ ਦੀ ਸ਼ੈਲੀ ਦੇ ਹਰ ਪਖ ਨੂੰ ਉਜਾਗਰ ਕਰਦੀ ਹੈ ਪਰ ਸੁਖਮਨੀ ਦੀਆਂ ਹੇਕਾਂ ਤੇ ਹੂਕਾਂ ਆਪ ਦੀ ਰਚਨਾ ਵਿਚ ਹਰ ਥਾਂ ਵਿਆਪਕ ਹੋ ਕੇ ਥਰੱਰਾ ਰਹੀਆਂ ਹਨ।

(੪) ਆਪ ਦੀ ਸ਼ੈਲੀ ਵਿਸ਼ੇਸ਼ ਕਰ ਕੇ ਦਿਲ ਦੀ ਬੋਲੀ ਹੈ ਭਾਵੇਂ ਉਸ ਦਾ ਵਿਚਾਰ ਬੌਧਿਕ ਨਿਪੁੰਨਤਾ ਵਾਲਾ ਵੀ ਹੈ। ਸ਼ੈਲੀ ਵਿਚ ਸਰੋਦ ਤੇ ਸੰਗੀਤ ਹੈ ਤੇ ਇਹ ਦੋਵੇਂ ਗੁਣ ਇਕਸਾਰ

ਆਪ ਦੀ ਰਚਨਾ ਵਿਚ ਸਰਬ ਵਿਆਪੀ ਹਨ। ਆਪ ਦੀ ਛੰਦਾਬੰਦੀ, ਸੁਰ, ਤਾਲ ਤੇ ਲੈ ਇਕਸਾਰ ਦੋਖ ਰਹਿਤ ਹਨ। ਜਿਤਨੀ ਆਪ ਦੇ ਵਿਚਾਰਾਂ ਵਿਚ ਵਿਸ਼ਾਲਤਾ ਹੈ, ਉਤਨੀ ਕਵਿ-ਕਲਾ ਤੇ ਪਿੰਗਲ ਦੇ ਸਿਧਾਂਤਾਂ ਤੇ ਅਸੂਲਾਂ ਦੀ ਪਾਬੰਦੀ ਵੀ ਹੈ। ਕਮਾਲ ਇਹ ਹੈ ਕਿ ਆਪ ਪਿੰਗਲ ਤੇ ਪੂਰਾ ਉਤਰਨ ਲਈ ਕਿਧਰੇ ਬਨਾਵਟ ਜਾਂ ਔਖ ਵਿਚ ਨਹੀਂ ਪੈਂਦੇ, ਆਪਣੇ ਆਪ ਹੀ ਸੁਤੇਸਿਧ ਆਪ ਦੀ ਕਵਿਤਾ ਸੁਰ, ਤਾਲ, ਲੈ ਤੇ ਮਾਤ੍ਰਾਂ ਦੀ ਗਿਣਤੀ ਨੂੰ ਨਿਭਾਈ ਜਾਂਦੀ ਹੈ:

(ਪ) ਆਪ ਦੀ ਸ਼ੈਲੀ ਵਿਚ ਇਕ ਪਰਕਾਰ ਦਾ ਸ਼ਹਿਰੀ ਪ੍ਰਭਾਵ ਹੈ ਜੋ ਸ਼ਾਇਦ ਗੁਰੂ ਗ੍ਰੰਥ ਸਾਹਿਬ ਦੇ ਹੋਰ ਕਿਸੇ ਕਵੀ ਦੀ ਸ਼ੈਲੀ ਵਿਚ ਨਹੀਂ ਹੈ। ਹੋਰ ਸਾਰੇ ਕਵੀਆਂ ਵਿਚ ਕੁਝ ਗ੍ਰਾਮੀਨਤਾ ਦਾ ਝਾਂਵਲਾ ਹੈ—ਉਹਨਾਂ ਦੀ ਸ਼ਬਦਾਵਲੀ ਵਿਚ ਗ੍ਰਾਮੀਨਤਾ ਹੈ, ਗੁਰੂ ਨਾਨਕ ਸਾਹਿਬ ਦੀ ਰਚਨਾ ਵਿਚ ਵਿਸ਼ੇਸ਼ ਕਰ ਕੇ, ਉਹਨਾਂ ਦੀ ਰਚਨਾ ਵਿਚ ਪੰਜਾਬੀ ਪੇਂਡੂ ਜੀਵਨ ਦਾ ਵਿਅੰਗ, ਹਾਸਾ, ਮਸਕਰੀ ਤੇ ਗੰਹਜ ਭਾਵ ਹੈ। ਪਰ ਗੁਰੂ ਅਰਜਨ ਸਾਹਿਬ ਦੀ ਸ਼ੈਲੀ ਵਿਚ ਇਕ ਸਾਊ ਸ਼ਹਿਰੀ ਵਿਦਵਾਨ ਦੀ ਨੁਹਾਰ ਦਿਸਦੀ ਹੈ। ਆਪ ਦੀ ਰਚਨਾ ਵਿਚ ਪੰਡਤਾਈ ਵਧੇਰੇ ਹੈ, ਹਿੰਦੀ ਸੰਸਕ੍ਰਿਤ ਦੇ ਤੱਤਸਮ ਸ਼ਬਦਾਂ ਦਾ ਜ਼ੋਰ ਵਧੇਰੇ ਹੈ। ਆਪ ਦੇ ਬਿੰਬ ਤੇ ਅਲੰਕਾਰ ਵੀ ਵਧੇਰੇ ਕਰ ਕੇ ਪੰਡਤਾਈ ਤੇ ਪੁਸਤਕੀ ਗਿਆਨ ਤੇ ਆਧਾਰਤ ਹਨ।

ਵੇਖੋ :—

ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥
ਬ੍ਰਹਮ ਗਿਆਨੀ ਸਦਾ ਨਿਰਦੋਖ ॥ ਜੈਸੇ ਸੂਰੁ ਸਰਬ ਕਉ ਸੋਖ ॥
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥
ਬ੍ਰਹਮ ਗਿਆਨੀ ਕੈ ਧੀਰਜੁ ਏਕ ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥
ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥ ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥
(ਸੁਖਮਨੀ—੮.੧)

ਇਸ ਵਿਚ ਬ੍ਰਹਮ, ਗਿਆਨੀ, ਨਿਰਲੇਪ, ਜਲ, ਕਮਲ, ਅਲੇਪ, ਨਿਰਦੋਖ, ਸੂਰ, ਦ੍ਰਿਸਟਿ, ਸਮਾਨਿ, ਰਾਜ, ਰੰਕ, ਤੁਲਿ, ਪਵਾਨ, ਬਸੁਧਾ, ਪਾਵਕ ਆਦਿ ਸਾਰੇ ਸ਼ਬਦ ਸ਼ੁਧ ਸੰਸਕ੍ਰਿਤ ਰੂਪ ਦੇ ਵਰਤੇ ਗਏ ਹਨ ਅਤੇ ਜਲ-ਕਮਲ, ਸੂਰੁ-ਸੋਖ, ਲਾਗੈ ਤੁਲਿ ਪਵਾਨ, ਬਸੁਧਾ ਖੋਦੈ, ਪਾਵਕ ਕਾ ਸਹਜ ਸੁਭਾਉ—ਸਾਰੇ ਪੁਰਾਤਨ ਪੁਸਤਕਾਂ ਦੇ ਪਰੰਪਰਾਈ ਅਲੰਕਾਰ ਹਨ।

ਜੇ ਸ਼ੈਲੀ ਦੇ ਪੱਖ ਤੋਂ ਉਪਰਲੀ ਉਦਾਹਰਨਾ ਦਾ ਮੁਕਾਬਲਾ ਗੁਰੂ ਨਾਨਕ ਸਾਹਿਬ ਦੀ ਲਿਖੀ ਇਸ ਪਉੜੀ ਨਾਲ ਕੀਤਾ ਜਾਏ ਤਾਂ ਪ੍ਰਭਾਵ ਦਾ ਅੰਤਰ ਸਪਸ਼ਟ ਹੈ। ਗੁਰੂ ਨਾਨਕ

ਸਾਹਿਬ ਦੀ ਰਚਨਾ ਨਿਰੋਲ ਪੰਜਾਬੀ ਗ੍ਰਾਮੀਨ ਜੀਵਨ ਦਾ ਪ੍ਰਭਾਵ ਪਾਉਂਦੀ ਹੈ।

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ (ਜਪੁ, ਸਲੋਕ)

ਵੇਖੋ ਪਵਨ ਤੇ ਪਵਣੁ, ਜਲ ਤੇ ਪਾਣੀ, ਬਸੁਧਾ ਤੇ ਧਰਤੀ, ਨਿਰਦੋਖ ਤੇ ਚੰਗਿਆਈਆ, ਆਦਿ ਵਿਚ ਅੰਤਰ।

ਸ਼ੈਲੀ ਦੇ ਇਸ ਪੱਖੋਂ ਗੁਰੂ ਅਮਰਦਾਸ ਜੀ ਗੁਰੂ ਨਾਨਕ ਸਾਹਿਬ ਦੇ ਨੇੜੇ ਹਨ ਤੇ ਗੁਰੂ ਤੇਗ ਬਹਾਦਰ ਗੁਰੂ ਅਰਜਨ ਸਾਹਿਬ ਦੇ।

ਉਪਰਲੇ ਦਸੇ ਅੰਤਰ ਨੂੰ ਬਾਰਹਮਾਹਾ ਮਾਝ ਤੇ ਬਾਰਹਮਾਹਾ ਤੁਖਾਰੀ ਵਿਚੋਂ ਵੀ ਪੂਰ ਤਰ੍ਹਾਂ ਵੇਖਿਆ ਜਾ ਸਕਦਾ ਹੈ।

## ੭. ਚੋਣਵੀਂ ਰਚਨਾ

### ਸਿਰੀ ਰਾਗ ਵਿਚੋਂ (ਪੰਨਾ ੭੩—੭੪)

ਪੈ ਪਾਇ ਮਨਾਈ ਸੋਇ ਜੀਉ ॥
ਸਤਿਗੁਰ ਪੁਰਖਿ ਮਿਲਾਇਆ ਤਿਸੁ,
ਜੇਵਡੁ ਅਵਰੁ ਨ ਕੋਇ ਜੀਉ ॥ ੧ ॥ ਰਹਾਉ ॥
ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥
ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥ ੧ ॥
ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥
ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥੨॥
ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ ਚਿਤਿ ਨ ਜਾਣਦਾ ॥
ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਵੈ ਨਿਬਾਹਿ ਜੀਉ ॥੩॥
ਤੁਸੀ ਭੋਗਿਹੁ ਭੁੰਚਹੁ ਭਾਈਹੋ ॥ ਗੁਰਿ ਦੀਬਾਣਿ ਕਵਾਇ ਪੈਨਾਈਓ ॥
ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥ ੪ ॥
ਹਉ ਆਇਆ ਸਾਮੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥
ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥ ੫ ॥

ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥
ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥ ੬ ॥
ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥
ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥ ੭ ॥
ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥
ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ ॥ ੮ ॥
ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥
ਸਤਿਗੁਰਿ ਪੁਰਖਿ ਵਿਖਾਲਿਆ ॥ ਮਸਤਕਿ ਧਰਿ ਕੈ ਹਥੁ ਜੀਉ ॥ ੯ ॥
ਮੈ ਬਧੀ ਸਚੁ ਧਰਮਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥ ੧੦ ॥
ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥
ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥ ੧੧ ॥
ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥
ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥ ੧੨ ॥
ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥ ੧੩ ॥
ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥
ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥ ੧੪ ॥
ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥
ਦੇਹੁ ਦਰਸੁ ਸੁਖ ਦਾਤਿਆ ਮੈ ਗਲਿ ਵਿਚਿ ਲੈਹੁ ਮਿਲਾਇ ਜੀਉ ॥ ੧੫ ॥
ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਆ ਪਇਆਲਿਆ ॥
ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬॥
ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥ ੧੭ ॥
ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥
ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥ ੧੮ ॥
ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥
ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥ ੧੯ ॥

ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥
ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣ ਤਾਸੁ ਜੀਉ ॥ ੨੦ ॥
ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰ ਕਟੀ ਮਿਹਡੀ ਜੇਵੜੀ ॥
ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ ॥
੨੧ ॥ ੨ ॥ ੨੯ ॥

ਰਾਗ ਮਾਝ ਵਿਚੋਂ (ਪੰਨਾ ੯੭)

ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥
ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥
ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥ ੧ ॥
ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥ ੨ ॥
ਸਭੁ ਕੋ ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ ਤੂੰ ਹੈ ਵੁਠਾ ॥
ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥ ੩ ॥
ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥ ਤੂੰ ਆਪੇ ਮਨਮੁਖਿ ਜਨਮਿ ਭਵਾਇਹਿ॥
ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ ਜੀਉ ॥੪॥੨॥੯ ॥

ਰਾਗ ਗਉੜੀ ਵਿਚੋਂ (ਪੰਨਾ ੧੭੬)

ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥
ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥੧॥ਰਹਾਉ॥
ਕਈ ਜਨਮ ਸੈਲ ਗਿਰਿ ਕਰਿਆ ॥ ਕਈ ਜਨਮ ਗਰਭ ਹਿਰਿ ਖਰਿਆ ॥
ਕਈ ਜਨਮ ਸਾਖ ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥
ਸਾਧ ਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥
ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥ ੩ ॥
ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥ ਅਵਰੁ ਨ ਦੂਜਾ ਕਰਣੈ ਜੋਗੁ ॥
ਤਾ ਮਿਲੀਐ ਜਾ ਲੈਹਿ ਮਿਲਾਇ ॥ ਕਹੁ ਨਾਨਕ ਹਰਿ ਹਰਿ ਗੁਣ ਗਾਇ ॥੪॥੩॥੭੨॥

ਰਾਗ ਗਉੜੀ ਵਿਚੋਂ (ਪੰਨਾ ੧੯੬)

ਬਿਖੈ ਰਾਜ ਤੇ ਅੰਧੁਲਾ ਭਾਰੀ ॥ ਦੁਖਿ ਲਾਗੈ ਰਾਮ ਨਾਮੁ ਚਿਤਾਰੀ ॥ ੧ ॥
ਤੇਰੇ ਦਾਸ ਕਉ ਤੁਹੀ ਵਡਿਆਈ ॥ ਮਾਇਆ ਮਗਨੁ ਨਰਕਿ ਲੈ ਜਾਈ ॥੧॥ਰਹਾਉ॥

ਰੋਗ ਗਿਰਸਤ ਚਿਤਾਰੇ ਨਾਉ ॥ ਬਿਖੁ ਮਾਤੇ ਕਾ ਠਉਰ ਨ ਠਾਉ ॥ ੨ ॥
ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਆਨ ਸੁਖਾ ਨਹੀ ਆਵਹਿ ਚੀਤਿ ॥੩॥
ਸਦਾ ਸਦਾ ਸਿਮਰਉ ਪ੍ਰਭ ਸੁਆਮੀ ॥ ਮਿਲੁ ਨਾਨਕ ਹਰਿ ਅੰਤਰਜਾਮੀ ॥
੪ ॥ ੮੨ ॥ ੧੫੧ ॥

ਗੂਜਰੀ ਮਹਲਾ ੫ (ਪੰਨਾ ੫੦੭-੮)

ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥ ੧ ॥
ਪਿਤਾ ਮੇਰੋ ਬਡੋ ਧਨੀ ਅਗਮਾ ॥
ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥ ੧ ॥ ਰਹਾਉ ॥
ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥
ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥ ੨ ॥
ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥
ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥
ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥ ੪ ॥
ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ ॥
ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥ ੫ ॥
ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ ॥
ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ ॥ ੬ ॥
ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥
ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥ ੭ ॥
ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥
ਸਾਧ ਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥ ੮ ॥ ੧ ॥

ਰਾਗ ਸੂਹੀ ਮਹਲਾ ੫ (ਪੰਨਾ ੭੩੬)

ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥ ੧ ॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥

ਕਤਹਿ ਗਇਓ ਉਹੁ ਕਤ ਕੇ ਆਇਓ ॥ ੧ ॥ ਰਹਾਉ ॥
ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥ ੨ ॥
ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥
ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥ ੩ ॥
ਓਹੁ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥
ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮਗਤਿ ਹੋਈ ॥੪॥੧॥

ਰਾਮਕਲੀ ਮਹਲ ੫ ਛੰਤ (ਪੰਨਾ ੯੨੪)

ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥
ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ ॥
ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ ॥
ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ ॥
ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ ॥
ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥੧॥
ਗੋਬਿੰਦਾ ਮੇਰੇ ਗੋਬਿੰਦਾ ਪ੍ਰਾਣ ਅਧਾਰਾ ਮੇਰੇ ਗੋਬਿੰਦਾ ॥
ਕਿਰਪਾਲਾ ਮੇਰੇ ਕਿਰਪਾਲਾ ਦਾਨ ਦਾਤਾਰਾ ਮੇਰੇ ਕਿਰਪਾਲਾ ॥
ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ ॥
ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ ॥
ਜਿਸ ਨੋ ਰਾਖੈ ਸੋ ਸਚੁ ਭਾਖੈ ਗੁਰ ਕਾ ਸਬਦੁ ਬੀਚਾਰਾ ॥
ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸ ਹੀ ਕਉ ਪ੍ਰਭੁ ਪਿਆਰਾ ॥ ੨ ॥
ਮਾਣੋ ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ ॥
ਜਾਣੋ ਪ੍ਰਭੁ ਜਾਣੋ ਸੁਆਮੀ ਸੁਘੜੁ ਸੁਜਾਣੋ ॥
ਸੁਘੜ ਸੁਜਾਨਾ ਸਦ ਪਰਧਾਨਾ ਅੰਮ੍ਰਿਤੁ ਹਰਿ ਕਾ ਨਾਮਾ ॥
ਚਾਖਿ ਅਘਾਣੇ ਸਾਰਿਗਪਾਣੇ ਜਿਨ ਕੈ ਭਾਗ ਮਥਾਨਾ ॥
ਤਿਨ ਹੀ ਪਾਇਆ ਤਿਨਹਿ ਧਿਆਇਆ ਸਗਲ ਤਿਸੈ ਕਾ ਮਾਣੋ ॥
ਕਹੁ ਨਾਨਕ ਥਿਰੁ ਤਖਤਿ ਨਿਵਾਸੀ ਸਚੁ ਤਿਸੈ ਦੀਬਾਣੋ ॥ ੩ ॥
ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥
ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ ॥

ਅਨਹਦ ਵਾਜੇ ਸਬਦ ਅਗਾਜੇ ਨਿਤ ਨਿਤ ਜਿਸਹਿ ਵਧਾਈ ॥
ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ ਮਰੈ ਨ ਆਵੈ ਜਾਈ ॥
ਚੂਕੀ ਪਿਆਸਾ ਪੂਰਨ ਆਸਾ ਗੁਰਮੁਖਿ ਮਿਲੁ ਨਿਰਗੁਨੀਐ ॥
ਕਹੁ ਨਾਨਕ ਘਰਿ ਪ੍ਰਭ ਮੇਰੇ ਕੈ ਨਿਤ ਨਿਤ ਮੰਗਲੁ ਸੁਨੀਐ ॥ ੪ ॥ ੧ ॥

ਭੈਰਉ ਮਹਲਾ ੫ (ਪੰਨਾ ੧੧੩੬)

ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਵਿੰਦ ਜਨਮਾਸੀ ॥ ੧ ॥
ਭਰਮਿ ਭੂਲੇ ਨਰ ਕਰਤ ਕਚਰਾਇਣ ॥
ਜਨਮ ਮਰਣ ਤੇ ਰਹਤ ਨਾਰਾਇਣ ॥ ੧ ॥ ਰਹਾਉ ॥
ਕਰਿ ਪੰਜੀਰੁ ਖਵਾਇਓ ਚੋਰ ॥ ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥ ੨ ॥
ਸਗਲ ਪਰਾਧ ਦੇਹਿ ਲੋਰੋਨੀ ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥ ੩ ॥
ਜਨਮਿ ਨ ਮਰੈ ਨ ਆਵੈ ਨ ਜਾਇ ॥ ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥ ੧ ॥

ਭੈਰਉ ਮਹਲਾ ੫ (ਪੰਨਾ ੧੧੩੬)

ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥ ੧ ॥
ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥ ੧ ॥ ਰਹਾਉ ॥
ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥ ੨ ॥
ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥
ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥ ੪ ॥
ਕਹੁ ਕਬੀਰ ਇਹੁ ਕੀਆ ਵਖਾਨਾ ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥੩॥

ਬਸੰਤ ਮਹਲਾ ੫ (ਪੰਨਾ ੧੧੮੦)

ਗੁਰ ਸੇਵਉ ਕਰਿ ਨਮਸਕਾਰ ॥ ਆਜ ਹਮਾਰੈ ਮੰਗਲਚਾਰ ॥
ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥ ੧ ॥
ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥ ੧ ॥ ਰਹਾਉ ॥
ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥ ੨ ॥
ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥ ੩ ॥
ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ ॥
੪॥੧॥

# ਗੁਰੂ ਤੇਗ ਬਹਾਦਰ ਜੀ

## ( ੧੬੨੧—੧੬੭੫ ਈ: ) = ੫੪ ਸਾਲ

### ੧. ਜੀਵਨ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਿਖ ਗੁਰੂਆਂ ਵਿਚੋਂ ਅੱਡਰੀ ਹੀ ਸ਼ਖਸੀਅਤ ਸੀ ਜਿਨ੍ਹਾਂ ਦੀ ਵਿਸ਼ੇਸ਼ਤਾ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਦਾ ਧਾਰਨੀ ਹੋਣ ਵਿਚ ਸੀ। ਆਪ ਦੇ ਛੇ ਬੱਚਿਆਂ, ਬਾਬਾ ਗੁਰਦਿਤਾ ਜੀ, ਸੂਰਜ ਮਲ ਜੀ, ਅਣੀ ਰਾਇ ਜੀ, ਬਾਬਾ ਅਟਲ ਰਾਇ ਜੀ, ਬੀਬੀ ਵੀਰੋ ਜੀ ਤੇ (ਗੁਰੂ) ਤੇਗ ਬਹਾਦਰ ਜੀ ਵਿਚੋਂ (ਗੁਰੂ) ਤੇਗ ਬਹਾਦਰ ਜੀ ਸਭ ਤੋਂ ਛੋਟੇ ਸਨ। ਪਰ ਜੋ ਮੀਰੀ ਤੇ ਪੀਰੀ ਦਾ ਸੁਮੇਲ ਗੁਰੂ ਹਰਿਗੋਬਿੰਦ ਸਾਹਿਬ ਦੇ ਸਾਰੇ ਬੱਚਿਆਂ ਵਿਚੋਂ ਆਪ ਵਿਚ ਪਰਾਪਤ ਸੀ, ਉਹ ਹੋਰ ਕਿਸੇ ਬੱਚੇ ਵਿਚ ਨਹੀਂ ਸਨ। ਮੀਰੀ ਪੀਰੀ ਦਾ ਸੁਮੇਲ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ।

(ਗੁਰੂ) ਤੇਗ ਬਹਾਦਰ ਜੀ ਦਾ ਜਨਮ ਵਿਸਾਖ ਵਦੀ ੫, ਸੰਮਤ ੧੬੭੮ ਜਾਂ ੧ ਅਪ੍ਰੈਲ, ਸੰਨ ੧੬੨੧ ਨੂੰ ਅਸਥਾਨ ਗੁਰੂ ਕੇ ਮਹਲ, ਅੰਮ੍ਰਿਤਸਰ ਵਿਖੇ ਮਾਤਾ ਨਾਨਕੀ ਜੀ ਤੋਂ ਹੋਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬੱਚੇ ਦੇ ਭਵਿਖ ਨੂੰ ਵੇਖ ਕੇ ਉਸ ਦਾ ਨਾਮ (ਗੁਰੂ) ਤੇਗ ਬਹਾਦਰ ਰਖਿਆ ਤੇ ਵਿਸ਼ਵਾਸ ਦਿਵਾਇਆ ਕਿ ਉਹ ਬੱਚਾ, ਸੂਰਬੀਰ ਤੇ ਤੇਗ ਦਾ ਧਨੀ ਹੋਵੇਗਾ। ਬਚਪਨ ਤੋਂ ਹੀ ਆਪ ਬੜੇ ਗੰਭੀਰ, ਤਿਆਗੀ, ਨਿਰਭੈ ਤੇ ਅਡੋਲ ਸਨ। ਆਪ ਦੀ ਸਿਖਲਾਈ, ਪੜ੍ਹਾਈ ਤੇ ਸ਼ਸਤਰ-ਵਿਦਿਆ ਗੁਰੂ ਸਾਹਿਬ ਨੇ ਆਪਣੀ ਨਿਗਰਾਨੀ ਵਿਚ ਕਰਾਈ। ਸੰਮਤ ੧੬੯੧ ਵਿਚ ਜਦੋਂ ਆਪ ਦੀ ਉਮਰ ਕੇਵਲ ੧੩ ਸਾਲ ਸੀ, ਆਪ ਨੇ ਕਰਤਾਰ ਪੁਰ ਦੀ ਲੜਾਈ ਵਿਚ, ਜੋ ਸਿਖਾਂ ਤੇ ਮੁਗਲਾਂ ਵਿਚ ਪੈਂਦੇ ਖਾਨ ਦੀ ਚੁਕ ਚੁਕਾਈ ਕਰਕੇ ਹੋਈ, ਭਾਗ ਲਇਆ ਤੇ ਬੀਰਤਾ ਨਾਲ ਤਲਵਾਰ ਵਾਹੀ। ਸੰਮਤ ੧੬੯੯ ਵਿਚ ਆਪ ਦੀ ਸ਼ਾਦੀ (ਮਾਤਾ) ਗੁਜਰੀ ਜੀ ਨਾਲ ਹੋਈ ਤੇ ਸੰਮਤ ੧੭੨੩ (ਸੰਨ ੧੬੬੬) ਵਿਚ ਆਪ ਦੇ ਘਰ (ਸ੍ਰੀ ਗੁਰੂ) ਗੋਬਿੰਦ (ਸਿੰਘ) ਰਾਏ ਜੀ ਦਾ ਜਨਮ ਹੋਇਆ। ਸੰਮਤ ੧੭੦੧ ਵਿਚ ਸ੍ਰੀ ਗੁਰੂ ਹਰਿਗੋਬਿੰਦ ਜੀ ਜੋਤੀ ਜੋਤ ਸਮਾਏ ਪਰ ਗੱਦੀ ਆਪ ਨੇ ਆਪਣੇ ਪੋਤਰੇ ਸ੍ਰੀ ਹਰਿ ਰਾਇ ਸਾਹਿਬ ਨੂੰ ਦਿਤੀ ਕਿਉਂਕਿ ਜੋ ਕਰਤਵ

ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥

ਸਾਧਨ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਆ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰ ਸਿਰਰੁ ਨ ਦੀਆ ॥
(ਬਚਿਤ੍ਰ ਨਾਟਕ)

ਆਪ ਨੇ ਕਰਨਾ ਸੀ, ਉਸ ਦਾ ਸਮਾਂ ਹਾਲੀ ਨਹੀਂ ਸੀ ਆਇਆ। ਉਸ 'ਤੇਗ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂੰ ਆਨ' ਲਈ ਆਪ ਨੇ ਭਗਤੀ ਦੁਆਰਾ ਆਪਣੇ ਆਪ ਨੂੰ ਤਿਆਰ ਵੀ ਕਰਨਾ ਸੀ। ਇਸ ਲਈ ਆਪ ਪਿਤਾ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਆਪਣੇ ਨਾਨਕੇ ਪਿੰਡ, ਬਕਾਲੇ (ਜ਼ਿਲਾ ਅੰਮ੍ਰਿਤਸਰ) ਚਲੇ ਗਏ, ਜਿਥੇ ਆਪ ਨੇ ੨੧ ਸਾਲ ਭਾਵ ਸੰਮਤ ੧੭੨੧ ਤੀਕ ਘੋਰ ਤਪ ਕੀਤਾ ਤੇ ਆਤਮਕ ਤੌਰ ਤੇ ਆਪਣੇ ਆਪ ਨੂੰ ਆਉਂਦੇ ਕਰੜੇ ਸਮੇਂ ਲਈ ਤਿਆਰ ਕਰ ਲਇਆ। ਸੰਮਤ ੧੭੨੧ ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਗੱਦੀ 'ਬਾਬਾ ਬਕਾਲੇ' ਦੇ ਸੰਕੇਤ ਰਾਹੀਂ ਆਪ ਨੂੰ ਦਿਤੀ। ਗੁਰਿਆਈ ਮਿਲਦਿਆਂ ਹੀ ਆਪ ਜੀ ਨੂੰ ਧੀਰਮਲ ਦੇ ਵਿਰੋਧ ਦਾ ਮੁਕਾਬਲਾ ਕਰਨਾ ਪਇਆ ਤੇ ਹੋਰ ਸੋਢੀਆਂ ਦੇ ਵਿਰੋਧ ਦਾ ਵੀ।

ਆਪਣੇ ਗੁਰਿਆਈ ਦੇ ਸਮੇਂ ਵਿਚ ਆਪ ਨੇ 'ਅਨੰਦਪੁਰ' ਵਸਾਇਆ ਜੋ ਅੰਮ੍ਰਿਤਸਰ ਮਗਰੋਂ ਸਿਖਾਂ ਦਾ ਮਹਾਨ ਪਵਿਤਰ ਅਸਥਾਨ ਸਿਧ ਹੋਇਆ ਅਤੇ ਆਪ ਨੇ ਸਾਰੇ ਉਤਰੀ ਭਾਰਤ ਦਾ ਗੁਰੂ ਨਾਨਕ ਧਰਮ ਦੇ ਪਰਚਾਰ ਲਈ ਦੌਰਾ ਕੀਤਾ ਤੇ ਧੁਬਰੀ (ਆਸਾਮ) ਤੀਕ ਪੁਜੇ। ਮਘਰ ਸੁਦੀ ੫ ਸੰਮਤ ੧੭੩੨ ਜਾਂ ੧੧ ਨਵੰਬਰ, ਸੰਨ ੧੬੭੫, ਵੀਰਵਾਰ ਦੇ ਦਿਨ, ਸੀਸ ਗੰਜ ਦੀ ਥਾਂ ਤੇ ਚਾਂਦਨੀ ਚੌਕ, ਦਿਲੀ ਵਿਚ, ਆਪ ਨੇ ਆਪਣੀ ਸ਼ਹਾਦਤ ਦੁਆਰਾ ਸੰਸਾਰ ਇਤਿਹਾਸ ਵਿਚ ਵਿਲੱਖਣ ਸ਼ਹਾਦਤ ਪਰਾਪਤ ਕੀਤੀ। ਆਪਣੇ ਧਰਮ ਦੀ ਰਖਸ਼ਾ ਲਈ ਕਈ ਮਹਾਨ ਪੁਰਸ਼ ਸੰਸਾਰ ਵਿਚ ਆਪ ਤੋਂ ਪਹਿਲਾਂ ਤੇ ਆਪ ਤੋਂ ਮਗਰੋਂ ਸ਼ਹੀਦ ਹੋਏ। ਕਿਸੇ ਹੋਰ ਦੇ ਧਰਮ ਦੀ ਰਖਸ਼ਾ ਲਈ ਸੰਸਾਰ ਇਤਿਹਾਸ ਵਿਚ ਕੇਵਲ ਆਪ ਹੀ ਸ਼ਹੀਦ ਹੋਏ।

## ੨. ਕਾਵਿ ਪ੍ਰਤਿਭਾ ਦਾ ਵਿਕਾਸ

ਜਿਵੇਂ ਆਪ ਦੇ ਜੀਵਨ ਬ੍ਰਿਤਾਂਤ ਤੋਂ ਪਤਾ ਲਗਦਾ ਹੈ, ਆਪ ਦੀ ਪ੍ਰਤਿਭਾ ਦੇ ਵਿਕਾਸ ਵਿਚ ਹੇਠ ਲਿਖੀਆਂ ਗੱਲਾਂ ਦਾ ਵਿਸ਼ੇਸ਼ ਹੱਥ ਹੈ—

(੧) ਬੁਨਿਆਦੀ ਤੌਰ ਤੇ ਆਪ ਦਾ ਸੁਭਾ ਗੰਭੀਰ ਤੇ ਤਿਆਗੀ ਸੀ। ਭਾਵ ਆਪ ਸੰਸਾਰਕ ਜੀਵਨ ਵਿਚ ਐਸ਼ਵਰਜ ਆਦਿ ਤੇ ਪਦਾਰਥਾਂ ਨੂੰ ਕੋਈ ਕੀਮਤ ਨਹੀਂ ਸਨ ਦਿੰਦੇ। ਇਸੇ ਕਰਕੇ ਆਪ ਵਿਚ ਬੀਰਤਾ ਤੇ ਨਿਰਭੈਤਾ ਉਪਜੇ। ਜੀਵਨ ਦਾ ਮੋਹ ਨਾ ਹੋਣ ਨਾਲ ਹੀ ਬੀਰਤਾ ਉਪਜਦੀ ਹੈ। ਜੀਵਨ ਵਲੋਂ ਨਿਰਮੋਹ ਹੋਣਾ ਸ਼ਹਾਦਤ ਪਰਾਪਤ ਲਈ ਵੀ ਜ਼ਰੂਰੀ ਹੈ। ਇਹ ਸਾਰੀਆਂ ਰੁਚੀਆਂ ਆਪ ਦੀ ਰਚਨਾ ਵਿਚੋਂ ਪਰਤਖ ਲਿਸ਼ਕ ਰਹੀਆਂ ਹਨ।

(੨) ਆਪ ਤੇ ਆਪ ਜੀ ਦੇ ਪਿਤਾ ਦੀ 'ਮੀਰੀ ਪੀਰੀ' ਦੀ ਫ਼ਿਲਾਸਫ਼ੀ ਦਾ ਬੜਾ ਹੀ ਡੂੰਘਾ ਪਰਭਾਵ ਪਇਆ। ਆਪ ਨੇ ਆਪਣੇ ਆਪ ਨੂੰ ਪੂਰਨ ਭਾਂਤ ਇਸ ਸਿਧਾਂਤ ਅਨੁਸਾਰ ਉਸਾਰਿਆ। ਆਪ ਨੇ ਘੋਰ ਭਗਤੀ ਕੀਤੀ ਪਰ ਆਪ ਨੇ ਕਦੇ ਅਮਲੀ ਜੀਵਨ ਦੀ ਜ਼ੁਮੇਵਾਰੀ ਤੋਂ ਮੁਖ ਨਹੀਂ ਮੋੜਿਆ। ਮੀਰੀ ਪੀਰੀ ਦੇ ਮਿਲਾਪ ਨੇ ਹੀ ਆਪ ਵਿਚ ਆਪ ਦਾ ਇਹ ਬੁਨਿਆਦੀ ਸ੍ਵੈ ਸਨਮਾਨ ਤੇ ਗੈਰਤ ਵਾਲਾ ਸਿਧਾਂਤ ਪੈਦਾ ਕੀਤਾ ਕਿ ਗਿਆਨੀ ਉਹ ਹੈ ਜੋ ਨਾ ਕਿਸੇ ਨੂੰ ਭੈ ਦਿੰਦਾ ਹੈ ਅਤੇ ਨਾ ਕਿਸੇ ਦਾ ਭੈ ਮੰਨਦਾ ਹੈ:

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ॥**
**ਕਹੁ ਨਾਨਕ ਸੁਨ ਰੇ ਮਨਾ, ਗਿਆਨੀ ਤਾਹਿ ਬਖਾਨਿ॥**

ਆਪ ਦੀ ਸਾਰੀ ਰਚਨਾ ਇਸ ਸਿਧਾਂਤ ਦੀ ਵਿਆਖਿਆ ਵੀ ਕਹੀ ਜਾ ਸਕਦੀ ਹੈ।

(੩) ਆਪ ਦੇ ਪਿਤਾ ਜੀ ਨੂੰ ਵੀ ਤੇ ਆਪ ਨੂੰ ਵੀ ਦ੍ਰਿੜ ਵਿਸ਼ਵਾਸ ਸੀ ਕਿ ਆਪ ਨੇ ਜੀਵਨ ਵਿਚ ਕੋਈ ਜ਼ਰੂਰੀ ਕੰਮ ਕਰਨਾ ਹੈ, ਆਪ ਦੇ ਜੀਵਨ ਦਾ ਆਦਰਸ਼ ਹੈ। ਮੰਤਵ-ਚੇਤੰਨਤਾ ਨੇ ਆਪ ਦੀ ਸਾਰੀ ਸ਼ਕਤੀ ਨੂੰ ਕਿਸੇ ਉਸਾਰੂ ਵਹਿਣ ਵਿਚ ਪਾ ਦਿਤਾ। ਆਪ ਸਮੇਂ ਲਈ ਆਪਣੇ ਆਪ ਨੂੰ ਤਿਆਰ ਕਰਨ ਲਗੇ। ਇਹ ਚੇਤੰਨਤਾ ਆਪ ਦੀ ਕਵਿਤਾ ਵਿਚੋਂ ਡਲਕਦੀ ਹੈ।

(੪) ਆਪ ਨੂੰ ਗੁਰਿਆਈ ਮਿਲਦਿਆਂ ਹੀ ਆਪ ਦਾ ਕਈ ਪਾਸਿਆਂ ਤੋਂ, ਵਿਸ਼ੇਸ਼ ਕਰਕੇ ਧੀਰਮਲ ਵਲੋਂ, ਵਿਰੋਧ ਅਰੰਭ ਹੋ ਗਇਆ। ਇਸ ਵਿਰੋਧ ਦਾ ਪ੍ਰਭਾਵ ਆਪ ਦੇ ਫਲਸਫੇ ਤੇ ਪਇਆ। ਆਪ ਵਿਰੋਧ ਲਈ ਅੰਦਰਲੇ ਬਲ ਨੂੰ ਮਜ਼ਬੂਤ ਕਰਨ ਦਾ ਉਪਦੇਸ਼ ਦਿੰਦੇ ਹਨ। ਵਿਰੋਧ ਨਾਲ ਆਪ ਵਿਚ ਸਹਿਨਸ਼ੀਲਤਾ ਵਧੀ, ਆਪ ਵਿਚ ਅਮਲੀ ਜੀਵਨ ਨੂੰ ਨਜਿਠਣ ਦੀ ਸਮਰਥਾ ਵਧੀ ਤੇ ਆਪਣੇ ਠੀਕ ਨੁਕਤੇ ਤੇ ਡਟਣ ਦੀ ਹਿੰਮਤ ਵਧੀ। ਇਹੋ ਆਚਰਨ ਆਪ ਦੀ ਸ਼ਹਾਦਤ ਦੇ ਕ੍ਰਿਸ਼ਮੇ ਵਿਚੋਂ ਝਲਕਦਾ ਹੈ: ਆਪ ਸਿਰ ਦੇ ਗਏ ਪਰ ਸਿਰਰੁ ਨਹੀਂ ਦਿਤਾ—ਆਪਣਾ ਠੀਕ ਹੱਠ ਨਹੀਂ ਛਡਿਆ। ਵਿਰੋਧ ਵਿਚ ਅਡੋਲ ਰਹਿ ਸਕਣਾ ਮਹਾਨ ਪਰਾਪਤੀ ਹੈ। ਆਪ ਅੰਮ੍ਰਿਤਸਰ ਆਏ ਪਰ ਆਪ ਨੂੰ ਦਰਬਾਰ ਸਾਹਿਬ ਦੇ ਅੰਦਰ ਨਹੀਂ ਦਾਖਲ ਹੋਣ ਦਿਤਾ ਗਇਆ। ਆਪ ਨੇ ਰੋਸ ਨਹੀਂ ਕੀਤਾ। ਆਪ ਬਾਹਰ ਥੜ੍ਹੇ ਤੇ ਬੈਠ ਗਏ। ਇਹ ਸੁਭਾ ਆਪ ਦੀ ਰਚਨਾ ਵਿਚ ਹੈ।

(੫) ਆਪ ਦਾ ਪਰਚਾਰ ਦੇ ਹਿਤ ਕੀਤਾ ਭਰਮਣ ਬੜਾ ਵਿਸ਼ਾਲ ਹੈ। ਸ਼ਾਇਦ ਆਪ ਦੇ ਮਨ ਵਿਚ ਉਸ ਸਾਰੀ ਯਾਤਰਾ ਨੂੰ ਪੂਰਾ ਕਰਨ ਦਾ ਸੰਕਲਪ ਸੀ ਜੋ ਗੁਰੂ ਨਾਨਕ ਸਾਹਿਬ ਨੇ ਭਾਰਤ ਵਿਚ ਕੀਤੀ ਸੀ। ਪਰ ਆਪ ਆਸਾਮ ਵਿਚ ਧੂਬਰੀ ਪਿੰਡ ਤੀਕ ਜਾ ਸਕੇ। ਗੁਰੂ ਨਾਨਕ ਸਾਹਿਬ ਵੀ ਉਸ ਪਿੰਡ ਤੀਕ ਗਏ ਸਨ। ਫਿਰ ਆਪ ਨੂੰ (ਗੁਰੂ ਤੇਗ ਬਹਾਦਰ ਜੀ

ਨੂੰ) ਵਾਪਸ ਆਉਣਾ ਪਿਆ ।

ਆਪ ਦੇ ਸਫ਼ਰ ਦੇ ਹਾਲਾਤ ਬੜੇ ਰੋਚਕ ਹਨ । ਆਪ ਨੇ ਮਾਲਵੇ ਦੇ ਬਹੁਤ ਸਾਰੇ ਪਿੰਡਾਂ ਨੂੰ ਵੇਖਿਆ । ਆਪ ਅਨੇਕ ਪਰਕਾਰ ਦੇ ਅਨੇਕ ਲੋਕਾਂ ਨੂੰ ਮਿਲੇ । ਆਪ ਮੁਸਲਮਾਨ ਫ਼ਕੀਰਾਂ ਪਾਸ ਰਹੇ ਅਤੇ ਜੋਗੀਆਂ ਤੇ ਸਿਧਾਂ ਨੂੰ ਮਿਲੇ । ਸਾਰੇ ਉਤਰੀ ਹਿੰਦ ਦਾ ਆਪ ਨੇ ਦੌਰਾ ਕੀਤਾ ।

ਪਰਚਾਰ ਤੇ ਸਫ਼ਰ ਦਾ ਆਪ ਦੀ ਪ੍ਰਤਿਭਾ ਤੇ ਬੜਾ ਪਰਭਾਵ ਪਇਆ । ਆਪ ਦੀ ਰਚਨਾ ਵਿਚ ਪੁਰਾਣਕ ਕਥਾਵਾਂ ਦੇ ਹਵਾਲੇ ਹਨ, ਬੋਲੀ ਵਧੇਰੇ ਬ੍ਰਿਜ ਤੇ ਹਿੰਦੀ ਹੈ ਕਿਉਂਕਿ ਆਪ ਵਧੇਰੇ ਉਤਰੀ ਹਿੰਦ ਵਿਚ ਪਰਚਾਰ ਕਰ ਰਹੇ ਸਨ ।

(੬) ਔਰੰਗਜ਼ੇਬ ਦੀ ਜੇਹਲ ਦੇ ਕਸ਼ਟਾਂ ਨੇ ਆਪ ਦੀ ਪ੍ਰਤਿਭਾ ਤੇ ਸ਼ਖਸੀਅਤ ਨੂੰ ਹੋਰ ਚਮਕਾਇਆ । ਆਪ ਨੇ ੫੭ ਸ਼ਲੋਕਾਂ ਦੀ ਰਚਨਾ ਜੋ ਸ਼ਲੋਕ ਵਾਰਾਂ ਤੋਂ ਵਧੀਕ ਦੇ ਭਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੇ ਹਨ, ਜੇਹਲ ਵਿਚ ਕੀਤੀ ਤੇ ਆਪਣੇ ਜੀਵਨ ਤਜਰਬੇ ਤੇ ਆਪਣੇ ਫ਼ਲਸਫ਼ੇ ਦਾ ਸਾਰ ਉਹਨਾਂ ਸ਼ਲੋਕਾਂ ਵਿਚ ਦਿਤਾ । ਆਪ ਦੇ ਸ਼ਲੋਕ ਆਪ ਦੀ ਸਾਰੀ ਰਚਨਾ ਵਿਚੋਂ ਵਧੇਰੇ ਮਹਾਨਤਾ ਪਰਾਪਤ ਕਰ ਸਕੇ ਹਨ । ਤਿਆਗ, ਨਿਰਭੈਤਾ, ਸ੍ਵੈ-ਸਤਿਕਾਰ ਹੀ ਬ੍ਰਹਮ ਗਿਆਨੀ ਦੇ ਲਛਣ ਦਸੇ ਹਨ ।

## ੩. ਰਚਨਾ ਦਾ ਬਿਉਰਾ

ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਆਕਾਰ ਵਿਚ ਬਾਹਲੀ ਨਹੀਂ ਹੈ ; ਆਪ ਨੇ ਕੇਵਲ ੫੯ ਪਦੇ ਤੇ ੫੭ ਸ਼ਲੋਕ ਰਚੇ ਹਨ । ਇਹ ਸਾਰੀ ਰਚਨਾ ਆਪ ਨੇ ਸੰਮਤ ੧੭੨੧ ਤੋਂ ੧੭੩੨ ਦੇ ਸਮੇਂ ਵਿਚ ਕੀਤੀ ।

ਆਪ ਦੀ ਰਚਨਾ ਦਾ ਵੇਰਵਾ ਇਸ ਪਰਕਾਰ ਹੈ :—

| ਰਾਗ | ਪਦੇ | ਸ਼ਲੋਕ |
|---|---|---|
| ਗਉੜੀ | ੯ | — |
| ਆਸਾ | ੧ | — |
| ਦੇਵਗੰਧਾਰੀ | ੩ | — |
| ਬਿਹਾਗੜਾ | ੧ | — |
| ਸੋਰਠਿ | ੧੨ | — |
| ਜੈਤਸਿਰੀ | ੩ | — |

| | | |
|---|---|---|
| ਧਨਾਸਰੀ | ੪ | — |
| ਟੋਡੀ | ੧ | — |
| ਤਿਲੰਗ | ੩ | — |
| ਬਿਲਾਵਲ | ੩ | — |
| ਰਾਮਕਲੀ | ੩ | — |
| ਮਾਰੂ | ੩ | — |
| ਬਸੰਤ | ੫ | — |
| ਸਾਰੰਗ | ੪ | — |
| ਜੈਜਾਵੰਤੀ | ੪ | — |
| ਸ਼ਲੋਕ ਵਾਰਾਂ ਤੋਂ ਵਧੀਕ | — | ੫੭ |
| | ੫੯ | ੫੭ |

## ੪. ਬਾਣੀ ਦਾ ਸਰਵੇਖਣ

### (੧) ਗਉੜੀ

ਇਸ ਰਾਗ ਦੇ ਪਦਿਆਂ ਵਿਚ ਤੇ ਹੋਰ ਕਈ ਥਾਈਂ ਆਪ ਨੇ 'ਜੀਵਨ ਮੁਕਤ' ਪੁਰਸ਼ ਜਾਂ ਨਿਰਵਾਨ ਪਰਾਪਤ ਮਨੁਸ਼ ਦਾ ਆਤਮਕ ਤੇ ਮਾਨਸਕ ਰੂਪ ਇਹ ਦਸਿਆ ਹੈ ;

ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਿਨੁ ਹੈ ਕਿਨਹੂ ਗੁਰਮੁਖਿ ਜਾਨਾ ॥

ਗੁਰੂ ਅਰਜਨ ਸਾਹਿਬ ਨੇ ਵੀ ਗਉੜੀ ਰਾਗ (ਸੁਖਮਨੀ) ਵਿਚ ਜੀਵਨ ਮੁਕਤ ਦਾ ਇਹ ਸਰੂਪ ਦਸਿਆ ਹੋਇਆ ਹੈ ।

ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥
ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥

(ਸੁਖਮਨੀ, ੯-੮)

ਦੂਜਾ, ਆਪ ਨੇ ਸੰਸਾਰ ਦੀ ਮਾਇਆ ਦੀ ਮ੍ਰਿਗ ਤ੍ਰਿਸ਼ਨਾ ਤੋਂ ਬਚਣ ਲਈ ਮਨ ਨੂੰ ਸਮਝਾਇਆ ਹੈ। ਤੀਜੇ, ਆਪ ਨੇ ਮਨ ਦੇ ਅਸਾਧ ਤੇ ਅਮੋੜ ਵੇਗ ਤੋਂ ਸੁਚੇਤ ਕੀਤਾ ਕਿ :

ਸਾਧੋ ਇਹੁ ਮਨੁ ਗਹਿਓ ਨ ਜਾਈ ॥
ਚੰਚਲ ਤ੍ਰਿਸਨਾ ਸੰਗਿ ਬਸਤ ਹੈ ਯਾਤੇ ਥਿਰੁ ਨ ਰਹਾਈ ॥
ਕਠਿਨ ਕ੍ਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥
ਰਤਨ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ ॥

ਮਨ ਦੀ ਸਾਧਨਾ ਲਈ "ਗੋਬਿੰਦ ਕੇ ਗੁਨ" ਹੀ ਉਪਾਉ ਹੈ ਜਿਸ ਦੁਆਰਾ :

ਪਤਿਤ ਪੁਨੀਤ ਦੀਨ ਬੰਧੁ ਹਰਿ ਸਰਨਿ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥

ਮਨ ਨੂੰ 'ਨਰ ਅਚੇਤ ਪਾਪ ਤੇ ਡਰੁ ਰੇ' ਕਹਿ ਕੇ ਸਾਵਧਾਨ ਕੀਤਾ ਹੈ।

## (੨) ਰਾਗ ਆਸਾ

ਇਸ ਰਾਗ ਵਿਚ ਆਪ ਨੇ ਮਾਇਆ ਲਈ ਮਨੁਖ ਦੀ ਅਧੋਗਤੀ ਦਾ ਵਰਣਨ ਬੜੇ ਮਨੋਵਿਗਿਆਨਕ ਤੇ ਯਥਾਰਥਕ ਕਟਾਖਸ਼ ਵਿਚ ਕੀਤਾ ਹੈ।

ਸੁਖ ਕੈ ਹੇਤਿ ਬਹੁਤੁ ਦੁਖ ਪਾਵਤ ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥

## (੩) ਰਾਗ ਦੇਵਗੰਧਾਰੀ

ਇਹਨਾਂ ਪਦਿਆਂ ਵਿਚ ਮਨ ਦੀ ਅਵਸਥਾ ਇਹ ਦਸੀ ਹੈ ਕਿ ਇਹ 'ਮਦਿ ਮਾਇਆ ਕੈ ਭਇਓ ਬਾਵਰੋ' ਹੈ। ਇਸ ਲਈ 'ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ' ਤੇ ਰਾਮ ਨਾਮ ਵਿਚ ਨਹੀਂ ਲਗਦਾ। ਪਰ ਇਹ ਮਾਇਆ 'ਸਭ ਕਿਛੁ ਜੀਵਨ ਕੋ ਬਿਵਹਾਰ' ਹੀ ਹੈ ਕਿਉਂਕਿ 'ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ' ਹੁੰਦਾ ਹੈ ਅਤੇ 'ਜਗਤ ਮੈ ਝੂਠੀ ਦੇਖੀ ਪ੍ਰੀਤਿ ॥ ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥'

## (੪) ਰਾਗ ਬਿਹਾਗੜਾ

ਇਸ ਰਾਗ ਦੇ ਪਦੇ ਵਿਚ ਪ੍ਰਭੂ ਦੀ ਸਮਰਥਾ, ਉਸ ਦੀ ਅਨੇਕਤਾ ਤੇ ਬਹੁਰੰਗਤਾ ਦਾ ਵਰਣਨ ਕੀਤਾ ਹੈ। 'ਹਰਿ ਕੀ ਗਤਿ' ਜਾਣਨੀ ਕਠਨ ਹੈ।

ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥

ਫਿਰ 'ਨਾਨਾ ਰੂਪੁ ਧਰੇ ਬਹੁ ਰੰਗੀ, ਸਭ ਤੇ ਰਹੈ ਨਿਆਰਾ ॥' ਹੈ।

## (੫) ਰਾਗ ਸੋਰਠਿ

ਸੋਰਠਿ ਦੇ ਪਦਿਆਂ ਵਿਚ (੧) ਸੰਸਾਰ ਤੇ ਸੰਸਾਰੀ ਜੀਵਨ ਦੇ ਇਹ ਪੱਖ ਦਸੇ ਹਨ :

(ੳ) ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥

(ਅ) ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥

(ੲ) ਸਗਲ ਜਗਤ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥

(ਸ) ਇਹ ਜਗਿ ਮੀਤੁ ਨ ਦੇਖਿਓ ਕੋਈ ॥

(੨) ਸੰਸਾਰ ਵਿਚ ਨਿਰਾਸਤਾ ਤੋਂ ਬਚਣ ਦਾ ਇਕੋ ਹੀ ਉਪਾਵ ਹੈ;

(ੳ) ਕਹੈ ਨਾਨਕੁ ਰਾਮੁ ਭਜਿ ਲੈ ਜਾਤ ਅਉਸਰੁ ਬੀਤਿ ॥

(ਅ) ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥

(ੲ) ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨ ਨਿਆਈ ॥

(ਸ) ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥

(੩) ਨਾਮ ਮਾਰਗ ਸਚਮੁਚ ਵਿਸ਼ਵਾਸ਼ ਯੋਗ ਹੈ । ਇਤਿਹਾਸ ਦਸਦਾ ਹੈ ਕਿ ਨਾਮ ਨਾਲ ਕਿੰਨੇ ਪਾਪੀ ਵੀ ਉਹੀ ਗਤੀ ਨੂੰ ਪੁਜੇ ਹਨ ।

ਜਿਹ ਸਿਮਰਤ ਗਨਕਾ ਸੀ ਉਧਰੀ ਤਾਕੋ ਜਸੁ ਉਰਧਾਰੋ ॥
ਅਟਲ ਭਇਓ ਧ੍ਰੂ ਜਾਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥

... ... ... ...

ਅਜਾਮਲ ਪਾਪੀ ਜਗੁ ਜਾਨੈ ਨਿਮਖ ਮਾਹਿ ਨਿਸਤਾਰਾ ॥

(੪) ਨਾਮ ਰਾਹੀਂ ਇਹ ਗਤੀ ਪਰਾਪਤ ਹੁੰਦੀ ਹੈ ।

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥
ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥

... ... ... ...

## (੬) ਰਾਗ ਧਨਾਸਰੀ

ਇਹਨਾਂ ਪਦਿਆਂ ਵਿਚ 'ਜੋਗੀ' ਦੀ ਗਤੀ ਇਹ ਦਸੀ ਹੈ 'ਪਰਨਿੰਦਾ ਉਸਤਤਿ ਨਹ ਜਾਕੈ ਕੰਚਨ ਲੋਹ ਸਮਾਨੋ' । ਇਹ ਗਤੀ ਆਪਣੇ ਆਪ ਦੀ ਪਛਾਣ ਨਾਲ ਪਰਾਪਤ ਹੁੰਦੀ ਹੈ ਕਿਉਂ ਪਰਮਾਤਮਾ ਬਨ ਵਿਚ ਨਹੀਂ, ਮਨੁਖ ਦੇ ਅੰਦਰ ਹੈ 'ਪੁਹਪ ਮਧਿ ਜਿਉ ਬਾਸੁ ਬਸਤੁ

ਹੈ ਮੁਕਰ ਮਾਹਿ ਜੈਸੇ ਛਾਈ ॥ ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ' । ਪਰ ਮਨੁਖ ਦੀ ਦਸ਼ਾ ਇਹ ਹੈ ਕਿ ਉਹ 'ਮਾਇਆ ਹਾਥਿ ਬਿਕਾਨਾ' ਹੈ ਅਤੇ 'ਮਾਤ ਪਿਤਾ ਭਾਈ ਸੁਤ ਬਨਿਤਾ ਤਾਕੈ ਰਸਿ ਲਪਟਾਨਾ' ਹੈ ।

## (੭) ਰਾਗ ਜੈਤਸਰੀ

ਇਹਨਾਂ ਪਦਿਆਂ ਵਿਚ ਮਨੁਖ ਨੇ ਮੰਨਿਆਂ ਹੈ ਕਿ 'ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ' । ਹੁਣ ਛੁਟਕਾਰਾ ਕੇਵਲ ਤੇਰੀ ਕਿਰਪਾ ਤੇ ਹੈ 'ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥ ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ' ॥

## (੮) ਰਾਗ ਟੋਡੀ

ਇਸ ਪਦੇ ਵਿਚ ਮਨੁਖ ਦੀ 'ਕਹਉ ਕਹਾ ਅਪਨੀ ਅਧਮਾਈ' ਦਸੀ ਹੈ ਕਿ ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ' ॥

## (੯) ਰਾਗ ਤਿਲੰਗ

ਇਹਨਾਂ ਪਦਿਆਂ ਵਿਚ ਮਨੁਖ ਨੂੰ ਖਬਰਦਾਰ ਕੀਤਾ ਹੈ ਕਿ 'ਛਿਨ ਛਿਨ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ' ਜਾਂ 'ਅਉਸਰੁ ਬੀਤਿਓ ਜਾਤੁ ਹੈ' । ਇਸ ਲਈ 'ਜਾਗ ਲੇਹੁ ਰੇ ਮਨਾ ਜਾਗ ਲੇਹੁ' ਤੇ 'ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ' ।

## (੧੦) ਰਾਗ ਬਿਲਾਵਲ

ਬਿਲਾਵਲ ਦੇ ਪਦਿਆਂ ਵਿਚ ਨਿਰਨਾ ਕੀਤਾ ਹੈ ਕਿ:

(੧) ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥
ਨਿਹਫਲ ਧਰਮ ਤਾਹਿ ਤੁਮ ਮਾਨੋ ਸਾਚੁ ਕਹਤ ਮੈ ਯਾ ਕਉ ॥
ਤੇ (੨) ਭਗਤਿ ਬਿਨਾ ਸਹਸਾ ਨਹ ਚੂਕੈ ਗੁਰ ਇਹ ਭੇਦੁ ਬਤਾਵੈ ॥

## (੧੧) ਰਾਗ ਰਾਮਕਲੀ

ਇਹਨਾਂ ਪਦਿਆਂ ਵਿਚ ਦੁਰਮਤਿ ਦੇ ਨਾਸ਼ ਲਈ ਮਾਰਗ ਦਸਿਆ ਹੈ :

'ਰੇ ਮਨ ਓਟ ਲੇਹੁ ਹਰਿਨਾਮਾ ॥
ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥
ਅਤੇ—'ਸਾਧੋ ਕਉਨੁ ਜੁਗਤਿ ਅਬ ਕੀਜੈ ॥ ਜੈ
ਜਾ ਤੇ ਦੁਰਮਤਿ ਸਗਲ ਬਿਨਾਸੈ ਰਾਮ ਭਗਤਿ ਮਨ ਭੀਜੈ' ॥

## (੧੨) ਰਾਗ ਮਾਰੂ

ਇਹਨਾਂ ਪਦਿਆਂ ਵਿਚ ਨਿਰਨਾ ਕੀਤਾ ਹੈ ਕਿ 'ਮਾਇਆ ਕੇ ਮਦਿ ਜਨਮੁ ਸਿਰਾਇਓ' ਅਤੇ ਦੁਖ ਪਾਇਆ ਹੈ। ਪਰ 'ਹਰਿ ਕੋ ਨਾਮੁ ਸਦਾ ਸੁਖਦਾਈ'।

## (੧੩) ਰਾਗ ਬਸੰਤੁ

ਇਹਨਾਂ ਪਦਿਆਂ ਵਿਚ ਹਠ, ਮਾਇਆ, ਜਗੁ ਆਦਿ ਨੂੰ ਝੂਠੇ ਦਸਿਆ ਹੈ ਅਤੇ ਕਹਿਆ ਹੈ ਕਿ 'ਯਾ ਭੀਤਰਿ ਜੋ ਰਾਮ ਬਸਤੁ ਹੈ ਸਾਚੋ ਤਾਹਿ ਪਛਾਨੋ'।

## (੧੪) ਰਾਗ ਸਾਰੰਗ

ਇਹਨਾਂ ਪਦਿਆਂ ਵਿਚ ਸੰਸਾਰ ਦੀ ਨਾਸ਼ਮਾਨਤਾ ਦਸੀ ਹੈ ਅਤੇ ਸਮਝਾਇਆ ਹੈ ਕਿ 'ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੈ ਭੀ ਨਾਹੀ'।

## (੧੫) ਰਾਗ ਜੈਜਾਵੰਤੀ

ਇਹਨਾਂ ਪਦਿਆਂ ਵਿਚ ਉਪਦੇਸ਼ ਦਿਤਾ ਹੈ :

'ਰਾਮ ਸਿਮਰ ਰਾਮ ਸਿਮਰ ਇਹੈ ਤੇਰੈ ਕਾਜਿ ਹੈ'॥
ਤੇ—'ਰਾਮ ਭਜੁ ਰਾਮ ਭਜੁ ਜਨਮੁ ਸਿਰਾਤੁ ਹੈ'॥
ਕਿਉਂਕਿ 'ਨਿਸਦਿਨ ਸੁਨਕੈ ਪੁਰਾਨ ਸਮਝਤ ਨਹ ਰੇ ਅਜਾਨ'॥
ਕਾਲ ਤਉ ਪਹੂਚਿਓ ਆਨਿ ਕਹਾ ਜੈ ਹੈ ਭਾਜਿ ਰੇ'॥

## (੧੬) ਸਲੋਕ ਵਾਰਾਂ ਤੇ ਵਧੀਕ

ਜਿਵੇਂ ਜਪੁ, ਅਨੰਦ ਤੇ ਸੁਖਮਨੀ ਕ੍ਰਮਵਾਰ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਸ਼ਾਹਕਾਰ ਹਨ ਤਿਵੇਂ ਹੀ 'ਸਲੋਕ ਮਹਲਾ ੯' ਗੁਰੂ ਤੇਗ ਬਹਾਦਰ ਜੀ ਦੀ ਉਤਕ੍ਰਿਸ਼ਟ ਰਚਨਾ ਹਨ ਜਿਨ੍ਹਾਂ ਵਿਚ ਆਪ ਨੇ ਆਪਣਾ ਸਾਰਾ ਫਲਸਫਾ ਅਤਿ ਸਰਲ ਤੇ ਸੰਕੋਚਵੇਂ ਢੰਗ ਵਿਚ ਦਿਤਾ ਹੈ। ਇਹ ਮਹਾਨ ਰਚਨਾ ਆਪ ਦੀ ਮੁਗਲ ਸ਼ਾਹੀ ਜੇਹਲ ਵਿਚ ਕੀਤੀ ਅੰਤਮ ਰਚਨਾ ਹੈ। ਇਹਨਾਂ ਸਲੋਕਾਂ ਵਿਚ ਜਿਥੇ ਉਪਰਾਮਤਾ ਹੈ ਉਥੇ ਕਹਿਰਾਂ ਦਾ ਬਲ ਵੀ ਹੈ, ਜਿਥੇ ਕਠੋਰ ਅਸਲੀਅਤ ਦਾ ਵਰਣਨ ਹੈ, ਉਥੇ ਮਿੱਠਾ ਕੋਮਲ ਸੰਗੀਤ ਵੀ ਹੈ; ਜਿਥੇ ਡੂੰਘਾ ਨਿਰਾਸ਼ਾਵਾਦ ਹੈ,ਉਥੇ ਯਥਾਰਥਕ ਆਸ਼ਾਵਾਦ ਵੀ ਹੈ। ਸਮੁਚਾ ਭਾਵ ਇਹਨਾਂ ਸਲੋਕਾਂ ਵਿਚ ਇਹ ਹੈ ਕਿ ਸੰਸਾਰ ਨਾਸ਼ਮਾਨ ਹੈ, ਮਾਇਆ ਚਿਰਸਥਾਈ ਨਹੀਂ ਹੈ; ਇਸ ਲਈ ਜੀਵਨ ਦੇ ਸਹੀ ਮੰਤਵ ਨੂੰ ਸਮਝਣਾ ਚਾਹੀਦਾ ਹੈ ਤੇ ਉਹ ਹੈ 'ਭਜਨ' ਤੇ ਗੈਰਤ ਦਾ ਜੀਵਨ। ਚੋਣਵੇਂ ਸਲੋਕ ਪੇਸ਼ ਹਨ—

੧. ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕਉ ਮੀਨ ॥ ੧ ॥

੨. ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥ ॥ ੬ ॥

੩. ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥
ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥੧੨॥

੪. ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥

੫. ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥

੬. ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮ ॥
ਨਿਸ ਦਿਨਿ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥੨੦॥

੭. ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮ ॥
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥੩੦॥

੮. ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥੪੬॥

੯. ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥

੧੦. ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥੫੪॥

## ੫. ਵਿਸ਼ੇਸ਼ ਵਿਚਾਰਧਾਰਾ

ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਆਕਾਰ ਵਿਚ ਥੋੜੀ ਹੈ ਪਰ ਉਹਨਾਂ ਦੇ ਇਕ ਇਕ ਅੱਖਰ ਤੇ ਉਹਨਾਂ ਦੀ ਸ਼ਖਸੀਅਤ, ਵਿਚਾਰਧਾਰਾ ਤੇ ਕਲਾ-ਕੁਸ਼ਲਤਾ (ਸ਼ਬਦਾਵਲੀ, ਬੋਲੀ ਦੀ ਹਿੰਦੀ ਰੰਗਤ ਤੇ ਪੁਰਾਣਕ ਹਵਾਲਿਆਂ)ਦੀ ਮੋਹਰ ਹੈ। ਬੜੀ ਸੁਖੈਨਤਾ ਨਾਲ ਆਪ ਦੀ ਰਚਨਾ ਹੋਰ ਗੁਰੂ ਸਾਹਿਬਾਨ ਦੀ ਰਚਨਾ ਵਿਚੋਂ ਨਖੇੜੀ ਜਾ ਸਕਦੀ ਹੈ।

ਆਪ ਦੀ ਰਚਨਾ ਵਿਸ਼ੇਸ਼ ਕਰ ਕੇ ਵੈਰਾਗ, ਉਦਾਸੀਨਤਾ ਤੇ ਵਿਯੋਗ ਦੇ ਮਸਿਆਂ

ਸੰਸਕਾਰਾਂ ਤੇ ਗਾਈ ਜਾਂਦੀ ਹੈ । ਇਹ ਤੇ ਨਹੀਂ ਕਹਿਆ ਜਾ ਸਕਦਾ ਕਿ ਇਹ ਰਚਨਾ ਸੰਗੀ ਵਾਈਉ-ਮੰਡਲ ਨੂੰ ਉਤਸਾਹ ਉਮਾਹ ਵਿਚ ਬਦਲ ਦਿੰਦੀ ਹੈ ਤੇ ਨਾ ਹੀ ਇਹ ਕਰਤਾ ਦਾ ਮੰਤਵ ਸੀ, ਪਰ ਨਿਰਸੰਦੇਹ ਇਹ ਤਣੇ ਹੋਏ ਸੋਗੀ ਮੰਡਲ ਦੀਆਂ ਕਸਕਾਂ ਢਿਲੀਆਂ ਕਰ ਦਿੰਦੀ ਹੈ ਅਤੇ ਵਿਯੋਗੀ ਜੀਉੜੇ ਇਕ ਸਥਾਈ ਭਾਵਾਂ ਵਾਲੀ ਡੂੰਘੀ ਦਾਰਸ਼ਨਕ ਚਮ-ਸਤਾ ਤੋਂ ਥਲੇ ਦੀਆਂ ਅਸਲੀਅਤਾਂ ਦੀ ਸਿਆਣਪ ਵਿਚ ਲੀਨ ਹੋ ਜਾਂਦੇ ਹਨ—ਮਨੁਖੀ ਤਜਰਬੇ ਦੀ ਸਿਆਣਪ ਵਿਚ । ਤੇ ਉਹ ਗੁਰੂ ਤੇਗ ਬਹਾਦਰ ਜੀ ਨਾਲ ਹੀ ਕਹਿ ਉਠਦੇ ਹਨ :

ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ ॥
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥ ੫੧ ॥

ਆਪ ਦੀ ਵਿਚਾਰਧਾਰਾ ਦੀਆਂ ਸਾਰੀਆਂ ਪ੍ਰਵਿਰਤੀਆਂ ਬਿਲਕੁਲ ਸਪਸ਼ਟ ਤੇ ਹੋਰਾਂ ਤੋਂ ਭਿੰਨ ਹਨ । ਵਿਸ਼ੇਸ਼ ਵਿਸ਼ੇ ਆਪ ਦੇ ਇਹ ਹਨ । ਬਾਕੀ ਦੇ ਦਾਰਸ਼ਨਕ, ਧਾਰਮਕ ਤੇ ਸਮਾਜਕ ਵਿਸ਼ੇ ਆਪ ਦੇ ਹੋਰ ਗੁਰੂ ਵਿਅਕਤੀਆਂ ਨਾਲ ਸਾਂਝੇ ਹਨ ।

(੧) ਉਨਿਤ ਆਤਮਾ ਦਾ ਮੰਡਲ :—ਆਪ ਨੇ ਆਪਣੀ ਥੋੜੀ ਜਿੰਨੀ ਬਾਣੀ ਵਿਚ ਹੀ ਤਿੰਨ ਚਾਰ ਪੂਰੇ ਸ਼ਬਦ ਜੀਵਨ ਮੁਕਤਿ ਜਾਂ ਗਿਆਨੀ ਜਾਂ ਨਿਰਬਾਣ ਪਦ ਤੇ ਪੁਜੇ ਪੁਰਸ਼ ਦੀ ਅਵਸਥਾ ਬਿਆਨ ਕਰਨ ਤੇ ਲਗਾਏ ਹਨ । ਇਹ ਆਤਮਕ ਮੰਡਲ ਅੰਕਤ ਕਰਨ ਵਿਚ ਆਪ ਨੇ ਆਪਣੇ ਦਾਦਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪੈਰਵੀ ਕੀਤੀ ਹੈ ਜਦੋਂ ਆਪ ਉਹ ਪਧਰ ਇਸ ਤਰ੍ਹਾਂ ਦਸਦੇ ਹਨ :

ਜੋ ਨਰ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥

ਪਰ ਸਲੋਕਾਂ ਵਿਚ ਜੋ ਆਪ ਨੇ ਉਨਿਤ ਆਤਮਾ ਦਾ ਚਿਤ੍ਰ ਦਿਤਾ ਹੈ, ਉਸ ਵਿਚ ਮੌਲਿਕਤਾ, ਜੋਸ਼ ਤੇ ਬਲ ਹੈ ਤੇ ਉਹ ਇਕ ਅਨੋਖੇ ਜੋਧੇ ਨੂੰ ਸਾਕਾਰ ਕਰਦਾ ਹੈ :

ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੧੬ ॥
ਜਿਹਿ ਬਿਖਿਆ ਸਗਲੀ ਤਜੀ, ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨ ਰੇ ਮਨਾ ਤਿਹ ਨਰ ਮਾਥੈ ਭਾਗ ॥ ੧੭ ॥
ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥

ਕਹੁ ਨਾਨਕ ਸੁਨ ਰੇ ਮਨਾ ਤਿਹਿ ਘਟਿ ਬ੍ਰਹਮ ਨਿਵਾਸੁ ॥ ੧੮ ॥
ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮ ਪਛਾਨ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨ ॥ ੧੯ ॥

(੨) ਸੰਸਾਰਕ ਤੇ ਕੁਟੰਬ ਦੇ ਮੋਹ ਦੀ ਅਸਥਿਰਤਾ ਤੇ ਨਾਸ਼ਮਾਨਤਾ ਤੇ ਆਪ ਦੀ ਰਚਨਾ ਵਿਚ ਵਿਸ਼ੇਸ਼ ਜ਼ੋਰ ਦਿਤਾ ਗਇਆ ਜਾਪਦਾ ਹੈ ਭਾਵੇਂ ਇਹ ਪਖ ਹੋਰ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਦਾ ਵੀ ਹੈ। ਗੁਰੂ ਤੇਗ ਬਹਾਦਰ ਜੀ ਦੀ ਰਚਨਾ ਵਿਚ ਸਮੁਚੇ ਤੌਰ ਤੇ ਹੀ ਸੰਸਾਰ ਜੀਵਨ, ਪਦਾਰਥਾਂ, ਮਾਇਆ ਆਦਿ ਦੀ ਥੋੜਚਿਰਤਾ, ਅਸਥਿਰਤਾ ਤੇ ਨਾਸ਼ਮਾਨਤਾ ਤੇ ਬਲ ਵਧ ਹੈ। ਇਹ ਰੁਚੀ, ਸਹੀ ਤੌਰ ਤੇ, ਨਾ ਤੇ ਨਿਰਾਸ਼ਵਾਦ ਦੇ ਸਿਧਾਂਤਕ ਸ਼ਬਦ ਨਾਲ ਪੂਰੀ ਤਰ੍ਹਾਂ ਦਰਸਾਈ ਜਾ ਸਕਦੀ ਹੈ ਅਤੇ ਨਾ ਹੀ ਇਹ ਕੋਈ ਵਿਸ਼ੇਸ਼ ਤੌਰ ਤੇ ਮਨਘੜ੍ਹੀ ਰੁਚੀ ਹੈ। ਇਹ ਰੁਚੀ ਕੌੜੇ ਯਥਾਰਥਵਾਦ ਵਾਲੀ ਹੁੰਦੀ ਹੈ ਤੇ ਉਹਨਾਂ ਅਸਲੀਅਤਾਂ ਦਾ ਬਿਆਨ ਤੇ ਨਿਰਨਾ ਕਰਦੀ ਹੈ ਜਿਹਨਾਂ ਤੋਂ ਮਨੁਖ ਸੁਭਾਵਕ ਤੋ ਖਾਂਦਾ ਹੈ।

ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸ ਲੀਨ ॥ ੪੭ ॥
ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥ ੪੮ ॥
ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ ॥ ੪੯ ॥
ਰਾਮ ਗਇਓ ਰਾਵਨੁ ਗਇਓ ਜਾਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ॥ ੫੦ ॥

ਕੁਟੰਬੀਆਂ ਬਾਰੇ ਆਪ ਦਾ ਵਿਚਾਰ ਹੈ :

ਮਾਤ ਪਿਤਾ ਸੁਤ ਬੰਧ ਜਨ, ਹਿਤੁ ਜਾ ਸਿਉ ਕੀਨਾ ॥
ਜੀਉ ਛੂਟਿਓ ਜਬ ਦੇਹ ਤੇ, ਡਾਰਿ ਅਗਨਿ ਮੈ ਦੀਨਾ ॥

ਅਤੇ—ਘਰ ਕੀ ਨਾਰਿ ਬਹੁਤੁ ਹਿਤੁ ਜਾਸਿਉ ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ।

ਸਾਧਾਰਨ ਦ੍ਰਿਸ਼ਟੀ ਤੋਂ ਵੇਖਿਆਂ ਇਹ ਰੁਚੀ ਬਹੁਤ ਦਿਲਚਸਪ ਤੇ ਉਸਾਰੂ ਨਹੀਂ ਜਾਪਦੀ। ਪਰ ਮਨੁਖ ਦੀਆਂ ਅੱਖਾਂ ਖੋਲ੍ਹਣ ਲਈ, ਉਸ ਨੂੰ ਜੀਵਨ ਦੇ ਕਿਸੇ ਉਚੇਰੇ ਮੰਤਵ ਦੇ ਸਮਝਣ ਲਈ, ਯਤਨਸ਼ੀਲ ਕਰਨ ਲਈ ਤੇ ਮਨੁਖ ਨੂੰ ਪਰਪੰਚ ਵਿਚੋਂ ਕਢਣ ਲਈ ਇਹ ਕਾਵਿ-ਰਚਨਾ ਨਾ ਕੇਵਲ ਅਤਿ ਸਹਾਇਕ ਹੈ ਸਗੋਂ ਅਤਿ ਲੋੜੀਂਦੀ ਵੀ ਹੈ। ਇਸ ਉਦਾਸੀ

ਤੇ ਉਪਰਾਮਤਾ ਦੀ ਰਚਨਾ ਵਿਚ ਕਲਾ ਦਾ ਇਕ ਵਿਸ਼ੇਸ਼ ਰੰਗ ਚਮਕਿਆ ਦਮਕਿਆ ਹੈ— ਗੰਭੀਰ ਮਿਠਾਸ ਦਾ ਰੰਗ।

(੩) ਆਪ ਦੀ ਰਚਨਾ ਨੂੰ ਕੁਝ ਗਿਣਵੇਂ ਵਿਸ਼ੇਸ਼ ਇਤਿਹਾਸਕ ਤੇ ਪੁਰਾਣਕ ਹਵਾਲਿਆਂ ਤੋਂ ਵੀ ਪਹਿਚਾਣਿਆਂ ਜਾ ਸਕਦਾ ਹੈ ਜਿਵੇਂ: ਧ੍ਰੂ, ਪੰਚਾਲੀ, ਗਜ, ਅਜਾਮਲ, ਗਨਕਾ ਆਦਿ ਦੇ ਹਵਾਲੇ। ਇਹ ਪੁਰਾਤਨ ਕਥਾਵਾਂ ਆਪ ਨੇ ਰਾਮ ਨਾਮ ਦੀ ਮਹਾਨਤਾ ਪ੍ਰਗਟ ਕਰਨ ਲਈ ਵਰਤੀਆਂ ਹਨ, ਉਹਨਾਂ ਦੇ ਕਹਾਣੀ ਰਸ ਲਈ ਨਹੀਂ। ਕਿਤੇ ਕਿਤੇ ਪ੍ਰਭੂ ਮਿਹਰ ਦੇ ਬਿਆਨ ਲਈ ਵੀ ਇਹ ਕਥਾਵਾਂ ਵਰਤੀਆਂ ਹਨ ਜਿਵੇਂ:

ਨਾਹਨ ਗੁਨੁ ਨਾਹਨਿ ਕਛੂ ਬਿਦਿਆ ਧਰਮੁ ਕਉਨੁ ਗਜਿ ਕੀਨਾ ॥
ਨਾਨਕ ਬਿਰਦੁ ਰਾਮ ਕਾ ਦੇਖੋ ਅਭੈ ਦਾਨੁ ਤਿਹਿ ਦੀਨਾ ॥

(ਰਾਗ ਰਾਮਕਲੀ)

ਆਪ ਨੇ ਬਹੁਤ ਵਾਰੀ ਕਿਸੇ ਨਿਰਨੇ ਨੂੰ ਪਰਮਾਣੀਕ ਦਰਸਣ ਲਈ ਇਹ ਵੀ ਕਹਿਆ ਹੈ ਕਿ ਵੇਦ ਵੀ ਇਹੋ ਕੁਝ ਕਹਿੰਦਾ ਹੈ:

ਕੋਊ ਮਾਈ ਭੂਲਿਓ ਮਨੁ ਸਮਝਾਵੈ ॥
ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ ॥

ਆਪ ਬਾਣੀ ਇਸ ਵਿਚਾਰ ਤੋਂ ਲਿਖ ਰਹੇ ਸਨ ਕਿ ਸਾਰੇ ਭਾਰਤੀ ਆਪ ਦੀ ਰਚਨਾ ਸਮਝ ਸਕਣ। ਆਪ ਨੇ ਸ਼ਹਾਦਤ ਵੀ ਸਾਰੇ ਭਾਰਤ ਲਈ ਹੀ ਦਿਤੀ। ਸਾਰੇ ਭਾਰਤੀਆਂ ਲਈ ਵੇਦਾਂ ਪੁਰਾਣਾਂ ਦੇ ਹਵਾਲੇ ਜ਼ਰੂਰੀ ਸਨ।

(੪) ਆਪ ਦੀ ਰਚਨਾ ਵਿਚ ਮਨੁਖ ਨੂੰ ਬੜੇ ਹੀ ਨਰੋਏ ਸ੍ਵੈ-ਸਤਿਕਾਰ ਦੀ ਪਰੇਰਨਾ ਦਿਤੀ ਗਈ ਹੈ। ਮਨੁਖ ਮਨੁਖ ਦਾ ਆਸਰਾ ਕਿਉਂ ਲਏ, ਮਨੁਖ ਮਾਇਆ ਲਈ ਸੁਆਨ-ਵਤ ਦੂਜਿਆਂ ਦੇ ਦਰ ਤੇ ਕਿਉਂ ਫਿਰੇ, ਮਨੁਖ ਦੁਰਘਟਨਾ ਸਮੇਂ ਭੁੰਜੇ ਕਿਉਂ ਲਗ ਜਾਏ? ਜਦ ਕਿ ਅਣਹੋਣੀ ਕੁਝ ਨਹੀਂ ਹੋਣੀ। ਇਸ ਲਈ ਮਨੁਖ ਨੂੰ ਸਦਾ ਗੈਰਤਮੰਦ ਹੋ ਕੇ ਵਿਚਰਨਾ ਚਾਹੀਦਾ ਹੈ। ਉਸ ਨੂੰ ਜਿਥੇ 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ' ਦੀ ਦਸ਼ਾ ਵਿਚ ਵਿਚਰਨਾ ਚਾਹੀਦਾ ਹੈ, ਉਥੇ:

'ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥

ਦੀ ਨਿਰਾਦਰ ਭਰਪੂਰ ਦਸ਼ਾ ਤੋਂ ਵੀ ਬਚਣਾ ਚਾਹੀਦਾ ਹੈ।

# ੬. ਕਲਾ ਪੱਖ

(੧) ਸਮੁਚੇ ਤੌਰ ਤੇ ਇਹ ਵਿਚਾਰ ਠੀਕ ਜਾਪਦਾ ਹੈ ਕਿ ਗੁਰੂ ਨਾਨਕ ਸਾਹਿਬ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੂ-ਰਚਨਾ ਦੀ ਸ਼ਬਦਾਵਲੀ ਬ੍ਰਜ-ਭਾਸ਼ਾ ਵਲ ਵਧਦੀ ਗਈ ਹੈ ਤੇ ਬਾਣੀ ਵਿਚੋਂ ਪੰਜਾਬੀ ਦੀ ਨਿਰੋਲ ਸ਼ਬਦਾਵਲੀ ਘਟਦੀ ਗਈ ਹੈ। ਗੁਰੂ ਨਾਨਕ ਸਾਹਿਬ ਦੀ ਸ਼ਬਦਾਵਲੀ ਬਹੁਤ ਹਦ ਤੀਕ ਨਿਰੋਲ ਪੰਜਾਬੀ ਹੈ—ਸਿਧਾਂਤਕ ਸ਼ਬਦਾਂ ਨੂੰ ਛਡ ਕੇ। ਗੁਰੂ ਰਾਮਦਾਸ ਜੀ ਤੀਕ ਪੰਜਾਬੀ ਆਭਾ ਬਹੁਤ ਹਦ ਤੀਕ ਕਾਇਮ ਰਹਿੰਦੀ ਹੈ। ਗੁਰੂ ਅਰਜਨ ਸਾਹਿਬ ਵਿਚ ਬ੍ਰਜ ਤੇ ਹਿੰਦੀ ਦਾ ਜ਼ੋਰ ਵਧਦਾ ਹੈ ਭਾਵੇਂ ਆਪ ਨੇ ਪੰਜਾਬੀ ਤੇ ਪੰਜਾਬੀ ਦੀਆਂ ਉਪ-ਭਾਖਾਵਾਂ ਤੇ ਸੰਸਕ੍ਰਿਤ ਨੂੰ ਵੀ ਪੂਰੀ ਯੋਗਤਾ ਨਾਲ ਵਰਤਿਆ ਹੈ। ਗੁਰੂ ਤੇਗ ਬਹਾਦਰ ਸਾਹਿਬ ਦੀ ਰਚਨਾ ਵਿਚ ਪੰਜਾਬੀ ਨਾਲੋਂ ਬ੍ਰਜ ਹਿੰਦੀ ਦੀ ਮਾਤਰਾ ਬਹੁਤ ਹੀ ਅਧਿਕ ਹੋ ਗਈ ਹੈ। ਦਸਮ ਗ੍ਰੰਥ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਬਿਲਕੁਲ ਹੀ ਪਾਸਾ ਪਲਟ ਦਿਤਾ ਹੈ ਤੇ ਆਪਣੀ ਰਚਨਾ ਦੀ ਬੋਲੀ ਨਿਰੋਲ ਬ੍ਰਜ ਹੀ ਕਰ ਦਿਤੀ ਹੈ।

ਇਸ ਨਿਰੰਤਰ ਹੁੰਦੇ ਗਏ ਪਰੀਵਰਤਨ ਦਾ ਕਾਰਨ ਸਪਸ਼ਟ ਹੈ। ਸਿਖ ਧਰਮ ਨਖੇੜਨ ਵਾਲਾ ਧਰਮ ਨਹੀਂ, ਇਹ ਮਿਲਾਣ ਵਾਲਾ ਧਰਮ ਹੈ। ਇਹ ਧਾਰਮਕ, ਪ੍ਰਾਂਤਕ, ਭਾਸ਼ਈ, ਜ਼ਾਤਪਾਤ ਦੇ ਫ਼ਿਰਕਿਆਂ ਨੂੰ ਮਿਟਾਂਦਾ ਹੈ। ਸਿਖ ਗੁਰੂ ਸਾਰੇ ਭਾਰਤ ਨੂੰ ਇਕ ਲੜੀ ਵਿਚ ਪਰੋਣਾ ਚਾਹੁੰਦੇ ਸਨ। ਉਹ ਸਾਰੇ ਭਾਰਤ ਲਈ ਸੰਦੇਸ਼ ਲਿਆਏ ਸਨ। ਇਸੇ ਲਈ ਗੁਰੂ ਸਾਹਿਬਾਨ ਨੇ ਉਹ ਬੋਲੀ ਵਰਤਣੀ ਅਰੰਭ ਦਿਤੀ ਜਿਸ ਨੂੰ ਸਹਿਜੇ ਹੀ ਸਾਰੇ ਭਾਰਤ ਵਿਚ ਸਮਝਿਆ ਜਾਂਦਾ ਸੀ।

ਗੁਰੂ ਤੇਗ ਬਹਾਦਰ ਜੀ ਦੀ ਰਚਨਾ ਤੇ ਕਈ ਥਾਈਂ ਨਿਰੋਲ ਹਿੰਦੀ ਦੀ ਰਚਨਾ ਹੀ ਜਾਪਣ ਲਗ ਪੈਂਦੀ ਹੈ ਜਿਵੇਂ:

ਯਹ ਮਨੁ ਨੈਕ ਨ ਕਹਿਓ ਕਰੈ ॥
ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥ ੧ ॥ ਰਹਾਉ ॥
ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥
ਕਰਿ ਪਰਪੰਚ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥ ੧ ॥
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾਤੇ ਕਾਜੁ ਸਰੈ ॥

(ਦੇਵ ਗੰਧਾਰੀ ਮ: ੯)

'ਯਹ' ਪੜਨਾਂਵ ਹੋਰ ਕਿਸੇ ਗੁਰ ਵਿਅਕਤੀ ਨੇ ਨਹੀਂ ਵਰਤਿਆ। 'ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ''। ਨੈਕ, ਕਹਿਓ, ਅਪਨੀ ਸੀ, ਟਰੈ, ਭਇਓ

ਬਾਵਰੇ, ਹੋਇ ਨ ਸੂਧੋ-ਆਦਿ ਸਭ ਹਿੰਦੀ ਰਚਨਾ ਦਾ ਪ੍ਰਭਾਵ ਪਾਉਂਦੇ ਹਨ।

(੨) ਜਿਉਂ ਜਿਉਂ ਆਪ ਹਿੰਦੀ ਬੋਲੀ ਦੇ ਨੇੜੇ ਹੋਏ ਹਨ, ਆਪ ਹਿੰਦੀ-ਸੰਸਕ੍ਰਿਤ ਸਾਹਿਤ ਵਿਚ ਵਰਤੀ ਚਿੰਨ੍ਹਾਵਲੀ, ਬਿੰਬਾਵਲੀ, ਮਿਥਿਹਾਸਕ-ਇਤਿਹਾਸਕ ਸੰਕੇਤਾਂ ਦੇ ਵੀ ਪਰਯੋਗ ਵਲ ਪਰਵਿਰਤ ਹੋਏ ਹਨ। ਗੁਰੂ ਗੋਬਿੰਦ ਸਿੰਘ ਜੀ ਇਸ ਪੱਖ ਵਿਚ ਵੀ ਬਹੁਤ ਦੂਰ ਪੁਜੇ ਹਨ। ਆਪ ਨੇ ਬਹੁਤ ਸਾਰੇ ਪੁਰਾਤਨ ਭਾਰਤੀ ਸੰਸਕ੍ਰਿਤ ਸਾਹਿਤ ਨੂੰ ਨਵੇਂ ਸਿਰਿਓਂ ਸੰਸਕ੍ਰਿਤ ਤੋਂ ਭਿੰਨ ਪਰ ਸਾਰੇ ਭਾਰਤ ਵਿਚ ਸਮਝੀ ਜਾਂਦੀ ਮਿਸਰਤ ਜਹੀ ਬੋਲੀ ਵਿਚ ਪੇਸ਼ ਕੀਤਾ। ਕਾਰਨ ਕੌਮੀ ਏਕਤਾ ਹੀ ਸੀ। ਗੁਰੂ ਤੇਗ ਬਹਾਦਰ ਸਾਹਿਬ ਦੀ ਇਸ ਰੁਚੀ ਨੂੰ ਪਿਛੇ ਵਿਸਥਾਰ ਨਾਲ ਦਸਿਆ ਜਾ ਚੁਕਾ ਹੈ।

(੩) ਆਪ ਦੀ ਕਾਵਿ-ਰਚਨਾ ਨੂੰ ਸਮਰਥਾ ਪਰਦਾਨ ਕਰਨ ਵਾਲੀ ਇਕ ਚੀਜ਼ ਆਪ ਦਾ ਮਿਠਾ ਜਿਹਾ ਰੋਸ ਤੇ ਸ਼ੁਭ ਚਿੰਤਕ ਦਾ ਗੁੱਸਾ ਹਨ। ਮਨੁਖ ਦੀਆਂ ਕਮਜ਼ੋਰੀਆਂ ਦਸਦੇ ਹਨ, ਉਸ ਨੂੰ ਠਿੱਠ ਕਰਨ ਲਈ ਨਹੀਂ, ਉਸ ਨੂੰ ਉਸ ਦੇ ਭਲੇ ਵਲ ਪਰੇਰਤ ਕਰਨ ਲਈ। ਐਸਾ ਕਰਦਿਆਂ ਉਹ ਬਹੁਤ ਵਾਰੀ ਕਰੋਪੀ ਦੀ ਸ਼ਬਦਾਵਲੀ ਵਰਤਦੇ ਹਨ ਪਰ ਕਿਉਂਕਿ ਉਹ ਮਨੁਖਤਾ ਦੇ ਸ਼ੁਭ ਚਿੰਤਕ ਹਨ, ਉਸ ਰਚਨਾ ਵਿਚ ਮਿਠਾਸ ਦਾ ਪਰਭਾਵ ਆ ਜਾਂਦਾ ਹੈ, ਨਾਲੇ ਕਥਨ ਵਿਚ ਬਲ ਉਪਜ ਖੜੋਂਦਾ ਹੈ।

ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥
ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥੧॥ ਰਹਾਉ ॥
ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥......

ਮਨੁਖ ਨੂੰ ਬੰਧਨ ਵਿਚੋਂ ਕਢਣਾ ਹੀ ਉਨ੍ਹਾਂ ਦੀ ਸ਼ੁਭ ਚਿੰਤਨਾ ਹੈ।

(੪) ਆਪ ਦੀ ਰਚਨਾ ਵਿਚ ਚਮਤਕਾਰ ਵੀ ਉਪਜਦਾ ਹੈ ਤੇ ਬਲ ਵੀ ਵਧਦਾ ਹੈ ਜਦੋਂ ਆਪ ਮਨੁਖੀ ਪ੍ਰਭਾਵ ਵਿਚ ਹੀ ਸ੍ਵੈ-ਵਿਰੋਧ ਨੂੰ ਪਰਗਟ ਕਰਦੇ ਹਨ ਜਿਵੇਂ:

ਸਾਧੋ ਰਚਨਾ ਰਾਮ ਬਨਾਈ ॥
ਇਕਿ ਬਿਨਸੈ ਇਕ ਅਸਥਿਰੁ ਮਾਨੈ, ਅਚਰਜੁ ਲਖਿਓ ਨ ਜਾਈ ॥

'ਇਕਿ ਬਿਨਸੈ ਇਕ ਅਸਥਿਰੁ ਮਾਨੈ' ਵਿਚ ਆਪ ਨੇ ਇਕ ਸਾਧਾਰਨ ਪਰਚਲਤ ਵਿਰੋਧ ਭਾਵ ਨੂੰ ਦਰਸਾਇਆ ਹੈ।

## ੭. ਚੋਣਵੀਂ ਰਚਨਾ

### ਸੋਰਠਿ ਮਹਲਾ ੯ (ਪੰਨਾ ੬੩੩)

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥

ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥
ਗੁਰਿ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥

## ਧਨਾਸਰੀ ਮਹਲਾ ੯ (ਪੰਨਾ ੬੮੪)

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ ੧ ॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥ ੨ ॥ ੧ ॥

## ਸਲੋਕ ਮਹਲਾ ੯ (ਪੰਨਾ ੧੪੨੬)

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕੌ ਮੀਨ ॥ ੧ ॥
ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸ ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥ ੨ ॥
ਤਰਨਾਪੋ ਇਉ ਹੀ ਗਇਓ ਲੀਓ ਜਰਾਤਨੁ ਜੀਤਿ ॥
ਕਹੁ ਨਾਨਕ ਭਜ ਹਰਿ ਮਨਾ ਅਉਧ ਜਾਤ ਹੈ ਬੀਤਿ ॥ ੩ ॥
ਬਿਰਧ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨ ।
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨ ॥ ੪ ॥
ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥ ੫ ॥
ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥ ॥ ੬ ॥
ਤਨੁ ਧਨੁ ਜਿਹ ਤੋ ਕਉ ਦੀਓ ਤਾ ਸਿਉ ਨੇਹੁ ਨ ਕੀਨ ॥
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ ॥ ੭ ॥

ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥ ੮ ॥
ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿ ਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥ ੯ ॥
ਜਿਹ ਸਿਮਰਤ ਗਤਿ ਪਾਈਐ ਤਿਹਿ ਭਜੁ ਰੇ ਤੈ ਮੀਤ ॥
ਕਹੁ ਨਾਨਕ ਸੁਨ ਰੇ ਮਨਾ ਅਉਧ ਘਟਤ ਹੈ ਨੀਤ ॥ ੧੦ ॥
ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
ਜਿਹਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ ॥ ੧੧ ॥
ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥
ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥ ੧੨ ॥
ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨੁ ॥
ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤ ਭਗਵਾਨ ॥ ੧੩ ॥
ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੪ ॥
ਹਰਖ ਸੋਗ ਜਾਕੈ ਨਹੀ ਬੈਰੀ ਮੀਤ ਸਮਾਨ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨ ॥ ੧੫ ॥
ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੧੬ ॥

---

# ਭਾਈ ਮਰਦਾਨਾ

## ( ੧੫ਵੀਂ ਤੇ ੧੬ਵੀਂ ਸਦੀ ਈ: )

ਸਿਖ ਇਤਿਹਾਸ ਵਿਚ ਮਰਦਾਨਾ ਜੀ ਨੂੰ ਹੀ 'ਭਾਈ' ਦਾ ਖਿਤਾਬ ਸਭ ਤੋਂ ਪਹਿਲਾ ਪਰਾਪਤ ਹੋਇਆ ਹੈ। ਗੁਰੂ ਨਾਨਕ ਦੇਵ ਜੀ ਗੁਰੂ ਸਨ ਅਤੇ ਉਨ੍ਹਾਂ ਦਾ ਸਾਥੀ ਭਾਈ ਮਰਦਾਨਾ ਸੀ।

ਭਾਈ ਮਰਦਾਨਾ ਗੁਰੂ ਨਾਨਕ ਦੇਵ ਜੀ ਦੇ ਪਿੰਡ ਤਲਵੰਡੀ ਦਾ ਹੀ ਜਮ-ਪਲ ਸੀ ਅਤੇ ਆਪ ਦੇ ਹੀ ਖਾਨਦਾਨ ਦਾ ਡੂਮ ਮਿਰਾਸੀ ਸੀ। ਉਮਰ ਵਿਚ ਭਾਈ ਮਰਦਾਨਾ ਗੁਰੂ ਨਾਨਕ ਸਾਹਿਬ ਤੋਂ ਕੋਈ ੧੦ ਸਾਲ ਵਡੇਰਾ ਸੀ। ਇਸ ਤਰ੍ਹਾਂ ਉਸ ਦੀ ਜਨਮ ਤਿਥ ੧੪੫੯ ਈ: ਦੇ ਲਾਗੇ ਚਾਗੇ ਬਣਦੀ ਹੈ। ਭਾਈ ਮਰਦਾਨੇ ਨੇ ੧੫੧੯ ਦੇ ਲਾਗੇ ਚਾਗੇ ਚੜ੍ਹਾਈ ਕੀਤੀ।

ਮਰਦਾਨਾ ਰਾਗ ਵਿਦਿਆ ਦਾ ਚੰਗਾ ਜਾਣੂ ਸੀ ਜਿਸ ਨੂੰ ਗੁਰੂ ਨਾਨਕ ਦੀ ਦ੍ਰਿਸ਼ਟੀ ਦੁਆਰਾ ਭਗਤੀ ਤੇ ਸੰਗੀਤ ਵਿਚ ਨਿਪੁੰਨਤਾ ਪਰਾਪਤ ਹੋਈ। ਘਟੋ ਘਟ ਉਹਨਾਂ ੧੯ ਰਾਗਾਂ ਨੂੰ ਤੇ ਮਰਦਾਨਾ ਨਿਪੁੰਨਤਾ ਨਾਲ ਗਾ ਸਕਦਾ ਸੀ ਜਿਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਨੇ ਬਾਣੀ ਰਚੀ ਹੈ। ਮਰਦਾਨਾ ਰਬਾਬ ਦਾ ਨਿਪੁੰਨ ਵਜੰਤਰੀ ਸੀ।

ਗੁਰੂ ਨਾਨਕ ਦੇ ਬਚਪਨ ਤੋਂ ਹੀ ਮਰਦਾਨਾ ਕਿਸੇ ਨਾ ਕਿਸੇ ਰੂਪ ਵਿਚ ਆਪ ਦਾ ਸਾਥੀ ਰਹਿਆ ਹੈ। ਮਹਿਤਾ ਕਾਲੂ ਜੀ ਨੂੰ ਮਰਦਾਨੇ ਦੀ ਸਿਆਣਪ ਦਾ ਵਿਸ਼ਵਾਸ ਸੀ। ਇਸੇ ਲਈ ਗੁਰੂ ਨਾਨਕ ਸਾਹਿਬ ਨੂੰ ਵਣਜ ਵਾਪਾਰ ਲਈ ਭੇਜਦਿਆਂ, ਆਪ ਨੇ ਮਰਦਾਨੇ ਨੂੰ ਗੁਰੂ ਜੀ ਦੇ ਨਾਲ ਭੇਜਿਆ। ਸ਼ਾਇਦ ਸੁਲਤਾਨਪੁਰ ਵੀ ਮਰਦਾਨਾ ਆਪ ਦੇ ਨਾਲ ਰਹਿਆ ਜਾਂ ਬਹੁਤ ਵਾਰੀ ਆ ਕੇ ਆਪ ਨੂੰ ਮਿਲ ਜਾਂਦਾ।

ਉਦਾਸੀਆਂ ਸਮੇਂ ਗੁਰੂ ਜੀ ਤੇ ਮਰਦਾਨਾ ਇਕੱਠੇ ਹੀ ਸੁਲਤਾਨਪੁਰ ਤੋਂ ਤੁਰੇ। ਜਿੰਨੀ ਵਾਰੀ ਆਪ ਪੰਜਾਬ ਪਰਤੇ, ਮਰਦਾਨਾ ਹੀ ਗੁਰੂ ਜੀ ਦੀ ਖਬਰ, ਘਰ ਦਿਆਂ ਨੂੰ ਦਿੰਦਾ ਰਹਿਆ ਹੈ।

ਮਰਦਾਨੇ ਨਾਲ ਜਨਮ ਸਾਖੀਆਂ ਵਿਚ ਅਨੇਕ ਕਹਾਣੀਆਂ ਸੰਬੰਧਤ ਕੀਤੀਆਂ ਹੋਈਆਂ ਹਨ ਜਿਵੇਂ ਕਿ ਉਸ ਨੂੰ ਭੁਖ ਲਗ ਜਾਂਦੀ, ਉਹ ਮੇਂਡਾ ਬਣਾ ਦਿਤਾ ਗਇਆ, ਉਸ ਨੂੰ ਕੌਡਾ ਰਾਕਸ਼ ਤਲ ਕੇ ਖਾਣ ਲਗਾ ਸੀ ਆਦਿ। ਅਸਲ ਵਿਚ ਇਹ ਦੋਵੇਂ ਸਾਖੀ ਇਹੋ ਜਿਹੇ

ਨਾਟਕ ਖੇਡ ਕੇ ਹੀ ਕੁਕਰਮੀਆਂ ਤੇ ਹੋਰ ਲੋਕਾਂ ਨੂੰ ਸਿਧੇ ਰਸਤੇ ਪਾਂਦੇ ਸਨ। ਅਸੰਭਵ ਹੈ ਕਿ ਗੁਰੂ ਨਾਨਕ ਦੀ ਛੋਹ ਨੇ ਮਰਦਾਨੇ ਨੂੰ ਪੂਰਨ ਪੁਰਸ਼ ਨਾ ਬਣਾ ਦਿਤਾ ਹੋਵੇ, ਜਿਹੜੀ ਛੋਹ ਕਿ ਚੋਰਾਂ ਤੇ ਠੱਗਾਂ ਨੂੰ ਭਗਤ ਬਣਾ ਦਿੰਦੀ ਸੀ।

ਗੁਰੂ ਨਾਨਕ ਦੀ ਛੋਹ ਨਾਲ ਮਰਦਾਨਾ ਜਿਥੇ ਉਚੇ ਆਦਰਸ਼ ਦਾ ਬਣ ਗਇਆ ਸੀ, ਉਥੇ ਉਹ ਨਿਪੁੰਨ ਵਿਦਵਾਨ ਤੇ ਕਲਾਕਾਰ ਵੀ ਹੋ ਗਇਆ ਸੀ। ਉਹ ਵੀ ਅਰਸ਼ੀ ਕਵੀ ਤੇ ਰੱਬੀ ਢਾਡੀ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਿਹਾਗੜਾ ਰਾਗ ਦੀ ਵਾਰ (ਪੰਨਾ ੫੫੩) ਵਿਚ ਤਿੰਨ ਸਲੋਕ ਦਿਤੇ ਹਨ ਜਿਨ੍ਹਾਂ ਦਾ ਸਿਰਲੇਖ "ਸਲੋਕੁ ਮਰਦਾਨਾ ੧" ਦਿਤਾ ਹੈ। ਇਹ ਗਲ ਮਤਭੇਦ ਦਾ ਵਿਸ਼ਾ ਹੈ ਕਿ ਇਸ ਸਿਰਲੇਖ ਦਾ ਕੀ ਭਾਵ ਹੈ। ਭਾਈ ਕਾਹਨ ਸਿੰਘ ਤੇ ਡਾ: ਚਰਨ ਸਿੰਘ ਨੇ ਮੰਨਿਆ ਹੈ ਕਿ ਇਹ ਤਿੰਨ ਸਲੋਕ ਭਾਈ ਮਰਦਾਨਾ ਜੋ ਕਿ ਗੁਰੂ ਨਾਨਕ ਦੇਵ ਜੀ ਦਾ ਰਬਾਬੀ ਤੇ ਸਾਥੀ ਸੀ, ਦੀ ਰਚਨਾ ਹਨ ਪਰ 'ਸ਼ਬਦਾਰਥ' ਵਾਲੇ ਲਿਖਦੇ ਹਨ ਕਿ ਇਹ ਸਲੋਕ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਵਲੋਂ ਹੋ ਕੇ ਲਿਖੇ ਹਨ (ਪੰਨਾ ੫੫੩)।

ਮੇਰਾ ਵਿਚਾਰ ਹੈ ਕਿ ਇਹ ਸਲੋਕ ਭਾਈ ਮਰਦਾਨੇ ਦੀ ਹੀ ਰਚਨਾ ਹਨ। ਇਸ ਵਿਚ ਅਸਚਰਜ ਵਾਲੀ ਗੱਲ ਕੀ ਹੈ ਜਦੋਂ ਕਿ ਭਾਈ ਮਰਦਾਨਾ ਗੁਰੂ ਨਾਨਕ ਦੇਵ ਜੀ ਦਾ ਲਗ ਪਗ ੫੦ ਸਾਲ ਸਾਥੀ ਰਹਿਆ ? ਭਾਈ ਮਰਦਾਨਾ ਬਹੁਤ ਸਮਾ ਗੁਰੂ ਨਾਨਕ ਦੀ ਸੰਗਤ ਵਿਚ ਹੀ ਕੇਵਲ ਨਹੀਂ ਰਹਿਆ, ਸਗੋਂ ਉਨ੍ਹਾਂ ਦੀ ਬਾਣੀ ਦਾ ਸਦਾ ਕੀਰਤਨ ਕਰਦਾ ਰਹਿਆ। ਜੇ ਸਤਾ ਤੇ ਬਲਵੰਡ ਕੀਰਤਨ ਕਰਦਿਆਂ ਬਾਣੀ ਦੇ ਰਚਨਹਾਰ ਵੀ ਬਣ ਸਕੇ, ਕਿਉਂ ਭਾਈ ਮਰਦਾਨਾ ਇਹਨਾਂ ਸਲੋਕਾਂ ਦਾ ਰਚਨਹਾਰ ਨਹੀਂ ਹੋ ਸਕਦਾ ? ਭਾਈ ਮਰਦਾਨੇ ਦੀ ਪ੍ਰਤਿਭਾ ਪੂਰਨ ਭਾਂਤ ਵਿਗਸਤ ਹੋ ਗਈ ਹੋਣੀ ਹੈ, ਉਸ ਨੇ ਗੁਰੂ ਨਾਨਕ ਦੀ ਸਾਰੀ ਬਾਣੀ ਨੂੰ ਵਿਚਾਰਿਆ, ਗਾਵਿਆ ਅਤੇ ਕੀਰਤਨ ਵਿਚ ਲੋਕਾਂ ਨੂੰ ਸੁਣਾਈ।

ਭਾਈ ਮਰਦਾਨੇ ਨੇ ਗੁਰੂ ਨਾਨਕ ਦੇ ਮੁਖੋਂ ਉਨ੍ਹਾਂ ਦੀ ਬਾਣੀ ਦਾ ਵਿਚਾਰ ਵੀ ਕਈ ਵਾਰੀ ਸੁਣਿਆ ਹੋਣਾ ਹੈ ਜਦੋਂ ਆਪ ਸੰਗਤਾਂ ਨੂੰ ਬਾਣੀ ਦੀ ਵਿਆਖਿਆ ਕਰਕੇ ਸੁਣਾਂਦੇ ਹੋਣੇ ਹਨ। ਇਸ ਤਰ੍ਹਾਂ ਉਸ ਦਾ ਬਾਣੀ ਬੋਧ ਬੜਾ ਪਰਬਲ ਹੋ ਗਇਆ ਹੋਣਾ ਹੈ।

ਭਾਈ ਮਰਦਾਨਾ ਗੁਰੂ ਨਾਨਕ ਜੀ ਨਾਲ ਇਕ ਮਿਕ ਹੋ ਚੁਕਾ ਸੀ। ਇਸ ਲਈ ਉਸ ਨੂੰ 'ਨਾਨਕ' ਦੀ ਛਾਪ ਵਰਤਣ ਦੀ ਜੁਰਤ ਵੀ ਹੋ ਗਈ। ਗੁਰੂ ਨਾਨਕ ਜੀ ਨੇ ਆਪ ਉਸ ਦੀ ਰਚਨਾ ਨੂੰ ਨਾਨਕ ਛਾਪ ਹੇਠ ਪਰਵਾਨ ਕੀਤਾ ਹੋਣਾ ਹੈ। ਉਹ ਇਕ ਰੂਪ ਹੀ ਤੇ ਸਨ।

ਭਾਈ ਮਰਦਾਨੇ ਨੇ ਗੁਰੂ ਨਾਨਕ ਸਾਹਿਬ ਦੀ ਕਾਵਿ-ਸ਼ੈਲੀ ਦੀ ਵਿਸ਼ੇਸ਼ ਪਰਵਿਰਤੀ ਨੂੰ ਹੀ ਇਹਨਾਂ ਸਲੋਕਾਂ ਵਿਚ ਅਪਨਾਇਆ ਹੈ। ਗੁਰੂ ਨਾਨਕ ਸਾਹਿਬ ਦੀ ਸ਼ੈਲੀ ਦੀ ਇਕ

ਪਰਵਿਰਤੀ ਇਹ ਹੈ ਕਿ ਆਪ ਮਨੁਖੀ ਕਰਨੀ ਜਾਂ ਆਚਰਨਕ ਗੁਣ ਨੂੰ ਕਿਸੇ ਭੇਖ ਦੇ ਇਕ ਅੰਗ ਨਾਲ ਤੁਲਨਾ ਦੇ ਕੇ ਕਰਨੀ ਨੂੰ ਗ੍ਰਹਿਣ ਕਰਨ ਦਾ ਉਪਦੇਸ਼ ਦਿੰਦੇ ਹਨ ਜਿਵੇਂ:

'ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥'

ਵਿਚ, ਜਾਂ

'ਜਤੁ ਪਾਹਾਰਾ, ਧੀਰਜੁ ਸੁਨਿਆਰੁ, ਅਹਰਣਿ ਮਤਿ, ਵੇਦੁ ਹਥੀਆਰੁ ॥'

ਵਿਚ।

ਗੁਰੂ ਨਾਨਕ ਦੇਵ ਜੀ ਨੇ ਵੀ ਅਧਿਆਤਮਕ ਸ਼ਰਾਬ ਦੇ ਬਣਾਨ ਦਾ ਵਲ ਵੀ ਆਪਣੀ ਰਚਨਾ ਵਿਚ ਇਸੇ ਤਰ੍ਹਾਂ ਦਸਿਆ ਹੋਇਆ ਹੈ ਜਿਵੇਂ ਮਰਦਾਨਾ ਦਸ ਰਹਿਆ ਹੈ।

ਕਬੀਰ ਜੀ ਨੇ "ਕਾਇਆ ਕਲਾਲਨਿ, ਲਾਹਨਿ ਮੇਲਉ, ਗੁਰ ਕਾ ਸਬਦੁ ਗੁੜ ਕੀਨੁ ਰੇ ॥ ਤ੍ਰਿਸਨਾ ਕਾਮੁ ਕ੍ਰੋਧ ਮਦ ਮਤਸਰ ਕਾਟਿ ਕਾਟਿ ਕਸੁ ਦੀਨ ਰੇ ॥" ਅਤੇ "ਗੁੜੁ ਕਰਿ ਗਿਆਨ, ਧਿਆਨੁ ਕਰਿ ਮਹੂਆ, ਭਉ ਭਾਠੀ ਮਨ ਧਾਰਾ ॥" ਦਾ ਸ਼ਰਾਬ ਤਿਆਰ ਹੁੰਦਾ ਦਰਸਾਇਆ ਹੈ।

ਭਾਈ ਮਰਦਾਨੇ ਨੇ ਤਿੰਨ ਸ਼ਲੋਕਾਂ ਵਿਚ ਦੋ ਪਰਕਾਰ ਦੇ ਮਦ (ਸ਼ਰਾਬ) ਦਾ ਵਰਣਨ ਕੀਤਾ ਹੈ। ਇਕ ਉਹ ਸ਼ਰਾਬ ਜੋ ਮਨਮੁਖਾਂ ਨੂੰ ਵਿਕਾਰ ਦੇ ਨਸ਼ੇ ਵਿਚ ਗਲਤਾਨ ਰਖਦਾ ਹੈ, ਜੋ ਕਾਮ, ਕ੍ਰੋਧ ਆਦਿਕ ਨੂੰ ਉਕਸਾਂਦਾ ਹੈ, ਜੋ ਤ੍ਰਿਸ਼ਨਾ ਤੇ ਹੰਕਾਰ ਨੂੰ ਉਤੇਜਤ ਕਰਦਾ ਹੈ ਤੇ ਜੋ ਮਨੁਖ ਨੂੰ ਖੁਆਰ ਕਰਦਾ ਹੈ; ਅਤੇ ਦੂਜਾ ਉਹ ਮਦ ਜੋ ਗੁਰਮੁਖਾਂ ਨੂੰ ਭਗਤੀ, ਚੰਗਿਆਈ ਅਤੇ ਸ਼ੁਭ ਕਰਨੀ ਦਾ ਨਸ਼ਾ ਦਿੰਦਾ ਹੈ ਜੋ ਕਰਣੀ, ਸਚਾਈ, ਗੁਣਾ, ਸ਼ੀਲ, ਧਰਮ ਤੇ ਸੰਤੋਖ ਨਾਲ ਪੈਦਾ ਹੁੰਦਾ ਹੈ, ਜੋ ਗਿਆਨ ਤੇ ਭਉ ਤੋਂ ਉਪਜਦਾ ਹੈ ਅਤੇ ਜਿਸ ਦੀ ਧਾਰ ਅੰਮ੍ਰਿਤ ਹੈ। ਇਹਨਾਂ ਸ਼ਲੋਕਾਂ ਵਿਚ ਹੋਛੇ ਸ਼ਰਾਬ ਦਾ ਕਿਤੇ ਵਰਣਨ ਨਹੀਂ ਹੈ, ਸਗੋਂ ਸ਼ਰਾਬ ਨੂੰ ਇਕ ਪ੍ਰਤੀਕ ਮਿਥਿਆ ਗਇਆ ਹੈ—ਜੋ ਉੱਚ ਪਰਕਾਰ ਦੀ ਪਰੇਰਨਾ ਮਨੁਖ ਵਿਚ ਉਤਪੰਨ ਕਰਦਾ ਹੈ। ਅੰਮ੍ਰਿਤ ਦਾ ਮਦ ਗੁਰੂ ਪਾਸੋਂ ਪਰਾਪਤ ਹੁੰਦਾ ਹੈ।

ਇਹਨਾਂ ਸ਼ਲੋਕਾਂ ਵਿਚ ਮਰਦਾਨੇ ਨੇ ਕਲਪਨਾ ਦੇ ਬਲ ਨਾਲ ਪੂਰੇ ਵੇਰਵੇ ਸਹਿਤ ਚਿਤਰ ਉਸਾਰੇ ਹਨ—ਦੋ ਪਰਕਾਰ ਦੀ ਸ਼ਰਾਬ ਦੀ ਉਪਜ ਦੇ। ਇਸ ਪਰਕਾਰ ਦੇ ਯਤਨ ਲਈ ਬੋਧਿਕ ਬਲ ਦੀ ਲੋੜ ਹੈ; ਸ਼ੈਲੀ ਵਿਚ ਸੰਕੋਚ ਦੀ ਲੋੜ ਹੈ; ਰੂਪਕਾਂ ਵਿਚ ਪਰਬਲ ਸਾਂਝ ਹੋਣੀ ਜ਼ਰੂਰੀ ਰਹੀ ਹੈ, ਨਹੀਂ ਰੂਪਕ ਨਿਰਾਰਥਕ ਹੋ ਕੇ ਰਹਿ ਜਾਂਦੇ ਹਨ। ਮਰਦਾਨੇ ਦੀ ਸਾਹਿਤਕ ਪ੍ਰਤਿਭਾ ਦਾ ਉਦੇਸ਼ ਉਸਾਰੂ ਤੇ ਬਲਵਾਨ ਹੈ—ਇਸ ਵਿਚ ਨਰੋਈ ਬਲਵਾਨ ਮਨੁਖਤਾ ਦੀ ਲਗਨ ਹੈ। ਸ਼ਾਇਦ ਭਾਈ ਮਰਦਾਨੇ ਨੇ ਕੋਈ ਹੋਰ ਰਚਨਾ ਨਹੀਂ ਕੀਤੀ। ਸੰਕੇਤ ਮਾਤਰ ਉਸ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੀ ਗਈ ਹੈ

ਤਾਂ ਜੋ ਪਰਤਖ ਹੋ ਸਕੇ ਕਿ ਜੇ ਭਗਤੀ ਨੇ ਨਾਮਦੇਵ, ਰਵਿਦਾਸ ਤੇ ਕਬੀਰ ਪੈਦਾ ਕੀਤੇ ਤਾਂ ਉਸ ਨੇ ਮਰਦਾਨੇ ਨੂੰ ਵੀ ਕਵੀ ਬਣਾ ਦਿਤਾ। ਨਾਨਕ-ਭਗਤੀ ਨੇ ਮਰਦਾਨੇ ਨੂੰ ਅਰਸ਼ੀ ਕਵੀ ਬਣਾ ਖੜਾ ਕੀਤਾ।

ਮਰਦਾਨੇ ਦੀ ਰਚਨਾ ਵਿਚ ਭਟਾਂ ਤੇ ਰਬਾਬੀਆਂ ਵਾਲਾ ਸ਼ੈਲੀ ਅੰਸ਼ ਮੌਜੂਦ ਹੈ। ਸਤੇ ਬਲਵੰਡ ਤੇ ਭੱਟਾਂ ਦੀ ਰਚਨਾ ਵਿਚ ਜਿਸੇ ਪ੍ਰਕਾਰ ਦੇ ਵੇਰਵੇ ਤੇ ਸੰਕੇਤ ਹਨ", ਜਿਸ ਪਰਕਾਰ ਦੇ ਭਾਈ ਮਰਦਾਨੇ ਦੀ ਰਚਨਾ ਵਿਚ ਹਨ; ਜਿਸੇ ਤਰ੍ਹਾਂ ਉਹ ਵੀ ਆਪਣੇ ਰੂਪਕ ਤੇ ਉਪਮਾਵਾਂ ਉਭਾਰਦੇ ਹਨ ਜਿਵੇਂ ਭਾਈ ਮਰਦਾਨੇ ਨੇ ਕੀਤਾ ਹੈ। ਸ਼ਬਦਾਵਲੀ ਵਿਚ ਕੁਝ ਖੰਹਰਾ ਜਿਹਾ ਪ੍ਰਭਾਵ ਵੀ ਹੈ, ਕੁਝ ਪੇਂਡੂ ਜਿਹਾ ਮੋਟਾਪਨ ਵੀ ਹੈ ਤੇ ਕੁਝ ਅਨਪੜ੍ਹ ਹੋਣ ਦਾ ਪਰਮਾਣ ਵੀ ਹੈ।

ਭਾਈ ਮਰਦਾਨੇ ਦੇ ਸ਼ਲੋਕ ਇਹ ਹਨ:—

ਸਲੋਕ ਮਰਦਾਨਾ ੧

ਕਲਿ ਕਲਵਾਲੀ, ਕਾਮੁ ਮਦੁ, ਮਨੂਆ ਪੀਵਣਹਾਰੁ ॥
ਕ੍ਰੋਧ ਕਟੋਰੀ, ਮੋਹਿ ਭਰੀ, ਪੀਲਾਵਾ ਅਹੰਕਾਰ ॥
ਮਜਲਸ ਕੂੜੇ ਲਬ ਕੀ, ਪੀ ਪੀ ਹੋਇ ਖੁਆਰੁ ॥
ਕਰਣੀ ਲਾਹਣਿ, ਸਤੁ ਗੁੜੁ, ਸਚੁ ਸਰਾ ਕਰਿ ਸਾਰੁ ॥
ਗੁਣ ਮੰਡੇ, ਕਰਿ ਸੀਲ ਘਿਉ, ਸਰਮੁ ਮਾਸੁ ਆਹਾਰੁ ॥
ਗੁਰਮੁਖਿ ਪਾਈਐ ਨਾਨਕਾ, ਖਾਧੈ ਜਾਹਿ ਬਿਕਾਰ ॥ ੧ ॥

ਮਰਦਾਨਾ ੧

ਕਾਇਆ ਲਾਹਣਿ, ਆਪੁ ਮਦੁ, ਮਜਲਸ ਤ੍ਰਿਸਨਾ ਧਾਤੁ ॥
ਮਨਸਾ ਕਟੋਰੀ, ਕੂੜਿ ਭਰੀ, ਪੀਲਾਏ ਜਮਕਾਲੁ ॥
ਇਤੁ ਮਦਿ ਪੀਤੈ ਨਾਨਕਾ, ਬਹੁਤੇ ਖਟੀਅਹਿ ਬਿਕਾਰ ॥
ਗਿਆਨੁ ਗੁੜ, ਸਾਲਾਹ ਮੰਡੇ, ਭਉ ਮਾਸੁ ਆਹਾਰੁ ॥
ਨਾਨਕ ਇਹੁ ਭੋਜਨੁ ਸਚੁ ਹੈ, ਸਚੁ ਨਾਮੁ ਆਧਾਰੁ ॥ ੨ ॥
ਕਾਂਯਾ ਲਾਹਣਿ, ਆਪੁ ਮਦੁ, ਅੰਮ੍ਰਿਤ ਤਿਸ ਕੀ ਧਾਰ ॥
ਸਤਸੰਗਤਿ ਸਿਉ ਮੇਲਾਪੁ ਹੋਇ, ਲਿਵ ਕਟੋਰੀ ਅੰਮ੍ਰਿਤ ਭਰੀ,
ਪੀ ਪੀ ਕਟਹਿ ਬਿਕਾਰ ॥ ੩ ॥

——o——

# ਬਾਬਾ ਸੁੰਦਰ ਜੀ

## (੧੬ਵੀਂ ਈ: ਸਦੀ)

ਬਾਬਾ ਸੁੰਦਰ ਜੀ ਗੁਰੂ ਅਮਰਦਾਸ ਜੀ ਦੇ ਪੜੋਤੇ, ਮੋਹਰੀ ਜੀ ਦੇ ਪੋਤਰੇ ਅਤੇ ਅਨੰਦ ਜੀ ਦੇ ਪੁਤਰ ਸਨ। ਆਪ ਜੀ ਦੇ ਜੀਵਨ ਹਾਲਾਤ ਦਾ ਪਤਾ ਨਹੀਂ ਹੈ। ਆਪ ਦੀ ਇਕ ੬ ਪਉੜੀਆਂ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਰਾਮਕਲੀ (ਪੰਨਾ ੯੨੩-੨੪) ਵਿਚ ਦਿਤੀ ਹੋਈ ਹੈ ਜਿਸ ਦਾ ਸਿਰਲੇਖ 'ਸਦੁ' ਭਾਵ 'ਮੌਤ ਦਾ ਬੁਲਾਵਾ' ਹੈ। "ਇਸ (ਬਾਣੀ) ਵਿਚ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਵਣ ਦੇ ਸਮੇਂ ਦਾ ਵਰਣਨ ਹੈ ਜੋ ਬਾਬਾ ਸੁੰਦਰ ਜੀ, ਜੋ ਉਸ ਵੇਲੇ ਮੌਜੂਦ ਸਨ, ਕਰ ਰਹੇ ਹਨ। ਗੁਰੂ ਜੀ ਦਾ ਸਿਖ ਸੰਗਤਾਂ ਤਾਈਂ ਅੰਤਲਾ ਉਪਦੇਸ਼ ਬਾਬਾ ਸੁੰਦਰ ਜੀ ਦੀ ਜ਼ਬਾਨੀ ਹੈ.........ਜਿਵੇਂ ਅਨੰਦ ਸਾਹਿਬ ਰਿਵੇਂ ਇਸ ਸਦੁ ਦਾ ਭਾਵ ਕੋਈ ਇਤਿਹਾਸਕ ਗੱਲ ਦਸਣ ਦਾ ਨਹੀਂ, ਬਲਕਿ ਉਥੇ ਖੁਸ਼ੀ ਅਤੇ ਇਥੇ ਗ਼ਮੀ ਦੇ ਮੌਕੇ ਉਤੇ ਗੁਰਬਾਣੀ ਵਰਤਣ ਦਾ ਉਪਦੇਸ਼ ਦਿਤਾ ਹੈ। ਭਾਵ ਦੋਹਾਂ ('ਅਨੰਦੁ' ਤੇ 'ਸਦੁ') ਦਾ ਬਾਣੀ ਦੀ ਮਹੱਤਤਾ ਹੈ।" (ਸ਼ਬਦਾਰਥ, ਪੰਨਾ ੯੨੩)

ਬਾਬਾ ਸੁੰਦਰ ਜੀ ਦੀ ਹੋਰ ਕੋਈ ਰਚਨਾ ਪਰਾਪਤ ਨਹੀਂ ਹੁੰਦੀ ਪਰ ਇਸ ਰਚਨਾ ਤੋਂ ਹੀ ਅਨੁਮਾਨ ਲਗ ਸਕਦਾ ਹੈ ਕਿ ਆਪ ਦੀ ਕਾਵਿ-ਪ੍ਰਤਿਭਾ ਚੰਗੀ ਸ਼ਕਤੀਸ਼ਾਲੀ ਸੀ; ਆਪ ਵਿਚ ਕਲਪਨਾ ਤੇ ਭਾਵਕਤਾ ਸਮਰਥ ਸਨ, ਬੋਲੀ ਆਪ ਦੀ ਸਰਲ, ਸਪਸ਼ਟ ਪਰ ਰਾਗਾਤਮਕ ਸੀ; ਛੰਦਾ ਬੰਦੀ ਤੇ ਆਪ ਨੂੰ ਕਾਬੂ ਪਰਾਪਤ ਸੀ; ਮਨੁਖੀ ਹਾਵ-ਭਾਵਾਂ ਦੇ ਬ੍ਰਿਤਾਂਤ ਵਿਚ ਆਪ ਨੂੰ ਮੁਹਾਰਤ ਪਰਾਪਤ ਸੀ; ਬ੍ਰਿਤਾਂਤੀ-ਕਾਵਿ ਦੀ ਰਚਨਾ ਵਿਚ ਆਪ ਨਿਪੁੰਨ ਸਨ। ਕਿਤੇ ਕਿਤੇ ਕੋਈ ਕਾਵਿਕ ਚਮਤਕਾਰ ਵੀ ਹੈ ਪਰ ਇਤਨੀ ਛੋਟੀ ਕਵਿਤਾ, ਤੇ ਉਹ ਵੀ ਮੌਤ ਸਮੇਂ ਦੇ ਬਿਆਨ ਵਿਚ ਲਿਖੀ ਹੋਈ, ਵਿਚ ਬਹੁਤੇ ਅਲੰਕਾਰ ਵਰਤਣ ਦੀ ਗੁੰਜਾਇਸ਼ ਨਹੀਂ ਸੀ। ਆਪ ਗੁਰੂ ਅਮਰਦਾਸ ਜੀ ਦੇ ਅੰਤਮ ਸੰਦੇਸ਼, ਬਹੁਤ ਸਰਲ ਤੇ ਸੰਖੇਪ ਰੂਪ ਵਿਚ ਅੰਕਤ ਕਰ ਰਹੇ ਹਨ; ਆਪ ਨੂੰ ਇਥੇ ਆਪਣੀ ਕਾਵਿ ਵਿਸ਼ੇਸ਼ਤਾ ਦਰਸਾਣ ਦੀ ਖੁਲ੍ਹ ਵੀ ਨਹੀਂ ਸੀ।

'ਸਦੁ' ਨਾਂ ਦੀ ਸੰਖੇਪ ਕਾਵਿ ਰਚਨਾ ਵਿਚ ਆਪ ਨੇ ਗੁਰੂ ਅਮਰਦਾਸ ਜੀ ਵਲੋਂ ਦਸੀਆਂ ਗਈਆਂ ਇਹ ਗੱਲਾਂ ਕਹੀਆਂ ਹਨ। ਇਹ ਰਚਨਾ ਭਾਦੋਂ ਸੁਦੀ ੧੫, ਸੰਮਤ ੧੬੩੧ ਬਿ: (ਪਹਿਲੀ ਸਤੰਬਰ, ੧੫੭੪ ਈ:) ਨੂੰ ਜਾਂ ਇਸ ਤੋਂ ਇਕ ਦੋ ਦਿਨ ਮਗਰੋਂ ਕੀਤੀ ਗਈ

ਹੋਣੀ ਹੈ ਕਿਉਂਕਿ ਗੁਰੂ ਅਮਰਦਾਸ ਜੀ ਇਸ ਬਿਰ ਨੂੰ ਜੋਤੀ ਜੋਤਿ ਸਮਾਏ। ਗੁਰੂ ਅਮਰਦਾਸ ਜੀ ਪਹਿਲਾਂ ਅਨੁਭਵ ਕਰਦੇ ਹਨ ਕਿ ਆਪ ਨੂੰ ਵਾਹਿਗੁਰੂ ਦਾ ਸੱਦਾ ਆ ਗਇਆ ਹੈ ਅਤੇ ਵਾਹਿਗੁਰੂ ਆਪ ਨੂੰ ਬੁਲਾ ਰਹਿਆ ਹੈ, "ਆਇਆ ਹਕਾਰਾ ਚਲਣ ਵਾਰਾ, ਹਰਿ ਰਾਮ ਨਾਮਿ ਸਮਾਇਆ"; ਦੂਜੇ ਇਹ ਸਮਾਂ ਆਪ ਦੇ ਸਤਿਕਾਰੇ ਜਾਣ ਦਾ ਹੈ, ਜਦੋਂ ਵਾਹਿਗੁਰੂ ਆਪ ਨੂੰ ਆਪਣੀ ਦਰਗਾਹ ਵਿਚ ਨਿਵਾਜੇਗਾ, ਇਸ ਲਈ ਸਾਰੇ ਸੰਬੰਧੀਆਂ ਤੇ ਸਿਖਾਂ ਨੂੰ ਪ੍ਰਸੰਨ ਹੋਣਾ ਚਾਹੀਦਾ ਹੈ। ਕਿਉਂਕਿ 'ਮਿਤ੍ਰ ਪੈਝੈ, ਮਿਤ੍ਰੁ ਬਿਗਸੈ, ਜਿਸੁ ਮਿਤ ਕੀ ਪੈਜ ਭਾਵਏ', ਤੀਜੇ, ਆਪ ਸੰਗਤਾਂ ਨੂੰ ਗੁਰੂ ਰਾਮਦਾਸ ਜੀ ਦੇ ਚਰਨੀ ਲਾਉਂਦੇ ਹਨ:

ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥
ਸਭਿ ਸਿਖ ਬੰਧਪ ਪੁਤ ਭਾਈ, ਰਾਮਦਾਸ ਪੈਰੀ ਪਾਇਆ ॥

ਅਤੇ ਰਾਮਦਾਸ ਸੋਢੀ ਤਿਲਕੁ ਦੀਆ, ਗੁਰ ਸਬਦੁ ਸਚੁ ਨੀਸਾਣੁ ਜੀਉ ॥

ਚੌਥੇ, ਆਪ ਸੰਗਤਾਂ ਨੂੰ ਉਪਦੇਸ਼ ਕਰਦੇ ਹਨ ਕਿ ਮੇਰੇ ਪਿਛੋਂ ਰੋਣ ਦੀ ਥਾਂ ਇਹ ਕਰਨਾ ਕਿ:

ਅੰਤੇ ਸਤਿਗੁਰੁ ਬੋਲਿਆ, ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥
ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥
ਹਰਿ ਕਥਾ ਪੜੀਐ, ਹਰਿਨਾਮੁ ਸੁਣੀਐ, ਬੇਬਾਣੁ ਹਰਿ ਰੰਗੁ ਗੁਰ ਭਾਵਏ ॥
ਪਿੰਡੁ ਪਤਲਿ ਕਿਰਿਆ ਦੀਵਾ, ਫੁਲ ਹਰਿ ਸਰਿ ਪਾਵਏ ॥

[ਕੇਸੋ ਗੋਪਾਲ ਪੰਡਿਤ=ਪਰਮਾਤਮਾ ਦੇ ਪੰਡਿਤ ਭਾਵ ਸੰਤ ਜਨ;
ਹਰਿ ਹਰਿ ਕਥਾ ਪੜਹਿ ਪੁਰਾਣ=ਹਰੀ ਨਾਮ ਦੀ ਕਥਾ ਦਾ ਪੁਰਾਣ;
ਬੇਬਾਣ ਹਰਿ ਰੰਗੁ=ਹਰੀ ਦੇ ਪ੍ਰੇਮ ਦਾ ਬੇਬਾਣ;
ਫੁਲ ਹਰਿ ਸਰਿ ਪਾਵਏ=ਸੰਗਤ ਰੂਪੀ ਸਰੋਵਰ ਵਿਚ ਬੈਠਣਾ ]

ਇਹ ਚਾਰ ਗੱਲਾਂ ਗੁਰੂ ਅਮਰਦਾਸ ਜੀ ਨੇ ਅੰਤ ਸਮੇਂ ਕੀਤੀਆਂ ਜਾਂ ਕਹੀਆਂ। 'ਸਦੁ' ਦੀ ਅੰਤਲੀ ਪਉੜੀ ਵਿਚ ਬਾਬਾ ਸੁੰਦਰ ਜੀ ਆਪਣੇ ਵਲੋਂ ਦਸਦੇ ਹਨ ਕਿ ਸਿਖਾਂ ਇਹ ਗਲਾਂ ਮੰਨ ਲਈਆਂ:—

ਸਤਿਗੁਰੁ ਪੁਰਖੁ ਜਿ ਬੋਲਿਆ, ਗੁਰਸਿਖਾ ਮੰਨਿ ਲਈ ਰਜਾਇ ਜੀਉ ॥
ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥
ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥
ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥
ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥
ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥ ੬ ॥ ੧ ॥

'ਸਦੁ' ਦੀ ਪਹਿਲੀ ਪਉੜੀ ਵਿਚ ਬਾਬਾ ਸੁੰਦਰ ਜੀ ਉਥਾਨਕਾ ਦਿੰਦੇ ਹਨ। ਇਸ ਬੰਦ ਵਿਚੋਂ ਹੀ ਆਪ ਦੀ ਕਾਵਿ ਸਮਰਥਾ ਦਾ ਵੀ ਪਤਾ ਲਗਦਾ ਪਇਆ ਹੈ, ਆਪ ਦੀ ਆਤਮਕ ਉਚਤਾ, ਗੁਰ ਸਿਧਾਂਤ ਦੀ ਸੂਝ ਤੇ ਬਿਆਨ ਦੀ ਸਰਲਤਾ ਦਾ।

ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥
ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥
ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥
ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥
ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥
ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥ ੧ ॥

ਦੂਜੇ ਬੰਦ ਵਿਚ ਮਜ਼ਮੂਨ ਅਰੰਭ ਹੋ ਜਾਂਦਾ ਹੈ:

ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥
ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥
ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥
ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥
ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ॥੨॥

ਇਸ ਰਚਨਾ ਦੇ ਆਧਾਰ ਤੇ ਹੀ ਸਿਖ ਮਿਤਕ ਸੰਸਕਾਰ ਆਦਿ ਕਾਇਮ ਹੋਏ ਹਨ। ਹਰ ਅੰਤਮ ਸੰਸਕਾਰ ਤੇ ਇਹ ਰਚਨਾ ਅਵੱਸ਼ ਪੜ੍ਹੀ ਜਾਂਦੀ ਹੈ। ਇਹ ਵਿਛੋੜੇ ਵਿਚ ਧਾਰਸ ਬਣਦੀ ਹੈ, ਇਹ ਗੁਰੂ ਤੇ ਸਿਖ ਸਬੰਧਾਂ ਨੂੰ ਸਥਿਰ ਕਰਦੀ ਹੈ। ਗੁਰੂ ਅਮਰਦਾਸ ਜੀ ਦੀ ਸਿਖਿਆ ਇਹ ਵੀ ਸੀ:

ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥
ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ ॥
ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿ ਕਰੇਨਿ॥
ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ ॥
ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ ॥ ੧ ॥

(ਸਲੋਕ ਮ: ੩, ਵਾਰ ਰਾਮਕਲੀ, ਪੰਨਾ ੯੫੧)

—

# ਰਾਇ ਬਲਵੰਡਿ ਤਥਾ ਸਤਾ ਡੂਮਿ

## (੧੬ਵੀਂ ਸਦੀ)

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਰਾਮਕਲੀ (ਪੰਨਾ ੯੬੬—੬੮) ਤੀਕ ਇਕ ਵਾਰ ਦਿਤੀ ਹੋਈ ਹੈ ਜਿਸ ਦਾ ਸਿਰਲੇਖ ਹੈ "ਰਾਮਕਲੀ ਦੀ ਵਾਰ, ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ" ।

ਇਹ ਬਲਵੰਡ ਤੇ ਸਤਾ ਕੌਣ ਸਨ ਅਤੇ ਕਦੋਂ ਹੋਏ ? ਇਸ ਬਾਰੇ ਮਤਭੇਦ ਹਨ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੧ ਭੱਟਾਂ ਬਾਰੇ ਮਤਭੇਦ ਹਨ ਕਿ ਉਹ ਕਿਹੜੇ ਗੁਰੂ ਸਾਹਿਬ ਦੇ ਸਮੇਂ ਹਾਜ਼ਰ ਹੋਏ ਆਦਿ । ਪਰਚਲਤ ਰਵਾਇਤ ਦੇ ਆਧਾਰ ਤੇ 'ਸ਼ਬਦਾਰਥ' ਨੇ ਇਸ ਤਰ੍ਹਾਂ ਮੰਨਿਆਂ ਹੈ, "ਬਲਵੰਡ ਅਤੇ ਸਤਾ ਗੁਰੂ ਅੰਗਦ ਜੀ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ । ਇਹਨਾਂ ਨੇ ਲੜਕੀ ਦੀ ਸ਼ਾਦੀ ਤੇ ਗੁਰੂ ਜੀ ਤੋਂ ਮਾਇਆ ਦੀ ਮੰਗ ਕੀਤੀ । ਵਿਸਾਖੀ ਵਾਲੇ ਦਿਨ ਦੀ ਸਾਰੀ ਚੜ੍ਹਤ ਲੈਣ ਦਾ ਇਕਰਾਰ ਲਇਆ । ਚੜ੍ਹਤ ਥੋੜੀ ਚੜ੍ਹਨ ਤੇ ਨਾਰਾਜ਼ ਹੋ ਗਏ ਤੇ ਕੀਰਤਨ ਕਰਨਾ ਬੰਦ ਕਰ ਦਿਤਾ । ਗੁਰੂ ਜੀ ਨੇ ਸੇਵਕ ਭੇਜੇ ਤਾਂ ਵੀ ਨਾ ਆਏ । ਆਪ ਉਹਨਾਂ ਨੂੰ ਮਨਾਉਣ ਲਈ ਉਹਨਾਂ ਦੇ ਘਰ ਗਏ । ਉਹਨਾਂ ਅਗੋਂ ਹੰਕਾਰ ਵਿਚ ਆ ਕੇ ਆਪ ਦੀ ਨਿਰਾਦਰੀ ਕੀਤੀ, ਸਗੋਂ ਗੁਰੂ ਜੀ ਦੀ ਸ਼ਾਨ ਦੇ ਉਲਟ ਬਚਨ ਕਹੇ, ਜਿਸ ਤੇ ਗੁਰੂ ਜੀ ਨੇ ਨਾਰਾਜ਼ ਹੋ ਕੇ ਸਹਿਜ-ਸੁਭਾ ਕਹਿਆ ਕਿ ਤੁਸੀਂ ਫਿਟ ਗਏ ਹੋ । ਉਹਨਾਂ ਨੂੰ ਫੋਟਾ ਪੈ ਗਿਆ, ਭਾਈ ਲਧਾ ਜੀ ਦੀ ਸਿਫ਼ਾਰਸ਼ ਤੇ ਫੋਟਾ ਦੂਰ ਹੋਇਆ, ਤਦੋਂ ਉਹਨਾਂ ਨੇ ਗੁਰੂ ਸਾਹਿਬਾਂ ਦੀ ਉਸਤਤ ਵਿਚ ਇਹ ਵਾਰ ਉਚਾਰੀ ।" ਅਗੇ 'ਸ਼ਬਦਾਰਥ' ਵਿਚ ਦਰਜ ਹੈ ਕਿ 'ਸੱਤਾ ਗੁਰੂ ਹਰਗੋਬਿੰਦ ਸਾਹਿਬ ਦੇ ਸਮੇਂ ਤਕ ਜੀਊਂਦਾ ਰਿਹਾ । ਇਹ ਹਰ ਇਕ ਗੁਰੂ ਜੀ ਦੀ ਗੱਦੀ ਨਸ਼ੀਨੀ ਵੇਲੇ ਉਸਤਤ ਦੀ ਪਉੜੀ ਰਚਦੇ ਰਹੇ ।" ਅਗੇ ਸ਼ਬਦਾਰਥ ਵਿਚ ਲਿਖਿਆ ਹੈ ਕਿ "ਕਈ ਲੋਕ ਸਤਾ ਬਲਵੰਡ ਦੀ ਸਾਖੀ ਪੰਚਮ ਪਾਤਸ਼ਾਹ ਨਾਲ ਜੋੜਦੇ ਹਨ, ਪਰ ਇਸ ਵਾਰ ਦੀ ਅੰਦਰਲੀ ਗਵਾਹੀ ਦੂਜੀ ਪਾਤਸ਼ਾਹੀ ਦੇ ਸਮੇਂ ਦੇ ਹਕ ਵਿਚ ਦਿਸਦੀ ਹੈ, ਮਸਲਨ ਅਠਾਂ ਪਉੜੀਆਂ ਵਿਚੋਂ ਪੰਜ ਦੂਜੀ ਪਾਤਸ਼ਾਹੀ ਦੀ ਸਿਫ਼ਤ ਵਿਚ ਹਨ । ਇਹ ਢਾਢੀ ਆਪਣੀ ਭੁੱਲ ਤੇ ਪਛਤਾਵਾ ਗੁਰੂ ਅੰਗਦ ਦੀ ਸਿਫ਼ਤ ਕਰਦਿਆਂ ਜ਼ਾਹਰ ਕਰਦੇ ਹਨ ।" (ਸ਼ਬਦਾਰਥ, ੯੬੬) । ਪ੍ਰੋ: ਪੂਰਨ ਸਿੰਘ ਵੀ ਉਪਰਲੇ ਵਿਚਾਰਾਂ ਨਾਲ ਸਹਿਮਤ ਹਨ, ਵੇਖੋ 'Ten Masters' ।

ਪ੍ਰੋ: ਸਾਹਿਬ ਸਿੰਘ ਜੀ ਦੂਜੇ ਮਤ ਦੇ ਹਨ ਕਿ ਇਹ ਘਟਨਾ ਗੁਰੂ ਅਰਜਨ ਸਾਹਿਬ ਦੇ ਸਮੇਂ ਹੋਈ ਆਦਿ।

ਸਾਨੂੰ ਇਸ ਤਰ੍ਹਾਂ ਪਰਤੀਤ ਹੁੰਦਾ ਹੈ ਕਿ ਬਲਵੰਡ ਤੇ ਸਤੇ ਨੇ ਗੁਰੂ ਅਰਜਨ ਸਾਹਿਬ ਦੇ ਸਮੇਂ ਵਿਚ ਇਹ ਰਚਨਾ ਕੀਤੀ ਕਿਉਂਕਿ ਇਸ ਵਿਚ ਗੁਰੂ ਅਰਜਨ ਸਾਹਿਬ ਦਾ ਸਪਸ਼ਟ ਵਰਨਣ ਹੈ ਅਤੇ ਰਚਨਾ ਦਾ ਸਿਰਲੇਖ ਰਚਨਾ ਨੂੰ ਦੋਹਾਂ ਦੀ ਇਕ ਸਮੇਂ ਹੀ ਕੀਤੀ ਸਾਂਝੀ ਕਿਰਤ ਦਰਸਾਂਦਾ ਹੈ। ਇਹ ਵੀ ਪ੍ਰਸਿਧ ਹੈ ਕਿ ਗੁਰੂ ਅਰਜਨ ਸਾਹਿਬ ਨੇ ਹੀ ਕੀਰਤਨ ਦੀ ਦਾਤ ਸਿਖਾਂ ਨੂੰ ਦਿਤੀ ਅਤੇ ਡੂਮਾਂ ਦੀ ਮੁਥਾਜੀ ਤੋਂ ਸੰਗਤ ਨੂੰ ਮੁਕਤ ਕੀਤਾ। ਹੋਰ ਹਾਲਾਤ ਭਾਵੇਂ ਕੁਝ ਹੋਣ ਪਰ ਇਹ ਰਚਨਾ ਗੁਰੂ ਅਰਜਨ ਸਾਹਿਬ ਦੇ ਸਮੇਂ ਵਿਚ ਹੋਈ। ਹੋ ਸਕਦਾ ਹੈ, ਜਿਵੇਂ ਪਰਚਲਤ ਹੈ, ਕਿ ਬਲਵੰਡ ਤੇ ਸਤਾ ਮਰਦਾਨੇ ਦੀ ਸੰਤਾਨ ਸਨ ਤੇ ਗੁਰੂ ਅੰਗਦ ਜੀ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ ਤੇ ਗੁਰੂ ਅੰਗਦ ਜੀ ਨਾਲ ਹੀ ਉਹ ਨਾਰਾਜ਼ ਹੋ ਕੇ ਗਏ ਹੋਣ। ਪਰ ਮੁਆਫ਼ੀ ਉਹਨਾਂ ਨੂੰ ਗੁਰੂ ਅਰਜਨ ਸਾਹਿਬ ਦੇ ਸਮੇਂ ਮਿਲੀ ਹੋਵੇ ਜਾਂ ਉਹਨਾਂ ਆਪ ਹੀ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਆਪਣੇ ਜੀਵਨ ਦੇ ਅੰਤਲੇ ਭਾਗ ਵਿਚ ਮੁਆਫ਼ੀ ਮੰਗਣੀ ਜ਼ਰੂਰੀ ਸਮਝੀ ਹੋਵੇ ਤੇ ਗੁਰੂ ਅੰਗਦ ਸਾਹਿਬ ਦੀ ਕੀਤੀ ਨਿਹਾਦਰੀ ਬਾਰੇ, ਇਸ ਲਈ, ਅਠਾਂ ਵਿਚੋਂ ਪੰਜ ਪਉੜੀਆਂ ਤਲਾਫ਼ੀ ਵਿਚ, ਉਚਾਰੀਆਂ ਹੋਣ।

ਬਲਵੰਡ ਤੇ ਸਤਾ ਡੂਮ ਮਿਰਾਸੀ ਸਨ, ਗੁਰੂ ਘਰ ਵਿਚ ਕੀਰਤਨ ਕਰਨ ਵਾਲੇ। ਸਿਵਾਏ ਉਪਰ ਦਿਤੀ ਇਕ ਘਟਨਾ ਤੋਂ ਇਹਨਾਂ ਦੇ ਜੀਵਨ ਬਾਰੇ ਹੋਰ ਕੁਝ ਪਤਾ ਨਹੀਂ ਹੈ। ਪਰ ਇਹਨਾਂ ਦੀ "ਰਾਮਕਲੀ ਦੀ ਵਾਰ" ਇਹਨਾਂ ਦੇ ਨਾਂ ਨੂੰ ਸਦਾ ਲਈ ਸੁਰਜੀਤ ਰਖੇਗੀ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੱਟ ਸਦਾ ਲਈ ਅਮਰ ਹੋ ਗਏ ਹਨ।

ਆਮ ਕੀਰਤਨੀਏ ਕਵੀ ਨਹੀਂ ਹੋਏ, ਪਰ ਇਹ ਦੋਵੇਂ ਡੂਮ ਬੜੇ ਹੀ ਉਚੇ ਦਰਜੇ ਦੇ ਕਵੀ ਪਰਤੀਤ ਹੁੰਦੇ ਹਨ। ਇਹਨਾਂ ਦੀ ਹੋਰ ਤੇ ਕੋਈ ਰਚਨਾ ਪਰਾਪਤ ਨਹੀਂ ਹੈ ਪਰ ਇਹਨਾਂ ਦੀ ਕਾਵਿ ਸਮਰਥਾ ਦਾ ਇਹ ਰਚਨਾ ਹੀ ਕਾਫ਼ੀ ਪਰਮਾਣ ਹੈ। ਇਹਨਾਂ ਦੀ ਰਚਨਾ ਦਾ ਵਿਸ਼ਾ, ਰੂਪ ਤੇ ਸ਼ੈਲੀ ਭੱਟ-ਰਚਨਾ ਨਾਲ ਮਿਲਦੇ ਹਨ। ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਤੇ ਇਸ ਰਚਨਾ ਦੇ ਬੜੇ ਡੂੰਘੇ ਪ੍ਰਭਾਵ ਦਾ ਪਤਾ ਲਗਦਾ ਹੈ। ਭੱਟਾਂ ਦੀ ਤਰ੍ਹਾਂ ਗੁਰੂ ਉਸਤਤ ਕਰਨ ਵਿਚ ਇਹ ਡੂਮ ਨਿਪੁੰਨ ਹਨ। ਗੁਰ-ਇਤਿਹਾਸ ਦੀ ਇਹਨਾਂ ਨੂੰ ਪੂਰੀ ਭਾਂਤ ਸੂਝ ਹੈ। ਭੱਟਾਂ ਦੀ ਤਰ੍ਹਾਂ ਹੀ ਇਹਨਾਂ ਦਾ ਬਿਆਨ ਸੰਖੇਪ, ਸੰਕੋਚਵਾਂ ਤੇ ਜ਼ੋਰਦਾਰ ਹੈ—ਆਮ ਕਰਕੇ ਸ਼ੈਲੀ ਵਿਚ ਰਵਾਇਤੀ ਉਪਮਾਵਾਂ ਤੇ ਗ੍ਰਾਮੀਨ ਮੋਟੀਆਂ ਪਰ ਕੋਮਲਤਾ ਦੇ ਪ੍ਰਭਾਵ ਵਾਲੀਆਂ ਤਸ਼ਬੀਹਾਂ ਤੇ ਸ਼ਬਦਾਵਲੀ ਵਰਤਦੇ ਹਨ। ਇਹਨਾਂ ਦੀ ਰਚਨਾ ਵਿਚ ਵਿਆਕਰਣਕ ਨਿਯਮ ਸਾਰੇ ਉਹ ਹੀ ਹਨ ਜੋ ਗੁਰਬਾਣੀ ਵਿਚ ਹਨ। ਭੱਟਾਂ ਦੀ ਤਰ੍ਹਾਂ ਹੀ ਇਹਨਾਂ ਦੀ ਸ਼ੈਲੀ ਕਠਨ ਹੈ। ਇਹ

ਮੁਸਲਮਾਨ ਸਨ, ਇਸੇ ਲਈ ਇਹਨਾਂ ਦੀ ਰਚਨਾ ਵਿਚ ਕੁਝ ਇਸਲਾਮੀ ਧਰਮ ਦੀ ਸ਼ਬਦਾਵਲੀ ਜਿਵੇਂ 'ਉਮਤਿ' ਆਦਿ ਪਰਾਪਤ ਹਨ। ਛੰਦ ਚਾਲ, ਰਾਗ ਕਾਫੀਏ, ਤੋਲ ਤੁਕਾਂਤ ਤੇ ਇਹਨਾਂ ਨੂੰ ਚੰਗਾ ਕਾਬੂ ਪਰਾਪਤ ਸੀ। ਦੋਹਾਂ ਦੀ ਸ਼ੈਲੀ ਵਿਚ ਇਤਨੀ ਸਾਂਝ ਤੇ ਇਕ-ਸੁਰਤਾ ਹੈ ਕਿ ਰਚਨਾ ਦੇ ਦੋ ਭਾਗ ਨਿਸਚਿਤ ਕਰਨੇ ਕਠਿਨ ਜਾਪਦੇ ਹਨ। ਹੋ ਸਕਦਾ ਹੈ ਕਿ ਰਚਨਾ ਇਕ ਦੀ ਹੀ ਹੋਵੇ ਅਤੇ ਗੁਰੂ ਹਜ਼ੂਰ ਵਿਚ ਪੜ੍ਹੀ ਦੋਹਾਂ ਹੋਵੇ ਜਿਵੇਂ ਕਿ ਉਹ ਕੀਰਤਨ ਇਕੱਠੇ ਕਰਦੇ ਸਨ। ਜੇ ਦੋਹਾਂ ਦੀ ਹੈ, ਤਾਂ ਨਿਰਨਾ ਕਰਨਾ ਕਠਨ ਹੈ ਕਿ ਕਿਹੜਾ ਭਾਗ ਬਲਵੰਡ ਦਾ ਹੈ ਅਤੇ ਕਿਹੜਾ ਸਤੇ ਦਾ। ਸ਼ਾਇਦ ਪਹਿਲੀਆਂ ਪੰਜ ਪਉੜੀਆਂ ਬਲਵੰਡ ਦੀਆਂ ਹਨ ਅਤੇ ਅਗਲੀਆਂ ਤਿਨ ਸਤੇ ਦੀਆਂ। ਕਿਉਂਕਿ ਛੇਵੀਂ ਪਉੜੀ ਤੋਂ ਮਜ਼ਮੂਨ ਦਾ ਵਹਿਣ ਬਦਲਦਾ ਹੈ—ਗੁਰੂ ਅੰਗਦ ਜੀ ਦੀ ਉਸਤਤ ਬੰਦ ਹੁੰਦੀ ਹੈ ਤੇ ਅਗਲੇ ਗੁਰੂ ਸਾਹਿਬਾਂ ਦੀ ਅਰੰਭ ਹੁੰਦੀ ਹੈ। ਸਿਰਲੇਖ ਵਿਚੋਂ ਇਹ ਤੇ ਸਪਸ਼ਟ ਹੈ ਕਿ ਪਹਿਲਾ ਭਾਗ ਹੀ ਬਲਵੰਡ ਦਾ ਹੈ ਤੇ ਦੂਜਾ ਸਤੇ ਦਾ।

'ਬਲਵੰਡ' ਦਾ ਨਾਮ ਚੌਥੀ ਪਉੜੀ ਵਿਚ ਅਤੇ 'ਸਤੇ' ਦਾ ਛੇਵੀਂ ਵਿਚ ਆਉਂਦਾ ਹੈ। ਰਵਾਇਤ ਹੈ ਕਿ ਇਹ ਦੋਵੇਂ ਭਰਾ ਸਨ। ਜੇ ਇਹ ਠੀਕ ਹੈ ਤਾਂ ਬਲਵੰਡ ਵਡਾ ਭਰਾ ਸੀ ਤੇ ਸਤਾ ਛੋਟਾ। ਪਰ ਵਿਆਹ ਸਤੇ ਦੀ ਲੜਕੀ ਦਾ ਸੀ ਕਿਉਂਕਿ ਇਹ ਗਲ ਸਤਾ ਆਖਦਾ ਹੈ ਕਿ

"ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥"

(ਪਉੜੀ ੬)

ਬਲਵੰਡ ਤੇ ਸਤੇ ਦੀ ਇਸ ਰਚਨਾ ਦੀ ਵਿਸ਼ੇਸ਼ਤਾ ਗੁਰ ਇਤਿਹਾਸ ਚਿਤਰਨ ਵਿਚ ਹੈ। ਗੁਰ ਉਸਤਤ ਤੋਂ ਛੁਟ ਹੇਠ ਦਿਤੇ ਇਤਿਹਾਸਕ ਨੁਕਤੇ ਇਹਨਾਂ ਨੇ ਦਰਸਾਏ ਹਨ:—

(੧) ਨਾਨਕ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ ॥
ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥
ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅਦੈ ॥
ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥
ਸਹਿ ਟਿਕਾ ਦਿਤੋਸੁ ਜੀਵਦੈ ॥ ੧ ॥

(੨) ਬਲਵੰਡ ਨੇ ਦਸ-ਗੁਰ-ਜੋਤਿ ਦਾ ਵੀ ਨਿਰਣਾ ਕੀਤਾ ਹੈ:
ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥

ਦੂਜੀ ਪਉੜੀ ਵਿਚ ਇਸ ਇਤਿਹਾਸਕ ਸਚਾਈ ਵਲ ਵੀ ਸੰਕੇਤ ਕੀਤਾ ਹੈ ਕਿ ਗੁਰੂ ਨਾਨਕ ਜੀ ਦੇ ਪੁਤਰਾਂ ਨੇ ਗੁਰ-ਆਗਿਆ ਨਾ ਮੰਨੀ ਅਤੇ ਉਹਨਾਂ ਨੂੰ ਗੁਰ-ਗੱਦੀ ਤੋਂ

ਵਾਂਜਿਆ ਰਖਿਆ ਗਇਆ :—

ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ ਮੁਰਟੀਐ ॥
ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ ॥
ਅਤੇ—ਜਿਨਿ ਆਖੀ ਸੋਈ ਕਰੇ, ਜਿਨਿ ਕੀਤੀ ਤਿਨੈ ਥਟੀਐ ॥
ਕਉਣੁ ਹਾਰੇ ਕਿਨਿ ਉਵਟੀਐ ॥

(੩) ਫਿਰ—

ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ ॥
ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈਡਾਲੀ ॥
ਦਰੁ ਸੇਵੇ ਉਮਤਿ ਖੜੀ, ਮਸਕਲੈ ਹੋਇ ਜੰਗਾਲੀ ॥
ਦਰਿ ਦਰਵੇਸੁ ਖਸੰਮ ਦੈ, ਨਾਇ ਸਚੈ ਬਾਣੀ ਲਾਲੀ ॥
ਬਲਵੰਡ ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ ॥
ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ ॥

ਬਲਵੰਡ ਕਹਿੰਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੀ ਪਤਨੀ ਖੀਵੀ ਬੜੀ ਨੇਕ ਇਸਤ੍ਰੀ ਸੀ, ਉਹ ਲੰਗਰ ਦੀ ਦੇਖ ਭਾਲ ਕਰਦੀ ਹੈ, ਲੰਗਰ ਵਿਚ ਘਿਓ ਵਾਲੀ ਖੀਰ ਵਰਤਾਈ ਜਾਂਦੀ ਸੀ ।

(੪) ਪਉੜੀ ਨੰ: ੪ ਕਵਿਤਾ ਦੇ ਤੌਰ ਤੇ ਬਹੁਤ ਉਚੇ ਪਾਏ ਦੀ ਹੈ ਜਿਸ ਵਿਚ ਮਿਥਿਹਾਸ ਦੀ ਸਹਾਇਤਾ ਨਾਲ ਤੇ ਅੱਤ ਕਥਨੀ ਦੀ ਸਹਾਇਤਾ ਨਾਲ ਬਲਵਾਨ ਪ੍ਰਭਾਵ ਉਸਾਰੇ ਗਏ ਹਨ । ਇਸ ਵਿਚ ਗੁਰੂ ਨਾਨਕ ਦੇਵ ਜੀ ਦੀ ਨਰੀਖਣ ਸ਼ਕਤੀ ਤੇ ਨਿਰਣੇ ਦਾ ਵਰਣਨ ਹੈ । ਗੁਰੂ ਗੰਗਾ ਹੈ ਜੋ ਸਭ ਨੂੰ ਪਵਿਤਰਤਾ ਦਿੰਦਾ ਹੈ :

ਹੋਰਿਂਓ ਗੰਗ ਵਹਾਈਐ, ਦੁਨਿਆਈ ਆਖੈ ਕਿ ਕਿਓਨੁ ॥
ਨਾਨਕ ਈਸਰਿ ਜਗਨਾਥਿ, ਉਚਹਦੀ ਵੈਣੁ ਵਿਰਿਕਿਓਨੁ ॥
ਮਾਧਾਣਾ ਪਰਬਤੁ ਕਰਿ, ਨੇਤ੍ਰਿ ਬਾਸਕੁ, ਸਬਦਿ ਰਿੜਕਿਓਨੁ ॥
ਚਉਦਹ ਰਤਨ ਨਿਕਾਲਿਅਨੁ, ਕਰਿ ਆਵਾਗਉਣੁ ਚਿਲਕਿਓਨੁ ॥
ਕੁਦਰਤਿ ਅਹਿ ਵੇਖਾਲੀਅਨੁ, ਜਿਣਿ ਐਵਡ ਪਿਡ ਠਿਣਕਿਓਨੁ ॥
ਲਹਣੇ ਧਰਿਓਨੁ ਛਤ੍ਰੁ ਸਿਰਿ, ਅਸਮਾਨਿ ਕਿਆੜਾ ਛਿਕਿਓਨੁ ॥
ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ ॥
ਸਿਖਾਂ ਪੁਤ੍ਰਾਂ ਘੋਖਿ ਕੈ, ਸਭ ਉਮਤਿ ਵੇਖਹੁ ਜਿ ਕਿਓਨੁ ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥ ੪ ॥

(੫) ਪੰਜਵੀਂ ਪਉੜੀ ਵਿਚ ਗੁਰੂ ਅੰਗਦ ਦੇਵ ਜੀ ਦੇ ਖਡੂਰ ਵਿਖੇ ਨਿਵਾਸ ਕਰਨ ਦਾ ਜ਼ਿਕਰ ਹੈ :

'ਫੇਰਿ ਵਸਾਇਆ ਫੇਰੁਆਣਿ, ਸਤਿਗੁਰਿ ਖਾਡੂਰੁ ॥'

(ਫੇਰੁਆਣਿ=ਫੇਰੂ ਸ਼ਾਹ ਦੇ ਪੁਤਰ ਭਾਵ ਗੁਰੂ ਅੰਗਦ)

(੬) ਛੀਵੀਂ ਪਉੜੀ ਵਿਚ ਸਤਾ ਗੁਰੂ ਅਮਰਦਾਸ ਜੀ ਨੂੰ ਗੁਰੂ ਨਾਨਕ ਦਾ ਪੋਤਾ ਆਖਦਾ ਹੈ ਅਤੇ ਉਹਨਾਂ ਦੇ ਵਿਸ਼ੇਸ਼ ਸ਼ੌਕ ਘੋੜ ਸਵਾਰੀ ਨੂੰ ਅਧਿਆਤਮਕ ਵਿਆਖਿਆ ਦੇ ਕੇ ਪੇਸ਼ ਕਰਦਾ ਹੈ। ਗੁਰੂ ਜੀ ਦੇ ਲੰਗਰ ਦਾ ਵੀ ਸੰਕੇਤ ਹੈ।

ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ ॥
ਜਿਨਿ ਬਾਸਕੁ ਨੇਤ੍ਰੈ ਘਤਿਆ, ਕਰਿ ਨੇਹੀ ਤਾਣੁ ।
ਜਿਨਿ ਸਮੁੰਦੁ ਵਿਰੋਲਿਆ, ਕਰਿ ਮੇਰੁ ਮਧਾਣੁ ॥
ਚਉਦਹ ਰਤਨ ਨਿਕਾਲਿਅਨੁ, ਕੀਤੋਨੁ ਚਾਨਾਣੁ ॥
ਘੋੜਾ ਕੀਤੋ ਸਹਜ ਦਾ, ਜਤੁ ਕੀਓ ਪਲਾਣੁ ॥
ਧਣਖੁ ਚੜਾਇਓ ਸਤ ਦਾ, ਜਸ ਹੰਦਾ ਬਾਣੁ ॥
ਕਲਿ ਵਿਚਿ ਧੂ ਅੰਧਾਰੁ ਸਾ, ਚੜਿਆ ਰੈ ਭਾਣੁ ॥
ਸਤਹੁ ਖੇਤੁ ਜਮਾਇਓ, ਸਤਹੁ ਛਾਵਾਣੁ ॥
ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥
॥ ੬ ॥

... ... ...

(੭) ਸਤਵੀਂ ਪਉੜੀ ਵਿਚ ਗੁਰੂ ਰਾਮਦਾਸ ਜੀ ਦੀ ਉਸਤਤ ਹੈ :

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥
ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥

... ... ... ...

ਨਾਨਕੁ ਤੂ ਲਹਣਾ ਤੂ ਹੈ ਗੁਰੁ ਅਮਰੁ ਤੂ ਵੀਚਾਰਿਆ ॥
ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥ ੭ ॥

(੮) ਅਠਵੀਂ ਵਿਚ ਗੁਰੂ ਅਰਜਨ ਦੇਵ ਜੀ ਦੇ ਤਖ਼ਤ ਤੇ ਬੈਠਣ ਦਾ ਬਿਆਨ ਹੈ:

ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ ਆਪੇ ਹੋਆ ॥

ਆਪੀਨ੍ਹੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ ॥
ਆਪੇ ਪਟੀ ਕਲਮ ਆਪਿ, ਆਪਿ ਲਿਖਣਹਾਰਾ ਹੋਆ ॥
ਸਭ ਉਮਤਿ ਆਵਣ ਜਾਵਣੀ, ਆਪੇ ਹੀ ਨਵਾ ਨਿਰੋਆ ॥
ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ ॥
ਉਗਵਣਹੁ ਤੈ ਆਥਵਣਹੁ, ਚਹੁ ਚਕੀ ਕੀਅਨੁ ਲੋਆ ॥
ਜਿਨ੍ਹੀ ਗੁਰੂ ਨ ਸੇਵਿਓ, ਮਨਮੁਖਾ ਪਇਆ ਮੋਆ ॥
ਦੂਣੀ ਚਉਣੀ ਕਰਾਮਾਤਿ, ਸਚੇ ਕਾ ਸਚਾ ਢੋਆ ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ ੮ ॥

ਬਲਵੰਡ ਤੇ ਸਤੇ ਦੀ ਰਚਨਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੱਟਾਂ ਦੀ ਰਚਨਾ ਵੇਖ ਕੇ ਸਹਿਜੇ ਹੀ ਅਨੁਮਾਨ ਹੁੰਦਾ ਹੈ ਕਿ ਪੰਜਾਬੀ ਕਾਵਿ ਦੇ ਵਿਕਾਸ਼ ਵਿਚ ਵਿਸ਼ੇਸ਼ ਕਰਕੇ ਵਾਰਾਂ ਤੇ ਇਤਿਹਾਸਕ-ਕਾਵਿ ਦੇ ਇਹਨਾਂ ਡੂਮਾਂ ਤੇ ਭੱਟਾਂ ਦਾ ਬੜਾ ਹੀ ਸਤਿਕਾਰ ਯੋਗ ਸਥਾਨ ਹੈ। ਇਹ ਲੋਕ ਪੰਜਾਬ ਦੇ ਮੁਢਲੇ ਇਤਿਹਾਸਕਾਰ ਸਨ ਜੋ ਵਾਰਾਂ ਲਿਖਦੇ ਤੇ ਗਾਂਦੇ। ਇਹ ਲੋਕ ਪੰਜਾਬ ਦੇ ਮੁਢਲੇ ਕਲਾਕਾਰ ਸਨ ਜੋ ਕੀਰਤਨ ਕਰਦੇ ਤੇ ਰਾਗ ਸੁਣਾਂਦੇ; ਇਹ ਲੋਕ ਮੁਢਲੇ ਸਾਜ਼ੰਦੇ ਸਨ ਜੋ ਢੱਢ ਵਜਾਂਦੇ ਤੇ ਰਬਾਬ ਸੁਣਾਂਦੇ। ਇਹ ਲੋਕ ਪੰਜਾਬੀਆਂ ਵਿਚ ਬੀਰਤਾ ਦਾ ਉਤਸ਼ਾਹ ਭਰਦੇ ਰਹੇ ਹਨ, ਉਹਨਾਂ ਦੀਆਂ ਵਾਰਾਂ ਗਾਉਂਦੇ ਰਹੇ ਹਨ, ਉਹਨਾਂ ਲਈ ਕਵਿਤਾ ਲਿਖਦੇ ਰਹੇ ਹਨ, ਉਹਨਾਂ ਦੀ ਬੋਲੀ ਲਿਸ਼ਕਾਂਦੇ ਤੇ ਚਮਕਾਂਦੇ ਰਹੇ ਹਨ। ਇਹਨਾਂ ਭੱਟਾਂ ਦੀ ਪਰੰਪਰਾ ਇਤਨੀ ਬਲਵਾਨ ਹੋ ਗਈ ਸੀ ਕਿ ਉਸ ਦਾ ਆਪਣਾ ਹੀ ਪਿੰਡਾ ਤੇ ਰੂਪ ਵਖਰੇ ਦਿਸਣ ਲਗ ਪਏ ਸਨ। ਗੁਰੂ ਨਾਨਕ ਸਾਹਿਬ ਤੋਂ ਵੀ ਬਹੁਤ ਪਹਿਲਾਂ ਇਹਨਾਂ ਨੇ ਵਾਰਾਂ ਲਿਖਣੀਆਂ ਅਰੰਭ ਦਿਤੀਆਂ ਸਨ। ਅਧਪੜ੍ਹ ਤੇ ਅਨਪੜ੍ਹ ਹੁੰਦਿਆਂ ਇਹਨਾਂ ਢਾਡੀਆਂ, ਰਬਾਬੀਆਂ ਤੇ ਭੱਟਾਂ ਇਹ ਸਭ ਕੁਝ ਕੀਤਾ ਹੈ। ਇਹਨਾਂ ਦੀ ਰਚਨਾ ਨੇ ਪੰਜਾਬੀ ਸੁਭਾ ਦੇ ਘੜਨ ਤੇ ਬੀਰਤਾ ਦੇ ਚਮਕਾਣ ਵਿਚ ਬੜਾ ਹਿੱਸਾ ਪਾਇਆ ਹੈ।

---

# ਭੱਟ

## (ਸਮਾਂ ੧੬ਵੀਂ ਸਦੀ)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੧੩੮੯ ਤੋਂ ੧੪੦੯ ਤੀਕ ਭੱਟ ਬਾਣੀ ਦਰਜ ਹੈ ਜੋ ਸਵਯਾਂ ਦੇ ਰੂਪ ਵਿਚ ਹੈ।

ਇਹਨਾਂ ਭੱਟਾਂ ਦੇ ਜੀਵਨ ਬਾਰੇ ਕੋਈ ਪਰਮਾਣੀਕ ਵਾਕਫ਼ੀ ਇਤਿਹਾਸ ਨੂੰ ਪਰਾਪਤ ਨਹੀਂ ਹੈ। ਇਹਨਾਂ ਬਾਰੇ ਇਹਨਾਂ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਆਧਾਰ ਤੇ ਹੇਠ ਦਿਤੇ ਅਨੁਮਾਨ ਲਾਏ ਗਏ ਹਨ:—

(੧) ਇਹ ਭੱਟ ਜਿਨ੍ਹਾਂ ਦੀ ਬਾਣੀ ਇਥੇ ਦਰਜ ਹੈ, ਪੰਜਾਬ ਦੇ ਵਸਨੀਕ ਸਨ ਭਾਵੇਂ ਇਹਨਾਂ ਦੀ ਬੋਲੀ ਬ੍ਰਜ ਤੇ ਗੁਰੂ ਗ੍ਰੰਥ ਸਾਹਿਬ ਦੀ ਪੰਜਾਬੀ ਦੇ ਵਿਚਲੇ ਪੜਾ ਦੀ ਹੈ।

(੨) ਇਹਨਾਂ ਦੀ ਗਿਣਤੀ ੧੧ ਸੀ, ਜੋ ਇਕ ਟੋਲਾ ਬਣਾ ਕੇ ਸਚੇ ਗੁਰੂ ਜਾਂ ਸਾਧ ਦੇ ਦਰਸ਼ਨ ਵਾਸਤੇ ਕਾਫ਼ੀ ਸਮਾਂ ਹਿੰਦੁਸਤਾਨ ਦੀਆਂ ਕਈ ਥਾਵਾਂ ਤੇ ਫਿਰਦੇ ਰਹੇ ਸਨ। ਇਸ ਗਲ ਦਾ ਅਨੁਮਾਨ ਭੱਟ ਭਿਖੇ ਦੇ ਇਕ ਸਵਯੇ ਤੋਂ ਲਾਇਆ ਗਇਆ ਹੈ ਜੋ ਇਸ ਪਰਕਾਰ ਹੈ:

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ਹਰਿਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥
(ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੬)

(੩) ਇਹਨਾਂ ਸਾਰੇ ਭੱਟਾਂ ਦਾ ਜਥੇਦਾਰ 'ਕਲਸਹਾਰ' ਭੱਟ ਸੀ ਜਿਸ ਦੀ ਸਭ ਤੋਂ ਵਧ ਰਚਨਾ ਭੱਟਾਂ ਦੀ ਬਾਣੀ ਵਿਚ ਹੈ ਅਤੇ ਹਰ ਗੁਰੂ ਦੀ ਉਸਤਤ ਵਿਚ ਉਸ ਦੀ ਬਾਣੀ ਹੀ ਸਭ ਤੋਂ ਪਹਿਲਾਂ ਰਖੀ ਗਈ ਹੈ।

(੪) ਇਹ ਸਾਰੇ ਭੱਟ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ੧੫੮੧-੮੨ ਵਿਚ ਗੋਇੰਦਵਾਲ ਵਿਖੇ ਹਾਜ਼ਰ ਹੋਏ। ਭੱਟ ਨਲ੍ਹ ਸੰਕੇਤ ਦਿੰਦਾ ਹੈ:

'ਗੋਬਿੰਦਵਾਲੁ ਗੋਬਿੰਦਪੁਰੀ ਸਮ ਜਲੵਨ ਤੀਰਿ ਬਿਆਸ ਬਨਾਯਉ ॥'

(ਪ) ਇਹ ਭੱਟ ਆਪਣੇ ਵਿਸ਼ਵਾਸਾਂ ਕਰਕੇ ਸ੍ਰੀ ਕ੍ਰਿਸ਼ਨ ਤੇ ਸ੍ਰੀ ਰਾਮ ਜੀ ਦੇ ਉਪਾਸ਼ਕ ਸਨ, ਵੈਸ਼ਨਵ ਧਰਮ ਦੇ ਸਨ। ਗੁਰੂ ਅਰਜਨ ਸਾਹਿਬ ਦੇ ਦਰਸ਼ਨ ਕਰਕੇ ਇਹਨਾ ਨੂੰ ਆਤਮਕ ਸ਼ਾਂਤੀ ਪਰਾਪਤ ਹੋਈ। ਇਹਨਾਂ ਨੇ ਗੁਰੂ ਅਰਜਨ ਨੂੰ ਹੀ ਰਾਮ ਜੀ ਤੇ ਕ੍ਰਿਸ਼ਨ ਜੀ ਅਤੇ ਰਾਜਾ ਜਨਕ ਦਾ ਅਵਤਾਰ ਮੰਨਿਆ ਅਤੇ ਗੁਰੂ ਅਰਜਨ ਤੇ ਆਪ ਤੋਂ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਉਸਤਤ ਵਿਚ ਸਵਈਏ ਉਚਾਰੇ ਜੋ ਗੁਰੂ ਅਰਜਨ ਸਾਹਿਬ ਨੇ ੧੬੦੪ ਵਿਚ ਬੀੜ ਵਿਚ ਆਪ ਅੰਕਤ ਕੀਤੇ।

ਭੱਟ ਗੁਰੂ ਜੀ ਦਾ ਦਰਸ਼ਨ ਕਰਕੇ ਲਿਖਦੇ ਹਨ:

ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥
ਕਵਲਨੈਨ ਮਧੁਰਬੈਨ ਕੋਟਿ ਸੈਨ ਸੰਗ ਸੋਭ,
ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥

... ... ... ...

(੬) ਭੱਟਾਂ ਦੀ ਬੋਲੀ ਤੇ ਸ਼ੈਲੀ ਨੂੰ ਵਿਸ਼ੇਸ਼ ਨਾਮ ਪਰਾਪਤ ਹੈ—ਭੱਟਾਸ਼ਰੀ—ਕਿਉਂਕਿ ਭੱਟ ਆਪਣੇ ਆਪ ਵਿਚ ਇਕ ਵਿਸ਼ੇਸ਼ ਜਾਤੀ ਜਾਂ ਸ਼੍ਰੇਣੀ ਸੀ ਜੋ ਜੋਧਿਆਂ ਦੀਆਂ ਵਾਰਾਂ ਗਾਇਆ ਕਰਦੀ ਸੀ ਅਤੇ ਇਸ ਸ਼੍ਰੇਣੀ ਨੇ ਇਕੋ ਪਰਕਾਰ ਦੀ ਸ਼ੈਲੀ ਨਿਸਚਿਤ ਕਰ ਲਈ ਸੀ। ਇਹ ਸ਼੍ਰੇਣੀ ਹੁਣ ਵੀ ਹੈ। ਕਈ ਵਾਰੀ ਇਹਨਾਂ ਭੱਟਾਂ ਦੀਆਂ ਵਹੀਆਂ (ਰਚਨਾਵਾਂ ਤੇ records) ਵਿਚੋਂ ਇਤਿਹਾਸਕ ਹਾਲਾਤ ਤੇ ਵਾਕਿਆਤ ਦੀਆਂ ਸੂਹਾਂ ਤੇ ਸੰਕੇਤ ਵੀ ਪਰਾਪਤ ਹੋ ਜਾਂਦੇ ਹਨ, ਭਾਵੇਂ ਆਮ ਕਰਕੇ ਇਹਨਾਂ ਦਾ ਖੇਤਰ ਸੀਮਤ ਤੇ ਸਥਾਨਕ ਹੀ ਹੁੰਦਾ ਸੀ। ਪਿੰਡਾਂ ਵਿਚ ਧਨਾਢ ਕੁਲਾਂ ਦੇ ਭੱਟ ਹੁੰਦੇ ਹਨ ਜਿਨ੍ਹਾਂ ਦਾ ਕਰਤਵ ਵਧੇਰੇ ਕਰਕੇ ਆਪਣੇ ਸਰਪਰਸਤਾਂ ਦੀ ਉਸਤਤ ਕਰਨਾ ਹੁੰਦਾ ਹੈ, ਨਾਕਿ ਯਥਾਰਥਕ ਵਰਨਨ। ਭੱਟ ਬ੍ਰਾਹਮਣ ਸਨ।

ਗੁਰੂ ਗ੍ਰੰਥ ਸਾਹਿਬ ਦੇ ਭੱਟ ਭਾਵਕ, ਬੋਧਿਕ ਤੇ ਮੰਤਵਾਂ ਦੇ ਤੌਰ ਤੇ ਵਧੇਰੇ ਵਿਕਸਿਤ, ਸੰਤੁਲਤ ਤੇ ਗੰਭੀਰ ਜਾਪਦੇ ਹਨ। ਇਹਨਾਂ ਨੇ ਆਪਣੀ ਕਲਾ ਨੂੰ ਗੁਰ ਉਸਤਤ ਲਈ ਵਰਤਿਆ। ਇਹ ਨਹੀਂ ਪਤਾ ਕਿ ਹੋਰ ਕਿਨ੍ਹਾਂ ਕੁਲਾਂ ਦੀ ਉਸਤਤ ਇਹਨਾਂ ਕੀਤੀ ਹੈ। ਇਹਨਾਂ ਦੀ ਸ਼ੈਲੀ ਪਰਣਾਲੀ ਇਕਸਾਰ ਸੀ, ਜਿਸ ਦੀਆਂ ਖਾਸ ਪਰਵਿਰਤੀਆਂ ਇਹ ਸਨ:—

(ੳ) ਭੱਟ ਸ਼ੈਲੀ ਵਿਚ ਅਤਿ-ਕਥਨੀ, ਅਨੁਪ੍ਰਾਸ, ਸ਼ਬਦੀ ਭਰਮਾਰ, ਚਮਕ ਦਮਕ ਤੇ ਖੜਕੇ ਦੜਕੇ ਵਾਲੀ ਸ਼ਬਦ ਚੋਣ, ਕਾਫ਼ੀਆ ਮੇਲਣ ਦੇ ਉਚੇਚੇ ਉਪਰਾਲੇ ਆਦਿ ਹਨ। ਸਤਰਾਂ, ਸ਼ਬਦਾਂ ਅਤੇ ਬਿੰਬਾਂ ਨੂੰ ਮੁੜ ਮੁੜ ਦੁਹਰਾਇਆ ਹੁੰਦਾ ਹੈ।

(ਅ) ਇਹਨਾਂ ਦੀ ਬੋਲੀ ਸੰਸਕ੍ਰਿਤ ਤੇ ਬ੍ਰਜੀ ਵਲ ਝੁਕਦੀ ਹੈ ।

(ੲ) ਇਹਨਾਂ ਦੀ ਰਚਨਾ ਵਿਚ ਭਾਰਤੀ ਮਿਥਿਹਾਸ ਦੀਆਂ ਘਟਨਾਵਾਂ ਅਤੇ ਪਾਤਰਾਂ ਵਲ ਸੰਕੇਤ ਆਮ ਹਨ । ਵੈਸ਼ਨਵ ਵਿਸ਼ਵਾਸਾਂ, ਸਿਧਾਂਤਕ ਸ਼ਬਦਾਂ ਅਤੇ ਵਿਚਾਰਾਂ ਨੂੰ ਆਪਣੀ ਰਚਨਾ ਵਿਚ ਬੁਣਦੇ ਹਨ ।

(ਸ) ਇਹਨਾਂ ਦੀਆਂ ਸਤਰਾਂ ਆਮ ਕਰਕੇ ਲੰਮੀਆਂ, ਪਰ ਬਿਸਰਾਮਾਂ ਨਾਲ ਛੋਟੇ ਤੋਲਾਂ ਵਿਚ ਵੰਡੀਆਂ ਹੁੰਦੀਆਂ ਹਨ । ਗੁਰੂ ਗ੍ਰੰਥ ਸਾਹਿਬ ਦੇ ਭੱਟਾਂ ਨੇ ਕੁਝ ਪਰੰਪਰਾਈ ਤੇ ਮਿਥਿਹਾਸਕ ਰੂਪਕ ਵੀ ਵਰਤੇ ਹਨ । ਪਉੜੀ ਜਾਂ ਸਵਯਾ ਛੰਦ ਆਮ ਕਰਕੇ ਲਿਖਦੇ ਸਨ ।

(ਹ) ਇਹਨਾਂ ਦੀ ਸ਼ੈਲੀ ਆਪਣਾ ਵਿਸ਼ੇਸ਼ ਵਾਯੂ-ਮੰਡਲ ਤੇ ਪ੍ਰਭਾਵ ਉਤਪੰਨ ਕਰਦੀ ਹੈ ਜਿਹੜੇ ਪਵਿਤਰ ਤੇ ਜਜ਼ਬੇ ਵਾਲੇ ਕਹੇ ਜਾ ਸਕਦੇ ਹਨ ।

(ਕ) ਭੱਟ ਰਚਨਾ ਵਿਚ ਵਿਆਕਰਣਕ ਨਿਯਮ ਉਹ ਹੀ ਵਰਤੇ ਹੋਏ ਹਨ ਜੋ ਗੁਰਬਾਣੀ ਤੇ ਭਗਤ ਬਾਣੀ ਵਿਚ ਹਨ ।

(੭) ਸਾਰੀ ਭੱਟ-ਬਾਣੀ ਦਾ ਵੇਰਵਾ ਇਸ ਤਰ੍ਹਾਂ ਹੈ :—

| ਭੱਟ ਨਾਮ | ਸਵਈਏ ਮਹਲੇ ਪਹਿਲੇ ਕੇ | ਸਵਈਏ ਮਹਲੇ ਦੂਜੇ ਕੇ | ਸਵਈਏ ਮਹਲੇ ਤੀਜੇ ਕੇ | ਸਵਈਏ ਮਹਲੇ ਚਉਥੇ ਕੇ | ਸਵਈਏ ਮਹਲੇ ਪੰਜਵੇ ਕੇ | ਕੁਲ ਜੋੜ |
|---|---|---|---|---|---|---|
| ੧. ਕਲਸਹਾਰ | ੧੦ | ੧੦ | ੯ | ੧੩ | ੧੨ | ੫੪ |
| ੨. ਜਾਲਪ | — | — | ੫ | — | — | ੫ |
| ੩. ਕੀਰਤ | — | — | ੪ | ੪ | — | ੮ |
| ੪. ਭਿਖਾ | — | — | ੨ | — | — | ੨ |
| ੫. ਸਲ੍ਹ | — | — | ੧ | ੨ | — | ੩ |
| ੬. ਭਲ੍ਹ | — | — | ੧ | — | — | ੧ |
| ੭. ਨਲ੍ਹ | — | — | — | ੧੬ | — | ੧੬ |
| ੮. ਗਯੰਦ | — | — | — | ੧੩ | — | ੧੩ |
| ੯. ਮਥੁਰਾ | — | — | — | ੭ | ੭ | ੧੪ |
| ੧੦. ਬਲ੍ਹ | — | — | — | ੫ | — | ੫ |
| ੧੧. ਹਰਿਬੰਸ | — | — | — | — | ੨ | ੨ |
| ਜੋੜ | ੧੦ | ੧੦ | ੨੨ | ੬੦ | ੨੧ | ੧੨੩ |

## (੧) ਕਲਸਹਾਰ

ਭੱਟ ਕਲਸਹਾਰ ਭੱਟਾਂ ਦੇ ਟੋਲੇ ਦਾ ਜਥੇਦਾਰ ਸੀ। ਇਸ ਨੇ ਆਪਣੇ ਲਈ 'ਕਲਸਹਾਰ' 'ਕਲ੍ਹ' ਅਤੇ 'ਟਲ੍ਹ' ਦੇ ਨਾਮ ਵਰਤੇ ਹਨ। ਇਸ ਨੇ ਹੇਠ ਦਿਤੇ ਵੇਰਵੇ ਅਨੁਸਾਰ ਪੰਜ ਗੁਰੂ ਸਾਹਿਬਾਨ ਦੀ ਉਸਤਤ ਵਿਚ ਸਵਈਏ ਰਚੇ ਹਨ।

(੧) ਸਵਈਏ ਮਹਲੇ ਪਹਿਲੇ ਕੇ ੧=੧੦

(੨) ਸਵਈਏ ਮਹਲੇ ਦੂਜੇ ਕੇ ੨=੧੦

(੩) ਸਵਈਏ ਮਹਲੇ ਤੀਜੇ ਕੇ ੩= ੯

(੪) ਸਵਈਏ ਮਹਲੇ ਚੌਥੇ ਕੇ ੪=੧੨

(੫) ਸਵਈਏ ਮਹਲੇ ਪੰਜਵੇਂ ਕੇ ੫=੧੨

ਜੋੜ=੫੩

**(੧) ਸਵਈਏ ਮਹਲੇ ਪਹਿਲੇ ਕੇ (ਪੰਨਾ ੧੩੮੯-੯੦)**

'ਮਹਲੇ ਪਹਿਲੇ' ਤੋਂ ਭਾਵ ਗੁਰੂ ਨਾਨਕ ਸਾਹਿਬ ਹੈ। ਗੁਰੂ ਨਾਨਕ ਸਾਹਿਬ ਦੀ ਉਸਤਤ ਵਿਚ ਕੇਵਲ ਕਲਸਹਾਰ ਨੇ ਹੀ ਸਵਈਏ ਉਚਾਰੇ ਹਨ। ਹੋਰ ਇਸ ਟੋਲੇ ਦੇ ਕਿਸੇ ਭੱਟ ਨੇ ਪਹਿਲੇ ਮਹਲੇ ਬਾਰੇ ਕੁਝ ਨਹੀਂ ਲਿਖਿਆ।

ਇਹਨਾਂ ਦਸ ਸਵਯਾਂ ਵਿਚ ਕਲਸਹਾਰ ਇਹ ਗੱਲਾਂ ਕਹਿੰਦਾ ਹੈ:—

(੧) ਗੁਰੂ ਨਾਨਕ 'ਪਰਮ ਗੁਰੂ' ਸਨ—

**ਇਕ ਮਨਿ ਪੁਰਖੁ ਧਿਆਇ ਬਰਦਾਤਾ ॥**
**ਸੰਤ ਸਹਾਰੁ ਸਦਾ ਬਿਖਿਆਤਾ ॥**
**ਤਾਸੁ ਚਰਨ ਲੇ ਰਿਦੈ ਬਸਾਵਉ ॥**
**ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥ ੧ ॥**

(੨) ਗੁਰੂ ਨਾਨਕ ਦੇਵ ਜੀ ਨੇ ਆਪਣੀ ਗੁਰਤਾ ਵਿਚ ਰਾਜ ਤੇ ਜੋਗ ਨੂੰ ਇਕਠਾ ਕਰ ਦਿਤਾ ਤੇ ਇਹਨਾਂ ਦੇ ਉਤਰ-ਅਧਿਕਾਰੀਆਂ ਵਿਚ ਰਾਜ ਤੇ ਜੋਗ ਇਕੱਠਾ ਹੀ ਰਹਿਆ। ਇਸੇ ਗੁਣ ਤੋਂ ਭੱਟ ਸਭ ਤੋਂ ਵਧ ਪ੍ਰਭਾਵਤ ਹੋਏ ਸਨ। ਮੁਕਤੀ ਲਈ ਸੰਸਾਰ ਤਿਆਗ ਜ਼ਰੂਰੀ ਨਹੀਂ ਹੈ, ਗ੍ਰਿਸਤ ਵਿਚ ਮੁਕਤੀ ਪਰਾਪਤ ਹੋ ਸਕਦੀ ਹੈ। ਗੁਰੂ ਨਾਨਕ ਦੇਵ ਜੀ ਨੇ ਰਾਜਾ ਜਨਕ

ਦਾ ਮੁਕਤੀ ਪੰਥ ਅਪਣਾਇਆ, ਰਾਜ-ਜੋਗ। ਇਸ ਲਈ ਗੁਰੂ ਨਾਨਕ ਸਾਹਿਬ ਆਦਿ ਨੂੰ ਭੱਟਾਂ ਨੇ ਜਨਕ ਦਾ ਅਵਤਾਰ ਮੰਨਿਆ।

ਗਾਵਉ ਗੁਨ ਪਰਮ ਗੁਰੂ, ਸੁਖ ਸਾਗਰ, ਦੁਰਤ ਨਿਵਾਰਣ, ਸਬਦ ਸਰੇ ॥
ਗਾਵਹਿ ਗੰਭੀਰ, ਧੀਰ, ਮਤਿ ਸਾਗਰ, ਜੋਗੀ, ਜੰਗਮ, ਧਿਆਨੁ ਧਰੇ ॥
ਗਾਵਹਿ ਇੰਦ੍ਰਾਦਿ, ਭਗਤ ਪ੍ਰਹਿਲਾਦਿਕ, ਆਤਮ ਰਸੁ ਜਿਨਿ ਜਾਣਿਓ ॥
ਕਬਿ ਕਲ ਸੁ ਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥

ਕਲਸਹਾਰ ਆਪਣੇ ਵਾਸਤੇ ਕਬਿ (ਕਵੀ) ਦਾ ਪਦ ਵੀ ਵਰਤਦਾ ਹੈ।

(੩) ਕਲਸਕਾਰ ਦਾ ਵਿਸ਼ਵਾਸ਼ ਹੈ ਕਿ ਭਾਰਤ ਦੇ ਸਾਰੇ ਪੁਰਾਤਨ ਤੇ ਨਵੀਨ ਰਿਸ਼ੀ, ਮਹਾਤਮਾ, ਭਗਤ ਸਗੋਂ ਦੇਵਤੇ ਵੀ ਗੁਰੂ ਨਾਨਕ ਸਾਹਿਬ ਦੇ ਨਾਮ ਦਾ ਹੀ ਸਿਮਰਨ ਕਰਦੇ ਰਹੇ ਹਨ। ਇੰਦ੍ਰ, ਪ੍ਰਹਿਲਾਦਿ, ਸਨਕਾਦਿ, ਸਾਧ ਸਿਧਾਦਿਕ, ਮੁਨਿ ਜਨ, ਧ੍ਰੂ, ਅਟਲ ਮੰਡਲਵੈ, ਕਪਿਲ, ਜਮਦਗਨਿ, ਪਰਸਰਾਮ, ਊਧੌ, ਅਕ੍ਰੂਰੁ, ਬਿਦਰੁ, ਜੈਦੇਵ, ਤ੍ਰਿਲੋਚਨ, ਨਾਮਦੇਵ, ਆਦਿ ਸਭ ਨੇ ਗੁਰੂ ਨਾਨਕ ਦਾ ਜਸ ਗਾਇਨ ਕੀਤਾ ਹੈ। 'ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ' ਕਰਦੇ ਹਨ। ਸੋ ਗੁਰੂ ਨਾਨਕ ਜੋਤਿ ਹੀ ਪਰਮ ਅਸਲੀਅਤ ਹੈ, ਉਹ ਬ੍ਰਹਮ ਹੈ।

(੪) ਇਹ ਜੋਤਿ ਵਖ ਵਖ ਸਮੇਂ ਤੇ ਭਿਨ ਭਿੰਨ ਰੂਪਾਂ ਵਿਚ ਸੰਸਾਰ ਕਲਿਆਨ ਲਈ ਆਉਂਦੀ ਰਹੀ ਹੈ। ਗੁਰੂ ਨਾਨਕ ਸਾਹਿਬ ਨੂੰ ਕਲਪਨਾ ਦੁਆਰਾ ਸੰਬੋਧਨ ਕਰ ਕੇ ਭੱਟ ਕਲਸਹਾਰ ਇਉਂ ਲਿਖਦਾ ਹੈ:

ਸਤਜੁਗਿ ਤੈ ਮਾਣਿਓ, ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ।
ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ, ਆਦਿ ਪੁਰਖਿ ਫੁਰਮਾਇਓ ॥ ੭ ॥

## (੨) ਸਵਈਏ ਮਹਲੇ ਦੂਜੇ ਕੇ (ਪੰਨਾ ੧੩੯੧—੯੨)

ਸਾਰੇ ਭੱਟ ਟੋਲੇ ਵਿਚੋਂ, ਕੇਵਲ ਕਲਸਹਾਰ ਨੇ ਹੀ, ਗੁਰੂ ਅੰਗਦ ਦੇਵ ਜੀ ਦੀ ਉਸਤਤ ਵਿਚ ੧੦ ਸਵਈਏ ਲਿਖੇ ਹਨ। ਹੇਠ ਦਿਤੀਆਂ ਗਲਾਂ ਇਸ ਨੇ ਗੁਰੂ ਅੰਗਦ ਦੇਵ ਜੀ ਬਾਰੇ ਕਹੀਆਂ ਹਨ।

(੧) ਗੁਰੂ ਨਾਨਕ ਦੇਵ ਜੀ ਨੇ ਲਹਿਣਾ ਜੀ ਦੇ ਮਸਤਕ ਤੇ ਹਥ ਧਰਿਆ ਤੇ ਉਹ ਗੁਰੂ ਬਣ ਗਏ।

ਸੋਈ ਪੁਰਖੁ ਧੰਨੁ, ਕਰਤਾ ਕਾਰਣ, ਕਰਤਾਰੁ ਕਰਣ ਸਮਰਥੋ ॥
ਸਤਿਗੁਰੂ ਧੰਨੁ ਨਾਨਕੁ ਮਸਤਕਿ ਤੁਮ ਧਰਿਓ ਜਿਨਿ ਹਥੋ ॥
ਤ ਧਰਿਓ ਮਸਤਕਿ ਹਥੁ ਸਹਜਿ ॥
ਅਮਿਉ ਵੁਠਉ ਛਜਿ, ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥
ਮਾਰਿਓ ਕੰਟਕੁ ਕਾਲੁ ਗਰਜਿ,
ਧਾਵਤੁ ਲੀਓ ਬਰਜਿ, ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥
ਜਗੁ ਜੀਤਉ ਗੁਰ ਦੁਆਰਿ,
ਖੇਲਹਿ ਸਮਤ ਸਾਰਿ ਰਥੁ, ਉਨਮਨਿ ਲਿਵ ਰਾਖਿ ਨਿਰੰਕਾਰਿ ॥
ਕਹੁ ਕੀਰਤਿ ਕਲ ਸਹਾਰ,
ਸਪਤ ਦੀਪ ਮਝਾਰ, ਲਹਣਾ ਜਗਤ੍ਰ ਗੁਰ ਪਰਸਿ ਮੁਰਾਰਿ ॥ ੧ ॥

ਲਹਿਣਾ ਜੀ ਗੁਰੂ ਬਣੇ ਕਿਉਂਕਿ ਗੁਰੂ ਨਾਨਕ ਦੀ ਕਿਰਪਾ ਦੁਆਰਾ ਆਪ ਨੇ ਕਾਲ ਕੰਟਕੁ ਨੂੰ ਮਾਰਿਆ, ਮਨ ਨੂੰ ਧਾਵਣ ਤੋਂ ਰੋਕਿਆ ਤੇ ਕਾਮਾਦਿਕ ਪੰਜਾਂ ਨੂੰ ਬੰਨ੍ਹਿਆ।

(੨) ਗੁਰੂ ਅੰਗਦ ਜੀ ਜਗਤ-ਗੁਰੂ ਹੋਏ। ਗੁਰੂ ਨਾਨਕ ਜੀ ਪਰਮ ਗੁਰੂ ਸਨ। ਲਹਣਾ ਜੀ ਸਪਤ ਦੀਪ ਦੇ ਗੁਰੂ ਹੋਏ।

(੩) ਗੁਰੂ ਅੰਗਦ ਜੀ 'ਮੁਰਾਰਿ'—ਕ੍ਰਿਸ਼ਨ ਜੀ ਤੇ ਰਾਜਾ ਜਨਕ ਦਾ ਹੀ ਅਵਤਾਰ ਹੋਏ। ਲਹਣਾ ਜੀ ਨੇ ਨਾਮ ਸਿਮਰਨ ਦੁਆਰਾ ਹੀ ਇਹ ਮਹਾਨਤਾ ਪਰਾਪਤ ਕੀਤੀ।

ਤੈ ਤਉ ਦ੍ਰਿੜਿਓ ਨਾਮੁ ਅਪਾਰੁ ॥
ਬਿਮਲ ਜਾਸੁ ਬਿਥਾਰੁ, ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ ॥
ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ, ਰਹਹਿ ਜਗਤ੍ਰ,
ਜਲ ਪਦਮ ਬੀਚਾਰ ॥

ਕਲਿਪਤਰੁ, ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ,
ਆਤਮਾ ਤ੍ਰਿਬਿਧਿ ਤੇਰੈ ਏਕ ਲਿਵਤਾਰ ॥
ਕਹੁ ਕੀਰਤਿ ਕਲਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰ ਪਰਸਿ ਮੁਰਾਰਿ ॥ ੩ ॥

(੪) ਲਹਣਾ ਜੀ ਨੇ ਸਾਰੇ ਸੰਸਾਰ ਦੀ ਅਗਿਆਨਤਾ ਦੂਰ ਕਰਨੀ ਹੈ। ਪਾਪ ਨਾਸ਼ ਕਰਨੇ ਹਨ ਕਿਉਂਕਿ ਉਨ੍ਹਾਂ ਦਾ ਆਪਣਾ ਆਤਮਕ ਪਧਰ ਬੇਅੰਤ ਉੱਚਾ ਹੈ ਅਤੇ "ਤੈ ਤਾ ਹਦਰਥਿ ਪਾਇਓ ਮਾਨੁ, ਸੇਵਿਆ ਗੁਰੁ ਪਰਵਾਨੁ, ਸਾਧਿ ਅਜਗਰੁ ਜਿਨਿ ਕੀਆ ਉਨਮਾਨੁ"— ਉਸ ਨੇ ਹਜ਼ਰਤ ਗੁਰੂ ਨਾਨਕ ਜੋ ਪਰਵਾਨ ਗੁਰੂ ਹੈ, ਤੋਂ ਮਾਣ ਪਾਇਆ ਹੈ।

ਦ੍ਰਿਸਟਿ ਧਰਤ ਤਮ ਹਰਨ, ਦਹਨ ਅਘ ਪਾਪ ਪ੍ਰਨਾਸਨ ॥
ਸਬਦ ਸੂਰ ਬਲਵੰਤ, ਕਾਮ ਅਰੁ ਕ੍ਰੋਧ ਬਿਨਾਸਨ ॥
ਲੋਭ ਮੋਹ ਵਸਿ ਕਰਣ, ਸਰਣ ਜਾਚਿਕ, ਪ੍ਰਤਿਪਾਲਣ ॥
ਆਤਮ ਰਤ, ਸੰਗ੍ਰਹਣ ਕਹਣ, ਅੰਮ੍ਰਿਤ ਕਲ ਢਾਲਣ ॥
ਸਤਿਗੁਰੂ ਕਲ ਸਤਿਗੁਰ ਤਿਲਕੁ, ਸਤਿ ਲਾਗੈ ਸੋ ਪੈ ਤਰੈ ॥
ਗੁਰੁ ਜਗਤ ਫਿਰਣਸੀਹ ਅੰਗਰਉ, ਰਾਜੁ ਜੋਗੁ ਲਹਣਾ ਕਰੈ ॥ ੫ ॥

ਬਾਬਾ ਫੇਰੂ ਜੀ ਦਾ ਸ਼ੇਰ ਵਰਗਾ ਪੁਤਰ ਲਹਣਾ ਜੀ, ਰਾਜੁ ਜੋਗ ਮਾਣਦਾ ਹੈ। ਇਸ ਦੀ ਅੰਮ੍ਰਿਤ ਦ੍ਰਿਸ਼ਟ ਨਾਲ ਸਾਰੀ ਪਾਪਾਂ ਦੀ ਕਾਲਖ ਉਤਰ ਜਾਂਦੀ ਹੈ "ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ, ਕਾਲਖੁ ਖਨਿ ਉਤਾਰ, ਤਿਮਰ ਅਗ੍ਯਾਨ ਜਾਹਿ, ਦਰਸ ਦੁਆਰ ॥" ਗੁਰੂ ਅੰਗਦ ਦੇ ਦਰਸ਼ਨ ਨਾਲ ਜਨਮ ਮਰਣ ਦਾ ਦੁਖ ਮੁਕ ਜਾਂਦਾ ਹੈ।

ਸੁਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥ ੧੦ ॥

ਇਥੇ ਕਲਸਹਾਰ ਆਪਣੇ ਲਈ ਟਲ ਨਾਮ ਦੀ ਵਰਤੋਂ ਕਰਦਾ ਹੈ।

### (੩) ਸਵਈਏ ਮਹਲੇ ਤੀਜੇ ਕੇ (ਪੰਨਾ ੧੩੯੨–੯੪)

(੧) ਕਲਸਹਾਰ 'ਉਲਟੀ ਗੰਗਾ' ਦਾ ਵਰਣਨ ਕਰਦਾ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਸੇਵਕ ਨੂੰ ਗੱਦੀ ਦੇ ਕੇ ਚਲਾਈ। ਪਹਿਲੇ ਸਵਯੇ ਵਿਚ ਪਹਿਲੇ ਤਿੰਨਾਂ ਗੁਰੂ ਸਾਹਿਬਾਨ ਵਲ ਸੰਕੇਤ ਕਰਕੇ ਕਹਿੰਦਾ ਹੈ ਕਿ ਗੁਰੂ ਅਮਰਦਾਸ ਦੀ ਮਹਾਨਤਾ ਨਾਮ ਭਗਤੀ ਕਰਕੇ ਸੀ; ਆਪ ਦੀ ਸੁਗੰਧ ਇਸ ਤਰ੍ਹਾਂ ਫੈਲੀ ਜਿਵੇਂ ਮੌਲਸਰੀ ਦੇ ਬ੍ਰਿਛ ਦੀ ਫੈਲਦੀ ਹੈ ਜਾਂ ਸੂਰਜ ਦਾ ਪ੍ਰਕਾਸ਼ ਫੈਲਦਾ ਹੈ।

ਸੋਈ ਪੁਰਖੁ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥
ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨੁ ॥
ਤਿਤੁ ਨਾਮਿ ਰਸਿਕੁ ਨਾਨਕੁ ਲਹਣਾ ਥਪਿਓ ਜੇਨ ਸ੍ਰਬ ਸਿਧੀ ॥
ਕਵਿ ਜਨ ਕਲ੍ ਸਬੁਧੀ ਕੀਰਤਿ ਜਨ ਅਮਰਦਾਸ ਬਿਸਤਰੀਯਾ ॥
ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ ਸਾਖ ਤਰੋਵਰ ਮਵਲ ਸਰਾ ॥
ਉਤਰਿ ਦਖਿਣਹਿ ਪੁਬਿ ਅਰੁ ਪਸਚਮਿ ਜੈ ਜੈਕਾਰੁ ਜਪੰਥਿ ਨਰਾ ॥
ਹਰਿਨਾਮੁ ਰਸਨਿ ਗੁਰਮੁਖਿ ਬਰਦਾਯਉ ਉਲਟਿ ਗੰਗ ਪਸਚਮਿ ਧਰੀਆ ॥
ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੧॥

(੨) ਗੁਰੂ ਅਮਰਦਾਸ ਜੀ ਨੇ ਉਹ ਨਾਮ ਸਿਮਰਿਆ ਜੋ ਧ੍ਰੂ, ਨਾਰਦ, ਪ੍ਰਹਿਲਾਦ, ਨਵਨਾਥਾ, ਕਬੀਰ, ਆਦਿ ਨੇ ਸਿਮਰਿਆ। ਨਾਮ ਭਗਤੀ ਕਰਕੇ 'ਤੇਜੇ "ਤਨੈ' (ਭਾਈ ਤੇਜਭਾਨ ਜੀ ਦਾ ਪੁਤ੍ਰ—ਗੁਰੂ ਅਮਰਦਾਸ) ਵਿਚ ਇਹ ਮਹਾਨਤਾ ਪੈਦਾ ਹੋਈ ਕਿ ਉਹ "ਸਚ ਦਾ ਸੂਰਮਾ ਸ਼ੀਲ ਵਿਚ ਤਕੜਾ, ਸਦ-ਭਾਵ ਵਾਲਾ ਤੇ ਘਣੀ ਸੰਗਤ ਵਾਲਾ" ਹੋ ਗਿਆ (ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ) ਤੇ "ਜਿਸ ਦੇ ਸਜੇ ਹੱਥ ਵਿਚ ਕਮਲ ਦਾ ਨਿਸ਼ਾਨ ਹੈ, ਜਿਸ ਦੇ ਸਾਮ੍ਹਣੇ ਪਾਸਿਓਂ ਸਿਧੀਆਂ ਮੂੰਹ ਨੂੰ ਤਕ ਰਹੀਆਂ ਹਨ; ਜਿਸ ਦੇ ਖਬੇ ਪਾਸੇ ਰਿਧੀਆਂ ਵਸਦੀਆਂ ਹਨ"।

ਬਾਰਿਜੁ ਕਰਿ ਦਾਹਿਣੈ, ਸਿਧਿ ਸਨਮੁਖ ਮੁਖੁ ਜੋਵੈ ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥
ਰਿਦੈ ਬਸੈ ਅਕਹੀਉ ਸੋਇ ਰਸੁ ਤਿਨ ਹੀ ਜਾਤਉ ॥
ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ॥
ਮਸਤਕਿ ਨੀਸਾਣੁ ਸਚਉ ਕਰਮੁ ਕਲ੍ਯ ਜੋੜਿ ਕਰ ਧ੍ਯਾਇਅਉ ॥
ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥ ੯ ॥

ਸਵਈਏ ਮਹਲੇ ਚਉਥੇ ਕੇ (ਪੰਨਾ ੧੩੯੬-੯੮)

ਇਹਨਾਂ ੧੨ ਸਵਯਾਂ ਵਿਚ ਕਲਸਹਾਰ ਨੇ ਗੁਰੂ ਰਾਮਦਾਸ ਜੀ ਦੀ ਨਾਮ-ਭਗਤੀ, ਜਾਤੀ ਗੁਣਾਂ ਤੇ ਆਪ ਦੇ ਮਹਾਨ ਕਰਤਵ ਅੰਮ੍ਰਿਤ ਸਰੋਵਰ ਦੀ ਰਚਨਾ ਦਾ ਵਰਣਨ ਕੀਤਾ ਹੈ।

ਛੁਟਤ ਪਰਵਾਹ ਅਮਿਅ ਅਮਰਾਪਦ ਅੰਮ੍ਰਿਤ ਸਰੋਵਰ ਸਦ ਭਰਿਆ ॥
ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ ॥
ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ, ਸਬਦ ਮਾਤ੍ਰ ਤੇ ਉਧਰ ਧਰੇ ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੨ ॥

ਗੁਰੂ ਰਾਮਦਾਸ ਜੀ ਵਿਚ ਗੁਣ ਕੀ ਹਨ :

ਸਤਗੁਰ ਮਤਿ ਗੂੜ੍ਹ ਬਿਮਲ ਸਤ ਸੰਗਤਿ ਆਤਮੁ ਰੰਗਿ ਚਲੂਲੁ ਭਯਾ ॥
ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ ਅਭੈ ਨਿਰੰਜਨੁ ਘਰਹਿ ਲਹਾ ॥
ਸਤਗੁਰਿ ਦਯਾਲਿ ਹਰਿਨਾਮੁ ਦ੍ਰਿੜਾਯਾ ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੩ ॥

ਗੁਰੂ ਰਾਮਦਾਸ ਜੀ ਦੇ ਪਿਤਾ ਦਾ ਨਾਮ ਹਰਦਾਸ ਜੀ ਸੀ, 'ਤਨੇ' ਦਾ ਭਾਵ ਪੁਤ੍ਰ।
ਗੁਰੂ ਰਾਮਦਾਸ ਜੀ ਨੇ ਰਾਜ-ਜੋਗ ਮਾਣਿਆ :—

ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ ॥
ਅਨਭਉ ਨੇਜਾ ਨਾਮੁ ਟੇਕ ਜਿਤੁ ਭਗਤ ਅਘਾਣੇ ॥

ਗੁਰੂ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ ॥
ਇਹੁ ਰਾਜ ਜੋਗ ਗੁਰ ਰਾਮਦਾਸ ਤੁਮ ਹੂ ਰਸੁ ਜਾਣੇ ॥ ੧੨ ॥

ਸਵਈਏ ਮਹਲੇ ਪੰਜਵੇਂ ਕੇ (ਪੰਨਾ ੧੪੦੬-੮)

ਕਲਸਹਾਰ ਨੇ ਗੁਰੂ ਅਰਜਨ ਸਾਹਿਬ ਦੇ ਤਿੰਨ ਪੱਖਾਂ ਦਾ ਵਿਸ਼ੇਸ਼ ਵਰਣਨ ਕੀਤਾ ਹੈ। ਨਾਮ ਭਗਤ ਤੇ ਸਨ ਹੀ, ਉੱਚੇ ਗੁਣ ਦੇ ਮਾਲਕ ਵੀ। ਪਰ ਤਿੰਨ ਗੱਲਾਂ ਆਪ ਦੀਆਂ ਵਿਸ਼ੇਸ਼ ਸਨ:

(੧) ਆਪ ਨੇ ਪੰਜਾਬ ਵਿਚ ਜਨਕ ਰਾਜ ਵਰਤਾ ਦਿਤਾ।

ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥
ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥
ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥ ੩ ॥

(੨) ਦੂਜੀ ਵਿਸ਼ੇਸ਼ ਚੀਜ਼ ਆਪ ਦਾ 'ਸ੍ਰੇਸ਼ਟ ਸ਼ਬਦ' ਸੀ—ਆਪ ਨੂੰ 'ਬਾਣੀ ਦਾ ਬੋਹਿਥ' ਤੇ ਆਪ ਦੇ ਨਾਨਾ ਗੁਰੂ ਅਮਰਦਾਸ ਜੀ ਵੀ ਕਹਿ ਚੁਕੇ ਸਨ।

ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰਦੁਖ ਬਿਸਾਰਣੁ ॥
ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥
ਮਹਾ ਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥
ਸਤਿਵੰਤੁ ਹਰਿਨਾਮੁ ਮੰਤ੍ਰੁ ਨਵਨਿਧਿ ਨ ਨਿਖੁਟੈ ॥
ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ ॥
ਗੁਰ ਅਰਜੁਨ ਕਲ੍ਯ੍ਯੁਚਰੈ ਤੈ ਰਾਜ ਜੋਗ ਰਸੁ ਜਾਣਿਅਉ ॥ ੭ ॥

(੩) ਗੁਰੂ ਅਰਜਨ ਜ਼ਿੰਦਗੀ ਵਿਚ ਹਰ ਮੁਸ਼ਕਲ ਦੇ ਸਾਹਮਣੇ ਬਹਾਦਰ ਦੀ ਤਰ੍ਹਾਂ ਡੱਟ ਜਾਣ ਵਾਲਾ ਹੈ, ਜੀਵਨ ਘੋਲ ਵਿਚ ਕੁੰਤੀ ਦੇ ਪੁਤਰ ਵਾਂਗ ਪਿੱਠ ਨਹੀਂ ਦੇਣ ਵਾਲਾ।

ਗੁਰੁ ਅਰਜਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥
ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥ ੧ ॥

(ਸੋਰਠੇ ਛੰਦ ਵਿਚ)

ਇਉਂ ਪਰਤੀਤ ਹੁੰਦਾ ਹੈ ਕਿ ਭੱਟ ਕਲਸਹਾਰ ਗੁਰੂ ਅਰਜਨ ਦੇਵ ਜੀ ਦੇ ਭਵਿਸ਼ ਦੇ ਕਰਤਵਾਂ ਬਾਰੇ ਪਹਿਲੋਂ ਦਸ ਰਹਿਆ ਸੀ। ਸਵਯੇ ਉਦੋਂ ਲਿਖੇ ਗਏ ਜਦੋਂ ਹਾਲੀ ਗੁਰੂ ਅਰਜਨ ਸਾਹਿਬ ਗੱਦੀ ਤੇ ਬੈਠੇ ਹੀ ਸਨ (ਸੰਨ ੧੫੮੧-੨ ਵਿਚ)। ਪਰ ਭੱਟ ਕਲ ਦੀਆਂ ਕਹੀਆਂ ਹੋਈਆਂ ਤਿੰਨੇ ਹੀ ਗੱਲਾਂ ਦਿਨ ਬਿਨ ਠੀਕ ਸਿਧ ਹੋਈਆਂ।

# (੨) ਜਾਲਪ

ਭੱਟਾਂ ਦੇ ਸਵਈਯਾਂ ਵਿਚ ਜਾਲਪ ਭੱਟ ਨੇ ਕੇਵਲ ਮਹਲੇ ਤੀਜੇ ਦੀ ਉੱਸਤਤ ਵਿਚ ਪੰਜ ਸਵਈਏ ਰਚੇ ਹਨ। ਭਾਵੇਂ ਇਹ ਭੱਟ ਸ਼ਰਧਾ ਵਿਚ ਆ ਕੇ ਉੱਸਤਤ ਕਰ ਰਹਿਆ ਹੈ ਪਰ ਇਸ ਦੀ ਰਚਨਾ ਵਿਚੋਂ ਪਤਾ ਲਗਦਾ ਹੈ ਕਿ ਇਹਨੂੰ ਸੂਝ ਸੀ ਕਿ ਮਹਾਨ ਪੁਰਸ਼ਾਂ ਦੀ ਮਹਾਨਤਾ ਦਾ ਭੇਤ ਕੀ ਸੀ। ਭੇਤ ਇਹ ਸੀ ਕਿ ਗੁਰੂ ਅਮਰਦਾਸ ਜੀ ਨੇ ਵੀ ਉਹ "ਮਤਿ" ਧਾਰਨ ਕੀਤੀ ਜਿਹੜੀ ਬੇਅੰਤ ਭਗਤਾਂ ਨੇ ਧਾਰਨ ਕੀਤੀ ਸੀ :

ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ ॥
ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥
ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ ॥
ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ ॥
ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ੍ਹ ਜਾਣੀ ਜੁਗਤਿ ॥
ਗੁਰੁ ਅਮਰਦਾਸੁ ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ ॥

ਇਉਂ ਪਰਤੀਤ ਹੁੰਦਾ ਹੈ ਕਿ ਜਾਲਪ ਗੁਰੂ ਅਮਰਦਾਸ ਜੀ ਦੀ ਰਚਨਾ 'ਅਨੰਦੁ' ਸਾਹਿਬ ਤੋਂ ਜਾਣੂ ਸੀ। ਅਨੰਦੁ ਸਾਹਿਬ ਵਿਚ ਵਿਸ਼ੇਸ਼ ਪਰਾਪਤੀ ਲੋਭ, ਕ੍ਰੋਧ ਤੇ ਤ੍ਰਿਸ਼ਨਾ ਨੂੰ ਕਾਬੂ ਕਰਨੀ ਮੰਨੀ ਹੈ। ਭਗਤਾਂ ਕੀ ਚਾਲ ਨਿਰਾਲੀ ਹੈ ਹੀ ਇਹ :—

'ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥'

ਜਾਲਪ ਸ਼ਰਧਾ ਵਿਚ ਭਿਜ ਕੇ ਲਿਖਦਾ ਹੈ :

ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿਰਯ ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ ॥
ਸਕਯਥ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ ॥

ਇਸ ਸਵਈਏ ਦੀ ਰਚਨਾ ਲਈ ਵੀ ਜਿਵੇਂ ਅਨੰਦੁ ਸਾਹਿਬ ਦੀਆਂ ੩੦ ਤੋਂ ੩੮ ਤਕ ਦੀਆਂ ਪਉੜੀਆਂ ਵਿਚੋਂ ਪਰੇਰਨਾ ਲਈ ਗਈ ਹੈ। (ਸਕਯਥ ਦਾ ਭਾਵ ਸਕਾਰਥੇ ਹੈ।)

ਹੋ ਸਕਦਾ ਹੈ ਕਿ ਕਦੀ ਜਾਲਪ ਨੇ ਗੁਰੂ ਅਮਰਦਾਸ ਨੂੰ ਡਿਠਾ ਹੋਵੇ :

'ਜਾਲਪਾ ਪਦਾਰਥੁ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ' ॥

## (੩) ਕੀਰਤ

ਭੱਟ ਕੀਰਤ ਦੀ ਰਚਨਾ ਦਾ ਵੇਰਵਾ ਇਸ ਤਰ੍ਹਾਂ ਹੈ :

ਸਵਈਏ ਮਹਲੇ ਤੀਜੇ ਕੇ — ੪ (ਪੰਨਾ ੧੩੯੫)
ਸਵਈਏ ਮਹਲੇ ਚੌਥੇ ਕੇ — ੪ (ਪੰਨਾ ੧੪੦੫—੬)

ਕੀਰਤ ਗੁਰੂ ਅਮਰਦਾਸ ਦੀ ਸ਼ਰਨ ਦੀ ਯਾਚਨਾ ਕਰਦਾ ਹੈ 'ਤ੍ਰਾਹਿ ਤ੍ਰਾਹਿ ਤੁਅ ਪਾ ਸਰਣ' ਕਿਉਂਕਿ ਉਹ ਗੁਰੂ ਅਮਰਦਾਸ ਨੂੰ ਨਰਾਇਣ ਮੰਨਦਾ ਹੈ :

ਆਪਿ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥
ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥
ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥
ਨਾਨਕ ਕੁਲਿ ਨਿੰਮਲੁ ਅਵਤਰਿਉ ਅੰਗਦ ਲਹਣੇ ਸੰਗਿ ਹੁਅ ॥
ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ ॥

ਇਸੇ ਤਰ੍ਹਾਂ ਭੱਟ ਕੀਰਤ ਗੁਰੂ ਰਾਮਦਾਸ ਜੀ ਦੀ ਸ਼ਰਨ ਵੀ ਪੈਂਦਾ ਹੈ ਕਿਉਂਕਿ ਉਸ ਨੂੰ ਵਿਸ਼ਵਾਸ ਹੈ ਗੁਰੂ ਰਾਮਦਾਸ ਦਾ ਦਰਸ਼ਨ ਹੋਣ ਨਾਲ 'ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ ਗੁਰੂ ਰਾਮਦਾਸੁ'। ਕੀਰਤ ਆਪਣੀ ਅਧੋਗਤੀ ਦਸ ਕੇ ਸ਼ਰਣ ਵਿਚ ਜਾਂਦਾ ਹੈ :

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ॥
ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥

ਭੱਟ ਕੀਰਤ ਭੱਟ ਭਿਖੇ ਦਾ ਪੁਤਰ ਸੀ (ਵੇਖੋ 'ਸ਼ਹੀਦ ਬਿਲਾਸ' ਗਿਆਨੀ ਗਰਜਾ ਸਿੰਘ), 'ਕੀਰਤ ਦੀ ਸ਼ਹੀਦੀ ਭਾਈ ਮਨੀ ਸਿੰਘ ਦੇ ਦਾਦਾ ਬੱਲੂ ਪੰਵਾਰ ਸਮੇਤ ਅੰਮ੍ਰਿਤਸਰ, ਮੁਖਲਸ ਖਾਨ ਫ਼ੌਜਦਾਰ ਗੋਰਖਪੁਰੀ ਨਾਲ ਲੜਦਿਆਂ ੧੭ ਵੈਸਾਖ ਸੰਮਤ ੧੬੯੧ ਬਿ: (੧੫ ਅਪ੍ਰੈਲ, ੧੬੩੪ ਈ:) ਨੂੰ ਹੋਈ ਸੀ'। ਇਹ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਮੁਗਲਾਂ ਨਾਲ ਪਹਿਲੀ ਜੰਗ ਸੀ। ਕੀਰਤ ਭੱਟ ਦੇ ਪੋਤੇ ਕੇਸੋ ਸਿੰਘ, ਹਰੀ ਸਿੰਘ, ਦੇਸਾ ਸਿੰਘ ਜੋ ਬੋਹਥ ਭੱਟ ਦੇ ਪੁਤਰ ਸਨ, ਸਣੇ ਹੋਰ ਚਾਰ ਭੱਟਾਂ ਦੇ ਸ਼ਾਹੀ ਹੁਕਮ ਨਾਲ ਪਿੰਡ ਅਲੋਵਾਲ, ਪਰਗਨਾ ਲਾਹੌਰ, ਭੂਮੀ ਵਿਚ ਗਡ ਕੇ ਮਾਰ ਦਿਤੇ ਗਏ ਸਨ। (ਸ਼ਹੀਦ ਬਿਲਾਸ, ਪੰਨਾ ੫)।

## (੪) ਭਿਖਾ

ਭੱਟ ਭਿਖਾ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੀ ਸਾਰੀ ਰਚਨਾ ਇਸ ਤਰ੍ਹਾਂ ਹੈ:

ਸਵਈਏ ਮਹਲੇ ਤੀਜੇ ਕੇ—੨

ਭਿਖੇ ਦੇ ਇਤਿਹਾਸਕ ਸੰਕੇਤ ਵਾਲਾ ਇਹ ਸਵਯਾ ਬੜੀ ਮਹਾਨਤਾ ਦਾ ਹੱਕਦਾਰ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਇਹ ਭੱਟ ਕੌਣ ਸਨ ਅਤੇ ਇਹਨਾਂ ਦਾ ਗੁਰੂ ਅਰਜਨ ਸਾਹਿਬ ਪਾਸ ਹਾਜ਼ਰ ਹੋਣ ਦਾ ਪਰਯੋਜਨ ਕੀ ਸੀ—

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ਹਰਿਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥

ਭਿਖਾ ਜਿਸ ਗੁਰੂ ਜਾਂ ਸੰਤ ਨੂੰ ਢੂੰਢ ਰਹਿਆ ਸੀ, ਉਸ ਦੇ ਲਕਸ਼ ਨੂੰ ਵੀ ਉਹ ਪੂਰੀ ਤਰ੍ਹਾਂ ਸਮਝਦਾ ਸੀ—

ਗੁਰ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥
ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥
ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥

ਭਿਖਾ ਦੇ ਪਿਤਾ ਦਾ ਨਾਮ 'ਰਈਆ' ਸੀ ਅਤੇ ਦਾਦਾ ਦਾ ਨਾਮ ਨਰਸੀ, ਬੰਸ ਭਗੀਰਥ ਕੀ, ਕੌਸ਼ਿਸ਼ ਗੋਤ੍ਰ, ਗੌੜ ਬ੍ਰਾਹਮਣ ਸੀ।

(ਵੇਖੋ ਸ਼ਹੀਦ ਬਿਲਾਸ, ਗਿਆਨੀ ਗਰਜਾ ਸਿੰਘ, ਪੰਨਾ ੫)

## (੫) ਸਲ੍ਹ

ਭੱਟ ਸਲ੍ਹ ਨੇ ਇਕ ਸਵੱਯਾ (ਪੰਨਾ ੧੩੯੬) ਮਹਲੈ ਤੀਜੇ ਦੀ ਉਸਤਤ ਵਿਚ ਅਤੇ ਦੋ ਸਵਈਏ ਮਹਲੇ ਚਉਥੇ ਦੀ ਉਪਮਾ ਵਿਚ ਲਿਖੇ ਹਨ।

ਸਲ੍ਹ ਨੇ ਦੋਹਾਂ ਗੁਰ ਵਿਅਕਤੀਆਂ ਬਾਰੇ ਇਹੋ ਕਹਿਆ ਹੈ ਕਿ ਉਹਨਾਂ ਨੇ ਕਾਮ, ਕ੍ਰੋਧ, ਮੋਹ ਆਦਿ ਨੂੰ ਜਿਤ ਕੇ ਆਤਮ-ਵਿਜੈ ਪਰਾਪਤ ਕੀਤੀ। ਗੁਰੂ ਦੀ ਮਹਾਨਤਾ ਹੀ ਇਹ ਹੈ ਕਿ ਉਹ ਕਾਮਾਦਿਕ ਤੇ ਵਿਜਈ ਹੈ। ਗੁਰੂ ਅਮਰਦਾਸ ਜੀ ਬਾਰੇ ਸਲ੍ਹ ਕਹਿੰਦਾ ਹੈ:

ਪਹਿਰਿ ਸਮਾਧਿ ਸਨਾਹੁ, ਗਿਆਨਿ ਹੈ ਆਸਣਿ ਚੜਿਅਉ ॥
ਧ੍ਰੰਮ ਧਨਖੁ ਕਰ ਗਹਿਓ, ਭਗਤ ਸੀਲਹ ਸਰਿ ਲੜਿਅਉ ॥
ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ ॥
ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ ॥

... ... ... ...

ਗੁਰੂ ਰਾਮਦਾਸ ਜੀ ਬਾਰੇ ਵੀ ਉਸ ਨੇ ਇਹੋ ਹੀ ਕਹਿਆ ਹੈ ਕਿ ਉਸ ਨੇ :

ਮੋਹੁ ਮਲਿ ਬਿਵਸਿ ਕੀਅਉ, ਕਾਮੁ ਗਹਿ ਕੇਸ ਪਛਾੜਿਉ ॥
ਕ੍ਰੋਧੁ ਖੰਡਿ ਪਰਚੰਡਿ, ਲੋਭੁ ਅਪਮਾਨ ਸਿਉ ਝਾੜਿਉ ॥

... ... ... ...

ਸਾਰੇ ਭੱਟਾਂ ਪਾਸ ਕੁਝ ਪਰਵਾਣਤ ਮਿਆਰ ਹੈ ਜਿਸ ਅਨੁਸਾਰ ਉਹ ਸੰਤ ਜਾਂ ਗੁਰੂ ਦੀ ਮਹਾਨਤਾ ਪਰਖਦੇ ਹਨ ।

## (੬) ਭਲ੍ਯ

ਭਲ੍ਯ ਨੇ ਕੇਵਲ ਇਕ ਹੀ ਸਵਯਾ ਕਹਿਆ ਹੈ ਜੋ ਗੁਰੂ ਅਮਰਦਾਸ ਜੀ ਦੀ ਉਸਤਤ ਵਿਚ ਹੈ ਪਰ ਇਹਨਾਂ ਚਾਰ ਸਤਰਾਂ ਵਿਚੋਂ ਹੀ ਇਸ ਦੀ ਵਿਸ਼ਾਲ ਕਲਪਨਾ, ਸੁਚਜੀ ਭਾਵਕਤਾ ਅਤੇ ਸੋਹਜਵਾਦੀ ਬਿੰਬਾਵਲੀ ਦੀ ਸੂਝ ਦਾ ਪਤਾ ਲਗਦਾ ਹੈ । ਭਲ੍ਯ ਨਿਸਚੇ ਹੀ ਮਹਾਨ ਕਵੀ ਹੋਣਾ ਹੈ । ਇਹਨਾਂ ਸਾਰੇ ਭੱਟਾਂ ਦੀ ਹੋਰ ਬਹੁਤ ਰਚਨਾ ਹੋਣੀ ਹੈ ਪਰ ਸ਼ੰਕ ਹੈ ਕਿ ਉਹ ਸਾਡੇ ਤੀਕ ਨਹੀਂ ਪੁਜੀ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਭੱਟਾਂ ਦੀ ਰਚਨਾ ਦੇ ਆਏ ਨਮੂਨੇ ਇਹਨਾਂ ਦੀ ਕਵਿਤਾ ਦੇ ਉਤਕ੍ਰਿਸ਼ਟ ਨਮੂਨੇ ਕਹੇ ਜਾ ਸਕਦੇ ਹਨ । ਭੱਟ ਭਲ੍ਯ ਦਾ ਸਵਯਾ ਇਸ ਪਰਕਾਰ ਹੈ :

ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥
ਰਵਿ ਸਸਿ ਕਿਰਣਿ, ਉਦਰੁ ਸਾਗਰ ਕੋ, ਗੰਗ ਤਰੰਗ ਅੰਤੁ ਕੋ ਪਾਵੈ ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ, ਕਬਿ ਜਨ ਭਲ੍ਯ ਉਨਹ ਜੋੁਗਾਵੈ ॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥
(ਪੰਨਾ ੧੩੯੬)

## (੭) ਨਲ੍ਯ

ਭੱਟ ਨਲ੍ਯ ਨੇ ਗੁਰੂ ਰਾਮਦਾਸ ਜੀ ਦੀ ਉਸਤਤ ਵਿਚ ੧੨ ਸਵਈਏ ਉਚਾਰੇ ਹਨ (ਪੰਨਾ ੧੩੯੮—੧੪੦੧) ।

ਭੱਟ ਕਲ੍ਯ ਤੇ ਭੱਟ ਨਲ੍ਯ ਦੀ ਸ਼ੈਲੀ ਦੀ ਸਮਤਾ ਵਿਚੋਂ ਅਨੁਮਾਨ ਲਗਦਾ ਹੈ ਕਿ ਭੱਟ ਨਲ੍ਯ ਜਾਂ ਕਾਵਿ ਵਿਦਿਆ ਆਦਿ ਵਿਚ ਕਲ੍ਯ ਦਾ ਸ਼ਾਗਿਰਦ ਸੀ ਜਾਂ ਉਸ ਦਾ ਰਿਸ਼ਤੇ

ਕਰਕੇ ਪੁਤਰ ਆਦਿ ਸੀ । ਇਸ ਦੇ ਸਵਈਏ ਗਿਣਤੀ ਵਿਚ ਵੀ ਹੋਰ ਹਰ ਭੱਟ ਨਾਲੋਂ ਵਧ ਹਨ,ਭਾਵੇਂ ਇਸ ਨੇ ਸਵਈਏ ਉਚਾਰੇ ਕੇਵਲ ਗੁਰੂ ਚਉਥੇ ਦੀ ਉਪਮਾ ਵਿਚ ਹਨ । ਇਹ ਆਰੰਭ ਦੇ ਸਵਈਏ ਵਿਚ ਗੁਰੂ ਰਾਮਦਾਸ ਜੀ ਨੂੰ ਕਹਿੰਦਾ ਵੀ 'ਜਨਕ' ਹੈ ਜਿਵੇਂ ਕਲ੍ਹ ਨੇ ਕਿਹਾ ਹੈ । ਇਸ ਦੇ ਛੰਤ ਦੀ ਚਾਲ ਵੀ ਉਹ ਹੀ ਹੈ ਜੋ ਕਲ੍ਹ ਦੇ ਸਵਯਾਂ ਵਿਚ ਹੈ; ਇਸ ਦੀ ਸ਼ਬਦਾਵਲੀ, ਬਿੰਬਾ ਅਤੇ ਛੰਦਾ ਬੰਦੀ ਕਲ੍ਹ ਤੋਂ ਪਰਭਾਵਤ ਹਨ ਅਤੇ ਇਸ ਨੇ ਗੁਰੂ-ਪਦ ਦੇ ਕਈ ਪੱਖਾਂ ਜਿਵੇਂ ਉਪਮਾ (ਸਵਯਾ ਨੰ: ੧—੩), ਗੁਰ-ਇਤਿਹਾਸ (੪), ਗੁਰ ਪਧਤੀ ਕੀ ਹੈ (੫), ਅਤੇ ਗੁਰੂ-ਸ਼ਰਧਾ ਤੋਂ ਫਲ ਕੀ ਪਰਾਪਤ ਹੁੰਦੇ ਹਨ (੬—੧੨) ਆਦਿ ਤੇ ਚਾਨਣ ਪਾਇਆ ਹੈ, ਬੜੇ ਸਮਰਥ ਤਰੀਕੇ ਨਾਲ, ਜੋ ਇਸ ਦੇ ਵਿਸ਼ਾਲ ਗਿਆਨ, ਡੂੰਘੇ ਚਿੰਤਨ ਅਤੇ ਦ੍ਰਿੜ੍ਹ ਵਿਸ਼ਵਾਸ ਦੀ ਸਾਖ ਭਰਦੇ ਹਨ । ਇਸ ਭੱਟ ਦੇ ਸਵਈਏ ਸਾਰਿਆਂ ਭੱਟਾਂ ਦੀ ਰਚਨਾ ਨਾਲੋਂ ਵਧ ਪ੍ਰਿਅ ਹੋ ਸਕੇ ਹਨ—ਕਾਰਨ ਇਸ ਦੀ ਡੂੰਘੀ ਸ਼ਰਧਾ ਹੈ । ਇਹ ਗੁਰੂ ਦੀ ਕਿਰਪਾ ਤੇ ਭਰੋਸਾ ਪੈਦਾ ਕਰਦਾ ਹੈ ਅਤੇ ਕਹਿੰਦਾ ਹੈ ਕਿ ਜੇ ਗੁਰੂ ਕਿਸੇ ਦੇ ਵਲ ਹੋਵੇ ਤਾਂ ਉਹ ਕੀ ਨਹੀਂ ਪਰਾਪਤ ਕਰ ਸਕਦਾ?

ਜਾਮਿ ਗੁਰੂ ਹੋਇ ਵਲਿ, ਧਨਹਿ ਕਿਆ ਗਾਰਵੁ ਦਿਜਇ ॥
ਜਾਮਿ ਗੁਰੂ ਹੋਇ ਵਲਿ, ਲਖ ਬਾਹੇ ਕਿਆ ਕਿਜਇ ॥
ਜਾਮਿ ਗੁਰੂ ਹੋਇ ਵਲਿ, ਗਿਆਨ ਅਰੁ ਧਿਆਨ ਅਨਨ ਪਰਿ ॥
ਜਾਮਿ ਗੁਰੂ ਹੋਇ ਵਲਿ, ਸਬਦੁ ਸਾਖੀ ਸੁ ਸਚਹ ਘਰਿ ॥
ਜੋ ਗੁਰੂ ਗੁਰੂ ਅਹਿਨਿਸਿ ਜਪੈ, ਦਾਸੁ ਭਟੁ ਬੇਨਤਿ ਕਹੈ ॥
ਜੋ ਗੁਰੂ ਨਾਮੁ ਰਿਦ ਮਹਿ ਧਰੈ, ਸੋ ਜਨਮ ਮਰਣ ਦੁਹ ਥੇ ਰਹੈ ॥

ਗੁਰੂ-ਛੋਹ ਮਨੁਖ ਵਿਚ ਇਹ ਪਰੀਵਰਤਨ ਕਰਦੀ ਹੈ ।

ਕਚਹੁ ਕੰਚਨੁ ਭਇਅਉ, ਸਬਦੁ ਗੁਰ ਸ੍ਰਵਣਹਿ ਸੁਣਿਓ ॥
ਬਿਖੁ ਤੇ ਅੰਮ੍ਰਿਤੁ ਹੁਯਉ, ਨਾਮੁ ਸਤਿਗੁਰ ਮੁਖਿ ਭਣਿਅਉ ॥
ਲੋਹਉ ਹੋਯਉ ਲਾਲੁ, ਨਦਰਿ ਸਤਿਗੁਰੁ ਜਦਿ ਧਾਰੈ ॥
ਪਾਹਣ ਮਾਣਕ ਕਰੈ, ਗਿਆਨੁ ਗੁਰ ਕਹਿਅਉ ਬੀਚਾਰੈ ॥
ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ, ਦੁਖ ਦਰਿਦ੍ਰ ਤਿਨ ਕੇ ਗਇਅ ॥
ਸਤਿਗੁਰੂ ਚਰਨ ਜਿਨ੍ਹ ਪਰਸਿਆ, ਸੇ ਪਸੁ ਪਰੇਤ ਸੁਰਿਨਰ ਭਇਅ ॥

ਇਸ ਸਵਈਏ ਵਿਚ ਵਰਤੇ ਰਵਾਇਤੀ ਅਲੰਕਾਰ ਕਿੰਨੇ ਮਿਠੇ ਤੇ ਪ੍ਰਭਾਵ ਵਿਚ ਸ੍ਰੇਸ਼ਟ ਹਨ ।

ਭੱਟ ਨਲ੍ਹ ਸਾਖੀ ਭਰਦਾ ਹੈ ਕਿ ਸਾਰੀ ਗੁਰ-ਪਰਣਾਲੀ ਹੀ ਮਹਾਨ ਹੈ—'ਜੋਤਿ' ਮਹਾਨ ਹੈ :

ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥
ਪ੍ਰਥਮੇ ਨਾਨਕ ਚੰਦੁ, ਜਗਤ ਭਯੋ ਆਨੰਦੁ,
ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ ॥
ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ,
ਪੰਚ ਭੂਤ ਬਸਿ ਕੀਨੇ, ਜਮਤ ਨ ਤ੍ਰਾਸ ॥
ਗੁਰ ਅਮਰੁ ਗੁਰੂ ਸ੍ਰੀ ਸਤਿ, ਕਲਿਜੁਗਿ ਰਾਖੀ ਪਤਿ,
ਅਘਨ ਦੇਖਤ ਗਤੁ ਚਰਨ ਕਵਲ ਜਾਸ ॥
ਸਭ ਬਿਧਿ ਮਾਨਿ੍ਉ ਮਨੁ, ਤਬਹੀ ਭਯਉ ਪ੍ਰਸੰਨੁ,
ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥

ਗੁਰੂ ਨੂੰ ਸਮਰਥ ਜਾਣ ਕੇ ਤੇ ਪਹਿਚਾਨ ਕੇ, ਭੱਟ ਜੀ ਆਪਣੇ ਵਾਸਤੇ ਬੇਨਤੀ ਕਰਦੇ ਹਨ :

ਅਬ ਰਾਖਹੁ ਦਾਸ ਭਾਟ ਕੀ ਲਾਜ ॥
ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ, ਹਰਨਾਖਸ ਫਾਰੇ ਕਰ ਆਜ ॥
ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ, ਛੀਨਤ ਬਸਤ੍ਰ ਦੀਨ ਬਹੁ ਸਾਜ ॥
ਸੋਦਾਮਾ ਅਪਦਾ ਤੇ ਰਾਖਿਆ, ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥
ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ, ਰਾਖਹੁ ਦਾਸ ਭਾਟ ਕੀ ਲਾਜ ॥

ਸਾਰੀ ਸੰਗਤ ਨੂੰ ਪਰੇਰਨਾ ਕਰਦਾ ਹੈ ਕਿ "ਗੁਰੂ ਗੁਰੁ ਗੁਰੁ ਕਰਹੁ, ਗੁਰੂ ਹਰਿ ਪਾਈਐ ॥"

ਭੱਟ ਨਲ੍ਹ ਦੇ ਹੀ ਇਕ ਸਵਈਏ ਤੋਂ ਸੰਕੇਤ ਮਿਲਦਾ ਹੈ ਕਿ ਇਹ ਸਚੇ ਸੰਤ ਦੇ ਢੂੰਢਾਊ ਬਿਆਸ ਦੇ ਕੰਢੇ ਗੋਇੰਦਵਾਲ ਵਿਖੇ ਹੀ ਗੁਰੂ ਅਰਜਨ ਸਾਹਿਬ ਪਾਸ ਹਾਜ਼ਰ ਹੋਏ ਅਤੇ ਇਹਨਾਂ ਨੂੰ ਆਤਮਕ ਤਸੱਲੀ ਪਰਾਪਤ ਹੋਈ । ਨਲ੍ਹ ਕਹਿੰਦਾ ਹੈ :

ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯੌ ।
ਹੁਤੀ ਜੁ ਪਿਆਸ ਪਿਊਸ ਪਿਵੰਨ ਕੀ, ਬੰਛਤ ਸਿਧਿ ਕਉ ਬਿਧਿ ਮਿਲਾਯਉ ॥
ਪੂਰਨ ਭੋ ਮਨ ਠਉਰ ਬਸੋ, ਰਸ ਬਾਸਨ ਸਿਉ ਜੁ ਦਹੰਦਿਸਿ ਧਾਯਉ ॥
ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ ॥
ਗਯਉ ਦੁਖੁ ਦੂਰਿ ਬਰਖਨ ਕੌ ਸੁ, ਗੁਰੁ ਮੁਖੁ ਦੇਖਿ ਗਰੂ ਸੁਖੁ ਪਾਯਉ ॥

ਨਲ੍ਹ ਨੇ ਰਡ ਤੇ ਝੋਲਨਾ ਵਿਚ ਕੀਤੀ ਰਚਨਾ ਤੇ ਛੰਤ ਦਾ ਸੰਕੇਤ ਵੀ ਕੀਤਾ ਹੈ ; ਹੋਰ ਕਿਸੇ ਭੱਟ ਨੇ ਇਹੋ ਜਿਹਾ ਕੋਈ ਸੰਕੇਤ ਨਹੀਂ ਦਿਤਾ ।

## (੮) ਗਯੰਦ

ਭੱਟ ਗਯੰਦ ਨੇ ਗੁਰੂ ਰਾਮਦਾਸ ਜੀ ਦੀ ਉਸਤਤ ਵਿਚ ੧੩ ਸਵਈਏ ਉਚਾਰੇ ਹਨ :

(੧) ਗਯੰਦ ਨੇ ਗੁਰੂ–ਜੋਤਿ ਦੀ ਮਹਾਨਤਾ ਇਹ ਦਸੀ ਹੈ :

'ਗੁਰੁ ਜਹਾਜੁ, ਖੇਵਟੁ ਗੁਰੂ, ਗੁਰ ਬਿਨੁ ਤਰਿਆ ਨ ਕੋਇ' ॥

(੨) ਨਾਨਕ–ਜੋਤਿ ਦਾ ਇਤਿਹਾਸ ਵੀ ਭੱਟ ਜੀ ਨੇ ਦਿਤਾ ਹੈ :—

ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥
ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥
ਲਹਣੈ ਪੰਥੁ ਧਰਮ ਕਾ ਕੀਆ ॥
ਅਮਰਦਾਸ ਭਲੇ ਕਉ ਦੀਆ ॥
ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਯਉ ॥

(੩) ਭੱਟ ਗਯੰਦ ਨੇ ਗੁਰੂ ਰਾਮਦਾਸ ਜੀ ਦੇ ਰਾਮ ਜੀ ਤੇ ਕ੍ਰਿਸ਼ਨ ਜੀ ਦੇ ਰੂਪ ਵਿਚ ਦਰਸ਼ਨ ਕੀਤੇ ਅਤੇ ਬੋਲ ਉਠੇ :—

(ੳ) ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ੍ਯਾਨਿ ਰਤੇ ॥
ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ ਮੁਨਿ ਬੰਛਹਿ ਜਾਕੀ ਸਰਣੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥

(ਅ) ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥
ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ;
ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥
ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ;
ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥

... ... ... ...

(ਤਥਾ) ਪੀਤ ਬਸਨ, ਕੁੰਦ ਦਸਨ, ਪ੍ਰਿਅ ਸਹਿਤ,
ਕੰਠਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥
ਬੇਵਜੀਰ ਬਡੇ ਧੀਰ, ਧਰਮ ਅੰਗ ਅਲਖ,
ਅਗਮ ਖੇਲੁ ਕੀਆ, ਆਪਣੈ ਉਛਾਹਿ ਜੀਉ ॥

... ... ... ...

(੪) ਭੱਟ ਗਯੰਦ ਦੀਆਂ 'ਵਾਹੁ ਵਾਹੁ ਕਾ ਬਡਾ ਤਮਾਸਾ' 'ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ' 'ਵਾਹਿਗੁਰੂ ਤੇਰਾ ਸਭੁ ਸਦਕਾ' ਸਤਰਾਂ ਨੇ 'ਵਾਹਿਗੁਰੂ'

ਸ਼ਬਦ ਨੂੰ ਅਭੇਲ ਹੀ ਨਿਰੂਪਣ ਕਰ ਦਿਤਾਂ। ਇਹ ਸ਼ਬਦ ਮਤਾਂ ਗੁਰਮੰਤ੍ਰ ਹੋ ਨਿਬੜਿਆ। ਇਹਨਾਂ ਸਤਰਾਂ ਵਿਚ ਗੁਰੂ ਤੇ ਪਾਰਬ੍ਰਹਮ ਇਕ ਮਿਕ ਕਰ ਦਿਤੇ ਹਨ—ਪਾਰਬ੍ਰਹਮ ਹੀ ਗੁਰੂ ਹੋ ਕੇ ਆਉਂਦਾ ਹੈ ; ਇਹ ਹੀ ਗਯੰਦ ਦਾ ਸਿਧਾਂਤ ਸੀ। ਵੇਖੋ ,

ਵਾਹੁ ਵਾਹੁ ਕਾ ਬਡਾ ਤਮਾਸਾ ॥
ਆਪੇ ਹਸੈ ਆਪਿ ਹੀ ਚਿਤਵੈ, ਆਪੇ ਚੰਦੁ ਸੂਰੁ ਪਰਗਾਸਾ ॥
ਆਪੇ ਜਲੁ ਆਪੇ ਥਲੁ ਥੰਮ੍ਹਨੁ, ਆਪੇ ਕੀਆ ਘਟਿ ਘਟਿ ਬਾਸਾ ॥
ਆਪੇ ਨਰੁ ਆਪੇ ਫੁਨਿ ਨਾਰੀ, ਆਪੇ ਸਾਰਿ ਆਪ ਹੀ ਪਾਸਾ ॥
ਗੁਰਮੁਖ ਸੰਗਤਿ ਸਭੈ ਬਿਚਾਰਹੁ, ਵਾਹੁ ਵਾਹੁ ਕਾ ਬਡਾ ਤਮਾਸਾ ॥

(੫) ਗੁਰੂ ਦੀ ਕਿਰਪਾ ਸਭ ਤੇ ਹੈ ਅਤੇ ਆਦਿ ਕਾਲ ਤੋਂ ਉਸ ਦੀ ਕਿਰਪਾ ਨਾਲ ਹੀ ਉਧਾਰ ਹੁੰਦਾ ਆਇਆ ਹੈ :

ਸਿਰੀ ਗੁਰੁ ਸਾਹਿਬੁ ਸਭ ਊਪਰਿ ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ ॥
ਸ੍ਰੀ ਪ੍ਰਹਲਾਦ ਭਗਤ ਉਧਰੀਅੰ, ਹਸਤ ਕਮਲ ਮਾਥੇ ਪਰ ਧਰੀਅੰ ॥
ਅਲਖ ਰੂਪ ਜੀਅ ਲਖ੍ਯ੍ਯਾ ਨ ਜਾਈ ॥
ਸਾਧਿਕ ਸਿਧ ਸਗਲ ਸਰਣਾਈ ॥
... ... ... ...

ਗਯੰਦ ਨੇ ਵੀ ਕਈ ਛੰਦ ਰੂਪ ਸਵਯਾਂ ਵਿਚ ਵਰਤੇ ਹਨ। ਇਸ ਦੀ ਸ਼ੈਲੀ, ਛੰਦ—ਚਾਲ, ਲੈ, ਸ਼ਬਦਾਵਲੀ, ਵਿਚਾਰਧਾਰਾ ਆਦਿ ਕਲ੍ਹ ਤੋਂ ਪਰਭਾਵਤ ਹਨ।

## (੯) ਮਥੁਰਾ

ਭੱਟ ਮਥੁਰਾ ਦੀ ਰਚਨਾ ਇਸ ਪਰਕਾਰ ਹੈ :

| | | |
|---|---|---|
| ਸਵਈਏ ਮਹਲੇ ਚਉਥੇ ਕੇ | = | ੭ |
| ਸਵਈਏ ਮਹਲੇ ਪੰਜਵੇਂ ਕੇ | = | ੭ |

ਮਥੁਰਾ ਮਹਲੇ ਚਉਥੇ ਦੇ ਸਵਯਾਂ ਵਿਚ ਗੁਰੂ ਦੀ ਮਹਾਨਤਾ ਇਸ ਪਰਕਾਰ ਦਸਦਾ ਹੈ :

ਨਿਰਮਲ ਨਾਮੁ ਸੁਧਾ ਪਰਪੂਰਨ, ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥
ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥
ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥
ਕਲਜੁਗ ਦੁਰਤ ਦੂਰਿ ਕਰਬੇ ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ ॥

ਗੁਰੂ ਵਿਚ ਇਹ ਮਹਾਨਤਾ ਇਸ ਕਰ ਕੇ ਆਈ ਹੈ ਕਿਉਂਕਿ ਉਸ ਦੇ ਚਿਤ ,ਵਿਚ ਸ੍ਰੀ ਸਤਿਨਾਮ ਕਰਤਾ ਪੁਰਖੁ ਵਸਦਾ ਹੈ :

ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥
ਸਿਵ ਬਿਰੰਚਿ ਧਰਿ ਧ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ ॥
ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ ॥
ਭੰਜਨ ਗੜ੍ਹਨ ਸਮਥੁ ਤਰਣ ਤਾਰਣ ਪ੍ਰਭੁ ਸੋਈ ॥
ਨਾਨਾ ਪ੍ਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ ॥
ਸ੍ਰੀ ਸਤਿਨਾਮੁ ਕਰਤਾ ਪੁਰਖੁ ਗੁਰ ਰਾਮਦਾਸ ਚਿਤਹ ਬਸੈ ॥

ਇਉਂ ਪਰਤੀਤ ਹੁੰਦਾ ਹੈ ਕਿ ਮਥਰਾ ਨੇ ਇਹ ਸਵਯਾ ਗੁਰੂ ਨਾਨਕ ਸਾਹਿਬ ਰਚਿਤ ਮੂਲ ਮੰਤ੍ਰ ਦੇ ਪਰਭਾਵ ਥਲੇ ਲਿਖਿਆ ਹੈ—ਸਤਿਨਾਮ, ਕਰਤਾ ਪੁਰਖ, ਨਿਰਵੈਰੁ ਸ਼ਬਦ ਮੂਲ ਮੰਤ੍ਰ ਵਿਚੋਂ ਲਏ ਗਏ ਹਨ। ਭੱਟਾਂ ਨੂੰ ਗੁਰਬਾਣੀ ਦੀ ਕੁਝ ਵਾਕਫ਼ੀ ਜ਼ਰੂਰ ਸੀ।

## (ਸਵਈਏ ਮਹਲੇ ਪੰਜਵੇਂ ਕੇ)

ਜਿਵੇਂ ਸਵਈਏ ਮਹਲੇ ਚਉਥੇ ਕਿਆਂ ਵਿਚੋਂ ਭੱਟ ਨਲ੍ਹ ਦੇ ਸਵਈਏ ਸਰਬ ਪ੍ਰਿਅ ਹੋਏ ਹਨ, ਤਿਵੇਂ ਸਵਈਏ ਮਹਲੇ ਪੰਜਵੇਂ ਕਿਆਂ ਵਿਚੋਂ ਭੱਟ ਮਥਰਾ ਦੇ ਸਵਈਏ ਸਰਬ ਪ੍ਰਿਅ ਹੋਏ ਹਨ—ਕਾਰਨ ਉਹੋ, ਡੂੰਘੀ ਸ਼ਰਧਾ ਵਿਚ ਭਿਜ ਕੇ ਸਵਈਏ ਲਿਖੇ ਹਨ। ਪਹਿਲਾਂ ਨਾਨਕ-ਜੋਤਿ ਦਾ ਗੁਰੂ ਪੰਜਵੇਂ ਤੀਕ ਇਤਿਹਾਸ ਚਿਤਰਿਆ ਹੈ :

ਜੋਤਿ ਰੂਪਿ ਹਰਿ ਆਪਿ, ਗੁਰੂ ਨਾਨਕੁ ਕਹਾਯਉ ॥
ਤਾਂ ਤੇ ਅੰਗਦੁ ਭਯਉ, ਤਤ ਸਿਉ ਤਤੁ ਮਿਲਾਯਉ ॥
ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥
ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ, ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥

ਗੁਰੂ ਅਰਜਨ ਦੀ ਉਪਮਾ ਕਰਨ ਵਿਚ ਮਥਰਾ ਨੇ ਕਮਾਲ ਕੀਤਾ ਹੈ। ਨਿਰਸੰਕੋਚ ਉਸ ਨੂੰ ਰਬ ਮੰਨ ਕੇ ਉਪਮਾ ਕੀਤੀ ਹੈ। ਗੁਰੂ ਅਰਜਨ ਕੀ ਹੈ ?

ਅੰਤੁ ਨ ਪਾਵਤ ਦੇਵ ਸਬੈ, ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥
ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ, ਹਰਿ ਜਾਪੁ ਨ ਛਾਡ੍ਯਉ ਏਕ ਘਰੀ ॥
ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ, ਸੰਗਤਿ ਸ੍ਰਿਸਟਿ ਨਿਹਾਲੁ ਕਰੀ ॥

ਰਾਮਦਾਸਿ ਗੁਰੂ ਜਗ ਤਾਰਨ ਕਉ, ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥
ਜਗ ਅਉਰੁ ਨ ਯਾਹਿ ਮਹਾਤਮ ਮੈ, ਅਵਤਾਰੁ ਉਜਾਗਰੁ ਆਨਿ ਕੀਅਉ ॥
ਤਿਨ ਕੇ ਦੁਖ ਕੋਟਿਕ ਦੂਰਿ ਗਏ, ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ ॥
ਪਰਤਛਿ ਰਿਦੈ ਗੁਰ ਅਰਜੁਨ ਕੈ, ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥੫॥
ਜਬ ਲਉ ਨਹੀ ਭਾਗ ਲਿਲਾਰ ਉਦੈ, ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ, ਕਬਹੂ ਮਿਟਿ ਹੈ ਨਹੀ ਰੇ ਪਛਤਾਯਉ ॥
ਜਪੵਉ ਜਿਨ੍ ਅਰਜੁਨ ਦੇਵ ਗੁਰੂ, ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥
ਕਲਿ ਸਮੁਦ੍ਰ ਭਏ ਰੂਪ, ਪ੍ਰਗਟਿ ਹਰਿਨਾਮ ਉਧਾਰਨੁ ॥
ਬਸਹਿ ਸੰਤ ਜਿਸੁ ਰਿਦੈ, ਦੁਖ ਦਾਰਿਦ੍ਰ ਨਿਵਾਰਨੁ ॥
ਨਿਰਮਲ ਭੇਖ ਅਪਾਰ, ਤਾਸੁ ਬਿਨੁ ਅਵਰੁ ਨ ਕੋਈ ॥
ਮਨ ਬਚ ਜਿਨਿ ਜਾਣਿਅਉ, ਭਯਉ ਤਿਹ ਸਮਸਰਿ ਸੋਈ ॥
ਧਰਨਿ ਗਗਨ ਨਵਖੰਡ ਮਹਿ, ਜੋਤੀ ਸ੍ਵਰੂਪੀ ਰਹਿਓ ਭਰਿ ॥
ਭਨਿ ਮਥੁਰਾ ਕਛੁ ਭੇਦੁ ਨਹੀ, ਗੁਰੁ ਅਰਜੁਨੁ ਪਰਤਖੵ ਹਰਿ ॥ ੭ ॥

## (੧੦) ਬਲੵ

ਬਲੵ ਭੱਟ ਨੇ ਗੁਰੂ ਰਾਮਦਾਸ ਜੀ ਦੀ ਉਸਤਤ ਵਿਚ ਪੰਜ ਸਵਈਏ ਰਚੇ ਹਨ। ਉਸ ਨੇ ਨਾਨਕ-ਜੋਤਿ ਦਾ ਗੁਰ-ਇਤਿਹਾਸ ਦਿਤਾ ਹੈ, ਭਾਰਤੀ-ਭਗਤਾਂ ਦਾ ਸੰਕੇਤ ਕੀਤਾ ਹੈ ਅਤੇ ਗੁਰੂ-ਭਗਤੀ ਦਾ ਪਰਮਾਰਥ ਦਸਿਆ ਹੈ।

ਸਤਿਗੁਰ ਨਾਨਕ ਭਗਤਿ ਕਰੀ, ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥
ਅੰਗਦਿ ਅਨੰਤ ਮੂਰਤਿ ਨਿਜ ਧਾਰੀ, ਅਗਮ ਗੵਾਨਿ ਰਸਿ ਰਸੵਉ ਹੀਅਉ ॥
ਗੁਰਿ ਅਮਰਦਾਸਿ ਕਰਤਾਰੁ ਕੀਅਉ, ਵਸਿ ਵਾਹੁ ਵਾਹੁ ਕਰਿ ਧੵਾਇਯਉ ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੨॥

ਗੁਰੂ-ਭਗਤੀ ਦਾ ਫਲ ਦਸਦਿਆਂ ਬਲੵ ਨੇ ਲਿਖਿਆ ਹੈ :

ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਯਉ ਜੁ ਤਿਣੰ ॥
ਬਾਚਾ ਕਰਿ ਸਿਮਰੰਤ ਤੁਝੈ ਤਿਨ੍ ਦੁਖੁ ਦਰਿਦ੍ਰੁ ਮਿਟਿਯਉ ਜੁ ਖਿਣੰ ॥
ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲੵ ਭਟ ਜਸੁ ਗਾਇਯਉ ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੪॥

ਭੱਟ ਨਲ੍ਯ ਦੀ ਧੁਨੀ ਵਿਚ ਬਲ੍ਯ ਨੇ ਸਤਿਗੁਰ ਮਹਿਮਾ ਇਸ ਤਰ੍ਹਾਂ ਲਿਖੀ ਹੈ :

ਜਿਹ ਸਤਿਗੁਰ ਸਿਮਰੰਤ, ਨਯਨ ਕੇ ਤਿਮਰ ਮਿਟਹਿ ਖਿਨੁ ॥
ਜਿਹ ਸਤਿਗੁਰ ਸਿਮਰੰਥਿ, ਰਿਦੈ ਹਰਿਨਾਮੁ ਦਿਨੋ ਦਿਨੁ ॥
ਜਿਹ ਸਤਿਗੁਰ ਸਿਮਰੰਥਿ, ਜੀਅ ਕੀ ਤਪਤਿ ਮਿਟਾਵੈ ॥
ਜਿਹ ਸਤਿਗੁਰ ਸਿਮਰੰਥਿ, ਰਿਧਿ ਸਿਧਿ ਨਵਨਿਧਿ ਪਾਵੈ ॥
ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥
ਜਿਹ ਸਤਿਗੁਰ ਲਗਿ ਪ੍ਰਭੁ ਪਾਈਐ, ਸੋ ਸਤਿਗੁਰੁ ਸਿਮਰਹੁ ਨਰਹੁ ॥ ੫ ॥

## (੧੧) ਹਰਿ ਬੰਸ

ਭੱਟ ਹਰਿਬੰਸ ਨੇ ਕੇਵਲ ਦੋ ਸਵਈਏ ਰਚੇ ਹਨ ਜੋ ਮਹਲੇ ਪੰਜਵੇਂ ਦੇ ਸਵਯਾਂ ਵਿਚ ਅੰਤਲੇ ਦੋ ਸਵਈਏ ਹਨ। ਇਹਨਾਂ ਸਵਯਾਂ ਦਾ ਵਿਸ਼ਾ ਗੁਰੂ ਰਾਮਦਾਸ ਜੀ ਦਾ ਜੋਤੀ ਜੋਤਿ ਸਮਾਣਾ ਤੇ ਗੁਰੂ ਅਰਜਨ ਨੂੰ ਗਦੀ ਪਰਾਪਤ ਹੋਣਾ ਹੈ। ਇਹ ਇਤਿਹਾਸਕ ਤੌਰ ਤੇ ਇਕ ਗਵਾਹੀ ਹਨ। ਦੋਹਾਂ ਸਵਯਾਂ ਵਿਚ ਉਤਕ੍ਰਿਸ਼ਟ ਰਸ ਤੇ ਰਹਸ ਹੈ।

ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥
ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥
ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ ॥
ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥
ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥
ਹਰਿਬੰਸ ਜਗਤਿ ਜਸੁ ਸੰਚਰ੍ਯ੍ਯਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥ ੧ ॥
ਦੇਵਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥
ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥
ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ ॥
ਅਸੁਰ ਗਏ ਤੇ ਭਾਗਿ ਪਾਪ ਤਿਨ੍ਹ ਭੀਤਰਿ ਕੰਪਹਿ ॥
ਕਾਟੇ ਸੁ ਪਾਪ ਤਿਨ੍ਹ ਨਰਹੁ ਕੇ ਗੁਰੁ ਰਾਮਦਾਸੁ ਜਿਨ੍ਹ ਪਾਇਯਉ ॥
ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥ ੨ ॥

———o———

# ਸਾਰ (Conclusions)

(੧) ਇਹ ਤੇਈ ਅਰਸ਼ੀ ਕਵੀ—ਗੁਰੂ, ਭਗਤ, ਭੱਟ ਤੇ ਹੋਰ—ਘਟੋ ਘਟ ੧੦੦੦ ਈ: ਤੋਂ ਲੈ ਕੇ ਹੁਣ ਤੀਕ, ਭਾਰਤੀ ਆਤਮਕ ਭਾਵਾਂ, ਵਿਚਾਰਾਂ, ਸਿਧਾਂਤਾਂ ਤੇ ਆਦਰਸ਼ਾਂ ਦੇ ਪ੍ਰਤੀਨਿਧ ਹਨ। ਇਹ ਭਾਰਤ ਦੇ ਭਿੰਨ ਭਿੰਨ ਭਾਗਾਂ ਵਿਚੋਂ ਭਿੰਨ ਭਿੰਨ ਹਾਲਾਤ, ਸਥਿਤੀਆਂ ਤੇ ਪ੍ਰਭਾਵਾਂ ਵਿਚੋਂ ਉਪਜੇ ਤੇ ਪਰਵਾਨ ਚੜ੍ਹੇ। ਪਰ ਇਹਨਾਂ ਦੀਆਂ ਅਨੇਕ ਵਖਰਿਤਾਂ ਦੇ ਹੁੰਦਿਆਂ ਵੀ ਇਹ ਸਾਰੇ ਬੁਨਿਆਦੀ ਰੂਪਾਂ ਵਿਚ ਇਕੋ ਹੀ ਆਤਮਕ, ਧਾਰਮਕ, ਸਮਾਜਕ ਤੇ ਰਾਜਸੀ ਸੁਪਨਿਆਂ, ਸਿਧਾਂਤਾਂ ਤੇ ਆਦਰਸ਼ਾਂ ਨੂੰ ਪਰਚਾਰਦੇ ਰਹੇ ਹਨ। ਸੁਤੇ ਸਿਧ ਹੀ ਭਿੰਨ ਭਿੰਨ ਮਾਰਗਾਂ ਵਿਚੋਂ ਵੀ, ਇਹ ਸਾਰੇ ਸਾਂਝੇ ਆਤਮਕ ਭਾਵਾਂ ਤੇ ਆਦਰਸ਼ ਤੇ ਹੀ ਪੁਜੇ ਹਨ। ਪਰਤਖ ਹੈ ਕਿ ਸਾਰੇ ਭਾਰਤੀਆਂ ਦੇ ਆਤਮਕ, ਧਾਰਮਕ, ਸਮਾਜਕ ਤੇ ਹੋਰ ਆਦਰਸ਼ ਤੇ ਸੁਪਨੇ ਸਾਂਝੇ ਤੇ ਇਕ ਹਨ ਜਿਨ੍ਹਾਂ ਤੇ ਹਿੰਦੂ, ਮੁਸਲਮਾਨ, ਸਿਖ ਤੇ ਹੋਰ ਸਾਰੇ ਆ ਕੇ ਕੇਂਦਰਤ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਕਥਨ ਦਾ ਪਰਮਾਣ ਹੈ ਅਤੇ ਇਹ ਸਾਹਿਤਕ ਇਤਿਹਾਸ ਇਸ ਸਬੂਤ ਨੂੰ ਪੇਸ਼ ਕਰਦਾ ਹੈ।

(੨) ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤ ਅਧਿਆਤਮਕ ਹੈ ਪਰ ਇਹ ੧੦੦੦ ਈ: ਤੋਂ ਲੈ ਕੇ ਸਾਰੇ ਹਿੰਦੁਸਤਾਨ ਦੇ ਸਮਾਜਕ ਤੇ ਸਭਿਆਚਾਰਕ ਜੀਵਨ ਦਾ ਪੂਰਾ ਦਰਪਣ ਵੀ ਹੈ। ਪੰਜਾਬ, ਸਿੰਧ, ਉਤਰ ਪਰਦੇਸ਼, ਬੰਗਾਲ, ਮਹਾਰਾਸ਼ਟਰ, ਰਾਜਪੂਤਾਨਾ ਆਦਿ ਸਭ ਦੇ ਵਸ਼ਿਸ਼ਟ ਬੁਧ ਅਨਭਵੀ ਕਲਾਕਾਰਾਂ ਨੇ ਰਲ ਕੇ ਸਮੂਚੇ ਭਾਰਤੀ ਜੀਵਨ ਦੀ ਸਭਿਆਚਾਰਕ ਰੂਪ-ਰੇਖਾ ਇਸ ਮਹਾਨ ਸੰਪਾਦਿਤ ਰਚਨਾ ਵਿਚ ਉਘਾੜੀ ਹੈ। ਸੋ ਇਹ ਗ੍ਰੰਥ ਸਾਡਾ ਸਾਂਝਾ ਸਭਿਆਚਾਰਕ ਤੇ ਸਮਾਜਕ ਇਤਿਹਾਸ ਵੀ ਹੈ।

(੩) ਪਰਤਖ ਹੈ ਕਿ ਇਹਨਾਂ ਸਾਰੇ ਗੁਰੂਆਂ ਤੇ ਭਗਤਾਂ ਨੇ ਭਾਰਤੀ ਕਾਵਿ-ਦਰਸ਼ਨ ਦੇ ਪਰਮੁਖ ਰੂਪਾਂ ਨੂੰ ਪਤਨ ਵਿਚੋਂ ਕਢਿਆ, ਉਸ ਨੇ ਆਦਰਸ਼ਕ ਤੇ ਆਤਮਾ-ਆਧਾਰਤ ਸਿਧਾਂਤਾਂ ਨੂੰ ਅਮਲੀ ਤੌਰ ਤੇ ਸਵੀਕਾਰ ਕੀਤਾ ਅਤੇ ਸਵੀਕਾਰ ਕੀਤੇ ਜਾ ਸਕਣ ਦੇ ਕਾਬਲ ਸਿਧ ਕੀਤਾ; ਅਤੇ ਉਸ ਦੀ ਸਾਰੀ ਅਲੰਕਾਰ-ਪ੍ਰਣਾਲੀ ਨੂੰ ਸੁਰਜੀਤ ਕੀਤਾ। ਭਾਰਤੀ ਰਹਿਸਮਈ ਚਿੰਨ੍ਹਾਂ, ਪ੍ਰਤੀਕਾਂ ਤੇ ਸੰਕੇਤਾਂ ਨੂੰ ਨਵਾਂ ਜੀਵਨ ਅਤੇ ਨਵੀਂ ਸ਼ਕਤੀ ਪਰਦਾਨ ਕੀਤੇ। ਇਸ ਨਾਲ ਹੀ ਸਿਧ ਕੀਤਾ ਕਿ ਕਿਸੇ ਵੀ ਵਰਤਮਾਨ ਭਾਰਤੀ ਬੋਲੀ ਦੇ ਸਾਹਿਤ ਵਿਚ ਪੁਰਾਤਨ

ਭਾਰਤੀ ਕਾਵਿ-ਰੂਪਾਂ, ਸਿਧਾਂਤਾਂ, ਅਲੰਕਾਰਾਂ, ਚਿੰਨ੍ਹਾਂ, ਪ੍ਰਤੀਕਾਂ ਤੇ ਸੰਕੇਤਾਂ ਦੀ ਸੰਹਜਵਾਦੀ ਆਦਰਸ਼ਾਂ ਅਨੁਕੂਲ ਸਮਾਈ ਹੋ ਸਕਦੀ ਹੈ; ਸਗੋਂ ਇਹਨਾਂ ਨੂੰ ਇਸ ਤਰ੍ਹਾਂ ਸਮੋਇਆ ਜਾਏਗਾ, ਤਦ ਹੀ ਵਰਤਮਾਨ ਭਾਰਤੀ ਸਾਹਿਤ-ਸ਼ਾਖਾਂ ਸੁਰਜੀਤ ਤੇ ਸਮਰਥ ਹੋ ਸਕਣਗੀਆਂ। ਆਪਣੇ ਅਸਲੇ ਨਾਲੋਂ ਟੁੱਟ ਕੇ ਕੋਈ ਵੀ ਆਧੁਨਿਕ ਸਾਹਿਤ ਨਿਰਜਿੰਦ ਹੀ ਰਹੇਗਾ। ਕੋਈ ਭਾਰਤੀ ਸਾਹਿਤ ਕੇਵਲ ਪਛਮ-ਆਸਰਤ ਰਹਿ ਕੇ ਆਪਣਾ ਆਪ ਰੂਪਮਾਨ ਨਹੀਂ ਕਰ ਸਕਦਾ।

(੪) ਇਹਨਾਂ ਲੋਕਾਂ ਨੇ ਇਕ ਸਾਂਝੀ ਭਾਰਤੀ ਬੋਲੀ ਦਾ ਸਿਧਾਂਤ ਅਮਲੀ ਰੂਪ ਵਿਚ ਦ੍ਰਿੜ ਕਰਾਇਆ ਹੈ। ਇਹ ਸਾਂਝ ਸਾਡੀਆਂ ਬੋਲੀਆਂ ਵਿਚ ਮੌਜੂਦ ਹੈ। ਅਸੀਂ ਤੰਗ ਦਿਲੀ ਕਰਕੇ ਇਸ ਅਸਲੀਅਤ ਨੂੰ ਮੰਨਣ ਤੋਂ ਇਨਕਾਰ ਕਰਦੇ ਹਾਂ। ਇਹ ਗ੍ਰੰਥ ਭਾਰਤ ਦੀ ਸਾਂਝੀ ਬੋਲੀ ਦਾ ਇਕ ਸਮਰਥ ਤਜਰਬਾ ਹੈ। ਹਰ ਤਰ੍ਹਾਂ ਇਸ ਗ੍ਰੰਥ ਦਾ ਜਤਨ ਸਾਰੇ ਭਾਰਤੀਆਂ ਨੂੰ ਇਕਸੁਰ ਕਰਨ ਦਾ ਹੈ। ਭਾਵਕ ਇਕਸੁਰਤਾ, ਸਭਿਆਚਰਕ ਤਾਲ ਮੇਲ ਤੇ ਆਤਮਕ ਆਦਰਸ਼ ਦੀ ਸਾਂਝ ਉਤਪੰਨ ਕਰਨਾ ਹੀ ਇਹਨਾਂ ਅਰਸ਼ੀ ਕਵੀਆਂ ਦੇ ਆਦਰਸ਼ ਹਨ।

(੫) ਇਹ ਗੁਰੂ, ਸ਼ੇਖ, ਸੰਤ, ਭਗਤ, ਭੱਟ ਤੇ ਕਵੀ ਹਿੰਦੂ ਤੇ ਮੁਸਲਮ ਤੇ ਹੋਰ ਭਿੰਨ ਸਭਿਆਚਾਰਾਂ ਦਾ ਜੋੜ ਕਰ ਰਹੇ ਸਨ ਤੇ ਸਫਲ ਹੋਏ। ਇਹ ਸਾਰੇ ਪੁਰਾਤਨ ਸਨਾਤਨ ਧਰਮ ਸ਼ਾਖਾਵਾਂ ਦਾ ਮੁਲੰਕਣ ਕਰ ਰਹੇ ਸਨ ਅਤੇ ਉਹਨਾਂ ਵਿਚੋਂ ਸਾਰ-ਵਸਤੂ (ਸਿਧਾਂਤਾਂ, ਵਿਚਾਰਾਂ ਤੇ ਭਾਵਾਂ) ਨੂੰ ਸਾਂਭ ਰਹੇ ਸਨ। ਇਹਨਾਂ ਨੇ ਭਾਰਤੀ ਤੇ ਸੈਮਟਿਕ ਧਰਮਾਂ ਦੀ ਕੀਮਤੀ ਵਸਤੂ ਨੂੰ ਪਰਖਿਆ ਤੇ ਉਸ ਨੂੰ ਇਸ ਗ੍ਰੰਥ ਵਿਚ ਸੁਰਖਸ਼ਤ ਕਰ ਲਇਆ। ਇਹ ਪੂਰਬੀ ਮਨੁਖਤਾ ਦੇ ਅਧਿਆਤਮਕ ਤਜਰਬਿਆਂ ਦਾ ਸਾਰ-ਰੂਪ ਨਿਚੋੜ ਹੈ। ਇਥੇ ਭਾਰਤੀ ਪੁਰਾਣਕ ਤੇ ਵੇਦਕ ਸਾਹਿਤ ਦੀ ਸੁਖਾਂਵੀ ਪਰਖ ਕੀਤੀ ਅਤੇ ਉਸ ਵਿਚੋਂ ਆਧੁਨਿਕ ਜੀਵਨ ਲਈ ਸੁਖਾਂਵੀ ਸਮਿਗ੍ਰੀ ਨੂੰ ਨਵੇਂ ਰੂਪ ਵਿਚ ਪਰੋਸ ਕੇ ਸੁਰਖਸ਼ਤ ਕੀਤਾ ਹੈ।

(੬) ਭਾਰਤੀ ਰਾਗ ਦਰਸ਼ਨ ਨੂੰ ਸੁਰਜੀਤ ਕੀਤਾ; ਉਸ ਦਾ ਬਦੇਸ਼ੀ ਰਾਗ-ਪ੍ਰਬੰਧਾਂ ਨਾਲ ਮੇਲ ਕੀਤਾ; ਉਸ ਵਿਚ ਗਾਇਨ ਲਈ ਕਾਵਿ-ਰਚਨਾ ਕੀਤੀ। ਰਾਗ ਦਾ ਕੇਵਲ ਗਾਇਕੀ ਤੋਂ ਜ਼ੋਰ ਹਟਾ ਕੇ ਗਾਇਕੀ ਤੇ ਵਿਚਾਰਾਂ ਦਾ ਸੰਜੋਗ ਕਰਕੇ ਨਵਾਂ ਸੰਗੀਤ-ਰੂਪ ਉਸਾਰਿਆ। ਇਹ ਕੀਰਤਨ ਰੂਪ ਸੰਗੀਤ ਹੁਣ ਸਾਰੇ ਭਾਰਤ ਵਿਚ ਪਰਚਲਤ ਹੈ।

(੭) ਇਹ ਗ੍ਰੰਥ ਸੰਸਾਰ ਦੇ ਰਹਿਸਵਾਦੀ ਸਾਹਿਤ ਵਿਚ ਉਚੇ ਤੋਂ ਉਚੇ ਸਤਿਕਾਰ ਦਾ ਹੱਕਦਾਰ ਹੈ। ਭਾਰਤ ਨੇ ਆਪਣੀ ਪੁਰਾਣੀ ਪਰੰਪਰਾ ਅਨੁਸਾਰ ਹੀ ਇਕ ਹੋਰ ਵੇਦ ਸੰਸਾਰ ਨੂੰ ਬਖਸ਼ਿਆ ਹੈ। ਆਕਾਰ ਤੇ ਪਧਰ; ਦੋਹਾਂ ਕਰਕੇ, ਇਹ ਗ੍ਰੰਥ ਸੰਸਾਰ ਭਰ ਦੀ ਵਡਮੁਲੀ ਵਿਰਾਸਤ ਹੈ।

(੮) ਇਸ ਗ੍ਰੰਥ ਵਿਚ ਇਤਨੀ ਬਹੁ-ਰੂਪੀ ਸਮਿਗ੍ਰੀ ਹੈ ਕਿ ਸਦਾ ਲਈ ਭਾਰਤੀ ਆਧੁਨਿਕ ਸਾਹਿਤਕਾਰੀ ਦੀ ਅਗਵਾਈ ਕਰ ਸਕੇ, ਨਿਤ ਨਵੀਂ ਪਰੇਰਨਾ ਦੇ ਸਕੇ, ਨਵੇਂ ਵਿਚਾਰ ਪਰਦਾਨ ਕਰ ਸਕੇ।

(੯) ਇਹ ਗ੍ਰੰਥ ਮਨੁਖੀ ਗੌਰਤ ਤੇ ਰੱਬਤਾ ਨੂੰ ਮੁੜ ਸਥਾਪਨ ਕਰਦਾ ਹੈ, ਮਨੁਖੀ ਹੋਣੀ ਨੂੰ ਉਜਲ ਤੇ ਰੋਸ਼ਨ ਕਰਦਾ ਹੈ; ਮਨੁਖੀ ਸਮਾਜ ਨੂੰ ਇਕੱਠਾ ਤੇ ਇਕ ਸੁਰ ਕਰਦਾ ਹੈ ਅਤੇ ਮਨੁਖਤਾ ਨੂੰ ਰੱਬਤਾ ਨਾਲ ਅਭੇਦ ਕਰਦਾ ਹੈ। ਇਹ ਸਾਡੇ ਅੰਤ੍ਰੀਵ ਸੁਪਨਿਆਂ ਨੂੰ ਆਤਮਕ ਮੰਡਲਾਂ ਦੀ ਲੋਅ ਵਿਚ ਸਾਕਾਰ ਤੇ ਰੌਸ਼ਨ ਕਰਦਾ ਹੈ; ਮਨੁਖੀ ਸਦਾਚਾਰ ਨੂੰ ਉਤਸ਼ਾਹ ਦਿੰਦਾ ਹੈ; ਮਨੁਖੀ ਹਾਵਾਂ-ਭਾਵਾਂ ਨੂੰ ਸੰਤੁਲਤ ਰਖ ਕੇ ਇਕ ਸੁਰ ਕਰਦਾ ਹੈ। ਮਨੁਖੀ ਹੋਣੀ ਨੂੰ ਉਜਲ ਬਨਾਣਾ ਹੀ ਸਾਹਿਤ ਦਾ ਮੰਤਵ ਹੈ।

(੧੦) ਸਾਰੇ ਭਾਰਤੀ ਇਸ ਮਹਾਨ ਗ੍ਰੰਥ ਦੇ ਦਾਹਵੇਦਾਰ ਹਨ। ਸਾਰੇ ਸੰਸਾਰ ਦੇ ਜੀਵ ਆਪਣੀਆਂ ਆਪਣੀਆਂ ਬੋਲੀਆਂ ਵਿਚ, ਇਸ ਦੇ ਉਲਥੇ ਦੁਆਰਾ, ਇਸ ਦੇ ਵਾਰਸ ਬਣ ਸਕਦੇ ਹਨ। ਇਸ ਦੀ ਅੰਮ੍ਰਿਤ ਬਾਣੀ ਵਿਚ ਉਹ ਸਮਰਥਾ ਹੈ ਜਿਸ ਨੇ ਸਿਖਾਂ ਤੇ ਪੰਜਾਬੀਆਂ ਨੂੰ ਸੰਸਾਰ ਦੇ ਹਰ ਖੇਤਰ ਵਿਚ ਮੂਹਰਲੀ ਕਤਾਰ ਵਿਚ ਖੜਾ ਕਰ ਦਿਤਾ ਹੈ। ਇਸ ਦੀ ਅੰਮ੍ਰਿਤ ਪਰੇਰਨਾ ਕਿਸੇ ਹੋਰ ਨੂੰ ਸਿਖਾਂ ਵਾਂਗ ਸਮਰਥ ਤੇ ਸ਼ਕਤੀਸ਼ਾਲੀ ਬਣਾ ਸਕਦੀ ਹੈ।



[ਇਸ ਪੁਸਤਕ ਦੇ ਪਰੂਫ ਸੋਧਣ ਵਿਚ ਸ: ਬਲਬੀਰ ਸਿੰਘ ਜੀ ਐਮ. ਏ. ਨੇ ਮੇਰੀ ਬੜੀ ਸਹਾਇਤਾ ਕੀਤੀ ਹੈ। ਮੈਂ ਉਨ੍ਹਾਂ ਦਾ ਧੰਨਵਾਦੀ ਹਾਂ।

ਤਾਰਨ ਸਿੰਘ]